# ੴ

## ਸ੍ਰੀ ਗੁਰੂਸ੍ਰੀ ਚੰਦ੍ਰਾਇ ਨਮਃ ।

## ਉਦਾਸੀਨਾਚਾਰੀਆ ਭਗਵਾਨ ਸ੍ਰੀਚੰਦਰ ਜੀ ਦੀ ਵਿਰਚਿਤ ਬਾਣੀ

# ਸ੍ਰੀਚੰਦ੍ਰ ਸਿਧਾਂਤ ਸਾਗਰ








ਉਦਾਸੀਨਾਚਾਰੀਆ ਭਗਵਾਨ ਸ੍ਰੀ ਚੰਦਰ ਜੀ ਮਹਾਰਾਜ

ਪ੍ਰਕਾਸ਼ਕ:

ਸੰਤ ਬਾਬਾ ਕਰਨ ਦਾਸ 'ਉਦਾਸੀਨ' ਉਦਾਸੀਨ ਡੇਰਾ, ਪਿੰਡ ਪੇਦਨੀ ਜ਼ਿਲ੍ਹਾ ਪਟਿਆਲਾ (ਪੰਜਾਬ) ਫੋਨ ਨੰ. 88729-91076, 94176-67564

# ਓਮ

## ਸ੍ਰੀ ਨਿਰਬਾਣ ਦੇਵਾਇ ਨਮਃ ।

### ਸ੍ਰੀ ਪੰਚਾਇਤੀ ਅਖਾੜਾ ਬੜਾ ਨਿਰਬਾਣ ਉਦਾਸੀਨ ਅਤੇ ਉਦਾਸੀਨ ਆਸ਼ਰਮ ਅਖਾੜਾ ਸੰਗਲਵਾਲਾ, ਅੰਮ੍ਰਿਤਸਰ ਦੇ ਸੰਸਥਾਪਕ ਤਪੋਮੂਰਤੀ ਯੋਗੀਰਾਜ ਨਿਰਬਾਣ ਸ੍ਰੀ ਪ੍ਰਿਯਤਮ ਦਾਸ ਜੀ ਮਹਾਰਾਜ





ਯੋਗਿਰਾਜ ਤਪੋਮੂਰਤੀ ਨਿਰਬਾਣ ਪ੍ਰਿਯਤਮਦਾਸ ਜੀ ਮਹਾਰਾਜ



ਆਪ ਜੀ ਨੇ ਉਦਾਸੀਨ ਭੇਖ ਨੂੰ ਸੰਗਠਿਤ ਅਤੇ ਵਿਕਸਿਤ ਕਰਨ ਲਈ ਹਰਿਦਵਾਰ, ਪ੍ਰਯਾਗਰਾਜ ਆਦਿ ਭਾਰਤ ਦੇ ਪਵਿੱਤਰ ਤੀਰਥ ਸਥਾਨਾਂ ਤੇ ਸ੍ਰੀ ਪੰਚਾਇਤੀ ਅਖਾੜਾ ਬੜਾ ਉਦਾਸੀਨ, ਅੰਮ੍ਰਿਤਸਰ ਵਿਖੇ ਅਖਾੜਾਂ ਸੰਗਲਵਾਲਾ ਅਤੇ ਅਖਾੜਾ ਨਿਰਬਾਣਸਰ ਦੀ ਸਥਾਪਨਾ ਕੀਤੀ। ਸ੍ਰੀ ਹਰਮਿੰਦਰ ਸਾਹਿਬ ਦੇ ਪਵਿਤਰ ਸਰੋਵਰ ਵਿੱਚ ਹੰਸਲੀ ਦੁਆਰਾ ਰਾਵੀ ਦਰਿਆ ਦਾ ਜਲ ਪਹੁੰਚਾਇਆ। ਸ੍ਰੀ ਨਿਰਬਾਣ ਰਾਜ ਅਤੇ ਸਾਧੂਸੁਮਨ ਚੰਦ੍ਰਿਕਾ ਆਦਿ ਅਮੁੱਲ ਗਰੰਥਾਂ ਦੀ ਰਚਨਾ ਕਰਕੇ ਉਦਾਸੀਨ ਭੇਖ ਦੇ ਗੌਰਵ ਨੂੰ ਵਧਾਇਆ।

# ੴ

## ਸ੍ਰੀ ਗੁਰੂਸ੍ਰੀ ਚੰਦ੍ਰਾਇ ਨਮঃ।

ਉਦਾਸੀਨ ਆਸ਼ਰਮ ਅਖਾੜਾ ਸੰਗਲ ਵਾਲਾ, ਅੰਮ੍ਰਿਤਸਰ ਦੇ ਪੀਠਾਧੀਸ਼੍ਵਰ
ਮਹੰਤ ਸ੍ਰੀ ਅਨੰਤਾਨੰਦ ਜੀ ਮਹਾਰਾਜ
ਸ੍ਰੀਚੰਦ੍ਰ ਸਿਧਾਂਤ ਸਾਗਰ




ਆਪ ਉਦਾਸੀਨ ਆਸ਼੍ਰਮ ਅਖਾੜਾ ਸੰਗਲਵਾਲਾ ਦੀ ਨਿਰਵਾਣ ਗੱਦੀ ਦੇ ਗਿਆਰਵੇਂ ਮਹੰਤ ਹਨ। ਆਪ ਉਦਾਸੀਨ ਪੇਖ ਵਿਚ ਬਹੁਤ ਸਮਾਨਿਤ, ਹਰਮਨ ਪਿਆਰੇ, ਸੰਤ ਸੇਵੀ ਅਤੇ ਭੇਖ ਦੇ ਗੌਰਵ ਹਨ। ਆਪ ਪ੍ਰਿਯਤਮ ਪ੍ਰਕਾਸ਼ਨ ਰਾਹੀਂ ਭਗਵਾਨ ਸ੍ਰੀਚੰਦਰ ਜੀ ਦੀ ਬਾਣੀ ਦਾ ਪ੍ਰਚਾਰ ਪ੍ਰਸਾਰ ਕਰਦੇ ਹੋਏ ਭੇਖ ਦੀ ਅਤੇ 'ਸ੍ਰੀਚੰਦਰ ਫ੍ਰੀ ਡਿਸਪੈਂਸਰੀ,' ਪੁਸਤਕਾਲਿਆ-ਵਾਚਨਾਲਿਔ ਆਦਿ ਅਨੇਕ ਰੂਪਾਂ ਵਿਚ ਸਮਾਜ ਦੀ ਸੇਵਾ ਕਰ ਰਹੇ ਹਨ।

# ਓਮ

## ਸ੍ਰੀ ਗੁਰੂਸ੍ਰੀ ਚੰਦ੍ਰਾਇ ਨਮः।

## ਉਦਾਸੀਨਾਚਾਰੀਆ ਭਗਵਾਨ ਸ੍ਰੀਚੰਦਰ ਜੀ ਦੁਆਰਾ ਵਿਰਚਿਤ ਬਾਣੀ

# ਸ੍ਰੀਚੰਦ੍ਰ ਸਿਧਾਂਤ ਸਾਗਰ



ਉਦਾਸੀਨ ਸੰਤ ਬਾਬਾ ਸ੍ਰੀ ਕਰਨਦਾਸ ਜੀ ਮਹਾਰਾਜ

**ਪ੍ਰਕਾਸ਼ਕ:**
ਸੰਤ ਬਾਬਾ ਕਰਨਦਾਸ 'ਉਦਾਸੀਨ'
ਉਦਾਸੀਨ ਡੇਰਾ, ਪਿੰਡ ਪੇਦਨੀ
ਜਿਲ੍ਹਾ ਪਟਿਆਲਾ (ਪੰਜਾਬ)
ਫੋਨ ਨੰ. 88729-91076, 94176-67564

**ਪ੍ਰੇਰਣਾ ਸਰੋਤ:**

ਮਹੰਤ ਸ੍ਰੀ ਅਨੰਤਾਨੰਦ ਜੀ,
ਅਖਾੜਾ ਸੰਗਲਵਾਲਾ, ਚੌਂਕ ਘੰਟਾਘਰ,
ਅਮ੍ਰਿਤਸਰ, ਫੋਨ ਨੰ : 0183-2554015
ਫੈਕਸ ਨੰ. 0183-2544099, ਮੋ: 98141-13231

**ਪ੍ਰਕਾਸ਼ਕ:**

ਸੰਤ ਬਾਬਾ ਕਰਨਦਾਸ 'ਉਦਾਸੀਨ'
ਉਦਾਸੀਨ ਡੇਰਾ, ਪਿੰਡ ਪੇਦਨੀ
ਜਿਲ੍ਹਾ ਪਟਿਆਲਾ (ਪੰਜਾਬ)
ਫੋਨ ਨੰ. 88729-91076, 9417667564, 94781-70694

**ਪ੍ਰਕਾਸ਼ਕ ਤਿਥੀ:-**

ਭਗਵਾਨ ਸ੍ਰੀਚੰਦਰ ਜੀ ਮਹਾਰਾਜ ਦਾ 518 ਵੀ
**ਜਯੰਤੀ ਮਹੋਤਸਵ ਭਾਦੋ ਸੁਦੀ ਨੋਮੀ**
ਮਿਤੀ: 24 ਸਤੰਬਰ ਸੰਨ 2012

# ੴ

## ਸ੍ਰੀਚੰਦਰ ਸਿਧਾਂਤ ਸਾਗਰ ਗ੍ਰੰਥ

## ਜਗਤ ਗੁਰੂ ਬਾਬਾ ਸ੍ਰੀਚੰਦਰ
## ਜੀ ਮਹਾਰਾਜ ਦੀ ਅਮਰਬਾਣੀ

# ਤਤਕਰਾ

# ਭੂਮਿਕਾ

ਸ੍ਰਿਸ਼ਟੀ ਦੇ ਆਦਿ ਕਾਲ ਤੋਂ ਹੀ ਬ੍ਰਹਮਾ ਦੇ ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ ਆਦਿ ਮਾਨਸ ਪੁੱਤਰਾਂ ਤੋਂ ਉਦਾਸੀਨ ਸੰਪ੍ਰਦਾਇ ਪ੍ਰਚਲਿਤ ਹੈ, ਜਿਸ ਦੇ ਸ੍ਰੀ ਅਵਿਨਾਸ਼ੀ ਮੁਨੀ ਜੀ ਦੇ ਸ਼ਿਸ਼ ਉਦਾਸੀਨਾਚਾਰੀਆ ਭਗਵਾਨ ਸ੍ਰੀ ਚੰਦ੍ਰ ਜੀ ਮਹਾਰਾਜ 165 ਵੇਂ ਮੁਨੀ ਹੋਏ ਹਨ। ਜਿਨ੍ਹਾਂ ਨੇ ਅਲੋਪ ਹੋ ਰਹੇ ਸੱਤਯ ਸਨਾਤਨ ਵੈਦਿਕ ਧਰਮ ਦਾ ਪੁਨਰਗਠਨ ਕੀਤਾ। ਗਿਆਨ ਅਤੇ ਭਗਤੀ ਦੀ ਪਵਿੱਤਰ ਗੰਗਾ ਪ੍ਰਵਾਹਿਤ ਕਰ ਜਨ ਜਨ ਦੇ ਕਲਿਆਣ ਕਰਨ ਦਾ ਉਪਰਾਲਾ ਕੀਤਾ। ਗਿਆਨ ਅਤੇ ਸਾਧਨਾਂ ਦੀ ਜਯੋਤੀ ਜਗਾ ਕੇ ਅਗਿਆਨ ਦੇ ਅੰਧਕਾਰ ਨੂੰ ਨਸ਼ਟ ਕਰਨੇ ਅਤੇ ਗਿਆਨ ਦਾ ਪ੍ਰਕਾਸ਼ ਸੰਸਾਰ ਨੂੰ ਦੇਣ ਲਈ ਸ੍ਰੀਚੰਦਰ ਸਿਧਾਂਤ ਸਾਗਰੋ ਨਾਮਕ ਗ੍ਰੰਥ ਅਮਰ ਬਾਣੀ ਦੀ ਰਚਨਾ ਕੀਤੀ।

ਅੰਮ੍ਰਿਤਸਰ ਵਿਚ ਸਥਿਤ ਭਾਰਤ ਪ੍ਰਸਿੱਧ ਉਦਾਸੀਨ ਆਸ਼ਰਮ ਅਖਾੜਾ ਸੰਗਲਵਾਲਾ ਆਪਣੇ ਆਚਾਰੀਆ ਭਗਵਾਨ ਸ੍ਰੀਚੰਦਰ ਜੀ ਮਹਾਰਾਜ ਦੀ ਬਾਣੀ ਅਤੇ ਉਨ੍ਹਾਂ ਦੇ ਸਿਧਾਂਤਾ ਦਾ ਪ੍ਰਚਾਰ ਅਤੇ ਪ੍ਰਸਾਰ ਕਰਨ ਲਈ ਵਿਸ਼ੇਸ਼ ਪ੍ਰਯਤਨਸ਼ੀਲ ਰਿਹਾ ਹੈ। ਅਖਾੜਾ ਦੇ ਪੂਰਵਜ ਮਹੰਤਾਂ ਨੇ ਨਿਰਬਾਣ ਪ੍ਰਿਯਤਮ ਦਾਸ ਜੀ ਨੇ ਨਿਰਬਾਣ ਗੰਜੋ ਆਦਿ ਹਸਤਲਿਖਿਤ ਗ੍ਰੰਥਾਂ ਨੂੰ ਉਦਾਸੀਨਾਚਾਰੀਆ ਭਗਵਾਨ ਸ੍ਰੀਚੰਦਰ ਜੀ ਮਹਾਰਾਜ ਜੀ ਦੀ ਹਸਤਲਿਖਿਤ ਬਾਣੀ ਦੇ ਖਤਮ ਹੋ ਰਹੇ ਅਤੀ ਪੁਰਾਤਨ ਪਤਰਿਆਂ ਨੂੰ ਬਹੁਤ ਸੰਭਾਲ ਕੇ ਰਖਿਆ। ਜਿਸ ਨੂੰ ਅਖਾੜੇ ਦੇ ਵਰਤਮਾਨ ਗੱਦੀਨਸ਼ੀਨ ਮਹੰਤ ਸ੍ਰੀ ਅਨੰਤਾਨੰਦ ਜੀ ਮਹਾਰਾਜ ਭੇਖ ਭਗਵਾਨ ਦੀ ਸੇਵਾ ਹਿਤ ਆਪਣੇ ਮਨ ਦੀ ਆਸ ਪੂਰੀ ਕਰਨ ਲਈ ਗ੍ਰੰਥ ਦਾ ਰੂਪ ਦੇ ਕੇ ਈ.ਸ.1995 ਨੂੰ ਸ੍ਰੀਚੰਦ੍ਰ ਪੰਚਸ਼ਤੀ ਦੇ ਸ਼ੁਭ ਅਵਸਰ ਤੇ ਪ੍ਰਕਾਸ਼ਿਤ ਕਰਕੇ ਉਦਾਸੀਨ ਸੰਤ ਸਮਾਜ ਦੀ ਅਤਿ ਜਰੂਰਤ ਨੂੰ ਪੂਰਾ ਕਰਦੇ ਹੋਏ ਨਾ ਭੁਲਾਏ ਜਾਣ ਵਾਲੀ ਅਤਿ ਸ਼ਲਾਘਾ ਯੋਗ ਸੇਵਾ ਕੀਤੀ ਹੈ।

ਬਹੁਤ ਬੜੇ ਇਸ ਭਾਰਤ ਦੇਸ਼ ਦੇ ਸਾਰੇ ਪ੍ਰਾਂਤਾਂ ਦੇ ਉਦਾਸੀਨ ਡੇਰੇ ਇਸ ਗ੍ਰੰਥ ਤੋਂ ਲਾਭ ਪ੍ਰਾਪਤ ਕਰ ਸਕਣ, ਇਹ ਸੋਚ ਕੇ ਉਨ੍ਹਾਂ ਨੇ ਸ੍ਰੀਚੰਦਰ ਸਿਧਾਂਤ ਸਾਗਰੌ ਹਿੰਦੀ ਵਿਚ ਪ੍ਰਕਾਸ਼ਿਤ ਕੀਤਾ ਸੀ। ਅਸੀਂ ਪੰਜਾਬ ਦੇ ਉਦਾਸੀਨ ਡੇਰਿਆਂ ਅਤੇ ਪੰਜਾਬੀ ਸੰਤਾਂ ਦੀ ਜਰੂਰਤ ਨੂੰ ਮੁੱਖ ਰੱਖਦਿਆਂ ਹੋਇਆ ਭਗਵਾਨ ਸ੍ਰੀਚੰਦਰ ਜੀ ਦੀ ਇਹ ਪਵਿੱਤਰ ਬਾਣੀ ਸ੍ਰੀਚੰਦਰ ਸਿਧਾਂਤ ਸਾਗਰੋ ਨੂੰ ਪੰਜਾਬੀ ਵਿੱਚ ਛਾਪਣ ਦੀ ਆਗਿਆ ਦਿੱਤੀ ਜਾਵੇ। ਸਾਡੀ ਇਸ ਬੇਨਤੀ ਨੂੰ ਸਵਿਕਾਰ ਕਰਦੇ ਹੋਏ ਉਦਾਸੀਨ ਆਸ਼ਰਮ ਅਖਾੜਾ ਸੰਗਲਵਾਲਾ, ਅੰਮ੍ਰਿਤਸਰ ਦੇ ਮਹੰਤ ਸ੍ਰੀ ਅਨੰਤਾਨੰਦ ਜੀ ਮਹਾਰਾਜ ਨੇ ਸੰਤ ਸਮਾਜ ਦੇ ਲਾਭ ਹਿਤ ਇਹ ਅਮੁੱਲ ਗ੍ਰੰਥ ਪੰਜਾਬੀ ਵਿਚ ਛਾਪਣ ਦੀ ਸਾਨੂੰ ਲਿਖਤੀ ਆਗਿਆ ਦੇ ਦਿੱਤੀ ਹੈ, ਜਿਸ ਰਾਹੀਂ ਅਸੀਂ ਭਗਵਾਨ ਸ੍ਰੀਚੰਦਰ ਜੀ ਮਹਾਰਾਜ ਦੀ ਅਮਰ ਬਾਣੀ ਦਾ ਇਹ ਸ੍ਰੀਚੰਦਰ ਸਿਧਾਂਤ ਸਾਗਰੋ ਗ੍ਰੰਥ ਮਹੰਤ ਅਨੰਤਾਨੰਦ ਜੀ ਤੋਂ ਪ੍ਰਾਪਤ ਆਗਿਆ/ਅਧਿਕਾਰ ਅਨੁਸਾਰ ਹੀ ਛਾਪ ਰਹੇ ਹਾਂ, ਤਾਂ ਕਿ ਪੰਜਾਬ ਦੇ ਉਦਾਸੀਨ ਸੰਤ ਆਪਣੇ ਆਪਣੇ ਡੇਰੇ ਵਿਚ ਇਸ ਦਾ ਪ੍ਰਕਾਸ਼ ਕਰਕੇ, ਪੜ੍ਹ ਕੇ ਲਾਭ ਪ੍ਰਾਪਤ ਕਰ ਸਕਣ।

ਅਸੀਂ ਇਹ ਵੀ ਵਿਗਿਆਪਤ ਕਰਦੇ ਹਾਂ ਕਿ, ਸ੍ਰੀਚੰਦਰ ਸਿਧਾਂਤ ਸਾਗਰੋ ਦੇ ਹਰ ਰੂਪ ਵਿਚ ਪ੍ਰਕਾਸ਼ਿਤ/ਮੁੜ ਪ੍ਰਕਾਸ਼ਿਤ ਕਰਨ ਦੇ ਸਾਰੇ ਅਧਿਕਾਰ ਉਦਾਸੀਨ ਆਸ਼ਰਮ ਅਖਾੜਾ ਸੰਗਲਵਾਲਾ ਦੇ ਗੱਦੀਨਸ਼ੀਨ ਮਹੰਤ ਪਾਸ ਹੀ ਰਹਿਣਗੇ। ਉਨ੍ਹਾਂ ਦੀ ਪੂਰਣ ਆਗਿਆ ਬਗੈਰ ਛਾਪਣ ਵਾਲੇ ਪ੍ਰਕਾਸ਼ਕ ਹੋਣ ਵਾਲੇ ਨਤੀਜਿਆਂ ਦੇ ਲਈ ਖੁਦ ਜੁੰਮੇਵਾਰ ਹੋਣਗੇ। ਇਸ ਲਈ ਇਸ ਗ੍ਰੰਥ ਨੂੰ ਦੁਬਾਰਾ ਕਿਸੇ ਵੀ ਰੂਪ ਵਿਚ ਪ੍ਰਕਾਸ਼ਿਤ ਕਰਨ ਲਈ ਅਖਾੜਾ ਸੰਗਲਵਾਲਾ ਤੋਂ ਆਗਿਆ ਲੈਣੀ ਹੋਵੇਗੀ।

ਅਨੁਵਾਦਕ ਅਤੇ ਪ੍ਰਕਾਸ਼ਕ:–
ਸੰਤ ਬਾਬਾ ਕਰਨ ਦਾਸ ਉਦਾਸੀਨੋ
ਉਦਾਸੀਨ ਡੇਰਾ, ਪਿੰਡ ਪੇਦਨੀ,
ਜਿਲ੍ਹਾ ਪਟਿਆਲਾ (ਪੰਜਾਬ)
ਮਿਤੀ: ....................

# ਸੰਦੇਸ਼

ਇਹ ਜਾਣ ਕੇ ਅਤਿ ਪ੍ਰਸੰਨਤਾ ਹੋ ਰਹੀ ਹੈ ਕਿ ਸੰਤ ਬਾਬਾ ਕਰਨਦਾਸ ਜੀ, ਉਦਾਸੀਨ ਡੇਰਾ, ਪਿੰਡ ਪੇਦਨੀ ਜਿਲ੍ਹਾ ਪਟਿਆਲਾ (ਪੰਜਾਬ) ਵਾਲੇ ਉਦਾਸੀਨਾਚਾਰੀਆ ਭਗਵਾਨ ਸ੍ਰੀਚੰਦਰ ਜੀ ਮਹਾਰਾਜ ਤੇ ਅਤੇ ਉਨ੍ਹਾ ਦੀ ਅਮਰ ਬਾਣੀ ਤੇ ਅਤੁੱਟ ਸ਼ਰਧਾ ਅਤੇ ਵਿਸ਼ਵਾਸ ਰੱਖਦੇ ਹਨ। ਉਨ੍ਹਾਂ ਦੀ ਇਹ ਸ਼ਰਧਾ/ਵਿਸ਼ਵਾਸ ਭਾਰਤ ਦੇ ਸਮੂਹ ਸੰਤਾਂ ਅਤੇ ਸ੍ਰੀਚੰਦਰ ਜੀ ਦੇ ਅਨੁਯਾਈ ਭਗਤਾਂ ਸੇਵਕਾਂ ਲਈ ਪ੍ਰਸ਼ੰਸਾਯੋਗ ਹੈ। ਇਸ ਸਾਰੇ ਉਦਾਸੀਨ ਭੇਖ ਦੇ ਹਿਤ ਨੂੰ ਮੁੱਖ ਰੱਖਦੇ ਹੋਏ ਸਾਡੇ ਤੋਂ ਆਗਿਆ ਪ੍ਰਾਪਤ ਕਰਦੇ ਹੋਏ ਭਗਵਾਨ ਸ੍ਰੀਚੰਦਰ ਜੀ ਮਹਾਰਾਜ ਦੀ ਬਾਣੀ ਸ੍ਰੀਚੰਦਰ ਸਿਧਾਂਤ ਸਾਗਰੋ ਦਾ ਸੰਤ ਸ਼੍ਰੋਮਣੀ ਬਾਬਾ ਕਰਨਦਾਸ ਜੀ ਪੰਜਾਬੀ ਵਿੱਚ ਅਨੁਵਾਦ ਅਤੇ ਪ੍ਰਕਾਸ਼ਨ ਕਰ ਰਹੇ ਹਨ। ਅਸੀਂ ਇਨ੍ਹਾਂ ਦੇ ਇਸ ਸ਼ੁਭ ਕੰਮ ਤੋਂ ਅਤੀ ਪ੍ਰਭਾਵਿਤ ਹਾਂ ਅਤੇ ਆਸ ਕਰਦੇ ਹਾਂ ਕਿ ਪੰਜਾਬ ਦਾ ਉਦਾਸੀਨ ਸੰਤ ਸਮਾਜ ਸੰਤ ਬਾਬਾ ਕਰਨ ਦਾਸ ਜੀ ਦੇ ਇਸ ਸ਼ੁਭ ਕੰਮ ਤੋਂ ਜਰੂਰ ਲਾਭ ਪ੍ਰਾਪਤ ਕਰੇਗਾ।

ਅੰਤ ਵਿੱਚ ਇਨ੍ਹਾਂ ਦੇ ਇਸ ਸ਼ੁਭ ਕੰਮ ਦੀ ਸਫਲਤਾ ਦੀ ਕਾਮਨਾ ਕਰਦੇ ਹੋਏ ਭਗਵਾਨ ਸ੍ਰੀਚੰਦਰ ਜੀ ਮਹਾਰਾਜ ਅੱਗੇ ਬੇਨਤੀ ਕਰਦੇ ਹਾਂ ਕਿ ਸੰਤ ਬਾਬਾ ਕਰਨਦਾਸ ਜੀ ਤੇ ਸਦਾ ਮੇਹਰ ਦੀ ਨਜਰ ਰੱਖਦੇ ਹੋਏ ਇਨ੍ਹਾਂ ਨੂੰ ਹਰ ਧਾਰਮਿਕ ਅਤੇ ਸਮਾਜਿਕ ਕੰਮਾਂ ਵਿੱਚ ਸਫਲਤਾ ਪ੍ਰਦਾਨ ਕਰਨ।

ਮਹੰਤ ਅਨੰਤਾਨੰਦ

ਮਹੰਤ ਅਨੰਤਾਨੰਦ 'ਉਦਾਸੀਨ'
ਉਦਾਸੀਨ ਆਸ਼ਰਮ ਅਖਾੜਾ
ਸੰਗਲਵਾਲਾ, ਚੌਕ ਘੰਟਾਘਰ
ਅਮ੍ਰਿਤਸਰ।
ਫੋਨ ਨੰ. 0183-2554015
ਫੈਕਸ ਨੰ. 0183-2544099

# ਪ੍ਰਰੋਚਨਾ

ਭਗਵਾਨ ਸ੍ਰੀ ਚੰਦਰਾਚਾਰੀਆ ਜੀ ਮਹਾਰਾਜ ਦੀ ਪੰਚਸ਼ਤੀ ਤੇ ਸੰਗਲਵਾਲਾ ਅਖਾੜਾ ਅੰਮ੍ਰਿਤਸਰ ਦੇ ਆਦਰਣੀਏ ਮਹੰਤ ਸ਼੍ਰੀ ਅਨੰਤਾਨੰਦ ਜੀ ਨੇ ਸ਼੍ਰੀਚੰਦਰ ਸਿਧਾਂਤ ਸਾਗਰ ਦੇ ਪ੍ਰਕਾਸ਼ਨ ਦਾ ਫੈਸਲਾ ਲੇ ਕੇ ਚੰਗਾ ਕੰਮ ਕੀਤਾ। ਸ਼੍ਰੀਮਹੰਤ ਜੀ ਕਈ ਸਾਲਾਂ ਤੋਂ ਗੁਰੁਮੁਖੀ ਲਿਖਿ ਤੋਂ ਉਪਲਬਧ ਪੰਜਾਬ ਤੋਂ ਬਾਹਰ ਉਦਾਸੀਨ ਡੇਰਿਆਂ ਅਤੇ ਆਸ਼ਰਮਾਂ ਵਿੱਚੋ ਇਸ ਪ੍ਰਕਾਰ ਦੀ ਸੱਮਗਰੀ ਬਿਖਰੀ ਹੋਈ ਹੈ। ਉਹਦੀ ਖੋਜ ਦਾ ਕੰਮ ਸ਼ੁਰੂ ਕੀਤਾ ਜਾਨਾ ਚਾਹੀਦਾ ਹੈ। ਮਹੰਤ ਜੀ ਨੇ ਸਿਧਾਂਤ ਸਾਗਰ ਦੀ ਖੋਜ ਕਰ ਸੁਧੀ ਵਿਦਵਾਨੋਂ ਦੇ ਸਨਮੁਖ ਸੰਤੋਂ ਦੀ ਪ੍ਰਚਲਿਤ ਬਾਣੀ ਸ਼ੈਲੀਆਂ ਦੀ ਪੱਧਤੀ ਦੀ ਐਸੀ ਰਚਨਾ ਪ੍ਰਸਤੁਤ ਕੀਤੀ ਹੈ, ਜਿਸ ਵਿਚ ਬਾਬਾ ਸ੍ਰੀਚੰਦਰ ਜੀ ਮਹਾਰਾਜ ਦੇ ਸਿਧਾਂਤਾਂ ਦਾ ਕਥਨ ਕੀਤਾ ਹੋਇਆ ਹੈ। ਸ਼੍ਰੀ ਗੋਰਖ, ਸ਼੍ਰੀ ਰਾਮਾਨੰਦਾਚਾਰੀਆ, ਸ਼੍ਰੀ ਨਾਮਦੇਵ, ਬਾਬਾ ਫਰੀਦ, ਸ਼੍ਰੀ ਨਾਨਕ, ਸ਼੍ਰੀ ਕਬੀਰ ਅਤੇ ਸ਼੍ਰੀ ਰਵਿਦਾਸ ਜੈਸੇ ਮਨੀਸ਼ਿਯੋਂ ਕੀ ਹਿੰਦੀ ਬਾਣੀ ਦੇ ਪਰਿਪ੍ਰੇਕਸ਼ਯ ਵਿਚ ਜੇਕਰ ਸਿਧਾਂਤ ਸਾਗਰ ਦਾ ਅਧਿਅਨ ਕੀਤਾ ਜਾਵੇ ਤਾਂ ਪ੍ਰਤਿਪਾਇਆ ਵਸਤੂ ਅਤੇ ਸ਼ਿਲਪ ਦੀ ਨਜਰ ਨਾਲ ਸਿਧਾਂਤ ਸਾਗਰ ਦੀ ਮਹੱਤਤਾ ਹੋਰ ਵੀ ਵੱਧ ਜਾਵੇਗੀ। ਇਸ ਦੁਰਲਭ ਗ੍ਰੰਥ ਰਤਨ ਦਾ ਪ੍ਰਕਾਸ਼ਨ ਇਕ ਬਹੁਤ ਵੱਡੀ ਘਟਨਾ ਹੈ।

ਆਚਾਰੀਆ ਸ੍ਰੀਚੰਦਰ ਜੀ ਮਹਾਰਾਜ ਨੇ ਪ੍ਰਸਥਾਨਤਰਈ ਦਾ ਭਾਸ਼ਿਆ ਲਿਖਿਆ ਸੀ। ਪੰਡਿਤ ਗੰਗੇਸ਼ਵਰਾਨੰਦ ਜੀ ਮਹਾਰਾਜ ਅਤੇ ਸਵਾਮੀ ਯੋਗੀਨਦਰਾਨੰਦ ਜੀ ਮਹਾਰਾਜ ਨੇ ਸ੍ਰੀਚੰਦਰ ਭਾਸ਼ਿਆ ਦੀ ਚਰਚਾ ਅਤੇ ਉਪਯੋਗ ਅਪਨੀ ਰਚਨਾਔਂ ਵਿਚ ਕੀਤਾ ਹੈ। ਇਕ ਉਦਭਟ ਦਾਰਸ਼ਨਿਕ ਦੇ ਰੂਪ ਵਿਚ ਸ੍ਰੀਚੰਦਰ ਜੀ ਨੇ ਗਿਆਨ ਭਗਤੀ ਸਮੁਚਾਇ ਸਿਧਾਂਤ ਦੀ ਉਦਭਾਵਨਾ ਦੀ ਇਕ ਸਮਨਵਈ ਵਿਚਾਰਕ ਦੇ ਰੂਪ ਵਿਚ ਪੰਚ ਦੇਵੋਪਾਸਨਾ ਨੂੰ ਮੱਹਤਵ ਦੇ ਕੇ ਪ੍ਰਚਲਿਤ ਉਪਾਸਨਾ ਪ੍ਰਣਾਲਿਆਂ ਵਿਚ ਸਾਮਜੰਸਯ ਸਥਾਪਿਤ ਕੀਤਾ ਅਤੇ ਮਾਨਵ ਮੁਕਿਤ ਦੇ ਵਿਖਿਆਤਾ ਦੇ ਰੂਪ ਵਿਚ ਪ੍ਰਾਣੀਮਾਤਰ ਦੀ ਏਕਤਾ ਦਾ ਸੰਦੇਸ਼ ਦਿੱਤਾ। ਸ਼੍ਰੋਤ ਮੁਨੀਆਂ ਦੀ ਪ੍ਰਪੰਰਾ ਨੂੰ ਦ੍ਰਿੜ੍ਹਤਾ ਪ੍ਰਦਾਨ ਕੀਤੀ ਅਤੇ ਸੱਮੁਚੇ ਰਾਸ਼ਟਰ ਅਤੇ ਸਮਾਜ ਨੂੰ ਏਕਤਾ ਦੇ ਸੂਤਰ ਵਿਚ ਪਰੋਣ ਲਈ ਦੇਸ਼ ਅਤੇ ਦੇਸ਼ ਤੋਂ ਬਾਹਰ ਦੀਆਂ ਯਾਤਰਾਵਾਂ ਕੀਤੀਆ। ਸਮਰਥ ਸਵਾਮੀ ਰਾਮਦਾਸ ਅਤੇ ਭਾਮਾਸ਼ਾਹ ਨੂੰ ਪ੍ਰੇਰਿਤ ਕਰ ਸ਼ਿਵਾਜੀ ਅਤੇ ਰਾਣਾਪ੍ਰਤਾਪ ਨੂੰ ਭਾਰਤ ਮਾਤਾ ਦੀ ਮੁਕਤੀ ਦੇ ਲਈ ਸਵਾਧੀਨਤਾ ਦੀ ਯਗਵੇਦੀ ਤੇ ਸਮਰਪਿਤ ਹੋਣ ਦਾ ਸੰਕਲਪ ਪ੍ਰਦਾਨ ਕੀਤਾ। ਉਸ ਯੁਗ ਵਿਚ ਗਿਆਨ, ਵੈਰਾਗਿਆ, ਤਪ, ਭਗਤੀ ਅਤੇ ਜਨ ਸੇਵਾ ਦੇ ਖੇਤਰ ਵਿਚ ਉਹ ਯੁਗਪੁਰੁਸ਼ ਦੇ ਰੂਪ ਵਿਚ ਅਵਤਰਿਤ ਹੋਏ। ਹਿੰਦੂ ਮੁਸਲਮਾਨ ਅਤੇ ਹੋਰ ਧਰਮਾਂ ਦੇ ਸ਼ਰਧਾਲੂ ਜਾਤੀ, ਧਰਮ, ਭਾਸ਼ਾ ਅਤੇ ਉਪਾਸਨਾ ਪ੍ਰਣਾਲਿਆਂ ਦੀ ਭਿੰਨਤਾ ਦੀਆਂ ਦੀਵਾਰਾਂ ਗਿਰਾਕੇ ਉਨ੍ਹਾਂ ਦੇ ਚਰਣਾਂ ਵਿਚ ਬੈਠੇ। ਭਗਵਾਨ ਸ੍ਰੀਚੰਦਰ ਜੀ ਦੇ ਉਪਦੇਸ਼ ਅੱਜ ਦੇ ਮਾਹੌਲ ਵਿਚ ਦੇਸ਼ਵਾਸਿਆਂ ਨੂੰ ਅਸਲੀ ਜੀਵਨ ਜੀਣ ਦੀ ਕਲਾ ਸਿਖਾਣਗੇ ਅਤੇ ਉਸ ਅਧਿਆਤਮ ਭੂਮੀ ਤੇ ਪ੍ਰਤਸ਼ਠਿਤ ਕਰਨਗੇ, ਜਿਸ ਦੇ ਲਈ ਭਾਰਤ ਜਗਦਗੁਰੂ ਕਿਹਾ ਜਾਂਦਾ ਹੈ।

'ਸ੍ਰੀਚੰਦਰ ਸਿਧਾਂਤ ਸਾਗਰ' ਵਿਚ ਸ਼ਾਮਿਲ ਬਾਣੀਆਂ ਅਗਿਆਨ ਦੇ ਅੰਧਕਾਰ ਵਿਚ ਭਟਕਦੇ ਹੋਏ ਲੋਕਾਂ ਨੂੰ ਪ੍ਰਕਾਸ਼ ਦਾ ਰਸਤਾ ਦਿਖਾਏਗੀ। ਇਹਨੂੰ ਪ੍ਰੇਮ ਨਾਲ ਪੜ੍ਹਕੇ ਅਤੇ ਉਹਨ੍ਹਾਂ ਦੇ ਉਪਦੇਸ਼ਾਂ ਨੂੰ ਜੀਵਨ ਵਿਚ ਢਾਲ ਕੇ ਪਾਠਕ ਆਤਮ ਸਵਰੂਪ ਵਿਚ ਅਵਸਥਿਤ ਹੋ ਸਕਣਗੇ। ਉਹ ਅਪਣਾ ਅਤੇ ਅਪਣੇ ਸਮਾਜ ਦਾ ਕਲਿਆਣ ਕਰ ਸਕਣਗੇ, ਇਸ ਆਸ ਨਾਲ ਮੈਂ ਭਗਵਾਨ ਸ੍ਰੀਚੰਦਰ ਦਾ ਇਹ ਉਦਘੋਸ਼ ਆਪ ਦੇ ਸਾਹਮਣੇ ਰੱਖਦਾ ਹਾਂ :-

ਚੇਤਹੁ ਨਗਰੀ ਤਾਰਹੁ ਗਾਂਵ।
ਅਲਖ ਪੁਰੁਖ ਦਾ ਸਿਮਰਹੁ ਨਾਂਵ।।

ਇਕ ਬਾਰ ਫੇਰ ਸ਼੍ਰੀ ਮਹੰਤ ਅਨੰਤਾਨੰਦ ਜੀ ਮਹਾਰਾਜ ਨੂੰ ਬਧਾਈ। ਇਨ੍ਹਾਂ ਨੂੰ ਇਹ ਬੇਨਤੀ ਹੈ ਕਿ ਜੋ ਹਸਤਲਿਖਿਤ ਸੱਮਗਰੀ ਉਨ੍ਹਾਂ ਕੋਲ ਸੁਰਖਿਅਤ ਹੈ, ਉਨ੍ਹਾਂ ਨੂੰ ਨਿੰਰਤਰ ਪ੍ਰਕਾਸ਼ਿਤ ਕਰਦੇ ਰਹਿਣ। ਪ੍ਰਕਾਸ਼ਨ ਦਾ ਇਹ ਯੱਗ ਨਿਰਵਿਘਨ ਰੂਪ ਨਾਲ ਸੰਪੰਨ ਹੁੰਦਾ ਰਹੇ।

ਸ਼੍ਰੀ ਮਹੰਤ ਹਰਿਹਰਾਨੰਦ
ਮਹੰਤ ਸ਼ੰਕਰਾਦਾਸ
ਮਹੇਸ਼ਵਰਦਾਸ
ਦ. ਮ. ਰਘੁ ਮੁਨਿ
ਸ਼੍ਰੀ ਪੰਚਾਇਤੀ ਅਖਾੜਾ ਬੜ੍ਹਾ ਉਦਾਸੀਨ (ਜਮਾਤ)

# ਭੂਮਿਕਾ

ਆਚਾਰੀਆ ਭਗਵਾਨ ਸ੍ਰੀਚੰਦਰ ਜੀ ਦੀ ਪੰਜਾਂ ਸੌਂ ਵੀ ਜਯੰਤੀ ਤੇ ਉਦਾਸੀਨ ਸਪ੍ਰਦਾਇ ਦੇ ਇਤਿਹਾਸ ਅਤੇ ਸਾਹਿਤ ਦੇ ਅਧਿਕਾਰੀ ਵਿਦਵਾਨ ਸ੍ਰੀ ਮਹੰਤ ਅਨੰਤਾਨੰਦ ਜੀ ਉਦਾਸੀਨ ਦੇ 'ਸ੍ਰੀਚੰਦਰ ਸਿਧਾਂਤ ਸਾਗਰ' ਦਾ ਪ੍ਰਕਾਸ਼ਨ ਕਰਕੇ ਮਹਾਨ ਕੰਮ ਕੀਤਾ ਹੈ। ਸੰਤ ਬਾਣੀਆਂ ਦੀ ਪ੍ਰੰਪਰਾ ਅਤੇ ਸਿਧਾਂਤਾਂ ਦੇ ਆਲੋਕ ਵਿਚ ਜੇਕਰ ਇਸ ਸਾਗਰ ਦੀ ਡੁਬਕੀ ਲਾਈ ਜਾਵੇ ਤਾਂ ਬਹੁਤ ਪ੍ਰਕਾਰ ਦੇ ਗਿਆਨ ਤਰੰਗਾਂ ਦੇ ਨਾਲ ਗੁਰੁਤੱਤਵ, ਜੀਵਾਤਮਾ-ਬ੍ਰਹਮ ਸੰਬੰਧ, ਗਿਆਨ ਭਗਤੀ ਸਮੁਚਾਇ, ਸੁਰਤੀ ਸ਼ਬਦ ਯੋਗ, ਅਵਤਾਰ ਤੱਤਵ, ਸਗੁਣ-ਨਿਰਗੁਣ ਸਮਾਨ, ਉਤਥਾਨ ਦੀ ਵਿਪੁਲ ਮੁਕਤਾ ਰਾਸ਼ੀ ਪ੍ਰਾਪਤ ਹੁੰਦੀ ਹੈ। ਇਸ ਦੁਰਲਭ ਪਦਰਾਸ਼ੀ ਨੂੰ, ਜੋ ਉਨ੍ਹਾਂ ਦੇ ਅਖਾੜੇ ਵਿਚ ਦੀਰਘਕਾਲ ਤੋਂ ਹਲਤਲੇਖ ਦੇ ਰੂਪ ਵਿਚ ਸੁਰਿਖਤ ਸੀ ਤੇ ਜਿਸਦਾ ਉਪਯੋਗ ਸਪ੍ਰਦਾਇ ਦੇ ਵਿਸ਼ਿਸਟ ਵਰਗ ਦੇ ਮੁਨੀਸ਼ੀ ਕਰਦੇ ਰਹੇ ਹਨ, ਸਰਵਜਨ ਹਿਤਾਏ ਪ੍ਰਕਾਸ਼ਿਤ ਕਰਕੇ ਮਹੰਤ ਜੀ ਨੇ ਏਤਿਹਾਸਿਕ ਕੰਮ ਕੀਤਾ ਹੈ। ਮੈਂ ਉਨ੍ਹਾਂ ਨੂੰ ਹਾਰਦਿਕ ਵਧਾਈ ਦਿੰਦਾ ਹਾਂ।

ਭਗਵਾਨ ਸ੍ਰੀਚੰਦਰ ਜੀ ਮਹਾਰਾਜ ਦਾ ਪ੍ਰਾਦੁਭ੍ਰਾਵ ਭਾਦ੍ਰਪਦ ਸ਼ੁਕਲ ਨੌਮੀ ਵਿਕ੍ਰਮੀ ਸੰਮਤ ੧੫੫੧ ਦੇ ਅਨੁਸਾਰ ਈ. ਸਨ ੧੪੯੪ ਨੂੰ ਗ੍ਰਾਮ ਤਲਵੰਡੀ ਤਹਿਸੀਲ ਖਡਗਪੁਰ ਲਾਹੌਰ ਵਿਚ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਹੋਇਆ। ਪਾਲਨ ਪੋਸ਼ਣ ਨਾਨਾ ਜੀ ਦੇ ਘਰ ਹੋਇਆ। ਆਪ ਦਾ ਯੱਗੋਪਵੀਤ ਸੰਸਕਾਰ ਪੰਡਿਤ ਹਰਦਿਆਲੁ ਸ਼ਰਮਾ ਦੁਆਰਾ ਸੰਪੰਨ ਹੋਇਆ। ਕਾਸ਼ਮੀਰ ਦੇ ਪੰਡਿਤ ਪੁਰਸ਼ੋਤਮ ਕੌਲ ਤੋਂ ਉਨ੍ਹਾਂ ਸੰਸਕ੍ਰਿਤ ਸ਼ਾਸਤਰਾਂ ਦਾ ਗੰਭੀਰ ਅਧਿਐਨ ਕੀਤਾ। ਕਾਸ਼ਮੀਰ ਪ੍ਰਤਯਭਿਗਿਆ ਦਰਸ਼ਨ ਅਤੇ ਸ਼ੈਵਾਗਮਵਾਦਿਆਂ ਦਾ ਪ੍ਰਮੁੱਖ ਕੇਂਦਰ ਰਿਹਾ ਹੈ। ਅੰਤ: ਸ਼ਰੁਤੀ ਅਤੇ ਤੰਤਰ ਦਾ ਉਭੈ ਪ੍ਰਚਾਰ ਕਾਸ਼ਮੀਰ ਵਿੱਚ ਹੋਇਆ। ਵੈਦਿਕ ਯੁਗ ਤੋਂ ਇਹ ਦੋਨੋਂ ਪ੍ਰੰਪਰਾਵਾਂ ਇਕ ਦੂਸਰੇ ਦੀ ਪੂਰਕ ਰਹੀਆ ਹਨ, ਅਵਿਰੋਧੀ ਰਹੀਆ ਹਨ। ਅੰਤ: ਭਗਵਾਨ ਸ੍ਰੀ ਕ੍ਰਿਸ਼ਣ ਨੇ ਵੀ ਇਨ੍ਹਾਂ ਦੋਨਾਂ ਨੂੰ ਅਵਰੋਧੀ ਮੰਨਿਆ। ਸ੍ਰੀਮਦ ਭਾਗਵਤ ਦੇ ਇਕਾਦਸ਼ ਭਾਗ ਦੇ 11 ਵੇਂ ਅਧਿਆਏ ਵਿੱਚ ਖੁਦ ਕ੍ਰਿਸ਼ਣ ਭਗਵਾਨ ਕਹਿੰਦੇ ਹਨ ਕਿ :-

ਵੈਦਿਕ ਤਾਂਤ੍ਰਿਕ ਦਿਖਿਆ ਮਦੀਯਵ੍ਰਤ ਧਾਰਣਮ।

ਕੁੱਲੂਕ ਭੱਟ ਨੇ ਵੀ ਕਿਹਾ ਸੀ - ਸ਼ਰੁਤਿਸ਼ਚ ਦਿਵਵਿਧਾ - ਵੈਦਿਕੀ ਤਾਂਤ੍ਰਿਕੀ ਭਾਵ ਵੇਦ ਦੋ ਪ੍ਰਕਾਰ ਦਾ ਹੈ। (1) ਨਿਗਮ (2) ਆਗਮ । ਆਚਾਰੀਆ ਸ਼ੰਕਰ ਨੇ ਬ੍ਰਹਮ ਸੁਤਰ ਭਾਖਿਆ ਵਿਚ ਆਗਮੋਂ ਨੂੰ ਅਵੈਦਿਕ ਮੰਨਿਆ ਹੈ ਪਰ ਆਚਾਰੀਆ ਰਾਮਾਨੁਜ ਸ਼੍ਰੀ ਭਾਖਿਆ ਵਿਚ ਸਾਂਖਿਆ, ਯੋ, ਪਾਂਚਰਾਤਰ ਪਾਸ਼ੁਪਾਤ ਅਤੇ ਵੇਦ ਦਰਸ਼ਨ ਨੂੰ ਸਮਾਨ ਮਹੱਤਵ ਦਾ ਸਬੂਤ ਮੰਨਦੇ ਹਨ। ਸ੍ਰੀਚੰਦਰ ਜੀ ਨੇ ਨਿਗਮ ਅਤੇ ਆਗਮ ਦੋਨਾਂ ਨੂੰ ਪ੍ਰਮਾਣ ਮੰਨਿਆ ਹੈ। ਅਜਿਹਾ ਕਰਨਾ ਨਾਲ ਸ਼ੈਵ, ਵੈਸ਼ਣਵ, ਸ਼ਾਕਤ, ਗਾਣਪਤ ਅਤੇ ਸੌਰ ਉਪਾਸਨਾ ਪੱਧਤੀਆ ਦੇ ਨਾਲ ਉਹਨਾਂ ਨੇ ਹੋਰ ਧਾਰਾਵਾਂ ਨੂੰ ਵੀ ਆਤਮਸਾਤ ਕਰਨ ਦੀ ਚੇਸ਼ਟਾ ਕੀਤੀ ਜੋ ਕਿ ਸਾਇਣ ਆਦਿ ਭਾਖਿਆਕਾਰਾਂ ਨੇ ਵੇਦ ਵਿਚ ਨਿਰਦਿਸ਼ਟ ਨਹੀਂ ਕੀਤੀ ਅਤੇ ਜਿਨ੍ਹਾਂ ਨੂੰ ਵੇਦ ਬ੍ਰਾਹਮ ਕਿਹਾ ਗਿਆ। ਜੈਨ, ਬੋਧ, ਆਜੀਵਕ, ਕਾਪਾਲਿਕ, ਨਾਥ ਅਤੇ ਸਮੁਚੀ ਸੰਤ ਪ੍ਰੰਪਰਾ ਪੂਰਣਤਾ ਵੈਦਿਕ ਧਾਰਾ ਦੀ ਦੇਣ ਨਹੀਂ ਹੈ। ਪੁਰਾਣਾਂ ਨੂੰ ਵੀ ਇਸੀ ਸਮਾਨ ਚੇਤਨਾ ਦੇ ਕਾਰਣ ਪ੍ਰਜਾਪਤੀ ਦੇ ਮੁਨੀਧਾਰਾ ਸਮਰਥਿਤ ਮੰਨਿਆ ਹੈ। ਸ੍ਰੀਚੰਦਰ ਜੀ ਨੇ ਪਹਿਲੀ ਬਾਰ ਸੰਤ ਬਾਣੀਆ ਦੀ ਇਸ ਮੂਲ ਵਿਚਾਰ ਭਿਤਿ ਦਾ ਸਮਰਥਨ ਕੀਤਾ ਅਤੇ ਕਿਹਾ :-

ਗੁਰੁ ਅਵਿਨਾਸੀ ਖੇਲ ਰਚਾਇਆ, ਅਗਮ ਨਿਮ ਦਾ ਪੰਥ ਬਤਾਇਆ।

ਇੱਥੇ ਅਵਿਨਾਸ਼ੀ ਦਾ ਮਤਲਬ ਹੈ ਪਰਮੇਸ਼ਵਰ। ਗੀਤਾ ਵਿਚ ਪ੍ਰਮੇਸ਼ਵਰ ਨੂੰ ਅਵਿਨਾਸ਼ੀ ਵੀ ਕਿਹਾ ਗਿਆ ਹੈ :-

ਅਵਿਨਾਸ਼ੀ ਤੁ ਤਦਵਿਧਿ ਯੇਨ ਸਰਵਿਮਿਦੰ ਤਤਮ ।

ਸੰਤ ਮਤ ਵਿਚ ਅਵਿਨਾਸ਼ੀ ਸ਼ਬਦ ਈਸ਼ਵਰ ਵਾਚਕ ਹੀ ਰੂੜ ਰਿਹਾ ਹੈ :-

ਅਵਿਨਾਸੀ ਪ੍ਰਭੁ ਖੇਲ ਰਚਾਇਆ ਗੁਰੁਮੁਖ ਸੋਤੀ ਹੋਈ। (ਆਦਿ ਗ੍ਰੰਥ ਮਹਲਾ ੧)

ਕਹੈ ਕਬੀਰ ਹਮ ਬਆਹਿ ਚਲੇ ਹੈ ਪੁਰੁਸ਼ ਏਕ ਅਵਿਨਾਸੀ। (ਸੰਤ ਸੁਧਾਸਾਰ)

ਖੇਲ ਦਾ ਅਰਥ ਹੈ ਸਹਜ। ਆਗਮਿਕੋਂ ਨੇ ਇਸਦੇ ਲਈ ਲੀਲਾ ਸ਼ਬਦ ਦਾ ਵਿਵਹਾਰ ਕੀਤਾ ਹੈ। ਆਚਾਰੀਆ ਸ਼ੇਮਰਾਜ ਨੇ ਇਸੀ ਅਰਥ ਵਿਚ 'ਜਪਤੀ ਸਵਪਰਿ ਸਪੰਦਾਨੰਦਾਦੋਲਨ ਲੀਲਆ' ਕਹਿਕੇ ਲੀਲਾ ਸ਼ਬਦ ਦਾ ਪ੍ਰਯੋਗ ਕੀਤਾ ਹੈ। ਨਿਗਮਵਾਦੀ ਆਚਾਰੀਆ ਸ਼ੰਕਰ, ਸਾਇਣ, ਦਇਆਨੰਦ ਸਾਰਿਆ 'ਯਸਯ ਨਿ:ਸ਼ਵਸਿਤੰ ਵੇਦਾ:' ਕਹਿ ਕੇ ਵੇਦ ਨੂੰ ਈਸ਼ਵਰੀ ਗਿਆਨ ਮੰਨਿਆ ਹੈ। ਏਤਰੇਅ ਬ੍ਰਾਹਮਣ ਕਹਿੰਦਾ ਹੈ:-

ਪ੍ਰਜਾਪਤੀ ਨੇ ਇਨਾਂ ਵੇਦਾਂ ਨੂੰ ਉਤਪੰਨ ਕੀਤਾ :-

ਪ੍ਰਜਾਪਤਿਵਰਾ ਇਮਾਨ ਵੇਦਾਨਸ੍ਰਿਜਤ ।

ਮੁੰਡਕੋਪਨਿਸ਼ਦ ਵਿਚ ਵੇਦਾਂ ਨੂੰ ਪ੍ਰਮਾਤਮਾ ਦੀ ਬਾਣੀ ਕਿਹਾ ਗਿਆ ਹੈ :- 'ਵਾਵਿਵ੍ਰਤਾਸ਼ਚਵੇਦਾ:' ਮਹਾਸਵਚਛੰਦ ਤੰਤਰ ਵਿਚ ਸ਼ਿਵਪ੍ਰੋਕਤ ਭਾਵ ਈਸ਼ਵਰ ਪ੍ਰੋਕਤ ਹੋਣ ਦੇ ਕਾਰਨ ਆਗਮਾਂ ਨੂੰ ਵੀ ਪ੍ਰਮਾਤਮਾ ਦੀ ਬਾਣੀ ਕਿਹਾ ਗਿਆ ਹੈ :-

ਗੁਰੂ ਸਿਸ਼ਯਪਦੇ ਸਿਥਤਵਾ ਸਵਯੰ ਦੇਵ: ਸਦਾ ਸ਼ਿਵ:

ਪ੍ਰਸ਼ਨੋਤਰ ਪਦੈਵਾਰਕਛਸਗਤੰਤਰਮ ਸਮਵਦਾਰਯਤ।

ਭਗਵਾਨ ਸ੍ਰੀਚੰਦਰ ਨੇ ਇਹ ਦੋਨਾਂ ਪ੍ਰਪੰਰਾਵਾਂ ਦਾ ਸਮਨਵਯ ਅਪਨੀ ਬਾਣੀ ਵਿਚ ਕੀਤਾ ਅਤੇ ਪ੍ਰਸ਼ੋਤਰੀ ਸ਼ੈਲੀ ਵਿਚ ਮਾਤਰਾ ਦੀ ਰਚਨਾ ਕਰ ਨਿਵਮਾਗਮ ਸਮਮਤ ਸਿਧਾਂਤ ਪ੍ਰਤਿਪਾਦਨ ਦੀ ਨੀਂਹ ਰੱਖੀ। ਗੋਸਵਾਮੀ ਤੁਲਸੀਦਾਸ ਜੀ ਨੇ ਪੰਚਦੇਵੋਪਾਸਨਾ ਅਤੇ ਨਿਗਮਾਗਮ ਸੰਮਤ ਕਥਾ ਰਚਨਾ ਦੀ ਪ੍ਰੇਰਣਾ ਸ੍ਰੀਚੰਦਰ ਜੀ ਤੋਂ ਹੀ ਲਈ। ਆਗਮਾਂ ਵਿਚ ਮੰਤਰਰਾਸ਼ਿ ਨੂੰ ਹੀ ਵੇਦ ਨਹੀਂ ਕਿਹਾ ਗਿਆ, ਬਲਕਿ ਸਵਿੱਤੀ ਜਾਂ ਸੰਵੇਦ ਗਿਆਨ ਜਾਂ ਸਵਯਮਵੇਦ ਗਿਆਨ ਨੂੰ ਵੀ ਵੇਦ ਕਿਹਾ ਗਿਆ। ਇਸਦੇ ਲਈ ਗੋਰਖਾਥ ਨੇ 'ਸੁਸਮਵੇ ਦ' ਸ਼ਬਦ ਦਾ ਪ੍ਰਯੋਗ ਕੀਤਾ ਹੈ। ਪੰਡਿਤ ਤੋ ਪ੍ਰੰਪ੍ਰਾਗਤ ਵੇਦ ਚਤੁਸ਼ਟਈ ਦਾ ਪਾਠ ਕਰਦਾ ਹੈ, ਪਰ ਉਹ ਤਾਂ 'ਸੁਸਮਵੇਦ' ਵਾਦੀ ਹੈਂ - ਪ੍ਰਿਥਵੀ ਗਗਨ ਤੋਂ ਪੂਰਵ ਖੁਦ ਸਵੇਦਯ ਗਿਆਨ ਸੀ।

ਯਹੁ ਪਰਮਾਰਥ ਕਹੌ ਹੌ ਪੰਡਿਤ ਰਿ ਜਜੁ ਸਾਮ ਅਥਰਬ ਪੜਿਆ

ਸੁਸਮਵੇਦ ਸੋਹੰ ਪਰਗਾਸੰ ਧਰਤੀ ਗਗਨ ਨ ਆਦੰ।

ਸ੍ਰੀਚੰਦਰ ਜੀ ਦੇ ਗੁਰੂ ਅਵਿਨਾਸ਼ੀ ਮੁਨੀ ਸਨ। ਉਹਨਾਂ ਨੇ ਸੁਸਮਵੇਦ ਦੀ ਪ੍ਰਾਪਤੀ ਅਵਿਨਾਸ਼ੀ ਮੁਨੀ ਅਤੇ ਮੰਤਰਰਾਸ਼ਿ ਦੀ ਪ੍ਰਾਪਤੀ ਸ਼੍ਰੀ ਪੁਰਸ਼ੋਤਮ ਕੌਲ ਤੋਂ ਹੋਈ ਸੀ। ਅੰਤ: ਸ੍ਰੀਚੰਦਰ ਜੀ ਨੇ ਸੁਸਮਵੇਦ ਨੂੰ ਮਹੱਤਤਾ ਦੇਦੇ ਹੋਏ ਗੁਰੂ ਅਵਿਨਾਸ਼ੀ ਜੀ ਦਾ ਸਮਰਣ ਕੀਤਾ, ਸ਼੍ਰੀ ਪੁਰਸ਼ੋਤਮ ਕੌਲ ਜਾਂ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਨਹੀਂ।

ਗੁਰੂ ਅਵਿਨਾਸ਼ੀ ਸੁਸ਼ਮਵੇਦ, ਨਿਰਵਾਣ ਵਿਦਿਆ ਅਪਾਰ ਭੇਦ।

ਕਿਉਂਕਿ ਸੁਸ਼ਮਵੇਦ ਦੀ ਪ੍ਰਪੰਰਾ ਆਗਮੋਤਕ ਹੈ, ਅੰਤ: ਉਹ ਗੋਰਖਨਾਥ ਆਦਿ ਯੋਗੀਆਂ ਨੂੰ ਵੀ ਦਾਯ ਸੀਧੇ ਸਵਿਕਾਰ ਨਹੀਂ ਕਰਦੇ। ਉਹ ਤਾਂ ਸ਼੍ਰੋਤ ਮੁਨੀਆਂ ਵਿਚੋਂ ਅਵਿਨਾਸ਼ੀ ਜੀ ਨੂੰ ਹੀ ਇਹ ਮਹੱਤਵ ਦਿੰਦੇ ਹਨ, ਜਿਨ੍ਹਾਂ ਨੇ ਸ਼ਰੁਤਿ ਦੇ ਸਮਾਨ ਆਗਮਾਂ ਦਾ ਰੱਹਸ ਵੀ ਸਪਸ਼ਟ ਕੀਤਾ। ਗੁਰੂ ਇਸ ਧਾਰਾ ਦਾ ਸੋਤੀ ਜਾਂ ਸ੍ਰੋਤੀ ਹੈ। 'ਗੁਰੁਮੁਖ ਸੋਤੀ ਹੋਏ' ਕਹਿਕੇ ਸ਼੍ਰੀ ਗੁਰੂ ਨਾਨਕ ਜੀ ਨੇ ਇਹੀ ਭਾਵ ਸਪਸ਼ਟ ਕੀਤਾ ਸੀ। ਸ੍ਰੀਚੰਦਰ ਜੀ ਦੇ ਅਵਿਨਾਸ਼ੀ ਮੁਨੀ ਦੇ ਇਲਾਵਾ ਅਤੇ ਸੰਤਰੇਣ ਜੀ ਦੇ ਸਾਕਸ਼ੀ ਤੋਂ ਉਦਾਸੀਨ ਸੰਪਰਦਾਏ ਦੇ ਆਦਿ ਆਚਾਰੀਆ ਦੇ ਰੂਪ ਵਿਚ ਹੋਰ ਦਾ ਨਾਮ ਲੇਣਾ ਚਾਹੁੰਦੇ ਹਨ, ਉਹ ਭ੍ਰਮ ਦੀ ਸ੍ਰਿਸ਼ਟ ਕਰ ਰਹੇ ਹਨ। ਕਿਉਂਕਿ ਸ੍ਰੀਚੰਦਰ ਖੁਦ ਮਾਤਰਾ ਦੇ ਅੰਤ ਵਿਚ ਕਹਿ ਦਿੰਦੇ ਹਨ :-

ਨਾਨਕ ਪੂਤਾ ਸ੍ਰੀਚੰਦਰ ਵੋਲੇ, ਜੁਗੁਤ ਪਿਛਾਣੈ ਤੱਤਵ ਵਿਰੋਲੇ।

ਭਾਵ ਮੈਂ ਭੌਤਿਕ ਦ੍ਰਿਸ਼ਟੀ ਤੋਂ ਸ਼੍ਰੀਨਾਨਕ ਜੀ ਦਾ ਪੁੱਤਰ ਹਾਂ, ਪਰ ਮੇਰੇ ਗੁਰੂ ਅਤੇ ਮੇਰੀ ਅਧਿਆਤਮਿਕ ਚੇਤਨਾ ਦੇ ਉਨਨਾਯਕ ਸ੍ਰੀ ਅਵਿਨਾਸ਼ੀ ਮੁਨੀ ਜੀ ਹੈ। ਸ਼੍ਰੀ ਨਾਨਕ ਜੀ ਨੇ ਵੇਦ ਦੀ ਸੀਮਾ ਤੋਂ ਸਪਸ਼ਟ ਕੀਤੀ ਪਰ ਆਗਮਿਕ ਧਾਰਾ ਦਾ ਸਮਰਥਨ ਨਹੀਂ ਕੀਤਾ।

ਮਹਿਮਾ ਨ ਜਾਨਹਿ ਵੇਦ, ਬ੍ਰਹਮੋ ਨਹਿੰ ਜਾਨਹਿੰ ਭੇਦ।

ਗਾਯਤ੍ਰੀ ਅਤੇ ਕੇਸ਼ਵ ਨਾਮ ਸਕੀਰਤਨ ਵਿਚ ਭੇਦ ਹੀ ਕੀ ਹੈ। ਰਿਗਵੇਦ ਵਿਚ ਆਇਆ ਹੈ : ਗਾਯਨਿਤੱਤਵਾ ਗਾਯਤ੍ਰਿਣ:।

ਗਾਯਤ੍ਰੀ ਦਾ ਅਰਥ ਹੈ ਜੋ ਅਪਨੇ ਜਪ ਕਰਤਾ ਦੀ ਰੱਖਿਆ ਕਰੇ। ਸ਼੍ਰੀਮਦ ਭਾਗਵਤ ਵੀ ਹਰਿਨਾਮ ਦੀ ਮਹੱਤਾ ਬਤਾਦੇ ਹੋਏ ਕਹਿੰਦੀ ਹੈ:-

ਕੀਰਤਨਾਦੇਵ ਕ੍ਰਿਸ਼ਣਾਸਯ ਮੁਕਤ ਸੰਗ: ਪਰੰ ਵਰਜੇਤ ।

ਸ਼੍ਰੀਚੰਦਰ ਜੀ ਨਾਮ ਜਪ ਤੋਂ ਮੁਕਤੀ ਅਤੇ ਗੁਰੂ ਕ੍ਰਿਪਾ ਨਾਲ ਵਿਸ਼ਵਾਤਮਾ ਦ੍ਰਿਸ਼ਟ ਦਾ ਉਨਮੇਸ਼ ਹੋਣਾ ਮੰਨਦੇ ਹਨ। ਉਹ ਸ਼ਰੁਤਿ ਅਤੇ ਆਗਮਿਕ ਧਾਰਾ ਦੇ ਪ੍ਰਭਾਵ ਦਾ ਕਾਰਣ ਗਿਆਨ-ਭਗਤੀ ਦਾ ਸਮੁਚਾਇ ਸਵੀਕਾਰ ਕਰਦੇ ਹਨ। ਭਾਗਵਤ ਵਿਚ ਭਗਵਾਨ ਸ਼੍ਰੀ ਕ੍ਰਿਸ਼ਣ ਨੇ ਦੇਵਕੀ ਜੀ ਨੂੰ ਉਪਦੇਸ਼ ਦਿੰਦੇ ਹੋਏ ਇਸ ਸਮੁਚਾਇ ਦੇ ਬਾਰੇ ਵਿੱਚ ਦੱਸਿਆ :-

ਯੁਵਾਂ ਮਾਂ ਪੁਤ੍ਰਭਾਵੇਨ ਬ੍ਰਹਮਭਾਵੇਨ ਚਾਸਕ੍ਰਿਤ, ਚਿੰਤਯੰਤੌ ਕ੍ਰਿਤਸਨੇਹੌ ਯਾਸਯੇਥੇ ਮਦਗਤਿੰ ਪਰਾਮ। ੧੦.੨.੪੫

ਅੰਤ: ਪੁਤ੍ਰਭਾਵ ਅਤੇ ਬ੍ਰਹਮਭਾਵ ਜਾਂ ਭਗਤੀ ਅਤੇ ਗਿਆਨ ਦੋਨਾਂ ਵਿਚ ਸਮਨਵਏ ਏਕ ਸਾਥ ਹੋ ਸਕਦਾ ਹੈ। ਇਹ ਦੋਨੇ ਭਾਵ ਅਵਿਰੋਧੀ ਹੈ, ਵਿਰੋਧੀ ਨਹੀਂ। ਇਸ ਪੱਧਤੀ ਨੂੰ ਭਗਵਾਨ ਜਿਸ ਤੇ ਕ੍ਰਿਪਾ ਕਰਦੇ ਹਨ, ਉਸੀ ਨੂੰ ਹਿਰਦੇ ਵਿਚ ਪ੍ਰਗਟ ਕਰਦੇ ਹਨ। ਦੇਵਕੀ ਜੀ ਤੇ ਕ੍ਰਿਪਾ ਦੇ ਕਾਰਣ ਹੀ ਭਗਵਾਨ ਨੇ ਇਹ ਗੁਪਤ ਗਿਆਨ ਪ੍ਰਗਟ ਕੀਤਾ। ਸ਼੍ਰੀਚੰਦਰ ਸਿਧਾਂਤ ਸਾਗਰ ਵਿਚ ਆਇਆ ਹੈ :-

ਏਕ ਸੰਗ ਹਰਿ ਹਰ ਗੁਣ ਗਾਏ, ਧਰਮਰਾਜ ਤੇ ਲਿਏ ਛੁਡਾਏ
ਦੂਜਾ ਥਾਉਂ ਨ ਪੇਖਿਓ ਕੋਈ, ਨਾਰਾਇਣ ਜਪ ਤੇ ਗਤਿ ਹੋਈ
ਗਿਆਨ ਧਿਆਨ ਗੁਣ ਅੰਤਰਿ ਪੂਜਾ, ਗੋਵਿੰਦ ਦਰਸ ਪਰਸ ਸੁਪ ਭੂੱਜਾ
ਪਰਮ ਨਿਧਾਨ ਗੁਰੂ ਤੇ ਪਾਇਆ, ਸ੍ਰੀਚੰਦਰ ਫਿਰ ਯੋਨੀ ਨ ਆਇਆ॥

* * * *

ਸ਼੍ਰੀਚੰਦਰ ਗੁਰੂ ਪਰਮ ਪੁਨੀਤਾ, ਨਿਤ ਨੂਤਨ ਹਰਿ ਦੇਵਾ,
ਹੋਤ ਦਿਆਲ ਜਾਹਿ ਨਰ ਉਪਰ, ਤਾਹਿ ਜਨਾਵਤ ਭੇਵਾ।

ਗਿਆਨ-ਭਗਤੀ ਸਮੁਚਾਇ ਦਾ ਸਮਰਥਨ 'ਸਾਗਰ' ਦੀ ਇਨ੍ਹਾਂ ਪੰਕਤੀਆਂ ਵਿੱਚ ਵੀ ਹੋ ਜਾਂਦਾ ਹੈ :-

ਭਾਈ ਰੇ ਸਾਧੂ ਸੰਗ ਸੁਖ ਹੋਏ। ਹਉਮੈਂ ਗਰਬ ਨਿਵਾਰ ਕੇ ਪਾਵੈ ਅਨੁਭਵ ਲੋਏ।ਰਹਾਉ।
ਗੁਰੂ ਕਰੁਣਾ ਤੇ ਜਾਨਿਆ ਅੰਤਰ ਬ੍ਰਹਮ ਵਿਚਾਰ। ਮੋਹ ਮਾਇਆ ਸੰਸਾਰ ਦਾ ਵਿਨਸ ਗਿਆ ਅੰਧਿਆਰ।
ਜਿਨਿ ਜਿਨਿ ਨਾਮ ਧਿਆਇਆ ਸਾਧ ਸੰਗ ਲਿਵ ਲਾਇ। ਹਉਮੈਂ ਰਬ ਨਿਵਾਰਿ ਕੈ ਪ੍ਰਭੁ ਮਹਿ ਰਹੈ ਸਮਾਇ।
ਸਾਵਲ ਸੁੰਦਰ ਮੋਹਨਾ ਅੰਤਰ ਧਵਨਿ ਬਿਸਮਾਦ। ਪਾਰਬ੍ਰਹਮ ਨਿਤ 'ਸ੍ਰੀਚੰਦਰ' ਸੇਵਹੁ ਗੁਰੁ ਪ੍ਰਸਾਦ॥

## ਯੋਗ ਦੀ ਪ੍ਰਮੁੱਖਤਾ

ਸ੍ਰੀਚੰਦਰ ਜੀ ਤੋਂ ਪਹਿਲਾ ਨਾਥ ਯੋਗੀਆਂ ਦੀ ਅਤੇ ਆਚਾਰੀਆ ਸ੍ਰੀ ਰਾਮਾਨੰਦ ਜੀ ਦੀ ਯੋਗ ਪ੍ਰੰਪਰਾਏ ਪ੍ਰਚਲਿਤ ਸੀ। ਸ੍ਰੀ ਗੋਰਖ ਨੇ ਗਿਆਨ ਤੇ ਯੋਗ ਅਤੇ ਸਵਾਮੀ ਰਾਮਾਨੰਦ ਜੀ ਮਹਾਰਾਜ ਨੇ ਭਗਤੀ ਤੇ ਯੋਗ ਪ੍ਰੰਪਰਾਵਾਂ ਵਿਕਸਿਤ ਕੀਤੀਆ ਰਾਮਾਵਤ ਸੰਪ੍ਰਦਾਇ ਵਿਚ ਭਗਤੀ ਤੇ ਯੋਗ ਦਾ ਸਮਨਵਯ ਅਭਿਸ਼ਟ ਹੈ। ਜੇਕਰ ਸਵਾਮੀ ਰਾਮਾਨੰਦ ਦੀ ਹਿੰਦੀ ਰਚਨਾਵਾਂ ਦਾ ਅਧਿਐਨ ਕੀਤਾ ਜਾਵੇ ਤਾਂ ਪਤਾ ਚੱਲੇਗਾ ਕਿ ਰਾਮਾਵਤ ਸੰਪ੍ਰਦਾਇ ਵਿਚ ਇਨ੍ਹਾਂ ਦੋ ਪ੍ਰਵ੍ਰਿਤੀਆ ਦੀ ਪ੍ਰਧਾਨਤਾ ਹੈ। ਕਬੀਰ, ਸੇਨ, ਰਵਿਦਾਸ, ਤੁਲਸੀ ਆਦਿ ਸੰਤਾਂ ਤੇ ਭਗਤਾਂ ਦੀ ਰਚਨਾਵਾਂ ਵਿੱਚ ਇਨ੍ਹਾਂ ਪ੍ਰਵ੍ਰਿਤੀਆ ਦਾ ਪ੍ਰਭਾਵ ਹੈ। ਅਜਪਾਜਪ, ਚੰਦਰ ਸੂਰਜ ਨਾੜੀ ਅਤੇ ਖੇਚਰੀ ਮੁਦਰਾ ਦੀ ਚਰਚਾ ਵੀ ਇੱਥੇ ਉਪਲਬਧ ਹੈ :-

ਜਿਵੇਂ : ਚਿੱਤ ਸੋ ਚਿੱਤ ਮਿਲਿ ਚੇਤਨ ਭਇਆ, ਉਨਮਨੀ ਦ੍ਰਿਸ਼ਟ ਇਹ ਭਾਵ ਦੇਖਾ।
ਮਿਟਿ ਗਿਆ ਘੋਰ ਅਧਿਆਰ ਤਿਹੁੰ ਲੋਕ ਵਿੱਚ, ਸਵੇਤ ਫਟਿਕਾਕਾਰ ਮਨਹਰਿ ਬੇਧਿਆ।
ਉਲਟਤ ਨਇਆ ਨਾਂਵ ਚਰੰਤ ਚੈਨਾ, ਚੰਦ ਅਰੁ ਸੂਰਜ ਲੋਪਿ ਰਣ ਰਾਖਿਏ।

ਸਵਾਮੀ ਰਾਮਾਨੰਦ ਜੀ ਮਹਾਰਾਜ ਦੇ ਗੁਰੂ ਸਵਾਮੀ ਰਾਘਵਨੰਦ ਜੀ ਦੀ ਸਿਧਾਂਤਤੰਮਾਤਰਾ ਵਿਚ ਹਠਭੋਗ ਅਤੇ ਭਗਤੀ ਦਾ ਪੂਰਣ ਸਾਮਜਸਯ ਉਸ ਪ੍ਰੰਪਰਾ ਦਾ ਪ੍ਰਵਾਹ ਹੈ ਜੋ ਨਾਨਕ ਜੀ ਮਹਾਰਾਜ ਨੂੰ ਛੱਡ ਕੇ ਸਾਰੇ ਸੰਤਾਂ ਵਿੱਚ ਅਵਿਚਿਛੰਨ ਰੂਪ ਵਿੱਚ ਦਿਖਾਈ ਪੈਂਦੀ ਹੈ ਤੇ ਸ੍ਰੀਚੰਦਰ ਜੀ ਮਹਾਰਾਜ ਨੇ ਜਿਨ੍ਹਾਂ ਨੂੰ ਸ਼੍ਰੋਤ ਪ੍ਰੰਪਰਾ ਵਿੱਚ ਪ੍ਰਤਿਸ਼ਠਿਤ ਕੀਤਾ। ਸ੍ਰੀਚੰਦਰ ਜੀ ਕਹਿੰਦੇ ਹਨ :-

ਇੜਾ ਵਿੱਚ ਆਵੈ ਪਿੰਗਲਾ ਵਿੱਚ ਧਿਆਵੈ। ਸੁਸ਼ਮਨ ਦੇ ਘਰ ਸਹਜ ਸਮਾਵੈ।

ਇਸਦੇ ਵਿਪਰੀਤ ਸ੍ਰੀਨਾਨਕ ਜੀ ਯੋਗ ਦੀ ਨਿਰਥਕਤਾ ਪ੍ਰਤਿਪਾਦਿਤ ਕਰਦੇ ਹੋਏ ਕਹਿੰਦੇ ਹਨ :-

ਚਾੜ੍ਹਸਿ ਪਵਨੁ ਸਿੰਘਾਸਨਿ ਭੀਜੈ, ਨਿਉਲੀ ਕਰਮ ਸ਼ਟ ਕਰਮ ਕਰੀਜੈ,
ਰਾਮ ਨਾਮ ਬਿਨੁ ਬਿਰਥਾ ਸਾਂਸੁ ਲੀਜੈ, ਅੰਤਰਿ ਪੰਚ ਅਗਨਿ ਕਿਉ ਧੀਰਜੁ ਥੀਜੈ,

ਅਤਰਿ ਚੋਰੁ ਕਿਉ ਸਾਦੁ ਲਹੀਜੈ, ਗੁਰੁ ਮੁਖਿ ਹੋਇ ਕਾਇਆ ਗੜ੍ਹ ਲੀਜੈ॥

* * * *

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜ੍ਹਾਈਐ
ਜੋਗੁ ਨ ਮੁੰਦ੍ਰੀ ਮੂੜਿ ਮੁਡਾਇਏ ਜੋਗੁ ਨ ਸਿਙੀ ਵਾਈਏ।
ਅੰਜਨ ਮਾਂਹਿ ਨਿਰੰਜਨਿ ਰਹਿਏ ਜੋਗੁ ਜੁਗਤਿ ਇਵ ਪਾਈਏ।
ਗਲੀ ਜੋਗੁ ਨ ਹੋਈ।

ਇਸਦੇ ਵਿਪਰੀਤ ਸ਼੍ਰੋਤ ਮੁਨੀਆਂ ਦੀ ਪ੍ਰੰਪਰਾ ਵਿੱਚ ਯੋਗ ਮਾਰਗ ਪ੍ਰਸ਼ਸਤ ਮਾਰਗ ਸਮਝਿਆ ਗਿਆ। ਪਿੰਡ ਬ੍ਰਾਹਮੰਡ ਦੀ ਏਕਤਾ, ਸੁਰਤਿ ਸ਼ਬਦ ਯੋਗ, ਸ਼ਰੀਰ ਵਿੱਚ ਸਮਸਤ ਤੀਰਥਾਂ ਦਾ ਨਿਵਾਸ ਤੇ ਕੁੰਡਲਿਨੀ ਜਾਗਰਣ ਆਗਮਿਕ ਪ੍ਰੰਪਰਾ ਦੇ ਸਿਧਾਂਤ ਹੈ। ਸ਼ਿਵ ਸੰਹਿਤਾ ਵਿੱਚ ਕਿਹਾ ਗਿਆ ਹੈ :-

ਬ੍ਰਾਹਮੰਡੇ ਯਾਨਿ ਵੈ ਸਤਿੰ ਤਾਨਿ ਸਤਿੰ ਕਲੇਵਰੇ॥
ਇਦੰ ਤੀਰਥਮਿਦੰ ਤੀਰਥ ਭ੍ਰਮਤਿੰ ਤਮਸਾ ਜਨਾ:
ਆਤਮਤੀਰਥ ਨ ਜਾਨਾਤਿੰ ਕਥੰ ਮੁਕਤਾ ਵਰਾਨਨੇ॥

ਸ਼ਾਕਤਾਨੰਦ ਤਰੰਗਿਣੀ ਦਾ ਵਚਨ ਹੈ :-

ਪਿੰਡ ਬ੍ਰਹਮਾਂਡਯੋਰੈਕਯੰ ਸ਼੍ਰਨਿਵਦਾਨੀਮਪ੍ਰਯਤਨ:
ਪਾਤਾਲਭੂਧਰਾ ਲੋਕਾਸਤੌਥਾਨਏ ਦਵੀਪ ਸਾਗਰਾ:
ਆਦਿਤਆਦਿ ਗ੍ਰਹਿ: ਸਰਵੇ ਪਿੰਡ ਮਧਯ ਵਿਅਵਸਿਥਤਾ:
ਪਿੰਡ ਮਧਯ ਤੁ ਤਾਨ ਗਿਆਤਵਾ ਸਰਵਸਿੱਧੀਸ਼ਵਰੀ ਭਵੇਤ॥

ਇਸ ਸਰੀਰ ਵਿੱਚ ਇੜਾ, ਪਿੰਗਲਾ ਤੇ ਸੁਖੁਮਨਾ ਦੀ ਤ੍ਰਿਵੇਣੀ ਪ੍ਰਵਾਹਿਤ ਹੈ। ਇੜਾ ਚੰਦਰ ਨਾੜੀ ਗੰਗਾ ਹੈ, ਪਿੰਗਲਾ ਸੂਰਜ ਨਾੜੀ ਯਮੁਨਾ ਹੈ ਤੇ ਸੁਖੁਮਨਾ ਸਰਸਵਤੀ ਹੈ ਰੁਦ੍ਰਾਮਤ ਤੰਤਰ ਵਿਚ ਆਇਆ ਹੈ :-

ਇੜਾ ਮੂਲ ਸਥਾਨ ਨਿਵਾਸਿਨੀ ਜਾਂ ਸੂਰਯਾਤਮਿਕਾ ਯਮੁਨਾ ਪ੍ਰਵਾਹਿਕਾ।
ਤਥਾ ਸੁਸ਼ੁਮਨਾ ਮੂਲਦੇਸ਼ ਗਾਮਿਨੀ ਸਰਸਵਤੀ ਰਸ਼ਤਿ ਮੱਜਨਾਤਮਕਮ।

ਯੋਗ ਸ਼ਿਖੋਪਨਿਸ਼ਦ ਵਿੱਚ ਆਇਆ ਹੈ ਕਿ ਸਰੀਰ ਵਿੱਚ ੭੨ ਹਜਾਰ ਨਾੜਿਆਂ ਹਨ, ਸਾਰੇ ਤੀਰਥ ਰੂਪ ਹੈ। ਪ੍ਰੰਤੂ ਇੜਾ, ਪਿੰਗਲਾ ਅਤੇ ਸੁਖੁਮਨਾ ਪ੍ਰਧਾਨ ਤੀਰਥ ਹੈ। ਇਨ੍ਹਾਂ ਵਿੱਚ ਵੀ ਸੁਖੁਮਨਾ ਪ੍ਰਮੁੱਖ ਹੈ ਅਤੇ ਇਹੀ ਵਾਸਤਵਿਕ ਘਰ ਹੈ।

ਇੜਾ ਪਿੰਗਲਾਯੋਮਰਧੇ ਸੁਸ਼ੁਮਣਾ ਸੂਕਸ਼ਮ ਰੂਪਿਣੀ, ਸਰਵ ਪ੍ਰਤਿਸ਼ਠਿਤ ਯਸਿਮੰਸਵਰਗੰ ਸਵਰਤੋਮੁਖਮ ।

ਸ੍ਰੀਚੰਦਰ ਇਸੇ ਲਈ 'ਸੁਖਮਨ ਦਾ ਘਰ' ਕਹਿੰਦੇ ਹਨ। ਗੀਤਾ ਵਿੱਚ ਭਗਵਾਨ ਕ੍ਰਿਸ਼ਣ ਨੇ ਕਿਹਾ ਹੈ :-

ਭਕਤਯਾਮਾਭਿਜਾਨਾਤਿ ਯਾਵਾਨਯਸ਼ਚਾਸਿਮ ਤੱਤਵਤ: ਤਤੋ ਮਾਂ ਤੱਤਵਤੋ ਗਿਆਤਵਾ ਵਿਸ਼ਤੇ ਤਦਨੰਤਰਮ॥

ਸ੍ਰੀ ਭਵਾਨ ਦਾ ਕਥਨ ਹੈ ਕਿ ਮੇਰੀ ਪ੍ਰਾਪਤੀ ਦੇ ਲਈ ਗਿਆਨ, ਯੋਗ ਅਤੇ ਭਗਤੀ ਤਿੰਨ ਹੀ ਮਾਰਗ ਹਨ। ਜਿੱਥੇ ਗਿਆਨ ਹੈ, ਉਥੇ ਯੋਗ ਹੈ ਅਤੇ ਜਿੱਥੇ ਯੋਗ ਹੈ ਉੱਥੇ ਭਗਤੀ ਹੈ। ਹਠਯੋਗ ਪ੍ਰਦੀਪਿਕਾ ਵਿੱਚ ਆਇਆ ਹੈ ਕਿ ਯੋਗ ਵੇਸ਼ ਧਾਰਣ ਜਾਂ ਕਥਨੀ ਦਾ ਨਾਮ ਨਹੀਂ ਹੈ, ਉਹ ਤਾਂ ਕ੍ਰਿਧਾ ਪ੍ਰਧਾਨ ਹੈ:-

ਨ ਵੇਸ਼ ਧਾਰਣੰ ਸਿੱਧੇ: ਕਾਰਣੰ ਨ ਚ ਤਤਕਥਾ, ਕ੍ਰਿਯੈਵ ਕਾਰਣੰ ਸਿੱਧੇ: ਸਤਯਮੇਤੰਨ ਸੰਸ਼ਯ:।

ਸ੍ਰੀਚੰਦਰ ਸਿਧਾਂਤ ਸਾਗਰ ਵਿੱਚ ਯੋਗ ਮਾਰਗ ਦਾ ਸਵਿਸਤਾਰ ਨਿਰੂਪਣ ਹੈ, ਮਾਤਰਾ ਦਾ ਮੂਲ ਬੀਜ ਇੱਥੇ ਅਨੇਕ ਸਥਾਨਾਂ ਤੇ ਪੱਲਵਿਤ ਅਤੇ ਪੁਸ਼ਪਿਤ ਹੋਇਆ ਜਾਣ ਪੜ੍ਹਦਾ ਹੈ - ਜਿਵੇਂ :-

ਲਿਵ ਲਾਗੀ ਹਰਿ ਨਾਂਵ ਸਿਉਂ ਦਸਮ ਮੰਡਲ ਮਾਹਿ ਥਾਓ। ਅਚਰਜ ਰੂਪ ਸੁਹਾਵਨਾ ਅਚਰਜ ਸ਼ਬਦ ਅਲਾਐ।
ਬਿਸਮ ਬਿਸਮ ਬਿਸਮਾਦ । ਤਾਲ ਮ੍ਰਿਦਗ ਉਪੰਗ ਧਵਨਿ ਵੀਣਾ ਵੇਣੂ ਨਾਦ।

ਸੰਖ ਘੰਟ ਬੇਗਿਣਤ ਹੈਂ ਸਵਰ ਸਪਤੀ ਸਵਰ ਏਕ। ਤਾਰ ਮਧਯ ਮੰਦ੍ਰ ਗ੍ਰਾਮ ਦੀ ਦੂਜੀ ਨਾਹਿੰ ਟੇਕ।
ਵਾਦਿ ਵਿਵਾਦਿ ਨ ਜਾਨਿਏ ਆਕਲ ਵਿਕਲ ਸਰੂਪ। ਝਾਲਰ ਘੁੰਘਰੂ ਪਾਉਂਦੇ ਸੁਰ ਮੰਜੀਰੀ ਭੂਪ।
ਛੁਧਾ ਪਿਪਾਸਾ ਵਿਸਰੈ ਸਵਾਂਸਨ ਗਤੀ ਨਿਰੋਧ। ਜੀਵਨ ਮਰਣਾ ਪਰਿਹਰੈ ਸ੍ਰੀਚੰਦਰ ਹਰੀ ਬੋਧ॥

ਯੋਗਯੱਗ ਦਾ ਬੜਾ ਸਾਧਨ ਪ੍ਰਾਣਾਯਾਮ ਹੈ। ਸ਼ਵਾਸ ਗਤੀ ਨਿਰੋਧ ਤੋਂ ਭੁਖ, ਪਿਆਸ, ਜੀਵਨ ਮਰਣ, ਜਰਾ ਯੌਵਨ ਸਭ ਸਮਾਪਤ ਹੋ ਜਾਂਦੇ ਹਨ। ਸ੍ਰੀਚੰਦਰ ਜੀ ਕਹਿੰਦੇ ਹਨ 'ਸਵਰ ਸਪਤੀ ਸਵਰ ਏਕ'। ਯੋਗ ਸ਼ਿਖੋਪਨਿਸ਼ਦ ਵਿੱਚ ਵੀ ਆਇਆ ਹੈ।

ਸਪਤ ਸਵਰਾਸ਼ਚ ਗਾਥਾਸ਼ਚ ਸਰਵੇ ਨਾਦ ਸਮੁਦਭਵਾ:। ਏਸ਼ਾ ਸਰਸਵਤੀ ਦੇਵੀ ਸਰਵਭੂਤ ਗੁਹਾਸ਼੍ਰਯਾ॥

ਨਾਦ ਦੇ ਚਿੰਨ, ਚਿੰਚਿਣ, ਘੰਟਾ, ਸ਼ੰਖ, ਵੀਣਾ ਕਰਤਲਿ, ਵੰਸ਼ੀ, ਮ੍ਰਿਦਗ, ਭੇਰੀ ਅਤੇ ਮੇਘ ਦਸ ਭੇਦ ਹਨ। ਉਕਤ ਪਦ ਵਿੱਚ ਇਨ੍ਹਾਂ ਦਾ ਸੰਕੇਤ ਹੋਇਆ ਹੈ। ਭੁਖ ਪਿਆਸ ਦੀ ਨਿਵ੍ਰਤੀ ਹੋ ਜਾਂਦੀ ਹੈ ਅਤੇ ਯੋਗੀ ਅਮ੍ਰਿਤ ਪੀ ਕੇ ਅਮਰ ਹੋ ਜਾਂਦਾ ਹੈ :-

ਤਤ: ਪ੍ਰਸਤ੍ਰਵਤੇ ਸਾ ਸੰਸਪੁਸ਼ਟਾ ਸ਼ੀਤਲਾਂ ਸੁਧਾਮ। ਪਿਬੰਨੇਵ ਸਦਾ ਯੋਗੀ ਸੋਅਮਰਤਵੰ ਹਿ ਗਚਛਤਿ॥

ਕੇਵਲ ਪੁਸਤਕੀਯ ਗਿਆਨ ਜਾਂ ਹਠ ਆਗ੍ਰਹ ਨਾਲ ਯੋਗ ਸਿੱਧ ਨਹੀਂ ਹੁੰਦਾ। ਯੋਗ ਸਿੱਧਿ ਦੇ ਬਿਨਾ ਰਸ ਸਾਧਨਾ ਜਾਂ ਭਾਵਲੋਕ ਦੀ ਪਰਿਪਕਵਤਾ ਦੇ ਪ੍ਰਮਾਤਮ ਦਰਸ਼ਨ ਨਹੀਂ ਹੋ ਸਕਦਾ। ਇਹ ਪੂਰੀ ਪ੍ਰਕ੍ਰਿਆ ਗੁਰੂ ਕ੍ਰਿਪਾ ਨਾਲ ਹੀ ਸੰਭਵ ਹੈ। ਸ੍ਰੀਚੰਦਰ ਸਿਧਾਂਤ ਸਾਗਰ ਵਿੱਚ ਕਿਹਾ ਗਿਆ ਹੈ :-

ਬਿਨ ਗੁਰੂ ਨਹਿੰ ਹਰਿ ਸਿਮਰਣ ਪਾਈਏ। ਹਰਿ ਸਿਮਰਣ ਵਿਨ ਹਠ ਭਰਮਾਈਏ।
ਹਠ ਕਰਿ ਯੋਗ ਯਨ ਆਵਤ ਹਾਥ। ਯੋਗ ਬਿਨਾ ਰਸ ਸੁਧਾ ਨ ਪਾਥ।
ਸੁਧਾ ਪੀਏ ਬਿਨ ਆਨੰਦ ਨਾਂਹਿ। ਬਿਨ ਆਨੰਦ ਉਰ ਅਗਨੀ ਦਾਹਿ। ਅਨਲ ਬਿਨਾਸੈ ਉਰ ਅਗਨੀ ਦਾਹਿ।
ਅਨਲ ਬਿਨਾਸੈ ਸਾਧੂ ਸੰਗ। ਮਨ ਤ੍ਰਿਪਤਾਸੈ ਭਗਤੀ ਰੰਗ।
ਭਗਤਿ ਪਾਏ ਮਤ ਬੁੱਧਿ ਭਰਪੂਰ। 'ਸ੍ਰੀਚੰਦਰ' ਸਾਧੂ ਪਦ ਮੂਰ ॥

ਇਸ ਪਦ ਵਿੱਚ ਭਗਤੀ ਅਤੇ ਯੋਗ ਦੀ ਏਕਤਾ ਅਤੇ ਯੋਗ ਦੁਵਾਰਾ ਰਸ ਪ੍ਰਾਪਤੀ ਦੀ ਚਰਚਾ ਮਿਲਦੀ ਹੈ। ਇਸ ਪ੍ਰਕ੍ਰਿਆ ਤੋਂ ਜਿਹਵਾ ਤੋਂ ਅਮ੍ਰਿਤਾਪਾਨ ਅਤੇ ਭ੍ਰਕੁਟਿਮਧਯ ਆਤਮ ਜਯੋਤਿ ਦਾ ਦਰਸ਼ਨ ਹੁੰਦਾ ਹੈ। ਘੇਰੰਡ ਸੰਹਿਤਾ ਅਤੇ ਯਾਗਵਲਕਯ ਸੰਹਿਤਾ ਦਾ ਸਬੂਤ ਹੈ :-

ਦ੍ਰਾਕਸ਼ਾਹਸੱਚ ਪੀਯੂਸ਼ ਜਾਯਤੇ ਰਸਨੋਦਕਮ। ਮਨੋਲਯੰ ਯਦਾ ਯਾਤਿ ਭਰੂਮਧਯੇ ਯੋਗਿਨਾਂ ਨ੍ਰਿਯਾਮ।
ਜਿਹਵਾਮੂਲੇਮ੍ਰਿਤਸਤ੍ਰਾਵੋ ਭਰੂਮਧਯੇ ਚਾਤਮਦ੍ਰਸ਼ਨਮ।

ਮਾਤਰਾ ਸ਼ਾਸਤਰ ਵਿੱਚ ਇਹਨੂੰ ਆਚਾਰੀਆ ਨੇ ਇਨ੍ਹਾਂ ਸ਼ਬਦਾਂ ਵਿੱਚ ਪੇਸ਼ ਕੀਤਾ ਹੈ :

ਅਮ੍ਰਿਤ ਪਿਆਲ ਉਦਕ ਮਨ ਦਿਆ। ਜੋ ਪੀਵੈ ਸੋ ਸੀਤਲ ਭਇਆ।

ਸੰਤ ਬਾਣਿਆਂ ਵਿੱਚ ਸ਼ਟ ਚਕ੍ਰਭੇਦਨ ਅਤੇ ਹਿਰਦੇ ਕਮਲ ਦੇ ਵਿਕਸਿਤ ਹੋਣ ਦੀ ਸਾਧਨਾ ਦੀ ਪ੍ਰਾਯ: ਚਰਚਾ ਮਿਲਦੀ ਹੈ। ਉਪਨਿਸ਼ਦਾਂ ਵਿੱਚ ਵੀ ਹਿਰਦੇ ਦੀ ਤੁਲਨਾ ਗੁਹਾ ਜਾਂ ਕਮਲ ਨਾਲ ਕੀਤੀ ਗਈ ਹੈ। ਆਗਮਿਕ ਗ੍ਰੰਥਾਂ ਅਤੇ ਪੁਰਾਣਾਂ ਵਿੱਚ 'ਹਿਰਦੇ ਪੁੰਡਰੀਕ' ਦੇ ਪ੍ਰਤੀਕ ਮਿਲਦੇ ਹਨ। ਯੋਗ ਚੂੜਾਮਣੀ ਉਪਨਿਸ਼ਦ, ਯੋਗ ਸਵਰੋਦਯ, ਗਿਆਨ ਸੰਕਲਿਨੀ ਤੰਤਰ, ਰੁਦ੍ਰ ਯਾਮਲ, ਸ਼ਿਵ ਸੰਹਿਤਾ, ਸਮਮੋਹਨ ਤੰਤ੍ਰ ਅਤੇ ਗੌਤਮੀਏ ਤੰਤ੍ਰ ਵਿਚ ਇਨ੍ਹਾਂ ਦੀ ਵਿਸ਼ਦ ਵਿਆਖਿਆ ਮਿਲਦੀ ਹੈ। ਹਿਰਦੇ ਵਿੱਚ ਅਨਾਹਤ ਚਕ੍ਰ ਨੂੰ ਪੰਕਜ ਕਿਹਾ ਗਿਆ ਹੈ :- ਹਿਰਦੇ ਅਨਾਹਤੰ ਨਾਮ ਚਤੁਰਥ ਪੰਕਜਮ ਭਵੇਤ।

ਇਹ ਹਿਰਦੇ ਕਮਲ ਆਤਮਦੇਵ ਦਾ ਨਿਵਾਸ ਸਥਾਨ ਹੈ। ਕਠੋਪਨਿਸ਼ਦ ਵਿੱਚ ਆਇਆ ਹੈ :- ਅੰਗੁਸ਼ਠ ਮਾਤ੍ਰ: ਪੁਰੁਸ਼ੋ ਮੱਧ ਆਤਮਨਿ ਤਿਸ਼ਠਤਿ।

ਸ੍ਰੀਚੰਦਰ ਸਿਧਾਂਤ ਸਾਗਰ ਵਿੱਚ ਵੀ ਕਿਹਾ ਗਿਆ ਹੈ :-

ਨਾਮ ਹੁਕੁਮ ਸੰਤਨ ਮਨ ਮਾਨਾ। ਆਦਿ ਅਨਾਦਿ ਅਗਾਧ ਅਪਾਲਾ। ਅਗਮ ਅਗੋਚਰ ਸਨਮੁਖ ਜਾਨਾ।
ਕਮਲ ਵਿਗਾਸ ਸਹਜ ਲਿਵ ਲਾਈ। ਦਿਵਯ ਦ੍ਰਿਸ਼ਟ ਅਨੁਭਵ ਵਿਗਸਾਈ।

ਆਨੰਦ ਧੁਨਿ ਪ੍ਰਗਟੀ ਸਭਿ ਸੋਏ। ਨਿਰਮਲ ਜੋਤਿ ਬੁਝਾਨੇ ਲੋਇ।
ਅੰਧਕਾਰ ਉਰ ਤੇ ਸਭ ਨਾਸਾ। ਇਕ ਥਲ ਸਿਮਰਤ ਥਿਰ ਪ੍ਰਭੁ ਆਸਾ।
ਬੁੱਧਿ ਪ੍ਰਗਾਸ ਕਲਾ ਪਰਛਾਈ। ਜਨਮ ਮਰਣ ਅਭਰੇ ਹਰਿ ਹਰਿ ਹਰੇ।

ਆਨ ਜਾਨ ਮਿਟੇ ਪ੍ਰਭੁ ਮਹਲੀ। 'ਸ੍ਰੀਚੰਦਰ' ਸਚ ਸਿਮਰਤ ਸਹਿਲੀ।

ਸੰਤਾਂ ਦੀ ਤਰ੍ਹਾਂ ਨਾਮ ਸਮਰਣ ਦੀ ਮਹਿਮਾ ਭੀ ਸਿਧਾਂਤ ਸਾਗਰ ਵਿੱਚ ਮਿਲਦੀ ਹੈ। ਨਾਮ ਸਮਰਣ ਤੇ ਨਿਰਗੁਣ-ਸਗੁਣ ਮਤਵਾਦੀ ਏਕ ਹੈ। ਮਾਤ੍ਰਾ ਸ਼ਾਸਤ੍ਰ ਵਿੱਚ 'ਅਲਖ ਪੁਰੁਖ ਦਾ ਸਿਮਰਹੁ ਨਾਂਵ' ਕਹਿ ਕੇ ਉਨ੍ਹਾਂ ਨੇ ਅਪਨਾ ਮਤ ਪ੍ਰਗਟ ਕੀਤਾ ਸੀ। ਸਾਗਰ ਵਿੱਚ ਵੀ ਇਸ ਆਸ਼ਯ ਦੇ ਅਨੇਕ ਪਦ ਮਿਲਦੇ ਹਨ। ਜਿਵੇਂ:

ਬਿਨ ਹਰਿ ਸਿਮਰਨ ਨਹਿੰ ਛੁਟਕਾਰਾ, ਸਮ੍ਰਿਤਿ ਸ਼ਾਸਤਰ ਵੇਦ ਪੁਕਾਰਾ। ਯੋਗ ਸਿੱਧਿ ਆਸਨ ਚੌਰਾਸੀ ਖੇਲਤ ਨਾਹੀਂ ਗਲ ਯਮ ਫਾਂਸੀ।
ਸਭ ਤੋਂ ਉਤਮ ਹਰਿ ਕੋ ਨਾਮ। ਸਿਮਰ ਸਿਮਰ ਸਭ ਪੂਰਣ ਕੰਮ। (ਰਹਾਉ)
ਅਠਸਠ ਤੀਰਥ ਮੱਜਨ ਕੀਨ, ਸਾਗਰ ਸਪਤਨ ਡੁਬਕੀ ਦੀਨ। ਸਿੰਧੁ ਮੇਖਲਾ ਫੇਰਾ ਪਾਇ, ਨਹਿੰ ਆਵਤ ਮਨ ਏਕ ਸੁਥਾਇ।
ਗਿਰਾ ਮ੍ਰਿਦੁਲ ਮੁਖ ਕਿਏ ਉਪਦੇਸ਼, ਮਨ ਵਿੱਚ ਖੂਬ ਸਜਾਓ ਵੇਸ਼। ਜਟਾ ਜੂਟ ਨਖ ਭਸਮ ਰਮਾਈ, ਦੇਸ਼ ਦੇਸ਼ ਨਿਜ ਫੇਰ ਦੁਹਾਈ।
ਨਾਟਕ ਚੇਟਕ ਸਾਧਨ ਸਾਧੈ, ਕ੍ਰਮ ਧਰਮ ਬੜ੍ਹ ਬੰਧਨ ਬਾਧੇ। ਹਰਿ ਸਿਮਰਨ ਬਿਨ ਫੋਕਟ ਧਰਮ, 'ਸ੍ਰੀਚੰਦ੍ਰ' ਭਜ ਹਰਿ ਹਰਿ ਕਰਮ।

## ਧੂਨੇ ਦੇ ਰੂਪ ਵਿੱਚ ਸ਼ੁੱਧ ਯੱਗ ਭਾਵਨਾ ਦੀ ਪ੍ਰਤਿਸ਼ਠਾ

ਨਿਰਗੁਣਵਾਦੀ ਧਾਰਾ ਤੋਂ ਸ੍ਰੀਚੰਦ੍ਰ ਜੀ ਦਾ ਇਕ ਅੰਤਰ ਧੂਨੇ ਦੀ ਪ੍ਰਤਿਸ਼ਠਾ ਦੇ ਰੂਪ ਵਿੱਚ ਦਿਖਾਈ ਦੇਂਦਾ ਹੈ। ਯੱਗ ਸ਼੍ਰੋਤ ਪ੍ਰੰਪਰਾ ਹੈ। ਸ਼ਤਪਥ ਬ੍ਰਾਹਮਣ ਵਿੱਚ ਯੱਗਗ ਨੂੰ ਸਵਰਗ ਦੀ ਨੌਕਾ ਕਿਹਾ ਗਿਆ ਹੈ। ਉਪਨਿਸ਼ਦ ਵਿੱਚ ਯੱਗ ਨੂੰ 'ਛਿਦ੍ਰਵਾਲੀ ਛੋਟਾ ਨੌਕਾ' ਦੱਸਿਆ ਗਿਆ ਹੈ, ਜੋ ਕਰਮਕਾਂਡ ਦੀ ਜਟਿਲਤਾ ਦੇ ਕਾਰਣ ਭਵ ਸਾਗਰ ਨੂੰ ਪਾਰ ਕਰਾਉਣ ਵਿੱਚ ਅਸਮਰਥ ਹੈ ਮੱਧਕਾਲ ਵਿੱਚ ਪੁਰੋਹਿਤਾਂ ਦੇ ਜੰਜਾਲ ਦੇ ਕਾਰਣ ਇਸਦੇ ਪ੍ਰਤੀ ਅਰੁਚੀ ਵੱਧਣ ਲਗੀ। ਸ੍ਰੀਚੰਦਰ ਸਿਧਾਂਤ ਸਾਗਰ ਵਿੱਚ ਅਜਿਹੇ ਯੱਗਾਂ ਅਤੇ ਯਾਗਿਕਾਂ ਦੇ ਪ੍ਰਤੀ ਉਪਹਾਸ ਦੀ ਸ਼ੈਲੀ ਅਪਨਾਈ ਗਈ ਹੈ :-

ਲੂਟ ਖਸੋਟ ਦ੍ਰਵ੍ਯ ਕਰਿ ਏਕਤੁ ਯੱਗ ਅਨਲ ਪ੍ਰਜਲਾਈ।

ਬ੍ਰਹਮਾ ਰਿਤਿਵਜ ਉਦਗੀਥੀ ਆ ਰਿਚਾ ਉਚਾਰ ਸੁਨਾਈ। ਧਨ ਦੀ ਧਵਨੀ ਰਹਿ ਦਹਿ ਦਿਸਿ ਛਾਈ।

ਸ੍ਰੀਚੰਦਰ ਜੀ ਨੇ ਯੋਗਿਆਂ ਨੂੰ ਕਿਹਾ ਕਿ ਧੂਨੇ ਦਾ ਅਰਥ ਅੱਗ ਤੱਪਣਾ ਅਤੇ ਭਸਮ ਚੜ੍ਹਾਣਾ ਹੀ ਨਹੀਂ ਹੈ, ਬਲਕਿ ਧੂਨਾ ਤਾਂ ਬ੍ਰਹਮਦਰਸ਼ਨ ਦੀ ਵੇਦੀ ਹੈ। ਭਾਗਵਤ ਵਿੱਚ ਵੀ ਕਿਹਾ ਗਿਆ ਹੈ :-

ਸਥਡਿੰਲੇ ਮੰਤਰ ਹਿਰਦੈ ਭੋਂਘੈਰਾਤਮਾਨਮਾਤਮਨਿ। ਕਸ਼ੇਤ੍ਰਗੰ ਸਰਵ ਭੂਤੇਸ਼ੁ ਸਮਤਵੇਨ ਯਜੇਤ ਮਾਮ।
ਸੂਰਯੇ ਤੁ ਵਿਧਮਾ ਤ੍ਰਚਯਾ ਹਵਿਸ਼ਾਗਨੌ ਯਜੇਤ ਮਾਮ। ੧੧.੧੧.੪੫

ਵੇਦ ਵਿੱਚ ਆਇਆ ਹੈ ਕਿ ਸਾਧਕ ਨੂੰ ਤੀਰਥ ਨਹੀਂ ਅਗਨੀ ਦੀਆਂ ਲਪਟਾਂ ਪਵਿੱਤਰ ਕਰਦੀ ਹੈ, ਜਿਨ੍ਹਾਂ ਲਪਟਾਂ ਵਿੱਚ ਉਹ ਬ੍ਰਹਮ ਨੂੰ ਫੈਲਿਆ ਹੋਇਆ ਦੇਖਦਾ ਹੈ। ਬ੍ਰਹਮਦਰਸ਼ਨ ਪ੍ਰਤਖ ਰੂਪ ਵਿੱਚ ਧੂਨੇ ਜਾਂ ਸਥਡਿੰਲ ਨੂੰ ਅਗਨੀ ਵਿੱਚ ਅਤੇ ਤ੍ਰਿਕੁਟੀ ਦੀ ਜਯੋਤਿ ਵਿੱਚ ਦੇਖਿਆ ਜਾ ਸਕਦਾ ਹੈ। ਇਸ ਪ੍ਰਕਾਰ ਸ਼੍ਰੋਤ ਯੱਗ ਪ੍ਰੰਪਰਾ ਅਤੇ ਯੋਗ ਪ੍ਰੰਪਰਾ ਵਿੱਚ ਸ੍ਰੀਚੰਦਰ ਅਦਭੁਤ ਸੈਧਾਂਨਿਕ ਸਮਾਨਤਾ ਦਾ ਪ੍ਰਤਿਪਾਦਨ ਕਰਦੇ ਹਨ। ਮਾਤਰਾਸ਼ਾਸਤਰ ਵਿੱਚ ਕਹਿੰਦੇ ਹਨ :-

ਤ੍ਰੈਗੁਣ ਚਕਮਕ ਅਗਨਿ ਮਥ ਪਾਈ, ਦੁਖ ਸੁਖ ਧੂਨੀ ਦੇਹੁ ਜਲਾਈ।

ਵੇਦ ਮੰਤਰ ਕਹਿੰਦਾ ਹੈ :- ਯਤੇ ਪਵਿਤ੍ਰਮਾਚ੍ਰਿਸ਼ਿ ਅਗਨੇ ਵਿਤਤਮੰਤਰੇ, ਬ੍ਰਹਮ ਤੇਨ ਪੁਨਾਤੁ ਮਾ। ਯਜੁਰਵੇਦ - ੧੯.੪੧

ਧੂਨੇ ਦੇ ਸਾਮਣੇ ਬੈਠ ਕੇ ਸਾਧਕ ਯੋਗੀ ਅਗਨਿ ਸ਼ਿਖਾਵਾਂ ਵਿੱਚ ਬ੍ਰਹਮ ਦਾ ਸ਼ਾਕਸ਼ਤਾਕਾਰ ਕਰਦਾ ਹੈ ਅਤੇ ਪਵਿੱਤਰ ਹੋ ਜਾਂਦਾ ਹੈ। ਇਸ ਪ੍ਰਕਾਰ ਮੇਰਾ ਕਥਨ ਹੈ ਕਿ ਸ੍ਰੀਚੰਦਰ ਜੀ ਮਹਾਰਾਜ ਧੂਨੇ ਦੇ ਰੂਪ ਵਿੱਚ ਸ਼੍ਰੋਤ ਯੱਗ ਭਾਵਨਾ ਦੀ ਪ੍ਰਤਿਸ਼ਠਾਕਰ ਯੱਗ ਨੂੰ ਗਿਆਨ-ਯੋਗ ਦੀ ਪ੍ਰੰਪਰਾ ਨਾਲ ਜੋੜ ਰਹੇ ਸੀ। ਅਪਨੇ ਯੁਗ ਦੇ ਸੰਤਾਂ ਵਿੱਚ ਇਸ ਦ੍ਰਿਸ਼ਟ ਨਾਲ ਸਰਵਥਾ ਮੌਲਿਕ, ਪ੍ਰੰਪਰਾ ਰਖਿਅਕ ਅਤੇ ਸ਼ਰੁਤਿ ਸਮਰਥ ਆਚਾਰੀਆ ਹੈ। ਸਿਧਾਂਤ ਸਾਗਰ ਵਿੱਚ ਉਨ੍ਹਾਂ ਦੀ ਇਹ ਦ੍ਰਿਸ਼ਟ ਪਰਿਲਕਸ਼ਿਤ ਹੁੰਦੀ ਹੈ।

## ਮਾਧੁਰਯਭਾਵ

ਮਾਧੁਰਯਭਾਵੋਪਾਸਨਾ ਦੇ ਸੂਤ੍ਰ ਸ਼ੋਧੀ ਵਿਦਵਾਨਾਂ ਨੇ ਵੈਦਿਕ ਅਤੇ ਵੈਦਿਕੇਤਰ ਉਪਾਸਨਾ ਪ੍ਰਣਾਲਿਆਂ ਵਿੱਚ ਲੱਭਿਆ ਹੈ। ਕੁਝ ਲੋਕਾਂ ਨੇ ਸਿੱਧ ਯੋਗਿਆਂ ਅਤੇ ਸੂਫਿਆਂ ਨੂੰ ਉਸਦੇ ਲਈ ਉਤਰਦਾਈ ਮੰਨਿਆ ਹੈ। ਸਗੁਣ ਭਗਤੀ ਕਾਵਿਆ ਵਿੱਚ ਮਾਧੁਰ ਦੀ ਝਲਕ ਦੇਖਣ ਵਾਲਿਆਂ ਨੂੰ ਇਨ੍ਹਾਂ ਪੰਚਰਾਤ੍ਰ ਸੰਹਿਤਾਵਾਂ ਵਿੱਚ ਵਿਆਪਤ ਪਾਇਆ ਹੈ। ਅਸਲ ਇਹ ਹੈ ਕਿ ਮਾਧੁਰੋਪਾਸਨਾ ਵੇਦ ਮੂਲਕ ਹੈ ਅਤੇ ਅਥਰਵ ਦੇ ਕੁਝ ਮੰਤਰਾਂ ਵਿੱਚ ਜੋ ਜੀਵਾਤਮਾ ਪ੍ਰਮਾਤਮਾ ਦੇ ਥਾਂ ਤੇ ਪ੍ਰਕ੍ਰਿਤੀ ਅਤੇ ਪ੍ਰਮਾਤਮਾ ਦੇ ਦਾਮਪਤਯ ਸੰਬੰਧਾਂ ਤੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਵਿਰਹ ਦੀ ਸੰਵੇਦਨਾ ਸਾਧਨਾ ਨੂੰ ਉਤਕਟਤਾ ਪ੍ਰਦਾਨ ਕਰਦੀ ਹੈ ਸੰਤਾਂ ਦੇ ਸਾਹਮਣੇ ਭਾਗਵਤੋਕਤ ਮਾਧੁਰ ਤਥਾ ਸੂਫਿਆਂ ਦੀ ਵਿਰਹ ਸਾਧਨਾ ਦੀ ਚਰਚਾ ਰਹੀ ਹੈ। ਸ੍ਰੀ ਨਾਨਕ ਅਤੇ ਸ੍ਰੀਚੰਦਰ ਦੇ ਸਨਮੁਖ ਸੂਫੀ ਸੰਤ ਫਰੀਦ ਦੀ ਉਤਕਟ ਪ੍ਰੇਮ ਸੰਵੇਦਨਾ ਦਾ ਸਾਹਿਤ ਸੀ। ਅੰਤ: ਦੋਨਾਂ ਦੀ ਰਚਨਾਵਾਂ ਵਿੱਚ ਇਸ ਪ੍ਰੇਮ ਦੀ ਪੀਰ ਦੇ ਦਰਸ਼ਨ ਹੁੰਦੇ ਹਨ। ਸਿਧਾਂਤ ਸਾਗਰ ਦੇ ਰਿਤੁ ਵਰਣਨ, ਬਾਰਹ ਮਾਸਾ ਅਤੇ ਹੋਰ ਪਦਾਂ ਵਿੱਚ ਇਹ ਰਾਗਾਤਮਕ ਭਗਤੀ ਫੁੱਟ ਫੁੱਟ ਪੈਂਦੀ ਹੈ। ਗਿਆਨ-ਭਗਤੀ ਸਮੁਚਾਇ ਦੀ ਧਾਰਣਾ ਵੀ ਇਨ੍ਹਾਂ ਪਦਾਂ ਤੋਂ ਪੁਸ਼ਟ ਹੁੰਦੀ ਹੈ। ਕੁਝ ਉਦਾਰਣ ਲੇ:-

ਮੇਰੇ ਹਰਿ ਪ੍ਰਭੁ ਪ੍ਰੀਤਮਾਂ ਮੈਂ ਖਰੀ ਦੁਹੇਲੀ। ਤੁਝ ਬਿਨੁ ਕੋਇ ਨ ਸੁਝਈ ਸਗਰੇ ਜਗ ਬੇਲੀ।
ਇਕੋ ਮੇਰਾ ਧਣੀਂ ਤੂੰ ਨਹਿ ਛੋੜ ਅਕੇਲੀ। ਘੋੜੀ ਚੜ੍ਹਕੈ ਆਓ ਇਤ ਲੀਜੈ ਸੰਗ ਮੇਲੀ। (ਰਹਾਉ)
ਕੋਸਨ ਲੋਂ ਮਾਰ ਮਹਾਂ ਕਿਮਿ ਜਾਇ ਮਹੇਲੀ। ਅੰਤਰ ਵੇਦਨ ਕਰਕ ਸਰਕ ਨਹਿੰ ਪਾਤ ਸਹੇਲੀ।
ਏਕੋ ਏਕ ਪਛਾਣਤਾ ਅਨੂ ਭਾਵਕ ਲੇਲੀ। 'ਸ੍ਰੀਚੰਦਰ' ਗਹਿ ਬਾਂਹ ਲੇਹੁ ਆਪਨ ਕਰਿ ਹੇਲੀ।

ਸਾਧਕਾਂ ਨੂੰ, ਜੀਵਨਮੁਕਤ ਮਹਾਪੁਰਖਾਂ ਨੂੰ ਸਖੀ ਦੇ ਰੂਪ ਵਿਚ ਸਬੋਧਿਤ ਕੀਤਾ ਗਿਆ ਹੈ :-

ਸਖੀ ਮਿਲਹੁ ਮਿਲਿ ਦੇਹੁ ਅਸੀਸਾਂ ਪ੍ਰਭੁ ਅਵਿਨਾਸੀ ਪਾਇਆ।
ਜਨਮ ਮਰਨ ਜਰ ਸਕਲ ਬਿਨਾਸੈ ਆਤਮ ਰਾਮ ਸਮਾਇਆ। ਅਬ ਮੈਂ ਪਾਓ ਪਦ ਨਿਰਵਾਨਾ।

ਸ੍ਰੀਚੰਦਰ ਦੀ ਪ੍ਰੇਮ ਸਾਧਨਾ ਦੀ ਆਦਰਸ਼ ਪ੍ਰਤੀਕ ਸ੍ਰੀ ਰਾਧਾ ਹੈ। ਸ੍ਰੀਚੰਦਰ ਜੀ ਨਾਰਦ, ਸ਼ਾਣਿਡੱਲ ਅਤੇ ਭਾਗਵਤਕਾਰ ਵਿਆਸ ਜੀ ਨੂੰ ਪ੍ਰੇਮਾਭਗਤੀ ਨੂੰ ਅਪਨਾ ਆਦਰਸ਼ ਮੰਨਦੇ ਹਨ 'ਤਤ੍ਰਪ੍ਰਮਾਣ ਗੋਪਿਕਾ' ਦੇ ਪਰਿਖੇਖ ਵਿੱਚ 'ਸਿਧਾਂਤ ਸਾਗਰ' ਦਾ ਇਹ ਭਾਵ ਪੂਰਨ ਪਦ ਦੇਖੋ :-

ਜੀਵਨ ਪਤਿ ਮੁਰ ਲੂਟੈ ਜੀਵਨ ਕਤ ਪ੍ਰਦੇਸ ਸਿਧਾਓ। ਸਪਨਾ ਦੀਨਹੋਂ ਝਲਕ ਅਪਨ ਦਾ ਰੂਪ ਸਿਆਮ ਸਰਸਾਓ।
ਰਾਧਾ ਵਿਕਲ ਵਿਰਹ ਦੀਵਾਨੀ। ਕਿਆ ਤੁਮ ਸੋਗ ਉਪਾਵਨ ਹੇਤੇ ਕੀਨੀ ਰਾਸ ਕਹਾਨੀ। (ਰਹਾਉ)
ਮਥੁਰਾ ਕਹਾ ਕੰਸ ਦੇ ਮਹਿਲਨ ਮਾਨੇ ਨਿਜ ਅਸਥਾਨਾ। ਕੁਬਰੀ ਕੁਬਰ ਨਿਕਾਰਹਿੰ ਤੇਰੋ ਜਾਨਹੁ ਤਬ ਭਗਵਾਨਾ।
ਸਵੇਤ ਸਿਆਮ ਦੀ ਪ੍ਰੀਤ ਨ ਜੁੜਤੀ ਸ਼ਟਪਦ ਜਾਨਹਿੰ ਮਰਨੋ। ਦੇਹ ਤੇਲ ਸਮ ਜਲ ਮਹਿ ਉਬਟਤ ਮਾਲਿਨਿ ਗਹੇ ਨ ਪਾਨੋ।
ਮਾਧਵ ਮਨ ਮੋਹਨ ਮੁਖ ਸੋਹਨ ਬੰਸੀ ਟੇਰ ਸੁਨਾਓ। 'ਸ੍ਰੀਚੰਦਰ' ਨਟਵਰ ਭੌਰੇ ਸਿਓਂ ਤਾਲ ਨ ਤਾਲ ਬਜਾਓ।

ਹਿੰਦੀ ਵਿੱਚ ਭ੍ਰਮਰ ਗੀਤ ਦੀ ਪੱਧਤੀ ਦੇ ਠੇਠ ਨਿਰਗੁਣਵਾਦੀ ਕਵੀ ਸ੍ਰੀਚੰਦਰ ਜੋ ਪ੍ਰੰਪਰਾ ਪ੍ਰਸਤੁਤ ਕਰ ਰਹੇ ਹਾਂ, ਉਸਕਾ ਮੁਲਾਂਕਣ ਕ੍ਰਿਸ਼ਣ ਭਗਤ ਕਵਿਆਂ ਅਤੇ ਰੀਤੀ ਕਵਿਆਂ ਦੇ ਨਾਲ ਹੋਣਾ ਚਾਹੀਦਾ। ਸਿਧਾਂਤ ਸਾਗਰ ਵਿੱਚ ਇਹ ਇਕ ਨਵੀ ਪ੍ਰਵ੍ਰਿਤੀ ਹੈ ਜੋ ਸ਼ੁਰੂ ਦੇ ਨਿਰਗੁਣ ਕਵੀ ਕਬੀਰ, ਰਵਿਦਾਸ, ਦਾਦੂ ਆਦਿ ਵਿੱਚ ਨਹੀਂ ਮਿਲਦੀ। ਚਰਣਦਾਸ ਆਦਿ ਸੰਤਾਂ ਵਿੱਚ ਇਹ ਪ੍ਰਵ੍ਰਿਤੀ ਪ੍ਰਬਲ ਰੂਪ ਵਿੱਚ ਪਰਿਲਕਸ਼ਿਤ ਹੁੰਦੀ ਹੈ। ਵਰਖਾ ਆਦਿ ਰਿਤੂਆਂ ਦੇ ਵਰਣਨ ਵਿੱਚ ਸ਼ਾਂਤ ਪੁਸ਼ਟ ਸ਼ਿੰਗਾਰ ਦੇ ਚਿਤਰ ਵੀ ਸਿਧਾਂਤ ਸਾਗਰ ਵਿੱਚ ਮਿਲਦੇ ਹਨ - ਏਕ ਸਵਕੀਆ ਸਾਧਿਕਾ ਦਾ ਮਨੋਰਮ ਚਿਤਰ ਦ੍ਰਿਸ਼ਟਵਯ ਹੈ।

ਪ੍ਰਵ੍ਰਟ ਵਾਰਿਦ ਵਰਖਾ ਬਨ ਸਰਸਾਨੇ, ਤੜਿਤਾ ਤੜਿਤ ਔ ਬਲਾਕ ਪੰਤ ਸੋਹਤੀ।
ਕਾਮ ਮਿਲਿ ਗਾਵਤ ਝੁਲਾਵਤ ਚੰਡੋਲ ਦੋਲ, ਪਤੀ ਦੇ ਆਗਮ ਨੂੰ ਸਵਕੀਆ ਪੰਥ ਜੋਹਤੀ।
ਨਾਚਤ ਮਯੂਰ ਭੂਰ ਕੂਕਤ ਸਰੂਰ ਸਵਰ, ਗਾਵਤ ਮਲਹਾਰ ਮੇਘ ਗੰਧਨ ਸੋਂ ਬਹਤੀ।
ਸ੍ਰੀਚੰਦਰ ਗੁਰੁ ਕਾਕ ਵਾਕਿਆ ਜੋ ਬਖਾਨੈ ਉੜ, ਪਤੀ ਪ੍ਰਭੁ ਪਾਇ ਤੇ ਆਨੰਦ ਮੁਖ ਮੋਹਿਤੀ।

'ਸਿਧਾਂਤ ਸਾਗਰ' ਵਿੱਚ ਰਾਗ ਬਿਲਾਵਲ ਵਿੱਚ ਬਾਰਹ ਮਾਹਾਂ ਦੀ ਸੁੰਦਰ ਰਚਨਾ ਵੀ ਸੰਕਲਿਤ ਹੈ। ਇਹਨੂੰ ਦੇਖਕੇ ਇਕ ਸਿੱਧ ਕਵੀ ਦੇ ਰੂਪ ਵਿਚ ਵੀ ਸ੍ਰੀਚੰਦਰ ਸਾਡੇ ਸਾਹਮਣੇ ਆਦੇ ਹਨ। ਗੁਰੁ ਵਾਣੀ ਅਤੇ ਪਰਵਤੀ ਹਿੰਦੀ ਕਾਵਿਆ ਵਿੱਚ ਬਾਰਹਮਾਹਾਂ ਇੱਕ ਪੱਧਤੀ ਦੇ ਰੂਪ ਵਿੱਚ ਲਿਖੇ ਗਏ। ਮੈਂ ਇੱਥੇ ਮਾਰਗਸ਼ੀਰਸ ਵਰਨਣ ਦੀਆਂ ਲਾਇਨਾਂ ਉਦਧ੍ਰਿਤ ਕਰਕੇ ਸ੍ਰੀਚੰਦਰ ਜੀ ਦੀ ਅਦਭੁਤ ਰਚਨਾ ਸ਼ੈਲੀ ਦੀ ਔਰ ਪਾਠਕਾਂ ਦਾ ਧਿਆਨ ਖਿੱਚਦਾ ਹਾਂ :-

ਮਾਰਗਸ਼ੀਰਸ ਹਰਿ ਜਾਪਿਐ ਸੰਤ ਚਰਣ ਸੰਗ ਲਾਗ। ਮ੍ਰਿਗਸਿਰ ਅਮ੍ਰਿਤ ਸੰਚਯਾ ਬਿਨਸੈ ਕਾਲਿਖ ਦਾਗ।
ਜਲਨ ਬੁਝੀ ਸੀਤਲ ਭਏ ਕਾਮਿਨੀ ਬਿਝਵੀ ਆਗ। ਅੰਤਰ ਚਾਨਣ ਹੋਇਆ ਬਲਿਆ ਗਿਆਨ ਚਿਰਾਗ।
ਪੰਥ ਸੁਹਾਵਾ ਗੁਰੁਮੁਖੀ ਗੁਣ ਗਾਵਤ ਬੈਰਾਗ। ਸਿਹ ਅਗਿਆਨ ਦਹਾੜਿਆ ਉਬਰੇ ਬਨ ਤੇ ਭਾਗ।
ਪੰਚ ਚੋਰ ਘਰ ਤਜ ਗਏ ਗੁਰੁ ਪੁਕਾਰੇ ਜਾਗ। ਸ਼ਬਦ ਲਸ਼ਟਿਕਾ ਹਨਿ ਹਾਤਾ ਅੰਤਰ ਬੈਠਾ ਨਾਗ।
ਗੁਰੁ ਪ੍ਰਸਾਦੀ ਪ੍ਰਗਟਿਆ ਸ੍ਰੀਚੰਦਰ ਸਿਰ ਭਾਗ। ਮਾਰਗਸਿਰ ਹਿਮ ਉਰਝਰੀ ਮੰਗਲ ਅੰਨਦ ਸੁਹਾਗ।

ਜਾਤਿ ਪਾਤਿ ਦਾ ਵਿਰੋਧ, ਮਾਨਵ ਮਾਤਰ ਦੀ ਏਕਤਾ, ਨੈਤਿਕਤਾ, ਸਦਾਚਾਰ, ਤਪ, ਕਰੁਣਾ, ਲਾਮ ਜਪ, ਯੋਗ, ਬ੍ਰਹਮਾਚਾਰ ਦਾ ਖੰਡਨ, ਰਾਮ ਕ੍ਰਿਸ਼ਣ ਅਤੇ ਹਰਿ ਹਰ ਦੀ ਏਕਤਾ ਦੇ ਪ੍ਰਬਲ ਸਬੂਤ ਭੂਤ ਪਦ ਸਿਧਾਂਤ ਸਾਗਰ ਵਿੱਚ ਮਿਲਦੇ ਹਨ। ਕੁਝ ਪਦ ਦੇਖਿਏ :-

ਪਾਰਬ੍ਰਹਮ ਪਰਮੇਸਵਰ ਸਿਮਰਉ ਦਿਨ ਰੈਣਾ। ਹਰਿਜਨ ਕਉ ਉਪਮਾ ਬਿਨਾ ਨਹਿ ਪਰਿਹੈ ਚੈਨਾ।
ਏਕੰਕਾਰ ਧਿਆਇਏ ਰਹਿਹੈ ਕੋਉ ਭੈ ਨਾ। ਦੁਰਮਤਿ ਭ੍ਰਮ ਵਿਕਾਰ ਪਾਪ ਸਭ ਹੋਵੈ ਹੈਂ ਛੈਨਾ।
ਲੇਖਾ ਸਮਵਰਤੀ ਜਿਤੋ ਨਹਿੰ ਬਾਕੀ ਦੈਨਾ। ਸਭ ਮਹਿ ਏਕੈ ਪਸਰਿਆ ਦੂਜਾ ਕੋਈ ਹੈਨਾ।
ਖੱਤਰੀ ਬ੍ਰਾਹਮਣ ਸ਼ੂਦਰ ਵੈਸ਼ ਬੌਧੀ ਅਰੁ ਜੈਨਾ। ਹਿੰਦੂ ਮੁਸਲਿਮ ਪੂਜਈ ਏਕੈ ਰੰਗ ਰੈਨਾ।
ਸੰਸ਼ਯ ਭੀਤਿ ਵਿਕਾਰ ਦੈ ਧਾਰੈ ਗੁਰੁ ਬੈਨਾ। ਅਗਮ ਅਗੋਚਰ 'ਸ੍ਰੀਚੰਦਰ' ਲਖਿਓ ਇਨ ਨੈਨਾ।

* * * * *

ਰਾਮ ਰਾਮ ਰਮ ਰਾਮ ਰਾਮ ਰਮਿ ਰਾਮ ਰਮੀਜੈ। ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਭੀਜੈ।
ਮਾਧਵ ਮਾਧਵ ਮਾਧਵਾ ਮਾਧਵ ਮਧੁ ਛੀਜੈ। ਕੈਟਭਾਜਿਤ ਗੋਪਾਲ ਪ੍ਰਭੁ ਮੁਰਹਰਣ ਜਪੀਜੈ।
ਸ਼ਿਆਮ ਗੋਵਿੰਦ ਗੋਪਾਲ ਦੇਵ ਪ੍ਰਤਿਪਾਲ ਜਨੀਜੈ। ਗਿਰਧਰ ਰਾਵਣ ਹਾਰੀਆ ਦੈਤਾਰਿ ਕਹੀਜੈ।
ਅੰਤਰਯਾਮੀ ਸੁਖ ਨਿਧਾਨ ਕੰਸਾਰਿ ਭਨੀਜੈ। ਦੀਨ ਦਰਦ ਦੁਖ ਭੰਜਨਹਿ ਸ਼ਤਰੁਨ ਅਨਛੀਜੈ।
ਬਨਵਾਰੀ ਵੰਸ਼ੀਧਰਾ ਕੁਵਿਜਾ ਰੰਗ ਗੀਜੈ। ਸੀਤਾਪਤਿ 'ਸ੍ਰੀਚੰਦਰ' ਕਹਿ ਰਾਧਾਵਰ ਲੀਜੈ।

* * * * *

ਲੋਭ ਲਾਗ ਤੀਰਥ ਤਟ ਬੌਰੇ ਕਰਵਤ ਨਰ ਸਿਰ ਧਾਰੈ। ਕੌੜੀ ਕੌੜੀ ਛੀਨ ਲੇਤ ਪੁਨਿ ਫਾਰੀ ਦੇਤ ਬਿਡਾਰੈਂ।
ਧਰਮ ਦੀ ਅਦਭੁਤ ਬਾਤ ਬਖਾਨੀ। ਅਪਰ ਅਧਰਮ ਕਵਨ ਵਿਧਿ ਕਹਿਐ ਸੁਨ ਰੈ ਪੰਡਿਤ ਗਿਆਨੀ।

* * * * *

ਚੜ੍ਹਹਿ ਮਸੀਤੀ ਮੁਨਾਰੇ ਧਾਇ। ਉਚੀ ਬਾਂਗ ਪੁਕਾਰਈ ਜੁੰਮੇ ਇੱਕਠ ਕਰਾਇ।
ਕਾਬੈ ਹੱਜ ਪ੍ਰਵਾਣ ਹਵੈ ਜਮਜਮ ਨੀਰ ਪਿਆਇ। ਨਾਮ ਖੁਦਾਇ ਭੁਲਿਆ ਅਸਵਦ ਸੰਗ ਚੁਮਾਇ।
ਪੱਥਰ ਮਾਰੇ ਖੋਲਿਆਂ ਮਨ ਮਹਿ ਰਹਿਆ ਸ਼ੈਤਾਨ, ਨਾਮ ਬਿਹੂਣੈ 'ਸ੍ਰੀਚੰਦਰ' ਲਹਹਿੰ ਨ ਕਹੂ ਅਮਾਨ।

ਆਸ਼ਿਆ ਇਹ ਹੈ ਕਿ ਸੰਤ ਬਾਣੀ ਦੀ ਜਿਨੀ ਪ੍ਰਵ੍ਰਿਤੀਆ ਉਪਲਬਧ ਹੈ, ਉਹ ਸਭ 'ਸਿਧਾਂਤ ਸਾਗਰ' ਵਿੱਚ ਮਿਲ ਜਾਂਦੀ ਹੈ। 'ਸ੍ਰੀਚੰਦਰ ਸਿਧਾਂਤ ਸਾਗਰ' ਦਾ ਵਿਚਾਰ ਪੱਖ ਜਿਨ੍ਹਾਂ ਪੁਸ਼ਟ ਹੈ, ਕਾਵਿਆ ਪੱਖ ਵੀ ਉਨ੍ਹਾਂ ਹੀ ਸਮਰਥ ਹੈ। ਭਾਵ ਯੋਜਨਾ, ਅਲੰਕਾਰ ਯੋਜਨਾ, ਛੰਦ ਯੋਜਨਾ ਅਤੇ ਪ੍ਰਤੀਕ ਯੋਜਨਾ ਦੀ ਦ੍ਰਸ਼ਿਟ ਤੋਂ ਜੇਕਰ ਵਿਚਾਰ ਕੀਤਾ ਜਾਵੇ

ਤਾਂ ਅਸੀਂ ਸ੍ਰੀਚੰਦਰ ਜੀ ਨੂੰ ਉਚ ਕੋਟੀ ਦੇ ਸੰਤ ਕਵੀ ਦੇ ਰੂਪ ਵਿੱਚ ਹੀ ਪਾਵਾਂਗੇ। ਮੈਂ ਆਸ਼ਾ ਕਰਦਾ ਹਾਂ ਕਿ ਸ਼ੋਧਾਰਥੀ 'ਸਿਧਾਂਤ ਸਾਗਰ' ਦੇ ਵਿਚਾਰ ਪੱਖ ਅਤੇ ਕਾਵਿਆ ਪੱਖ ਵਿੱਚ ਆਜਾਦੀ ਲਾਲ ਕੰਮ ਕਰਾਂਗਾ ਅਤੇ ਸੰਤ ਬਾਣੀ ਦੇ ਇਤਿਹਾਸ ਵਿੱਚ ਇੱਕ ਨਵੇ ਅਧਿਆਏ ਦਾ ਆਰੰਭ ਕਰਾਂਗੇ

ਸ੍ਰੀਚੰਦਰ ਜੀ ਮਹਾਰਾਜ ਦੇ ਬਾਦ ਉਦਾਸੀਨ ਸੰਪ੍ਰਦਾਇ ਨੂੰ ਸੰਗਠਿਤ ਕਰਨ ਦਾ ਕਾਰਜ ਸ੍ਰੀ ਨਿਰਵਾਣ ਪ੍ਰਿਯਤਮ ਦਾਸ ਜੀ ਮਹਾਰਾਜ ਨੇ ਕੀਤਾ। ੧੯੨੫ ਵਿ. ਸੰਮਤ ਨੂੰ ਹਰਿਦਵਾਰ ਵਿੱਚ ਉਦਾਸੀਨ ਸੰਪ੍ਰਦਾਇ ਤੋਂ ੪੩ ਮਹੰਤਾਂ ਨੂੰ ਬੁਲਾਕੇ ਉਦਾਸੀਨ ਪੰਚਾਇਤ ਵੱਡਾ ਅਖਾੜੇ ਦੀ ਸਥਾਪਨਾ ਕੀਤੀ। ਮਹੰਤ ਅਨੰਤਾਨੰਦ ਜੀ ਦੇ ਸ਼ਬਦਾਂ ਵਿੱਜ 'ਤਬ ਨਿਰਵਾਣ ਪ੍ਰਿਯਤਮ ਦਾਸ ਜੀ ਮਹਾਰਾਜ ਨੇ ਉਦਾਸੀਨ ਪੰਚਾਇਤੀ ਵੱਡਾ ਅਖਾੜਾ ਦੇ ਸਥਾਪਨਾਰਥ ਦੋ ਮਹੰਤ, ਚਾਰ ਧੂਨਾ (ਧੂਨਾ ਅਲਮਸਤ ਸਾਹਿਬ, ਧੂਨਾ ਗੋਇੰਦ ਸਾਹਿਬ, ਧੂਨਾ ਫੂਲ, ਸਾਹਿਬ ਅਤੇ ਧੂਨਾ ਬਾਲੂ ਹਸਨਾ ਸਾਹਿਬ) ਦੇ ਲਈ ਅਤੇ ਦੋ ਮਹੰਤ ਚਾਰ ਬਖਸ਼ੀਸ਼ਾਂ (ਮੀਹਾਂ ਸਾਹਿਬ, ਭਗਤ ਭਗਵਾਨ ਸਾਹਿਬ, ਬਖਤਮਲ ਸਾਹਿਬ ਅਤੇ ਅਜੀਤ ਮਲ ਸਾਹਿਬ) ਤੋਂ ਲੇ ਕੇ ਅਖਾੜੇ ਦੇ ਪਹਿਲੇ ਚਾਰ ਮਹੰਤਾਂ ਦੀ ਨਿਯੁਕਤ ਕਰ ਦਿੱਤੇ।' ਇਹ ਪ੍ਰੰਪਰਾ ਅਕਸ਼ੁੰਣ ਰੂਪ ਵਿੱਚ ਚਲ ਰਹੀ ਹੈ ਅਤੇ ਅਖਾੜਾ ਰਾਸ਼ਟਰੀ-ਅੰਤਰਾਸ਼ਟਰੀ ਪੱਧਰ ਤੇ ਨਿਰਵਾਣ ਪ੍ਰਿਯਤਮ ਦਾਸ ਜੀ ਦੇ ਕੰਮ ਨੂੰ ਅੱਗੇ ਵੱਧਾ ਰਿਹਾ ਹੈ। ਉਦਾਸੀਨ ਅਖਾੜੇ ਦੀ ਸਥਾਪਨਾ ਤੋਂ ਬਾਅਦ ੧੯੨੫ ਵਿ. ਦੇ ਅੰਤਿਮ ਮਾਹ ਵਿੱਚ ਨਿਰਵਾਣ ਦੇਵ ਅਮ੍ਰਿਤਸਰ ਪਧਾਰੇ ਅਤੇ ਉਸਦੇ ਦੋ-ਢਾਈ ਸਾਲ ਬਾਅਦ ਅਖਾੜਾ ਸੰਗਲ ਵਾਲਾ ਦੀ ਸਥਾਪਨਾ ਕੀਤੀ। ਇਹ ਸਥਾਪਨਾ ਕਾਲ ਵਿਕ੍ਰਮੀ ਸੰਮਤ ੧੯੨੮ ਕਿਹਾ ਜਾਂਦਾ ਹੈ। ਨਿਰਵਾਣ ਦੇਵ ਜੀ ਸੰਪ੍ਰਦਾਇ ਦੇ ਸ਼ਿਖਰ ਪੁਰੁਖ ਕਹੇ ਜਾ ਸਕਦੇ ਹਨ।

ਇਸ ਅਖਾੜੇ ਦੇ ਨਿਰਵਾਣ ਦੇਵ ਪ੍ਰਿਯਤਮ ਦਾਸ ਜੀ ਤੋਂ ਲੇ ਕੇ ਮਹੰਤ ਅਨੰਤਾਨੰਦ ਜੀ ਤਕ ੧੧ ਮਹੰਤ ਗੱਦੀ ਤੇ ਬੈਠੇ ਹਨ। ਨਿਰਵਾਣ ਦੇਵ ਦੇ ਨਿਰਵਾਣ ਤੋਂ ਬਾਅਦ ਵਿ.ਸੰ. ੧੯੮੮ ਵਿੱਚ ਮਹੰਤ ਬ੍ਰਹਨਿਜਸਵਰੂਪ ਜੀ ਗੱਦੀ ਤੇ ਬੈਠੇ। ਉਨ੍ਹਾਂ ਤੋਂ ਬਾਅਦ ਸਰਵ ਸ੍ਰੀ ਮਹੰਤ ਨਿਤਯਾਨੰਦ ਜੀ, ਮਹੰਤ ਪਰਮਾਨੰਦ ਜੀ, ਮਹੰਤ ਚਰਣ ਦਾਸ ਜੀ, ਮਹੰਤ ਬੁੱਧ ਪ੍ਰਕਾਸ਼ ਜੀ, ਮਹੰਤ ਹੀਰਾਨੰਦ ਜੀ, ਮਹੰਤ ਸੰਤਰਾਮ ਜੀ, ਮਹੰਤ ਅਮ੍ਰਿਤਾਨੰਦ ਜੀ, ਮਹੰਤ ਨਰਵਦਾ ਨੰਦ ਜੀ ਗੱਦੀ ਨਸ਼ੀਨ ਹੋਏ। ਸਮਪ੍ਰਤਿ ਮਹੰਤ ਅਨੰਤਾਨੰਦ ਗੱਦੀ ਤੇ ਹਨ। ਮਹੰਤ ਜੀ ਵਿਦਿਆ ਵਿਨਯ ਸੰਪੰਨ ਤੇਜਸਵੀ ਮਹਾਪੁਰਖ ਹਨ। ਉਹ ਉਦਾਸੀਨ ਸੰਪ੍ਰਦਾਇ ਦੇ ਸਾਹਿਤਯ ਨੂੰ ਪ੍ਰਕਾਸ਼ ਵਿੱਚ ਲਿਆਉਣ ਦੇ ਲਈ ਭਗੀਰਥ ਕੋਸ਼ਿਸ਼ ਕਰ ਰਹੇ ਹਨ। ਭਗਵਾਨ ਸ੍ਰੀਚੰਦਰ ਜੀ ਦੀ ਵਿਸ਼ਾਲ ਯਾਤਰਾਵਾਂ ਨੂੰ ਦੇਖ ਕੇ ਉਨ੍ਹਾਂ ਦੇ ਵਿਪੁਲਮਾਤਰਾ ਵਿੱਚ ਬਿਖਰੇ ਹੋਏ ਉਪਦੇਸ਼ਾਂ ਅਤੇ ਰਚਨਾਵਾਂ ਦੇ ਇਤਸਤਤ: ਫੈਲੇ ਹੋਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਕਹਿੰਦੇ ਹਨ ਕਿ ਸ੍ਰੀਚੰਦਰ ਜੀ ਦੇ ਪ੍ਰਸਥਾਨ ਤ੍ਰਈ ਦਾ ਸੰਸਕ੍ਰਿਤ ਵਿੱਚ ਭਾਸ਼ਿਆ ਕੀਤਾ ਗਿਆ ਸੀ। ਸਤ੍ਰੋਤਾਂ ਦੀ ਰਚਨਾ ਕੀਤੀ ਸੀ ਅਤੇ ਅਨੇਕ ਸੁੰਦਰ ਪਦਾਂ ਦਾ ਨਿਰਮਾਣ ਕੀਤਾ ਸੀ। ਕਾਸ਼ਮੀਰ, ਕੰਧਾਰ, ਕਾਬੁਲ ਤੱਕ ਪ੍ਰਚਾਰ ਕਰਦੇ ਹੋਏ ਉਨ੍ਹਾਂ ਦੇ ਪਦ ਫਾਰਸੀ-ਅਰਬੀ ਅਧਯੇਤਨਾਓ ਦੇ ਪ੍ਰਾਂਗਣ ਵਿੱਚ ਵੀ ਗੂੰਜੇ ਹੋਣਗੇ। ਜਰੂਰਤ ਹੈ ਸ੍ਰੀਚੰਦਰਾਚਾਰੀਆ ਦੀ ਰਚਨਾਵਾਂ ਦੇ ਅਨਵੇਸ਼ਣ, ਏਕਤ੍ਰੀਕਰਣ ਅਤੇ ਪ੍ਰਕਾਸ਼ਨ ਦੀ। ਮਹੰਤ ਅਨੰਤਾਨੰਦ ਜੀ ਅਤੇ ਸੰਤ ਕਰਨ ਦਾਸ ਜੀ ਦੀ ਤਰ੍ਹਾਂ ਹੋਰ ਮਹਾਂਪੁਰਖਾਂ ਨੇ ਵੀ ਅੱਗੇ ਆਉਣਾ ਚਾਹੀਦਾ ਹੈ। ਮੈਂਨੂੰ ਲਿਖਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਸ੍ਰੀਮਹੰਤ ਅਨੰਤਾਨੰਦ ਜੀ ਨੇ ਹਿੰਦੀ ਵਿੱਚ ਅਤੇ ਸੰਤ ਕਰਨ ਦਾਸ ਜੀ ਨੇ ਪੰਜਾਬੀ ਵਿੱਚ ਭਗਵਾਨ ਸ੍ਰੀਚੰਦਰ ਜੀ ਦੀ ਅਪਤਨ ਅਪ੍ਰਕਾਸ਼ਿਤ ਬਾਣੀਆਂ ਨੂੰ ਸਿਧਾਂਤ ਸਾਗਰ ਦੇ ਰੂਪ ਵਿੱਚ ਸੰਕਲਿਤ ਕਰਕੇ ਪ੍ਰਕਾਸ਼ਿਤ ਕਰਨ ਦਾ ਨਿਸ਼ਚੈ ਕੀਤਾ। ਅਤਿਅੰਤ ਨਿਸ਼ਠਾ, ਤਤਪਰਤਾ ਅਤੇ ਯੋਗਤਾ ਦੇ ਨਾਲ 'ਸਾਗਰ' ਦਾ ਸੰਪਾਦਨ ਕਰਕੇ ਉਨ੍ਹਾਂ ਨੇ ਆਪਣੀ ਜਿਗਿਆਸਾ ਅਤੇ ਕਰਮਠਤਾ ਦਾ ਪਰਿਚੈ ਦਿੱਤਾ। ਆਚਾਰੀਆ ਸ੍ਰੀ ਦੀ ਪੰਜ ਸੌ ਵੀਂ ਜਯੰਤੀ ਤੇ ਇਸ ਗ੍ਰੰਥ ਨੂੰ ਪ੍ਰਕਾਸ਼ਿਤ ਕਰਕੇ ਉਨ੍ਹਾਂ ਨੇ ਅਪਨੀ ਸਾਰਸਵਤ ਯੱਗ ਦੇ ਅਵਭ੍ਰਥ ਸਨਾਨ ਦਾ ਪੁੰਨ ਪ੍ਰਾਪਤ ਕੀਤਾ ਹੈ, ਮੈਂ ਉਨ੍ਹਾਂ ਨੂੰ ਸਾਧੁਵਾਦ ਦੇਂਦਾ ਹਾਂ ਅਤੇ ਹਿੰਦੀ ਤੇ ਪੰਜਾਬੀ ਸੰਤ ਸਾਹਿਤ ਦੇ ਸ਼ੋਧਾਰਥੀਆ ਦਾ ਆਹਵਾਨ ਦਰਾ ਹਾਂ ਕਿ ਮਰਜੀਵਾ ਬਨ ਕੇ ਇਸ 'ਸਾਗਰ' ਵਿੱਚ ਉਤਰਨ, ਉਨ੍ਹਾਂ ਨੂੰ ਦੁਰਲਭ ਮੁਕਤਾ ਰਾਸ਼ੀ ਪ੍ਰਾਪਤ ਹੋਗੀ। 'ਸਿਧਾਂਤ ਸਾਗਰ' ਦੇ ਪ੍ਰਕਾਸ਼ ਵਿੱਚ ਆ ਜਾਣ ਨਾਲ ਸੰਤ ਸਾਹਿਤ ਦੀ ਤੁਲਸੀ ਨਾਲ ਪੂਰਵ ਕੀਤੀ ਉਹ ਕੜ੍ਹੀ ਹੱਥ ਆ ਗਈ ਹੈ, ਜੋ ਨਿਰਗੁਣ-ਸਗੁਣ ਸਮਨਵਯ ਦੀ ਆਧਾਰ ਸ਼ਿਲਾ ਕਹੀ ਜਾ ਸਕਦੀ ਹੈ।

ਡਾ. ਵਿਸ਼ਣੂ ਦੱਤ ਰਾਕੇਸ਼,
ਡੀ.ਲਿਟ.
ਅਧਿਅਕਸ਼ ਮਾਨਵਿਕੀ ਸੰਕਾਏ,
ਗੁਰੁਕੁਲ ਕਾਂਗੜ੍ਹੀ ਵਿਸ਼ਵ ਵਿਦਿਆਲਿਆ, ਹਰਿਦਵਾਰ।

# ॥ਓਮ ਪਾਰਬ੍ਰਹਮਣੇ ਨਮ:॥

## ਅਥ ਮਾਤਰਾ ਸ਼ਾਸਤਰ

## ਕਹੁ ਰੇ ਬਾਲ!

ਕਿਸ ਨੇ ਮੂੰਡਾ ਕਿਸਨੇ ਮੁੰਡਾਇਆ, ਕਿਸ ਕਾ ਭੇਜਾ ਨਗਰੀ ਆਇਆ।
ਸਤਿਗੁਰੁ ਮੂੰਡਾ ਲੇਖ ਮੁੰਡਾਇਆ, ਗੁਰੂ ਕਾ ਭੇਜਾ ਨਗਰੀ ਆਇਆ।
ਚੇਤਹੁ ਨਗਰੀ ਤਾਰਹੁ ਗਰਾਮ, ਅਲੱਖ ਪੁਰਸ਼ ਕਾ ਸਿਮਰੂ ਨਾਮ।
ਗੁਰੂ ਅਵਿਨਾਸ਼ੀ ਖੇਲ ਰਚਾਇਆ, ਅਗਮ ਨਿਗਮ ਕਾ ਪੰਥ ਬਤਾਇਆ।
ਗਿਆਨ ਕੀ ਗੋਦੜੀ ਖਿਮਾ ਕੀ ਟੋਪੀ, ਜਤ ਕਾ ਆੜਬੰਦ ਸ਼ੀਲ ਲੰਗੋਟੀ।
ਅਕਾਲ ਖਿੰਥਾ ਨਿਰਾਸ਼ ਝੋਲੀ, ਯੁਕਤਿ ਕਾ ਟੋਪ ਗੁਰਮੁੱਖੀ ਬੋਲੀ।
ਧਰਮ ਕਾ ਚੋਲਾ ਸਤੁ ਕੀ ਸੇਲੀ, ਮਰਿਆਦ ਮੇਖਲੀ ਲੈ ਗਲੇ ਮੇਂ ਮੇਲੀ।
ਧਿਆਨ ਕਾ ਬਟੂਆ ਨਿਰਤ ਕਾ ਸੂਈਦਾਨ, ਬ੍ਰਹਮ ਅੰਚਲਾ ਲੈ ਪਹਿਰੇ ਸੁਜਾਨ।
ਬਹੁਰੰਗੀ ਮੋਰਛੜ ਨਿਰਲੇਪ ਵਿਸ਼ਟੀ, ਨਿਰਭਓ ਜੰਗਡੋਰਾ ਨਾ ਕੋ ਦ੍ਰਿਸ਼ਟੀ।
ਜਾਪ ਜੰਗੋਟਾ ਸਿਫਤ ਓੜਾਨੀ, ਸਿੰਗੀ ਸ਼ਬਦ ਅਨਾਹਦ ਗੁਰੁਬਾਣੀ।
ਸ਼ਰਮ ਕੀ ਮੁੰਦਰਾਂ ਸ਼ਿਵ ਵਿਭੂਤਾ, ਹਰਿ ਭਗਤਿ ਮਰਗਾਨੀ ਲੈ ਪਹਿਰੇ ਗੁਰੁਪੂਤਾ।
ਸੰਤੋਸ਼ ਸੂਤ ਵਿਵੇਕ ਧਾਗੇ, ਅਨੇਕ ਟੱਲੀ ਤਹਾਂ ਲਾਗੇ।
ਸੁਰਤ ਕੀ ਸੂਈ ਲੈ ਸਤਿਗੁਰੂ ਸੀਵੇ, ਜੋ ਰਾਖੇ ਸੋ ਨਿਰਭਉ ਥੀਵੇ।

ਸਿਆਹ ਸਫੈਦ ਜ਼ਰਦ ਸੁਰਖਾਈ, ਜੋ ਲੈ ਪਹਿਰੈ ਸੋ ਗੁਰੂ ਭਾਈ।
ਤ੍ਰੈਗੁਣ ਚਕਮਕ ਅਗਿਨ ਮਥਿ ਪਾਈ, ਦੁਖ ਸੁਖ ਧੂਨੀ ਦੇਹਿ ਜਲਾਈ।
ਸੰਜਮ ਕਪਾਲੀ ਸ਼ੋਭਾ ਧਾਰੀ, ਚਰਣ ਕਮਲ ਮੇਂ ਸੁਰਤਿ ਹਮਾਰੀ।
ਭਾਵ ਭੋਜਨ ਅੰਮ੍ਰਿਤ ਕਰ ਪਾਇਆ, ਭਲਾ ਬੁਰਾ ਮਨ ਨਹੀਂ ਬਸਾਇਆ।
ਪਾਤਰ ਵਿਚਾਰ ਫਰੂਆ ਬਹੁਗੁਣਾ, ਕਰਮੰਡਲ ਤੂੰਬਾਂ ਕਿਸ਼ਤੀ ਘਣਾ।
ਅਮ੍ਰਿਤ ਪਿਆਲਾ ਉਦਕ ਮਨ ਦਿਆ, ਜੋ ਪੀਵੇ ਸੋ ਸ਼ੀਤਲ ਭਿਆ।
ਇੜਾ ਮੇ ਆਵੇ ਪਿੰਗਲਾ ਮੇਂ ਧਾਵੇ, ਸੁਸ਼ੁਮਨ ਕੇ ਘਰ ਸਹਜ ਸਮਾਵੇ।
ਨਿਰਾਸ਼ ਮਠ ਨਿਰੰਤਰ ਧਿਆਨ, ਨਿਰਭਵ ਨਗਰੀ ਗੁਰੂ ਦੀਪਕ ਗਿਆਨ।
ਸਥਿਰ ਰਿਧ ਸਿਧ ਅਮਰ ਪਦ ਦੰਡਾ, ਧੀਰਜ ਫਹੁੜੀ ਤਪਕਰ ਖੰਡਾ।
ਵਸ਼ਕਰ ਆਸਾ ਸਮਦ੍ਰਿਸ਼ਟ ਚੌਗਾਨ, ਹਰਸ਼ ਸ਼ੋਕ ਨਹੀਂ ਮਨ ਮੇ ਆਨ।
ਸਹਿਜ ਵਿਰਾਗੀ ਕਰੇ ਵਿਰਾਗ, ਮਾਇਆ ਮੋਹਿਨੀ ਸਕਲ ਤਿਆਗ।
ਨਾਮ ਕੀ ਪਾਖਰ ਪਵਨ ਕਾ ਘੋੜਾ, ਨਿਸ਼ਕਰਮ ਜੀਨ ਤੱਤ ਕਾ ਜੋੜਾ।
ਨਿਰਗੁਣ ਢਾਲ ਗੁਰੂ ਸ਼ਬਦ ਕਮਾਨ, ਅਕਲ ਸੰਜੋਹ ਪ੍ਰੀਤਿ ਕੇ ਬਾਣ।
ਅਕਲ ਕੀ ਬਰਛੀ ਗੁਣੋਂ ਕੀ ਕਟਾਰੀ, ਮਨ ਕੋ ਮਾਰ ਕਰੋ ਅਸਵਾਰੀ।
ਵਿਸ਼ਮ ਗੜ ਤੋੜ ਨਿਰਭਉ ਘਰ ਆਇਆ, ਨੌਬਤ ਸ਼ੰਖ ਨਗਾਰਾ ਬਾਇਆ।
ਗੁਰੂ ਅਵਿਨਾਸ਼ੀ ਸੂਕਸ਼ਮ ਵੇਦ, ਨਿਰਵਾਣ ਵਿਦਿਆ ਅਪਾਰ ਭੇਦ।
ਅਖੰਡ ਜਨੇਊ ਨਿਰਮਲ ਧੋਤੀ, ਸੋਹੰ ਜਾਪ ਸੱਚ ਮਾਲ ਪਿਰੋਤੀ।

ਸਿੱਖਿਆ ਗੁਰੂ ਮੰਤਰ ਗਾਇਤ੍ਰੀ ਹਰਿਨਾਮ, ਨਿਸ਼ਚਲ ਆਸਨ ਕਰ ਵਿਸ਼ਰਾਮ।
ਤਿਲਕ ਸੰਪੂਰਣ ਤਰਪਨ ਯਸ਼, ਪੂਜਾ ਪਰੇਮ ਭੋਗ ਮਹਾਰਸ।
ਨਿਰਵੈਰ ਸੰਧਿਆ ਦਰਸ਼ਨ ਛਾਪਾ, ਵਾਦ ਵਿਵਾਦ ਮਿਟਾਵੇ ਆਪਾ।
ਪ੍ਰੀਤਿ ਪੀਤਾਂਬਰ ਮਨ ਮਿਰਗਸ਼ਾਲਾ, ਚੀਤ ਚਿਤਾਂਬਰ ਰੁਣਝੁਣ ਮਾਲਾ।
ਬੁਧਿ ਬਿਘੰਬਰ ਕੁਲਹ ਪੋਸਤੀਨ, ਖੌਸ ਖੜਾਵਾਂ ਇਹ ਮਤਿ ਲੀਨ।
ਤੋੜਾ ਚੂੜਾ ਔਰ ਜੰਜੀਰ, ਲੈ ਪਹਿਰੈ ਉਦਾਸੀ ਫਕੀਰ।
ਜਟਾ ਜੂਟ ਮੁਕੁਟ ਸਿਰ ਹੋਈ, ਮੁਕਤਾ ਫਿਰੇ ਬੰਧਨ ਨਹਿ ਕੋਈ।
ਨਾਨਕ ਪੂਤਾ ਸ੍ਰੀ ਚੰਦਰ ਬੋਲੇ, ਜੁਗੁਤ ਪਛਾਣੇ ਤੱਤਵ ਬਿਰੋਲੇ।
ਐਸੀ ਮਾਤਰਾ ਲੈ ਪਹਿਰੈ ਕੋਈ, ਆਵਾਗਮਨ ਮਿਟਾਵੇ ਸੋਈ।

।ਇਤਿ।

## ਓਮ ਪਾਰਬ੍ਰਹਮਣੇ ਨਮ:॥

ਨਮੋ ਗਣਪਤਿ ਸ਼ਾਰਦਾ ਸ਼ਿਵ ਹਰਿ ਅਰੁ ਦਿਨੇਸ਼।
ਪੂਰਣ ਪਰਿਪੂਰਨ ਪ੍ਰਭੂ ਸ੍ਰੀ ਚੰਦ੍ਰ ਜਪੋ ਹਮੇਸ਼॥੧॥
ਏਕੋ ਦੇਵ: ਸਰਵ ਭੂਤੇਸ਼ੁ, ਗੂੜਾ ਵੇਦ ਬਤਾਏ।
ਸਰਵਿਆਪੀ ਘਟ ਘਟ ਭੀਤਰ, "ਸ੍ਰੀ ਚੰਦ੍ਰ" ਜਯੋਤਿ ਲੁਕਾਏ॥੨॥
ਅਗਮ ਅਗੋਚਰ ਅੰਤਰਯਾਮੀ, ਨਿਰਾਕਾਰ ਅਧਾਰਾ।

ਸਰਵ ਕਾ ਕਰਤਾ, ਧਰਤਾ, ਰਕਸ਼ਕ, "ਸ੍ਰੀ ਚੰਦ੍ਰ" ਗਿਆਨ ਉਜਿਆਰਾ॥੩॥
ਅੰਤਰਯਾਮੀ ਸਰਵ ਵਿਧਾਤਾ, ਪੂਰਣ ਪੁਰਸ਼ ਦਿਆਲੂ।
ਸਰਵ ਆਧਾਰਾ, ਸਰਵ ਸਵਰੂਪਾ, "ਸ੍ਰੀ ਚੰਦ੍ਰ" ਬ੍ਰਹਮ ਕ੍ਰਿਪਾਲੂ॥੪॥
ਸਨਕਾਦਿਕ ਬ੍ਰਹਮਾਦਿਕ ਦੇਵਾ, ਭੇਦ ਨ ਤਾਕਾ ਜਾਨੈ।
ਆਦਿ ਪੁਰਸ਼ ਪਰਮੇਸ਼ਵਰ ਆਪੇ, ਅਪਨਾ ਰੂਪ ਪਹਿਚਾਨੈ॥੫॥
ਪਰਮੇਸ਼ਵਰ, ਜਗਦੀਸ਼ਵਰ ਸਵਾਮੀ, ਜਾਕੀ ਲੀਲਾ ਹੈ ਨਿਆਰੀ।
ਵੇਦ ਕਤੇਬ ਰਿਸ਼ੀ ਮੁਨੀ ਜਾਕੋ, "ਸ੍ਰੀ ਚੰਦ੍ਰ" ਹੈ ਬਲਿਹਾਰੀ॥੬॥
ਗਿਆਨਾਗਾਰ, ਅਗਿਆਨ ਵਿਨਾਸ਼ਕ, "ਸ੍ਰੀ ਚੰਦ੍ਰ" ਪ੍ਰਭੁ ਉਰਧਾਰੋ।
ਅਨੰਤ ਅਨਾਦਿ, ਆਤਮ ਜਯੋਤੀ, ਪਰਮ ਤੱਤ ਵਿਚਾਰੋ॥੭॥
ਘਟ ਘਟ ਅੰਤਰ, ਸਰਵ ਨਿਰੰਤਰ, ਜਾਕੀ ਯੋਤ ਸਮਾਈ।
ਨਿਰਾਕਾਰ ਨਿਰਗੁਣ ਪ੍ਰਭੁ ਦਾਤਾ, "ਸ੍ਰੀ ਚੰਦ੍ਰ" ਬਨੇ ਸਹਾਈ॥੮॥
ਅਘਨਾਸ਼ਕ, ਸੰਤਾਪ ਵਿਨਾਸ਼ਕ, ਏਕ ਦੇਵ ਜਗਦੀਸ਼ਵਰ।
ਆਦਿ ਅੰਤ ਅਰੁ ਮੱਧ ਨਾ ਜਾਕਾ, "ਸ੍ਰੀ ਚੰਦ੍ਰ" ਬਸਤ ਹੈ ਭੀਤਰ॥੯॥
ਰਾਮ ਰਹੀਮ ਕਰੀਮ ਵਹ ਏਕੋ, ਨਿਰਭੈਅ ਜ਼ੋਤ ਨਿਆਰੀ।
"ਸ੍ਰੀ ਚੰਦ੍ਰ" ਸਚਿਦਾਨੰਦ ਸਵਾਮੀ, ਆਦਿ ਪੁਰਸ਼ ਮੁਰਾਰੀ॥੧੦॥
ਪਰਮ ਪਿਆਰਾ, ਜਗਤ ਅਧਾਰਾ, ਨਿਰਲੰਬ ਓਂਕਾਰਾ।
ਔਲੱਖ ਨਿਰਜੰਨ, ਨਿਰਗੁਣ ਸਵਾਮੀ, "ਸ੍ਰੀ ਚੰਦ੍ਰ" ਏਕ ਸਹਾਰਾ॥੧੧॥

ਓਮ ਪਾਰਬ੍ਰਹਮਣੇ ਨਮ: ॥

**ਰਾਗੁ ਰਾਮਕਲੀ**

**ਆਦਿ ਸਤਿਗੁਰੂ ਪਾਦ ਮਨਾਏ,**
**ਅਵਿਨਾਸ਼ੀ ਗੁਰੂ ਪੁਰਸ਼ ਵਿਧਾਤਾ, ਸਦਾ ਰਹਹੁ ਤਾ ਕੀ ਸ਼ਰਣਾਇ॥੧॥**
**ਰਹਾਉ॥**
ਵੇਦ ਪੁਰਾਣ ਸਿਮਰਤ ਸਭ ਸ਼ਾਸਤਰ, ਗੁਰੂ ਕ੍ਰਿਪਾ ਤੇ ਲਹੀਐ।
ਨਾਰਾਇਣ ਗੋਵਿੰਦ ਸਵਾਮੀ, ਰਾਮ ਹਰਿ ਤਿਹ ਕਹੀਐ॥੧॥
ਆਦਿ ਜੁਗਾਦਿ ਅਨਾਦਿ ਸਦਾ ਪ੍ਰਭੁ ਸਤਿਗੁਰੂ ਦਿਉ ਦਿਖਾਈ,
ਅਗਮ ਅਗੋਚਰ ਅਕਲ ਕਲਾਧਰ ਘਟ ਘਟ ਰਹਿਆ ਸਮਾਈ॥੨॥
ਜਗਦਾਧਾਰ ਆਨੰਦ ਸਵਰੂਪਾ ਛਿਨ ਮਹਿ ਥਾਪ ਉਥਾਪੈ।
ਸੁਤ ਬਨਿਤਾ ਜਹਿ ਤਾਤ ਨ ਮਾਤਾ ਸਤਿਗੁਰੂ ਤੇ ਉਰ ਜਾਪੈ॥੩॥
ਸ੍ਰੀ ਚੰਦਰ ਗੁਰੂ ਪਰਮ ਪੁਨੀਤਾ ਨਿੱਤ ਨੂਤਨ ਹਰਿ ਦੇਵਾ।
ਹੋਤ ਦਿਆਲ ਜਾਹਿ ਨਰ ਊਪਰ ਤਾਹਿ ਜਨਾਵਤ ਭੇਵਾ॥੪॥੧॥

**ਰਾਗੁ ਰਾਮਕਲੀ**

**ਅਵਿਨਾਸ਼ੀ ਗੁਰੂ ਪੂਰਾ,**
**ਆਗਮ ਨਿਗਮ ਸੁਝਵਤ ਗੁਰਮੁਖ ਪਾਰਬ੍ਰਹਮ ਭਰਪੂਰਾ-॥੧॥ਰਹਾਉ॥**
ਘਟ ਘਟ ਮਾਹਿ ਰਾਮ ਰਮ ਰਹਿਆ ਆਦਿ ਨ ਅੰਤ ਗੁਸਾਈ,

ਅੰਤਰਯਾਮੀ ਸਭ ਕਛੁ ਪੇਖੇ ਜਹਿ ਜਹਿ ਜੰਤ ਕਮਾਈ॥੧॥
ਸਗਲ ਘਟਾਂ ਮਹਿ ਏਕੋ ਜਯੋਤੀ ਕਰਤ ਅੰਧੇਰਾ ਨਾਸਾ,
ਰਾਮ ਗੁਪਤ ਪਟ ਪਟ ਮਹਿ ਰਹਿਤਾ ਸਤਿਗੁਰੂ ਤੇ ਪ੍ਰਗਾਸਾ॥੨॥
ਗ੍ਰਹਿ ਕਲਾ ਸ਼ਸ਼ਿਧਰ ਕੀ ਪ੍ਰਗਟਤ ਚਰਣ ਕਮਲ ਪ੍ਰਤਾਪੈ।
ਨੀਚ ਊਚ ਮਹਿ ਤੇਜ ਸਮਾਉ ਗੁਰੂ ਦਿਖਲਾਵੈ ਆਪੈ॥੩॥
ਤੀਨ ਤਾਪ ਅਰੁ ਪੰਚ ਕਲੇਸ਼ਾ ਪੰਚ ਵਿਕਾਰ ਨਸਾਵੈ,
ਪਾਦਕੰਜ 'ਸ੍ਰੀਚੰਦਰ' ਗੁਰੂ ਕੇ ਪੁਰ ਬੈਕੁੰਠ ਪਹੁਚਾਵੈ॥੪॥੨॥

**ਰਾਗੁ ਰਾਮਕਲੀ**

**ਸਤਿਗੁਰੂ ਬਿਨਾ ਅੰਧੇਰੀ ਰਾਤਿ,**
**ਅਧਿਕ ਲਮੇਰੀ ਸੁਖਪਤ ਸੁਖ ਨਹਿ ਮਹਾ ਭਿਆਨਕ ਸੁਪਨ ਲਖਾਤ॥੧॥ਰਹਾਉ॥**

ਗਹਿਬਰ ਬਨ ਅਗਨਿ ਚਹੁੰ ਦਿਸਿ ਮਹਿ ਕੈਸੇ ਪਾਵਹਿ ਘਾਤ,
ਕੇਤੇ ਜਲਤ ਤੜਫਤੇ ਕੇਤੇ ਕੇਤੇ ਇਤ ਉਤ ਪ੍ਰਾਤ॥੧॥
ਕੇਤਨ ਧੂੜਿ ਪੜੀ ਹੈ ਧਰਣੀ ਕੇਤੇ ਉਡਤ ਅਕਾਸੈ,
ਕੇਤੇ ਸਰ ਸੋਖੇ ਹੈ ਅਨਲੈ ਅਨਿਲ ਨ ਦੇ ਅਵਕਾਸੈ॥੨॥
ਤਰੁਵਰ ਮੰਡਲ ਗਗਨ ਝੁਲੰਤੇ ਸਗਰੇ ਕੜ ਕੜ ਬੋਲੇ,
ਫਲ ਫੂਲ ਪਾਤ ਸਾਖ ਬਿਨਾਸਨੀ ਮਹਾ ਅਗਨਿ ਕੇ ਝੋਲੇ॥੩॥
ਬਾਂਹ ਪਕੜ ਸਤਿਗੁਰੂ ਹਿਲਾਇਓ ਬਿਨਸੀ ਪੀਰ ਸਬਾਈ,

ਅਪਰ ਦੇਸ਼ ਅਰੁ ਜੰਤੁ ਅਪਰ ਹੀ ਸ੍ਰੀਚੰਦਰ ਗੁਰੂ ਪਾਈ॥੪॥੩॥

**ਰਾਗੁ ਰਾਮਕਲੀ**

**ਮੋਹ ਕੋ ਸਤਿਗੁਰੂ ਪਾਰ ਲਗਾਇਆ।**
**ਚਿੰਤਾਸਾਗਰ ਮਹਿ ਮਨ ਬੋਹਿਥ ਤ੍ਰਿਸ਼ਨਾ ਵਾਯੁ ਵਹਾਇਆ॥੧॥ਰਹਾਉ॥**

ਤਰੰਗ ਭਿਆਨਕ ਅਪਕਰਮਨ ਕੌ ਸਿਮਰਣ ਕਰਿ ਦੁੱਖ ਪਾਤਾ।
ਕੇਵਟ ਕੋਇ ਨ ਰਹਿਉ ਖਿਵੈਆ ਪੇਖਣਿ ਪਰੇ ਅਤਰਾਤਾ॥੧॥
ਕੇਨਿਪਾਤ ਅਮਰੀ ਅਰੁ ਸੇਚਨ ਹਾਥਨ ਤਿਆਗ ਪਰਾਨੇ।
ਅਤਿਨੁ ਪਾਰ ਪਰੇ ਬੂੜਤ ਲਖਿ ਤਰਗੀ ਜੁਲ ਨਿਰਗਮਾਨੇ॥੨॥
ਪਰਿਉ ਆਵਰਤ ਕਿਲਾਲ ਗੰਭੀਰੇ ਮਹਤ ਸੁਲਾਲ ਉਠੰਤੀ।
ਪੁਲਿਨ ਨਿਕਟ ਪਿਖਿਅੰਤ ਨ ਕੋਊ ਮਕਰ ਕੁੰਭੀਰ ਗਹੰਤੀ॥੩॥
ਅਵਹਾਰਨ ਕੱਛਪਗਨ ਝੁੰਡਤ ਪੇਖ ਹਿਰਦੈ ਦਹਲਾਇਓ,
ਸ੍ਰੀਚੰਦਰ ਗੁਰੂ ਸੁਨੀ ਪੁਕਾਰਾ ਸਗਰੇ ਵਿਘਨ ਮਿਟਾਇਓ॥੪॥੪॥

ਮੇਰਾ ਸਤਿਗੁਰੂ ਪੂਰਾ
ਕੋਟਿ ਕਲੰਕ ਕਾਰ ਛਿਨ ਭੀਤਰਿ ਸਭ ਗੁਣ ਸੋਂ ਭਰਪੂਰਾ॥੧॥ਰਹਾਉ॥
ਪਾਤਕ ਭਾਰੇ ਕਾਟ ਸਕੇਲੇ ਲਾਈ ਅਗਨ ਜਲਾਇ।
ਜਨਮ ਜਨਮ ਕੀ ਮਲ ਉਰ ਲਾਗੀ ਧੋਇ ਕੀਨ ਸਫਾਇ॥੧॥
ਕਾਲੀ ਕੂਹ ਅੰਧਾਰੀ ਨਿਸਿ ਮਹਿ ਅਵਿਨਾਸ਼ੀ ਚੰਦੂ ਪਾਏ॥੨॥

ਕਾਮਕ੍ਰੋਧ ਤਮ ਚਰ ਛਪ ਬੈਠੇ ਹਿੰਸਾ ਪਾਸ ਨਿਵਾਰੀ।
ਮੋਹ ਲੋਭ ਮਦ ਪੇਚਕ ਅੰਧੇ, ਭਰਤ ਨ ਊਚ ਉਡਾਰੀ॥੩॥
ਦਸੋ ਦਿਸਾ ਪ੍ਰਕਾਸ਼ ਨਿਰਮਲਾ, ਸੂਝ ਬੂਝ ਹਰਿ ਕੇਰੀ।
ਭੁਜਗਹਿ ਅਪਨੀ ਔਰ ਲਿਆਉ ਸ੍ਰੀਚੰਦਰ ਗੁਰੂ ਹੇਰੀ॥੪॥੫॥

**ਰਾਮਕਲੀ ਘਰ ੨**

**ਪੂਰਣ ਸਤਿਗੁਰੂ ਕੀ ਸ਼ਰਣਾਈ ਗੁਰੂ ਕ੍ਰਿਪਾ ਸੋਂ ਪਰਮ ਪਦ ਪਾਈ।**
**ਗਏ ਭਾਗ ਵਿਸ਼ ਕੰਟਕ ਦੂਰੀ-ਅਮਰਿਤ ਸੰਚ ਰਿਦੈ ਭਰਪੂਰੀ॥੧॥**
ਊਨ ਰਹੀ ਨਹਿ ਕਾਹੂੰ ਬਾਤ।
ਨਾਮ ਦਾਨ ਇਸਨਾਨ ਦ੍ਰਿੜਾਓ, ਤਮ ਸਭ ਨਾਸਿਓ ਭੀ ਪਰਭਾਤ॥੧॥ਰਹਾਉ॥
ਭੂਲ ਚੂਕ ਉਰ ਨਾਹਿਨ ਧਾਰੀ - ਦਾਸ ਜਾਨ ਨਿੱਜ ਲਿਓ ਉਬਾਰੀ,
ਕਾਟਿ ਸਿਲਕ ਮਾਇਆ ਮਦ ਮੋਹਾ, ਬੋਹਿਥ ਚਾੜਿ ਨਾ ਲਾਉ ਹੋਹਾ।
ਏਕ ਸੰਗ ਹਰਿ ਹਰਿ ਗੁਣ ਗਾਇ - ਧਰਮ ਰਾਜ ਤੇ ਲੀਏ ਛੁੜਾਇ,
ਦੂਜਾ ਥਾਉਂ ਨ ਪੇਖਉ ਕੋਇ - ਨਾਰਾਇਣ ਜਪ ਤੇ ਗਤਿ ਹੋਇ॥੩॥
ਗਿਆਨ ਧਿਆਨ ਗੁਣ ਅੰਤਰਿ ਪੂਜਾ - ਗੋਵਿੰਦ ਦਰਸ ਪਰਸ ਸੁਖ ਭੂੰਜਾ।
ਪਰਮ ਨਿਧਾਨ ਗੁਰੂ ਤੇ ਪਾਇਆ - ਸ੍ਰੀਚੰਦਰ ਫਿਰ ਯੋਨ ਨ ਆਇਆ॥੪॥੬॥

**ਰਾਮਕਲੀ**

**ਸਿਮਰ ਮਨਾ ਹਰਿ ਨਾਮ ਨਿਧਾਨਾ, ਗੁਰੂ ਕਰਣਾ ਤੇ ਹੋਹੁ ਸਾਵਧਾਨਾ।**

**ਛਿਣ ਮਹਿ ਪਾਪ ਕੋਟਿ ਪਰਿਹਾਰ – ਰਾਮ ਨਾਮ ਉਰ ਅੰਤਿਰ ਧਾਰ॥**
ਗੁਣ ਗਾਵਹੁ ਗੋਵਿੰਦ ਹਰਿ ਕੇਰੇ।
ਸਾਂਵਲ ਸੁੰਦਰ ਮਧੁਰ ਧੁਨ ਸੰਗ ਕਰਤ ਰਹਿਤ ਬੰਸੀ ਕੀ ਟੇਰੇ॥੧॥ਰਹਾਉ॥
ਜੀਵ ਜੰਤੁ ਖਗ ਮੀਨ ਉਧਾਰੇ, ਕਾਕ ਉਲੂਕ ਚੀਲ ਚਿਤਕਾਰੇ।
ਭਾਲੁਕ ਕਪਿ ਮਿਰਗ ਅੰਤ ਨਾ ਪਾਰ – ਹਰਿ ਹਰਿ ਨਾਮ ਜਪਤ ਭੈ ਪਾਰ॥੨॥
ਸਹਸਾ ਸਗਰਾ ਗਇਓ ਬਿਲਾਇ – ਰਾਮ ਨਾਮ ਨਿੱਤ ਰਹੇ ਸਮਾਇ।
ਜਨਮ ਜਨਮ ਦੁੱਖ ਮਾਇਆ ਮੋਹ – ਜਪ ਜਪ ਨਾਮ ਵਿਡਾਰੇ ਧੋਹ॥੩॥
ਨਾਮ ਸਰੀ ਕੀਨੋ ਇਸਨਾਨ – ਮਨ ਦੀਨੋ ਸਤਿਗੁਰ ਕੋ ਦਾਨ।
ਅਬਿਚਲ ਅਚਲ ਬ੍ਰਹਮਪੁਰ ਧਾਮ – ਸ੍ਰੀਚੰਦਰ ਕੋ ਸਦ ਵਿਸਰਾਮ॥੪॥੭॥

**ਰਾਮਕਲੀ**

**ਗੁਰੂ ਪੂਰੇ ਕਰਿ ਦੀ ਓਟ ਮਨ ਤੇ ਪਾਪ ਬਿਨਾਸਿਓ ਖੋਟ।**
**ਧਰੋਹ ਛੋਹ ਸਗਲੇ ਪਰਿ ਹਰੇ – ਗੋਵਿੰਦ ਨਾਮ ਰਸਨ ਨਿੱਤ ਰਰੇ॥੧॥**
ਐਸਾ ਨਾਮ ਨਰਾਇਣ ਸਾਇਣ ਕੇਰਾ,
ਸੂਖ ਸਹਿਜ ਆਨੰਦ ਕਾ ਪੋਤਾ – ਕੋਟਿ ਕਲੇਸ ਹਰਤ ਇਕ ਬੇਰਾ॥੧॥ਰਹਾਉ॥
ਸਾਜਨ ਸੰਗੀ ਸਾਥੀ ਏਕ – ਦਲਦਲ ਨਿਘਰਤ ਕੀ ਹੋਵੈ ਟੇਕ।
ਮਾਤ ਪਿਤਾ ਸਮਸਰ ਪ੍ਰਤਿਪਾਲਾ – ਕਰਣਾ ਸਾਗਰ ਦੀਨ ਦਿਆਲਾ॥੨॥
ਸਕੇ ਭ੍ਰਾਤ ਸਮਾਨਾ ਰਣ ਮਹਿ – ਸੰਗ ਲਰਤ ਨਹਿ ਤਿਆਗਤ ਗਣ ਮਹਿ।

ਭੋਜਨ ਸਵਾਧੀ ਸਮਸਰ ਦੇਤ – ਨਿਰਧਨ ਧਨੀ ਨ ਉਰ ਮਹਿ ਭੇਤ॥੩॥
ਪਾਣ ਗਹਿਤ ਪੁਨਿ ਛੋਰ ਨ ਜਾਇ – ਸਦਾ ਕ੍ਰਿਪਾਲੁ ਗੋਵਿੰਦ ਰਾਇ।
ਨਰਾਇਣ ਲੜ ਦੀਨੋ ਲਾਇ – ਸ੍ਰੀਚੰਦਰ ਗੁਰੂ ਬਲਿ ਬਲਿ ਜਾਇ॥੪॥੮॥

**ਰਾਮਕਲੀ ਘਰ – ੩**

**ਸੰਗਤ ਸਤਿਗੁਰੂ ਦੇਵ ਕੀ ਤਨ ਡਾਹਪਣ ਬਿਨਸਾਤ।**
**ਰਾਮ ਨਾਮ ਕੇ ਜਾਪ ਤੇ ਉਪਜਤ ਅੰਤਰ ਸ਼ਾਂਤ॥੧॥**
ਸਦਾ ਸੁੱਖ ਆਨੰਦ ਧਾਮ।
ਨਾਰਾਇਣਪੁਰ ਪਾਇਐ ਗੁਣ ਨਿਧਿ ਨਿਹਚਲ ਧਾਮ॥੧॥ਰਹਾਉ॥
ਭਰਮ ਭਇ ਸਗਲ ਨਿਵਾਰਕੈ ਅਬਿਚਲ ਪਦਵੀ ਪਾਇ।
ਆਵਣ ਜਾਣਾ ਤਹਿ ਨਹੀਂ ਦੁਬਿਧਾ ਦੂਜ ਨ ਭਾਇ॥੨॥
ਏਕਾ ਟੇਕ ਗੁਪਾਲ ਕੀ ਭਟਕਨ ਹੋ ਗਈ ਦੂਰ।
ਗੋਵਿੰਦ ਕੋ ਯਸ਼ ਗਾਇ ਕੈ ਥਿਤ ਭੈ ਸਤਯ ਠਰੂਰ॥੩॥
ਪ੍ਰਭੁ ਬਿਨ ਨਦਰਿ ਨਾ ਆਵਈ ਭਵ ਮਾਯਾ ਅੰਧਿਆਰ॥
ਗਹਿਰ ਗੰਭੀਰ ਅਥਾਹ ਪ੍ਰਭੁ ਸ੍ਰੀਚੰਦਰ ਅਗਮ ਅਪਾਰ॥੪॥੯॥

**ਰਾਮਕਲੀ**

**ਸਭਵਿਧਿ ਸੁੱਖ ਪਾਈਏ ਸਤਿਗੁਰ ਤੇ ਹਰਿ ਨਾਮ।**
**ਰਿਧਿ ਸਿਧਿ ਨਵਨਿਧਿ ਕਾ ਪ੍ਰਭੁ ਚਰਨਨ ਮਹਿ ਠਾਮ॥੧॥**

ਜਪੁ ਮਨ ਰਾਮ ਨਾਮ ਸੁਖ ਹੋਇ।
ਪੂਰਾ ਗੁਰੂ ਹੀ ਦੇਵਤਾ ਹਰਿ ਕੀ ਸੱਚੀ ਸੋਇ॥੧॥ਰਹਾਉ॥
ਮਾਯਾ ਮੋਹ ਵਿਸਰਜਿਆ ਟੇਕ ਧਰੀ ਗੋਪਾਲ।
ਆਤਮ ਅੰਤਰ ਪ੍ਰਗਟਿਓ ਪ੍ਰਭੁ ਪ੍ਰੀਤਮ ਨੰਦ ਲਾਲ॥੨॥
ਗਿਆਨ ਚਰਾਗੈ ਚਾਨਣੈ ਸੁਝਤ ਹੈ ਤਿਨਿ ਲੋਅ।
ਦੂਜਾ ਭਾਉ ਵਿਸਾਰਿਆ ਏਕ ਜੋਤਿ ਰਹਹਿ ਹੋਅ॥੩॥
ਧਰਮ ਗਿਆਨ ਗੁਣ ਪ੍ਰਗਟੈ ਮਨ ਕੋ ਮੇਟ ਅੰਧਾਰ।
ਸ੍ਰੀਚੰਦਰ ਪਹਿ ਅਤਿ ਕ੍ਰਿਪਾ ਗੁਰੂ ਅਵਿਨਾਸ਼ੀ ਧਾਰ॥੩॥੧੦॥

**ਰਾਮਕਲੀ**

**ਆਦਿ ਅਨਾਦਿ ਅਗਾਧ ਪ੍ਰਭੁ ਗੁਰੂ ਪੂਰੇ ਤੇ ਪਾਇ।**
**ਹਊਮੈ ਦੁਬਿਧਾ ਦੂਰ ਕਰਿ ਹਰਿ ਹਰਿ ਨਾਮ ਧਿਆਇ॥੧॥**
ਮਾਏ ਰੀ! ਜਾਓ ਨਾ ਯਮ ਕੇ ਧਾਮ॥
ਅਹਿਨਿਸਿ ਹਰਿ ਪ੍ਰਭੁ ਸਿਮਰੀਐ ਸਦਾ ਸੂਖ ਵਿਸਰਾਮ॥੧॥ਰਹਾਉ॥
ਸੰਤਾਂ ਸੰਗਤ ਪਾਈਐ ਚਾਰ ਪਦਾਰਥ ਮੋਖ।
ਗੁਣ ਗੋਬਿੰਦ ਵਖਾਣੀਐ ਮਨ ਤੇ ਹਰਿਐ ਦੋਖ॥੨॥
ਸਾਧ ਸੰਗਤ ਸੋਂ ਬਾਸਬੋ ਪੁਰੀ ਵੈਕੁੰਠ ਸਥਾਨ।
ਆਨੰਦ ਰੂਪ ਅਗਮਿਆ ਪ੍ਰਭੁ ਸਰਵ ਕਾਲ ਸਾਵਧਾਨ॥੩॥

ਮਨ ਵੁਧਿ ਜਾਹਿ ਨ ਜਾਨਹੀ ਵੇਦ ਕਤੇਬ ਅਨੇਕ।
ਕਰਤਾ ਪੁਰਖ ਚਿੱਤ ਆਵਈ ਸ੍ਰੀਚੰਦਰ ਗੁਰੂ ਟੇਕ॥੪॥੧੧॥

**ਰਾਮਕਲੀ**

**ਸਦਾ ਸਹਾਈ ਸੰਗ ਪ੍ਰਭੁ ਬੈਠਤ ਉਠਤ ਸੋਤ।**
**ਰਵਿ ਰਹਿਆ ਸਰਵਤਰ ਮਹਿ ਅਦਭੁਤ ਜੋਤਿ ਉਦੋਤ॥੧॥**
ਭਾਈ ਰੇ! ਹਉਮੈਂ ਗਰਬ ਨਿਵਾਰ।
ਗੁਰੂ ਪੂਰੇ ਕੀ ਸੇਵ ਤੇ ਪਾਈਐ ਅਗਮ ਅਪਾਰ॥੧॥ਰਹਾਉ॥
ਚੰਦਨ ਵਾਸ ਬਨਾਸਪਤੀ ਸਗਰੀ ਮਹਿਕ ਪਰੀ।
ਪਾਰਸ ਕੇ ਸੰਗ ਭੇਂਟ ਕੇ ਲੋਹੋ ਰੂਪ ਹਰੀ॥੨॥
ਜੀਵਨ ਮੁਕਤ ਦਿਆਲ ਪ੍ਰਭੁ ਸਤਿਗੁਰੂ ਪਰਮ ਸੁਜਾਨ।
ਦਾਸਨ ਦਾਸਾ ਹੋਅ ਕੈ ਪਾਵਤ ਜਨ ਕਲਿਆਣ॥੩॥
ਨਾਰਾਇਣ ਗੋਬਿੰਦ ਗੁਰੂ ਘਟ ਘਟ ਜਹਾਂ ਪ੍ਰਕਾਸ।
ਸਾਧੁ ਸੰਗ ਹਰਿ ਨਾਮ ਜਪੁ ਸ੍ਰੀਚੰਦਰ ਸਦ ਰਾਸ॥੪॥੧੨॥

**ਰਾਮਕਲੀ**

**ਅਪਨੇ ਡਰ ਕੀ ਪੀਰ ਜੇ ਜਾਨਤ ਨਰ ਕੋਇ।**
**ਤਬ ਹੀ ਸਤਿਗੁਰੂ ਵੈਦ ਤੇ ਔਸ਼ਧਿ ਸੁਖ ਸਮੋਇ॥੧॥**
ਵਿਸ਼ ਭੀ ਅਮਰਿਤ ਹੋਇ।

ਜੇ ਗੁਰੂ ਪੂਰਾ ਪਾਈਐ ਸੰਜਮ ਸੋ ਮੁੱਖ ਚੋਇ॥੧॥ਰਹਾਉ॥
ਮਨ ਖਰਲੇ ਅਭਿਮਾਨ ਕੋ ਰਸ ਬਾਣੀ ਕੋ ਪਾਇ।
ਹਰਿ ਭਗਤੀ ਕੀ ਅਗਨਿ ਧਰ ਹੋਤ ਸੁਧਾ ਰਸ ਸਾਇ॥੨॥
ਜਨਮ ਮਰਣ ਗਤਿ ਹਰਣ ਕੀ, ਅਹੈ ਰਸਾਇਣ ਸਾਰ।
ਜਰ ਜੜਤਾ ਕੋ ਪਰਿਹਰੇ ਕਾਮ ਕ੍ਰੋਧ ਅੰਹਕਾਰ॥੩॥
ਅਮਰਿਤ ਦਾਤਾ ਸਤਿਗੁਰੂ ਯੋਨਿ ਗਤੀ ਕਰ ਦੇਤਿ।
ਤਰੁਣਾਪਨ ਸਦ ਹੀ ਰਹੇ ਸ੍ਰੀਚੰਦਰ ਸੰਕੇਤ॥੪॥੧੩॥

**ਰਾਮਕਲੀ**

**ਜੀਵਨ ਮੁਕਤ ਦਿਆਲ ਗੁਰੂ ਸ਼ਰਣਾਈ ਲੇਹ।**
**ਪਰਿਹਰ ਯਮ ਪੁਰ ਮਾਰਗੈ ਹਰਿ ਹਰਿ ਨਾਮ ਜਪੇਹ॥੧॥**
ਭਾਈ ਰੇ! ਸਾਧੁ ਸੰਗ ਸੁਖ ਹੋਇ।
ਹਉਮੈਂ ਗਰਬ ਨਿਵਾਰ ਕੇ ਪਾਵੈ ਅਨੁਭਵ ਲੋਇ॥੧॥ਰਹਾਉ॥
ਗੁਰੂ ਕਰਣਾ ਤੇ ਜਾਨਯਾ ਅੰਤਰ ਬ੍ਰਹਮ ਵਿਚਾਰ॥
ਮੋਹ ਮਾਇਆ ਸੰਸਾਰ ਕਾ ਵਿਨਸ ਗਇਆ ਅੰਧਿਆਰ॥੨॥
ਜਿਨਿ ਜਿਨਿ ਨਾਮ ਧਿਆਇਆ ਸਾਧ ਸੰਗ ਲਿਵ ਲਾਇ।
ਹਉਮੈਂ ਗਰਬ ਨਿਵਾਰ ਕੈ ਪ੍ਰਭੁ ਮਹਿ ਰਹੇ ਸਮਾਇ॥੩॥
ਸਾਵਲ ਸੁੰਦਰ ਮੋਹਨਾ ਅੰਤਰ ਧੁੰਨ ਵਿਸਮਾਦ,

ਪਾਰਬ੍ਰਹਮ ਨਿਤ ਸ੍ਰੀਚੰਦਰ ਸੇਵਹੁ ਗੁਰੁ ਪ੍ਰਸਾਦਿ॥੪॥੧੪॥

**ਰਾਮਕਲੀ**

**ਸਤਿਗੁਰੂ ਕੀ ਸ਼ਰਣੀ ਪਰੇ ਹਉਮੈਂ ਗਰਬ ਨਿਵਾਸ।**
**ਸਤਿਗੁਰੂ ਸੇਵੇ ਅਪਨਾ ਸਭ ਸੁਖ ਨਾਮ ਨਿਵਾਸ॥੧॥**

ਮਨ ਰੇ! ਗੁਰਮੁਖ ਹੋਇ ਗੁਣ ਗਾਇ॥
ਸਤਿਗੁਰੁ ਸੇਵੇ ਲਗਿਆਂ ਰਾਮ ਨਾਮ ਰਸ ਆਇ॥੧॥ਰਹਾਉ॥
ਸਤਿਗੁਰੁ ਪੂਰਾ ਤਾ ਮਿਲੇ ਜੇ ਪੂਰਬ ਹੋਏ ਭਾਗ।
ਜਨਮ ਜਨਮ ਕੀ ਨੀਂਦ ਤੇ ਮਾਨੁਖ ਪਾਵੈ ਜਾਗ॥੨॥
ਜਿਸ ਪੁਰਣ ਸਤਿਗੁਰੁ ਪਾਇਆ ਤਿਸ ਕੀ ਦੁਬਿਧਾ ਨਾਸ।
ਪ੍ਰਾਰਬ੍ਰਹਮ ਸਭ ਵਿਆਪਿਆ ਘਟ ਅੰਤਰ ਪ੍ਰਗਾਸ॥੩॥
ਆਦਿ ਜੁਗਾਦਿ ਸਦਾ ਪ੍ਰਭੁ ਸਤਿਗੁਰੁ ਤੇ ਦਰਸਾਇ।
ਦੁਬਿਧਾ ਦੂਜਾ ਪਰਿਹਰੇ ਸ੍ਰੀਚੰਦਰ ਗੁਰੁ ਪਾਇ॥੪॥੧੫॥

**ਰਾਮਕਲੀ**

**ਜਿਸ ਪ੍ਰਭੁ ਕਰੇ ਅਨੁਗ੍ਰਹਿ ਤਿਨਿ ਜਨ ਸਾਧੂ ਸੰਗ।**
**ਨਾਰਾਇਣ ਹਰਿ ਰਾਮ ਨਾਮ ਚੜ੍ਹਤਾ ਗੂੜ੍ਹਾ ਰੰਗ॥੧॥**

ਮਨ ਰੇ! ਸਾਧੁ ਸੰਗਤ ਨਾਮ।
ਪੂਰੇ ਗੁਰੁ ਤੇ ਪਾਈਐ ਨਿਹਚਲ ਪਦ ਵਿਸ਼ਰਾਮ॥੧॥ਰਹਾਉ॥

ਸਾਸ ਸਾਸ ਪ੍ਰਭੁ ਸਿਮਰੀਐ ਮਨ ਤਨ ਲਾਇ ਪਿਆਰ।
ਮਲ ਪਾਪਨ ਕੀ ਉਤਰੈ ਕਾਮ ਕ੍ਰੋਧ ਅਹੰਕਾਰ॥੨॥
ਅੰਤਰ ਚਾਨਨ ਪਰਗਟੈ ਚੌਦਹ ਭੁਵਨੈ ਲੋਇ।
ਘਟ ਘਟ ਅੰਤਰ ਰਵਿ ਰਹਿਆ ਨਿਜ ਮਨ ਸਮ ਅਵਲੋਇ॥੩॥
ਗੁਣ ਕੀ ਸਾਖ ਨਿਵਾਰ ਕੇ ਪੇਖੈ ਬ੍ਰਹਮਵਿਚਾਰ।
ਅਨਹਦ ਨਾਦ ਸਮਾਇਆ ਸ੍ਰੀ ਚੰਦਰ ਕਰਤਾਰ॥੪॥੧੬॥

**ਰਾਮਕਲੀ**

**ਜਾ ਕੋ ਹਰਿ ਪ੍ਰਭੁ ਮਿਹਰ ਹੈ ਰਾਮ ਨਾਮ ਜਪੁ ਚੀਤ।**
**ਪੰਚ ਦੂਤ ਸਭ ਭਾਗ ਗਏ ਯਮ ਭੈ ਤੇ ਨਿਰਭੀਤ॥੧॥**
ਮਨ ਰੇ! ਰਾਮ ਨਾਮ ਲਿਵ ਲਾਇ।
ਗੁਰੂਮੁੱਖ ਸਹਿਜ ਧਿਆਨ ਮਹਿ ਇਕ ਰਸ ਸਹਿਜ ਸਮਾਇ॥੧॥ਰਹਾਉ॥
ਮੋਹ ਮਾਇਆ ਕੇ ਜਾਲ ਤੇ ਸਿਮਰਤ ਛੂਟੈ ਸੋਇ।
ਅੰਤਰ ਆਤਮ ਬ੍ਰਹਮਮਇ ਅਵਰਿ ਨਾ ਸੂਝੈ ਕੋਇ॥੨॥
ਕਿਰਪਾ ਕਰ ਕੇ ਆਪਣੀ ਆਪੈ ਲੈ ਲੜਿ ਲਾਇ,
ਆਵਾ ਗਮਨ ਮਿਟਾਇ ਕੇ ਆਪੇ ਮਾਹਿ ਮਿਲਾਇ॥੩॥
ਸੂਰਜ ਗਿਆਨ ਪ੍ਰਗਾਸਿਆ ਭ੍ਰਮ ਅੰਧੇਰਾ ਦੂਰ।
ਦਹ ਦਿਸਿ ਏਕੋ ਸ੍ਰੀਚੰਦਰ ਪਾਰ ਬ੍ਰਹਮ ਕੋ ਨੂਰ॥੪॥੧੭॥

**ਰਾਮਕਲੀ**

**ਲਿਵ ਲਾਗੀ ਹਰਿਨਾਮ ਸਿਉਂ ਦਸਮ ਮੰਡਲ ਮਾਹਿ ਥਾਓ।**
**ਅਚਰਜ ਰੂਪ ਸੁਹਾਵਨਾ ਅਚਰਜ ਸ਼ਬਦ ਅਲਾਓ॥੧॥**
ਬਿਸਮ ਬਿਸਮ ਬਿਸਮਾਦ।
ਤਾਲ ਮ੍ਰਿਦੰਗ ਉਪੰਗ ਧੁੰਨ ਵੀਣਾ ਬੇਣੂ ਨਾਦ॥੧॥ਰਹਾਉ॥
ਸੰਖ ਘੰਟ ਬੇਗਿਣਤ ਹੈਂ ਸਵਰ ਸਪਤੀ ਸਵਰ ਏਕ।
ਤਾਰ ਮਧਯ ਮੰਦ ਗ੍ਰਾਮ ਕੀ ਦੂਜੀ ਨਾਹਿ ਟੇਕ॥੨॥
ਵਾਦਿ ਵਿਵਾਦਿ ਨ ਜਾਣੀਐ ਆਕਲ ਵਿਕਲ ਸਰੂਪ।
ਝਾਲਰ ਘੁੰਘਰੂ ਪਾਉਂਦੇ ਸੁਰ ਮੰਜੀਰੀ ਭੂਪ॥੩॥
ਸ਼ੁਧਾ ਪਿਪਾਸਾ ਵਿਸਰੈ ਸਵਾਸਨ ਗਤਿ ਨਿਰੋਧ।
ਜੀਵਨ ਮਰਣਾ ਪਰਿਹਰੇ ਸ੍ਰੀਚੰਦਰ ਹਰਿ ਬੋਧ॥੪॥੧੮॥

**ਰਾਮਕਲੀ**

**ਮਿਥਿਆ ਦ੍ਰਿਸ਼ਟੀ ਬਿਲਾਨੀਆ ਹਰਿ ਰਾਮੈ ਲਿਵ ਲਾਇ।**
**ਆਤਮ ਪਦ ਪਰਗਾਸਿਆ ਅਨੁਭਵ ਧੁੰਨ ਪ੍ਰਗਟਾਇ।**
ਗੁਰੂ ਪੂਰੇ ਕੀ ਵਡਿਆਈ।
ਸਭ ਮਹਿ ਏਕੋ ਰਵਿ ਰਹਿਆ ਦੂਜਾ ਨਹਿ ਦ੍ਰਿਸਾਈ॥੧॥ਰਹਾਉ॥
ਜੀਵ ਜੰਤ ਸਭ ਤਿਸੀ ਕੇ ਜਿਸ ਕੇ ਤਰੁਵਰ ਬਾਗ।

ਪਰਵਤ ਨਦੀਆਂ ਵਾਹ ਸਰਬ ਪੰਛੀ ਹਰਣ ਤੜਾਗ॥੨॥
ਸਾਗਰ ਗਾਗਰ ਨਾਰਿ ਨਰ ਤਿਸ ਬਿਨ ਦੂਜਾ ਨਾਹਿ।
ਰੂਪ ਕਰੂਪੀ ਕਰਮ ਧਰਮ ਵਿਧਿ ਨਿਸ਼ੇਧ ਅਵਗਾਹਿ॥੩॥
ਹਰਿ ਮੰਦਿਰ ਮਹਿ ਵਸਿ ਰਹਿਆ ਏਕੋ ਸੱਚਾ ਸ਼ਾਹ।
ਨਿਜ ਮਨ ਮਹਿ ਹੀ ਪਾਈਐ ਸ੍ਰੀਚੰਦਰ ਗੁਰੂ ਰਾਹ॥੪॥੧੯॥

**ਰਾਮਕਲੀ**

**ਆਵਹੁ ਮੀਤ ਪਿਆਰਿਓ! ਗਾਈਐ ਹਰਿ ਪ੍ਰਭੁ ਨਾਮ।**
**ਸਾਧੁ ਸੰਗਤ ਬਾਸ ਕੈ ਨਿਹਚਲ ਸਭ ਸੁਖ ਧਾਮ॥੧॥**
ਕਾਮ ਧੇਨੁ ਸਤਿਸੰਗ।
ਪਾਰਬ੍ਰਹਮ ਕੀ ਮਿਹਰ ਤੇ ਖੀਰ ਪੀਏ ਹਰਿ ਰੰਗ॥੧॥ਰਹਾਉ॥
ਜਹਾਂ ਜਾਣ ਤੇ ਆਉਣ ਨਹੀਂ, ਤਮ ਵਿਨਸੈ ਬਿਨ ਸੂਰ।
ਦਹਦਿਸਿ ਲੋਕਾ ਲੋਕ ਲਾ ਘਟ ਘਟ ਸਤ ਭਰਪੂਰ॥੨॥
ਨਿਤ ਨੂਤਨ ਉਜੱਲਮਹਾ ਸ਼ਾਂਤ ਮਯੰਕ ਸੁਹਾਇ।
ਸ਼ੀਤਲ ਪਰਮਲ ਸਰਦ ਰੁਤਿ ਮੰਦ ਬਹੰਤੀ ਵਾਇ॥੩॥
ਦੂਖ ਭੂਖ ਪਿਆਸਾ ਹਰੇ ਆਸਾ ਮਨਸਾ ਚੂਰ।
ਮਾਨ ਅਪਮਾਨ ਸਮਾਨ ਗੁਣ ਸ੍ਰੀਚੰਦਰ ਰਸ ਮੂਰ॥੪॥੨੦॥

**ਰਾਮਕਲੀ**

**ਅਵਿਨਾਸ਼ੀ ਗੁਰੂ ਦੇਵ ਕੇ ਸਦਾ ਰਹੂੰ ਪਗ ਲਾਗ।**
**ਜਾਹਿੰ ਕ੍ਰਿਪਾ ਤੇ ਪਾਇਓ ਪੂਰਣ ਬ੍ਰਹਮ ਸੁਹਾਗ॥੧॥**
ਨਿਸਿ ਅੰਧਿਆਰੀ ਪਰਗਟਿਓ ਚੰਦ,
ਤਮ ਅਗਿਆਨ ਵਿਨਾਸਿਓ ਛਿਨਿ ਮਹਿ ਭਓ ਪ੍ਰਕਾਸ਼ ਅਮੰਦ॥੧॥ਰਹਾਉ॥
ਕਾਮ ਕ੍ਰੋਧ ਲੋਭ ਮੋਹ ਸਭ ਭਾਗ ਤਸਕਰ ਨਜ਼ਰ ਨਾ ਆਏ,
ਅਹਮ ਵਿਨਾਸਿਓ ਮਨ ਤੇ ਸਗਰਾ ਆਤਮ ਪਦ ਦਰਸਾਏ॥੨॥
ਅਪਨੀ ਧਾਰੀ ਛੁਟਕਿ ਗਈ ਹੌਂ ਮਮਤਾ ਮਤ ਬਿਲਾਨੀ।
ਪਰਧਨ ਪਰਦਾਰਾ ਪਰਿਹਰਿ ਕਰ ਅਨੁਭਵ ਜੋਤਿ ਪ੍ਰਗਟਾਨੀ॥੩॥
ਦੂਜਾ ਭਾਓ ਮਨ ਤੇ ਉਠ ਭਾਗਾ ਪੂਰਵ ਕਰਮ ਜਗਾਓ।
ਪਾਰਬ੍ਰਹਮ ਸਭ ਏਕ ਸਮਾਨਾ ਸ੍ਰੀਚੰਦਰ ਮੁਹਿ ਪਾਓ॥੪॥੨੧॥

**ਰਾਮਕਲੀ**

**ਸਤਿਗੁਰ ਚਰਣ ਕਮਲ ਮਹਿ ਟੇਕ ਧਰੋ ਮਨ ਮੇਰੇ।**
**ਅਨਿਕ ਯੋਨਿ ਕੋ ਭ੍ਰਮਣੋ ਮਿਟ ਹੈ, ਵਾਸ ਕਰੋ ਹਰਿ ਨੇਰੇ॥੧॥**
ਜਿਹਿ ਜਨ ਪਾਈ ਸਤਿਗੁਰੁ ਧੂਰੀ॥
ਤ੍ਰਿਸ਼ਣਾ ਕਾਮ ਕ੍ਰੋਧ ਮੋਹ ਪਰਿਹਰਿ, ਹਰਿ ਕੀਰਤਿ ਰਸ ਸੌ ਭਰਪੂਰੀ॥੧॥ਰਹਾਉ॥
ਜਨਮ ਮਰਣ ਕੇ ਮੇਟਿਓ ਸੰਸ਼ੈ ਤਮ ਅਗਿਆਨ ਵਿਨਾਸਾ।
ਚਾਰ ਪਦਾਰਥ ਗ੍ਰਿਹਿ ਹੀ ਭੀਤਰ ਪੂਰਣ ਹੋਇ ਆਸਾ॥੨॥

ਲੰਮੀ ਧਾਈ ਤੇ ਆਪ ਚੁਕੈ, ਯਮ ਕੋ ਪੈਂਡ ਬਿਹਾਈ।
ਭਰਮ ਬਿਡਾਰ ਧਰੀ ਲਿਵ ਏਕੈ ਪ੍ਰਭੁ ਕਿਰਪਾਲ ਸਹਾਈ॥੩॥
ਸਗਲ ਸਮੱਗਰੀ ਆਪੇ ਪੂਰੀ ਕੀਨੀ ਕਰਣੈ ਹਾਰੇ।
ਜਪਤ ਜਾਪ ਪਾਰਬ੍ਰਹਮ ਸ੍ਰੀਚੰਦਰ ਕਰਤੇ ਪੁਰਸ਼ ਮੁਰਾਰੇ॥੪॥੨੨॥

**ਰਾਮਕਲੀ**

**ਭਵ ਕੀ ਔਰ ਜਾਇ ਜਬ ਦੇਖਓ ਨਿਰਧਨ ਕੋ ਨਹਿ ਕੋਇ।**
**ਸੁਤਦੁਹਿਤਾ ਮਾਤਾ ਪਿਤੁ ਨਾਰਿ ਲਾਗਤ ਧਨ ਸੰਗੋਇ॥੧॥**
ਮਨ ਮੇਰੇ! ਹਰਿ ਹਰਿ ਨਾਮ ਸਮਹਾਰ।
ਸੰਗ ਨ ਸਾਥ ਕੋ ਤੇਰਾ ਤਹਹੁੰ ਰਹਿਤ ਸੰਗਾਰ॥੧॥ਰਹਾਉ॥
ਭਾਈ ਮੀਤ ਸੁਹਿਰਦ ਬੰਧੁ ਸਾਕ ਯਮ ਤੇ ਨਾਹਿ ਛੁਡਾਵੈਂ।
ਸੰਗੀ ਸਾਥੀ ਅਤਿ ਹਿਤੁ ਚਿੰਤਕ ਅਨਤ ਕਾਲ ਤਜਿ ਜਾਵੈਂ॥੨॥
ਪਗ ਵੇੜੀ ਗਲ ਸੰਗਲ ਡਾਰੇ ਭੂਖ ਪਿਆਸੇ ਤਾੜੇਂ॥
ਸਾਗਰ ਅਗਨਿ ਰੇਤ ਤਪਤਾਈ ਤਨ ਪਰ ਕੋੜੇ ਝਾੜੇਂ॥੩॥
ਪਾਰਬ੍ਰਹਮ ਧਨ ਕੀ ਉਰ ਥਾਤੀ ਕਿੰਕਰ ਦੂਤ ਸਬਾਇ।
ਅਜਪਾ ਜਾਪ ਲੁਟਾਵਹੁ ਆਗੇ ਸ੍ਰੀਚੰਦਰ ਸੁਖ ਥਾਏ॥੪॥੨੩॥

# ਸ੍ਰੀਚੰਦਰ ਓਮ ਜਾਪ

## ਓਮ ਪਾਰਬ੍ਰਹਮਣੇ ਨਮ:॥

# ਅਸ਼ਟਪਦੀ ਅਮ੍ਰਿਤਾਂਜਲੀ

## ਰਾਗ ਰਾਮਕਲੀ ਘਰ ੪ **ਸ਼ਲੋਕ**

ਓਮ ਜਪ ਸੁਖ ਪਾਈਐ, ਦਿਨਸ ਰਾਤਿ ਪ੍ਰਭਾਤ।
ਸਦਾ ਸਹਾਈ ਸਰਵ ਥਾਂ, ਉਪਜਾਵਤ ਉਰ ਸ਼ਾਂਤਿ॥੧॥

**ਅਸ਼ਟਪਦੀ**

ਓਮ ਆਦਿ ਮੰਤਰ ਭਗਵਾਨ। ਓਮ ਜਪੀਏ ਲਾਇ ਧਿਆਨ॥
ਓਮ ਜਪਤੇ ਸਭ ਸੁਖ ਪਾਇ। ਓਮ ਜਪਤੇ ਨਿਰਮਲ ਥਾਇ॥
ਓਮ ਜਪਤੇ ਨਿਧਿ ਸਿਧਿ ਦਾਸ। ਓਮ ਜਪਤੇ ਤੇ ਪੂਰਣ ਆਸ॥
ਓਮ ਜਪਤੇ ਕਮਲ ਪ੍ਰਕਾਸ਼। ਓਮ ਜਪਤੇ ਕਮਲਾ ਦਾਸ॥
ਓਮ ਜਪਤੇ ਅਗਰਜ ਸੂਝੇ। ਸ੍ਰੀਚੰਦਰ ਪ੍ਰਭ ਓਮ ਬੂਝੇ॥੧॥
ਓਮ ਜਪਤੇ ਕਸਮਲ ਚੂਰੇ। ਓਮ ਜਪਤੇ ਕਾਰਜ ਪੂਰੇ॥
ਓਮ ਜਪਤੇ ਸਹਜ ਸਮਾਇ। ਓਮ ਜਪਤ ਊਚ ਪਦ ਪਾਇ।
ਓਮ ਜਪਤੇ ਤ੍ਰਿਸ਼ਣਾ ਬੂਝੇ। ਓਮ ਜਪਤੇ ਤ੍ਰਿਭੁਵਨ ਸੂਝੈ॥
ਓਮ ਜਪਤੇ ਭੂਖ ਨਾ ਵਿਆਪੇ। ਓਮ ਜਪਤੇ ਆਤਮ ਧਰਾਪੈ॥
ਓਮ ਜਪਤੇ ਦੂਖਨ ਨਾਸ। ਸ੍ਰੀਚੰਦਰ ਓਮ ਪ੍ਰਗਾਸ॥੨॥

ਓਮ ਜਪਤੇ ਬ੍ਰਹਮ ਗਿਆਨ। ਓਮ ਜਪਤੇ ਪੂਰਣ ਧਿਆਨ॥
ਓਮ ਜਪਤੇ ਦੇਵ ਸਹਾਇ। ਓਮ ਜਪਤੇ ਲੋਕ ਸੁਪਾਇ॥
ਓਮ ਜਪਤੇ ਅਗਨਿ ਨਿਵਾਸ। ਓਮ ਜਪੀਏ ਸਾਸ ਗਿਰਾਸ॥
ਓਮ ਜਪਤੇ ਨਿਰਮਲ ਮਨਾ। ਓਮ ਜਪਤੇ ਆਨੰਦ ਘਨਾ॥
ਓਮ ਜਪਤੇ ਆਪਾ ਮਿਟੈ। ਸ੍ਰੀਚੰਦਰ ਮਾਯਾ ਮੋਹ ਛੁਟੈ॥੩॥
ਓਮ ਜਪਤ ਨ ਆਵਾ ਗਮਨ। ਓਮ ਜਪਤੇ ਪਾਵਨ ਭਵਨ॥
ਓਮ ਜਪਤੇ ਪਾਵਨ ਜੀਹਾ। ਓਮ ਜਪਤੇ ਗਹਰੀ ਲੀਹਾ॥
ਓਮ ਜਪਤੇ ਗਿਰਾ ਪਵਿਤਰ। ਓਮ ਜਪਤੇ ਵੈਰੀ ਮਿੱਤਰ॥
ਓਮ ਜਪਤੇ ਸੁਰਗ ਬਿਹਾਰ। ਓਮ ਜਪਤੇ ਪਾਪਨ ਟਾਰ॥
ਓਮ ਜਪਤੇ ਪਤਿਤ ਪੁਨੀਤ।ਸ੍ਰੀਚੰਦਰ ਓਮ ਹਿਤ ਚੀਤ॥੪॥
ਓਮ ਜਪਤੇ ਪੂਰਣ ਭਾਗ। ਓਮ ਜਪਤੇ ਸਹਿਜ ਵਿਰਾਗ॥
ਓਮ ਜਪਤੇ ਦੁਬਿਧਾ ਭੰਗ। ਓਮ ਜਪਤੇ ਗੂੜਾ ਰੰਗ॥
ਓਮ ਜਪਤੇ ਮਨ ਬਸ ਆਵੈ। ਓਮ ਜਪਤੇ ਰੂਪ ਸੁਹਾਵੈ॥
ਓਮ ਜਪਤੇ ਔਗੁਣ ਜਾਹਿ। ਓਮ ਜਪਤੇ ਗੁਣ ਪ੍ਰਗਟਾਹਿ॥
ਓਮ ਜਪਤੇ ਦਰਗਹ ਮਾਨ। ਸ੍ਰੀਚੰਦਰ ਓਮ ਪਰਮਾਨ॥੫॥
ਓਮ ਜਪਤੇ ਪਰਮ ਸੁ ਸਿੱਧ। ਓਮ ਜਪਤੇ ਮਨ ਤਨ ਬਿੱਧ॥
ਓਮ ਜਪਤੇ ਨਿਰਮਲ ਸੋਇ। ਓਮ ਜਪਤੇ ਭ੍ਰਮ ਭੈ ਖੋਇ॥
ਓਮ ਜਪਤੇ ਸਤੁ ਸੁਪੰਥੀ। ਓਮ ਜਪਤੇ ਛੂਟਸਿ ਗ੍ਰੰਥੀ॥

ਓਮ ਜਪਤੇ ਅਗਨਿ ਨਿਵਾਰੀ। ਓਮ ਜਪਤੇ ਹੋਮੈ ਟਾਰੀ॥
ਓਮ ਜਪਤੇ ਪਰਵ ਸਨਾਨ। ਸ੍ਰੀਚੰਦਰ ਓਮ ਮਨ ਮਾਨ॥੬॥
ਓਮ ਜਪਤੇ ਯਸ਼ ਭੈਲੋਕ। ਓਮ ਜਪਤੇ ਹਰਤ ਸਸ਼ੋਕ॥
ਓਮ ਜਪਤੇ ਸਭ ਤੇ ਊਚੇ। ਓਮ ਜਪਤੇ ਪਰਮ ਸੁ ਸੂਚੈ॥
ਓਮ ਜਪਤੇ ਪਾਵਨ ਦੇਹਾ। ਓਮ ਜਪਤੇ ਲੋਕ ਸੁਨੇਹਾ॥
ਓਮ ਜਪਤੇ ਮਾਰਗ ਸੀਧਾ। ਓਮ ਜਪ ਰਸ ਸੰਗੀ ਗੀਧਾ॥
ਸ੍ਰੀਚੰਦਰ ਗੁਰੂ ਪ੍ਰਭ ਅਵਿਨਾਸੀ। ਓਮ ਨਾਮ ਦੀਨ ਸੁੱਖ ਰਾਸੀ॥੭॥
ਓਮ ਜਪਤੇ ਉਜੱਵਲ ਬੁੱਧਿ। ਓਮ ਜਪਤੇ ਅੰਮ੍ਰਿਤ ਸੁਧਿ॥
ਓਮ ਜਪਤੇ ਪੂਰਣ ਲੋਕ। ਓਮ ਜਪਤੇ ਪ੍ਰਾਪਤ ਥੋਕ॥
ਓਮ ਜਪਤੇ ਗੁਪਤ ਲਿੱਖਾਇ। ਓਮ ਜਪਤੇ ਪਦਾਰਥ ਪਾਇ॥
ਓਮ ਜਪਤੇ ਤੋਟ ਨ ਧਨਾ। ਓਮ ਜਪਤੇ ਖੋਟ ਨ ਮਨਾ॥
ਓਮ ਜਪਤੇ ਨਾਰਾਇਣ ਪਾਦਿ। ਸ੍ਰੀਚੰਦਰ ਸਦ ਹੀ ਅਹਲਾਦਿ॥੮॥੧॥

**ਸ਼ਲੋਕ**

ਅਵਿਨਾਸ਼ੀ ਸਤਿਗੁਰੂ ਪ੍ਰਭੁ, ਚਰਣ ਕਮਲ ਲਿਵ ਲਾਇ॥
ਪਾਰ ਪਰਤ ਭਵ ਸਿੰਧੁ ਤੇ ਜਨਮ ਮਰਨ ਵਿਨਸਾਇ॥੧॥

**ਅਸ਼ਟਪਦੀ**

ਅਵਿਨਾਸ਼ੀ ਪੂਰਣ ਗੁਰੂ ਦੇਵ। ਸਫਲ ਦਰਸ ਅਰੁ ਸਫਲੀ ਸੇਵ॥
ਪਾਰਬ੍ਰਹਮ ਸਤਿਗੁਰ ਰਿਦ ਵਸੈ। ਕਾਮ ਕ੍ਰੋਧ ਮੋਹ ਭੈ ਨਸੈ॥

ਸਤਿਗੁਰੂ ਤੇ ਨਿਗਮਾਗਮ ਜਾਨ। ਮਾਨ ਅਮਾਨ ਪਰਿਹਰ ਅਭਿਮਾਨ॥
ਸਤਿਗੁਰੂ ਸੇਵ ਪਰਮ ਪਦ ਪਾਇ। ਸਤਿਗੁਰੂ ਸੇਵੇ ਸਹਿਜ ਸਮਾਇ॥
ਸਤਿਗੁਰੂ ਸੇਵੇ ਨਾਮ ਨਿਧਾਨ। ਸ੍ਰੀਚੰਦਰ ਗੁਰੂ ਸੇਵ ਪ੍ਰਵਾਨ॥੧॥
ਸਤਿਗੁਰੂ ਸੇਵਾ ਨਾਮ ਧਿਆਇ। ਸਤਿਗੁਰੂ ਸੇਵੇ ਭਰਮ ਗਵਾਇ॥
ਸਤਿਗੁਰੂ ਸੇਵਾ ਸਫਲਾ ਕਰਮ। ਸਤਿਗੁਰੂ ਸੇਵਾ ਕੇਵਲ ਧਰਮ॥
ਸਤਿਗੁਰੂ ਸੇਵਾ ਨਿਧਿ ਸਿੱਧਿ ਵਾਸ। ਸਤਿਗੁਰੂ ਸੇਵਾ ਸੁਫਲ ਫਲਾਸ॥
ਸਤਿਗੁਰੂ ਸੇਵਾ ਹੋਮੈ ਜਾਇ। ਸਤਿਗੁਰੂ ਸੇਵਾ ਨਿਸ਼ਚਲ ਪਾਇ॥
ਸਤਿਗੁਰੂ ਸੇਵੇ ਸਦਾ ਅਰੋਗ। ਸ੍ਰੀਚੰਦਰ ਗੁਰੂ ਤੇ ਸਭ ਯੋਗ॥੨॥
ਸਤਿਗੁਰੂ ਸੇਵੇ ਦੇਵ ਪ੍ਰਸੰਨ। ਸਤਿਗੁਰੂ ਸੇਵੇ ਸਦਾ ਧੰਨ ਧੰਨ॥
ਸਤਿਗੁਰੂ ਸੇਵੇ ਸਤੁ ਸੰਤੋਖ। ਸਤਿਗੁਰੂ ਸੇਵੇ ਅੰਤਰ ਮੋਖ॥
ਸਤਿਗੁਰੂ ਸੇਵੇ ਮਲ ਲੈਹ ਜਾਇ। ਸਤਿਗੁਰੂ ਸੇਵ ਕਮਲ ਬਿਗਸਾਇ॥
ਸਤਿਗੁਰੂ ਸੇਵੇ ਸਵਰਗ ਨਿਵਾਸ। ਸਤਿਗੁਰੂ ਸੇਵਤ ਨਹੀਂ ਯਮ ਪਾਸ॥
ਸਤਿਗੁਰੂ ਸੇਵੇ ਊਚਾ ਹੋਇ। ਸ੍ਰੀਚੰਦਰ ਭਵ ਨੈਯਨ ਅਲੋਇ॥੩॥
ਸਤਿਗੁਰੂ ਸੇਵੇ ਕੀ ਵਡਿਆਈ। ਹੌਮੈ ਜਾਤੀ ਰੋਗ ਗਵਾਈ॥
ਸਤਿਗੁਰੂ ਸੇਵੇ ਆਪਾ ਬੂਝੇ। ਸਤਿਗੁਰੂ ਸੇਵੇ ਭੁਵਨ ਤ੍ਰੈ ਸੂਝੇ॥
ਸਤਿਗੁਰੂ ਸੇਵੇ ਸਫਲੀ ਕਾਇਆ। ਸਤਿਗੁਰੂ ਸੇਵੇ ਪਰਿਹਰ ਮਾਇਆ॥
ਸਤਿਗੁਰੂ ਸੇਵੇ ਕਾਨ ਚੁਕਾਏ। ਸਤਿਗੁਰੂ ਸੇਵ ਏਕ ਲਿਵ ਲਾਏ॥
ਸਤਿਗੁਰੂ ਸੇਵੇ ਮੋਖ ਦਵਾਰ। ਸ੍ਰੀਚੰਦਰ ਗੁਰੂ ਅਗਮ ਅਪਾਰ॥੪॥

ਸਤਿਗੁਰੂ ਸੇਵ ਪਾਏ ਦਸ ਚਾਰ। ਸਤਿਗੁਰੂ ਸੇਵ ਭਰੇ ਭੰਡਾਰ॥
ਸਤਿਗੁਰੂ ਸੇਵਾ ਅਹੰਮ ਗਵਾਇ। ਸਤਿਗੁਰੂ ਸੇਵਾ ਨਿਰਮਲ ਭਾਇ॥
ਸਤਿਗੁਰੂ ਸੇਵੇ ਤੱਤਵ ਗਿਆਨ। ਸਤਿਗੁਰੂ ਸੇਵੇ ਨਾਮ ਨਿਧਾਨ॥
ਸਤਿਗੁਰੂ ਸੇਵੇ ਮਨ ਨਿਰਮਾਇਲ। ਸਤਿਗੁਰੂ ਸੇਵੇ ਸਤੁ ਕਾ ਕਾਇਲ॥
ਸਤਿਗੁਰੂ ਸੇਵੇ ਨਿਰਮਲ ਦੇਹੀ। ਸ੍ਰੀਚੰਦਰ ਗੁਰੂ ਪਰਮ ਸਨੇਹੀ॥੫॥
ਸਤਿਗੁਰੂ ਸੇਵੇ ਵੇਦਨ ਗਿਆਤਾ। ਸਤਿਗੁਰੂ ਸੇਵੇ ਪੁਰਖ ਵਿਧਾਤਾ॥
ਸਤਿਗੁਰੂ ਸੇਵਾ ਫਲ ਪ੍ਰਦ ਚਾਰ। ਸਤਿਗੁਰੂ ਸੇਵ ਪਦਾਰਥ ਸਾਰ॥
ਸਤਿਗੁਰੂ ਸੇਵ ਤੁਰਿਆਤੀਤ। ਸਤਿਗੁਰੂ ਸੇਵੇ ਹਰਿ ਹਰਿ ਮੀਤ॥
ਸਤਿਗੁਰੂ ਸੇਵੇ ਮਨ ਵਸ ਕਰਤੀ। ਸਤਿਗੁਰੂ ਸੇਵਾ ਬੁੱਧਿ ਨਿੱਖਰਤੀ॥
ਸਤਿਗੁਰੂ ਸੇਵੇ ਊਚ ਬਡਾਈ। ਸ੍ਰੀਚੰਦਰ ਗੁਰੂ ਸੇਵ ਮਹਾਈ॥੬॥
ਸਤਿਗੁਰੂ ਸੇਵੇ ਉਤਮ ਸੰਤ। ਸਤਿਗੁਰੂ ਸੇਵੇ ਲਹਿਤ ਅਨੰਤ॥
ਸਤਿਗੁਰੂ ਸੇਵੇ ਦਾਨ ਸਨਾਨ। ਸਤਿਗੁਰੂ ਸੇਵੇ ਪਦ ਨਿਰਵਾਨ॥
ਸਤਿਗੁਰੂ ਸੇਵਾ ਕਰਮ ਸੁਥਾਏ। ਸਤਿਗੁਰੂ ਹੀ ਸੋਂ ਨਾਮ ਬਸਾਏ॥
ਸਤਿਗੁਰੂ ਸੇਵੇ ਉਤਰੇ ਦੂਖ। ਸਤਿਗੁਰੂ ਸੇਵ ਨ ਵਿਆਪੈ ਭੂਖ॥
ਸਤਿਗੁਰੂ ਸੇਵੇ ਕਸਮਲ ਜਾਇ। ਸ੍ਰੀਚੰਦਰ ਗੁਰੂ ਆਪ ਸਮਾਇ॥੭॥
ਸਤਿਗੁਰੂ ਸੇਵੇ ਹੋਇ ਪ੍ਰਕਾਸ। ਸਤਿਗੁਰੂ ਸੇਵੇ ਕਮਲ ਬਿਗਾਸ॥
ਸਤਿਗੁਰੂ ਸੇਵੇ ਸਫਲੇ ਸਾਸ। ਸਤਿਗੁਰੂ ਸੇਵੇ ਆਸ ਨਿਰਾਸ॥
ਸਤਿਗੁਰੂ ਸੇਵਾ ਗਮਨ ਅਕਾਸ। ਸਤਿਗੁਰੂ ਸੇਵਾ ਸਾਧੁ ਨਿਵਾਸ॥

ਸਤਿਗੁਰੂ ਸੇਵਾ ਸਦ ਨਿਭ੍ਰਾਂਤਿ। ਸਤਿਗੁਰੂ ਸੇਵਾ ਊਨ ਭ੍ਰਾਂਤਿ॥
ਸਤਿਗੁਰੂ ਸੇਵਾ ਸਭ ਤੇ ਊਚੀ। ਸ੍ਰੀਚੰਦਰ ਕੋ ਸਕਤ ਨ ਮੂਚੀ॥੮॥੨॥

**ਸ਼ਲੋਕ**

ਸਤਿਗੁਰੂ ਜਿਨ ਜਨ ਪਾਇਆ, ਮਨ ਵਸ਼ ਕੀਨੋ ਤਾਹਿ॥
ਸ਼ਿਸ਼ ਸਤਿਗੁਰੂ ਏਕੈ ਭਇ, ਏਕਹਿ ਮਾਹਿ ਸਮਾਹਿ॥੧॥

**ਅਸ਼ਟਪਦੀ**

ਸਤਿਗੁਰੂ ਸਭ ਦੇਵਨ ਕੋ ਦੇਵ, ਸਤਿਗੁਰੂ ਸਭ ਸ਼ਰੁਤੀ ਸ਼ਾਸਤਰ ਭੇਵ॥
ਸਤਿਗੁਰੂ ਨਿਧਿ ਸਿੱਧਿ ਪੂਰ ਭੰਡਾਰ। ਸਤਿਗੁਰੂ ਪੂਜੈ ਅਠਾਰਹ ਭਾਰ॥
ਸਤਿਗੁਰੂ ਭਰਮ ਭੈ ਮੇਟਨ ਹਾਰਾ। ਸਤਿਗੁਰੂ ਹੌਮੈ ਕਰਤ ਨਿਵਾਰਾ॥
ਸਤਿਗੁਰੂ ਬੰਧ-ਅਗਿਆਨ ਗਵਾਏ। ਸਤਿਗੁਰੂ ਤੇ ਹਰਿ ਹਰਿ ਗੁਨ ਗਾਏ॥
ਸਤਿਗੁਰੂ ਕਾਮ ਕ੍ਰੋਧ ਬਸ ਆਨੈ। ਸ੍ਰੀਚੰਦਰ ਗੁਰੂ ਮਾਹਿ ਸਮਾਨੇ॥੧॥
ਸਤਿਗੁਰੂ ਕਰਮ ਧਰਮ ਕਾ ਪੂਰਾ। ਸਤਿਗੁਰੂ ਪਰਣ ਧਰਮ ਕਾ ਸੂਰਾ॥
ਸਤਿਗੁਰੂ ਸੂਰਜਗਿਆਨ ਪ੍ਰਕਾਸਾ। ਸਤਿਗੁਰੂ ਤੇ ਸਭ ਪੂਰਣ ਆਸਾ॥
ਸਤਿਗੁਰੂ ਵਾਕਿਆ ਚੰਦਰ ਕੀ ਜੌਨਿ। ਸਤਿਗੁਰੂ ਵਾਕਿਆ ਪੁਨੀਤਤ ਭੌਨ॥
ਸਤਿਗੁਰੂ ਵਾਕਿਆ ਰਿਦੈ ਕਾ ਤੀਰ। ਸਤਿਗੁਰੂ ਵਾਕਿਆ ਬਿਨਾਸਤ ਪੀਰ॥
ਸਤਿਗੁਰੂ ਵਾਕਿਆ ਮਧੁਰ ਮਿਸ਼ਠਾਨ। ਸ੍ਰੀਚੰਦਰ ਗੁਰੂ ਸਮ ਨਹਿ ਆਨ॥੨॥
ਸਤਿਗੁਰੂ ਸਦ ਜੀਵਨ ਕਾ ਦਾਤਾ। ਸਤਿਗੁਰੂ ਪਾਰਬ੍ਰਹਮ ਸਮਵਾਤਾ॥
ਸਤਿਗੁਰੂ ਮਾਇਆ ਮਲ ਮੋਹ ਹਰਤਾ। ਸਤਿਗੁਰੂ ਸਦ ਅਭਰਨ ਕਾ ਭਰਤਾ॥

ਸਤਿਗੁਰੂ ਅਗਨ ਨਿਵਾਰੀ ਜਾਲ। ਸਤਿਗੁਰੂ ਕੀਨੋ ਬਸ ਮਹਾਕਾਲ॥
ਸਤਿਗੁਰੂ ਚੰਦਨ ਬਾਸ ਬਸਾਈ। ਬ੍ਰਿਖ ਭਏ ਪਰਮਲ ਸਰਸਾਈ॥
ਸਤਿਗੁਰੂ ਹਿਮਕਰ ਸੀਤਲ ਬਾਨੀ। ਸ੍ਰੀਚੰਦਰ ਸਤਿਗੁਰੂ ਬ੍ਰਹਮਗਿਆਨੀ॥੩॥
ਸਤਿਗੁਰੂ ਪਾਰ ਬ੍ਰਹਮ ਕਾ ਰੂਪ। ਸਤਿਗੁਰੂ ਗਿਆਨ ਸਕਤ ਧਰ ਭੂਪ॥
ਸਤਿਗੁਰੂ ਮਾਤ ਪਿਤਾ ਸੁਤ ਬੰਧੁ। ਲੋਕ ਪ੍ਰਲੋਕਨ ਬਹਤੋ ਬੰਧ॥
ਸਤਿਗੁਰੂ ਸੀਤਲ ਪਵਨ ਝੁਲਾਰਾ। ਸਤਿਗੁਰੂ ਧਿਆਨ ਖੜਗ ਹੈ ਮਾਰਾ॥
ਸਤਿਗੁਰੂ ਅਤੁਲ ਸ਼ਕਿਤ ਭੰਡਾਰ। ਲੋਭ ਮੋਹ ਮੇਟਤ ਜੰਜਾਰ॥
ਸਤਿਗੁਰੂ ਤੀਰਥਰਾਜ ਇਸ਼ਨਾਨ। ਸ੍ਰੀਚੰਦਰ ਗੁਰੂ ਮੋਖਦ ਪ੍ਰਾਨ॥੪॥
ਉਤਮ ਪਦ ਸਤਿਗੁਰੂ ਨਿਰਬਾਨ। ਸਤਿਗੁਰੂ ਘਟ ਘਟ ਬੋਵਤ ਧਾਨ॥
ਸਤਿਗੁਰੂ ਕਾਟਿਆ ਭਰਮ ਅੰਧੇਰਾ। ਸਤਿਗੁਰੂ ਹਰਿ ਦਿਖਲਾਇਓ ਨੇਰਾ॥
ਸਤਿਗੁਰੂ ਸ਼ਕਿਤ ਰਾਸ਼ਸੀ ਹੰਤ। ਸਤਿਗੁਰੂ ਨਿਰਮਲ ਤੱਤ ਦ੍ਰਿਗਸੰਤ॥
ਸਤਿਗੁਰੂ ਸੰਤਤ ਸਦ ਅਵਿਨਾਸੀ। ਸਤਿਗੁਰੂ ਸੁਧਾ ਸਰੋਵਰ ਭਾਸੀ॥
ਸਤਿਗੁਰੂ ਪਰਮ ਪੁਰਸ਼ ਪ੍ਰਭੁ ਹਰਿ। ਸ੍ਰੀਚੰਦਰ ਗੁਰੂ ਹੀ ਨਰਹਰਿ॥੫॥
ਸਤਿਗੁਰੂ ਮੀਤ ਸਦਾ ਉਰ ਸੰਗੀ। ਸਤਿਗੁਰੂ ਨਾਰਾਇਣ ਤ੍ਰੈਭੰਗੀ॥
ਸਤਿਗੁਰੂ ਮਸਕ ਖਗਿੰਦ ਬਣਾਇ। ਸਤਿਗੁਰੂ ਚਟਿਕ ਬਾਜ ਖਵਾਇ॥
ਸਤਿਗੁਰੂ ਕਰਤ ਸ਼੍ਰਿਗਾਲਹੋ ਸ਼ੇਰ। ਸਤਿਗੁਰੂ ਕਾਢਤ ਘੂਮਨਘੇਰ॥
ਸਤਿਗੁਰੂ ਚੰਚਲ ਚੀਤ ਟਿਕਾਏ। ਸਤਿਗੁਰੂ ਗੋਬਿੰਦ ਗੁਣ ਸਮਵਾਏ॥
ਸਤਿਗੁਰੂ ਅੰਤਰ ਕੀ ਗਤ ਜਾਨੈ। ਸ੍ਰੀਚੰਦਰ ਗੁਰੂ ਪ੍ਰਭ ਕੇ ਭਾਣੈ॥੬॥

ਸਤਿਗੁਰੂ ਗੁਪਤ ਪ੍ਰਗਟ ਪ੍ਰਗਾਸੈ। ਸਤਿਗੁਰੂ ਦਿਆ ਨਿਧਾਨ ਵਿਕਾਸੈ॥
ਸਤਿਗੁਰੂ ਦੇਤ ਨਿਮਾਨੇ ਮਾਨ। ਸਤਿਗੁਰੂ ਦੇਤੋ ਪਦ ਨਿਰਬਾਨ॥
ਸਤਿਗੁਰੂ ਤੇ ਸੁਗਨੰਤਰ ਸਾਸ। ਸਤਿਗੁਰੂ ਅੰਧਕਾਰ ਵਿਨਾਸ॥
ਸਤਿਗੁਰੂ ਸੁਰਗਣ ਕਾ ਦਾਤਾਰ। ਸਤਿਗੁਰੂ ਪੂਰਣ ਅਸੁਰ ਸੰਹਾਰ॥
ਸਤਿਗੁਰੂ ਦੁਰਗਮ ਗੜ ਤੋੜਾਇਆ। ਸਤਿਗੁਰੂ ਬਾਧਾ ਮੁਕਤ ਕਰਾਇਆ॥
ਸਤਿਗੁਰੂ ਚੌਦਸ ਭੁਵਨਹੁ ਊਚਾ। ਸ੍ਰੀਚੰਦਰ ਸਤਿਗੁਰੂ ਅਤਿ ਸੂਚਾ॥੭॥
ਸਤਿਗੁਰੂ ਕੈ ਗ੍ਰਹਿ ਨਾਮ ਨਿਵਾਸ।ਗਿਆਨ ਧਿਆਨ ਸੰਜਮ ਸੁੱਖ ਰਾਸ॥
ਸਤਿਗੁਰੂ ਕੈ ਆਤਮ ਪ੍ਰਕਾਸ। ਸਤਿਗੁਰੂ ਆਤਪ ਕਰਤਾ ਨਾਸ॥
ਸਤਿਗੁਰੂ ਹਰਿ ਪ੍ਰਭ ਪਠਿਆ ਆਪ। ਸਤਿਗੁਰੂ ਗੋਬਿੰਦ ਜਪਿਆ ਜਾਪ॥
ਸਤਿਗੁਰੂ ਪਾਰਬ੍ਰਹਮ ਪ੍ਰਗਟਾਇਆ। ਸਤਿਗੁਰੂ ਸੰਸ਼ਯਾਵਰਣ ਮਿਟਾਇਆ॥
ਸਤਿਗੁਰੂ ਤੇ ਸ਼ਿਸ਼ਯ ਸਤਿਗੁਰੂ ਹੋਆ। ਸ੍ਰੀਚੰਦਰ ਪਰਮੇਸ਼ਵਰ ਢੋਆ॥੮॥੩॥

**ਸ਼ਲੋਕ**

ਜਿਨ ਜਨ ਸੇਵਿਆ ਭਾਓ ਕਰ, ਪੂਰਨ ਸਤਿਗੁਰੂ ਦੇਵ॥
ਤੇ ਸਦ ਹੀ ਪੂਰਨ ਭਏ, ਪੂਰਨ ਬ੍ਰਹਮ ਸਮੇਵ॥੧॥

**ਅਸ਼ਟਪਦੀ**

ਨਾਮ ਦਾਨ ਸੋਂ ਪੂਰਣ ਹੋਏ। ਪ੍ਰਾਰਬ੍ਰਹਮ ਪੂਰਣ ਅਵਲੋਇ॥
ਪੂਰਣ ਗੁਣ ਪੂਰਣ ਰਾਜ ਯੋਗ। ਪੂਰਣ ਧਨ ਪੂਰਣ ਸੁੱਖ ਭੋਗ॥
ਪੂਰਣ ਵੇਦ ਵਾਕਿਆ ਪਰਤੀਤ। ਪੂਰਣ ਸੰਯਮ ਪੂਰਣ ਪ੍ਰੀਤ॥

ਪੂਰਣ ਗਿਆਨ ਧਿਆਨ ਇਸਨਾਨ। ਪੂਰਣ ਦਰਗਹ ਪਾਇਆ ਮਾਨ॥
ਪੂਰਣ ਤੇ ਪੂਰਣ ਸਭ ਹੋਇ। ਸ੍ਰੀਚੰਦਰ ਕਵਿ ਘਾਟ ਨਾ ਜੋਇ॥੧॥
ਆਦਿ ਅੰਤ ਮੱਧ ਜਨ ਪੂਰਾ। ਸੁਰ ਨਰ ਅਸੁਰ ਬਾਂਛਤੇ ਧੂਰਾ॥
ਪੂਰਣ ਸਾਗਰ ਰਤਨ ਅਪਾਰ। ਪੂਰਣ ਚਾਨਣ ਦਹਿ ਦਿਸਿ ਸਾਰ॥
ਪੂਰਣ ਤੇਜ਼ ਪ੍ਰਤਾਪ ਸੁਹਾਵਾ। ਪੂਰਣ ਛਾਤਰ ਚਹੁਕੂੰਟੀ ਛਾਵਾ॥
ਪੂਰਣ ਕਲਾ ਚੰਦਰ ਪ੍ਰਗਟਾਈ। ਪੂਰਣ ਜੋਤ ਨਿਰੰਤਰ ਪਾਈ॥
ਪੂਰਣ ਜਪਿਓ ਹਿਰਦੈ ਜਾਪ। ਸ੍ਰੀਚੰਦਰ ਸੋ ਪੂਰਣ ਆਪ॥੨॥
ਪੂਰਣ ਸ਼ਾਂਤ ਦਾਂਤ ਸੁਖ ਸੰਗ। ਪੂਰਣ ਕਰਮ ਧਰਮ ਸ਼ੁਭ ਅੰਗ॥
ਪੂਰਣ ਭਗਤਿ ਪ੍ਰੇਮ ਰਸ ਪੂਰੀ। ਪੂਰਣ ਨਿਸ਼ਚਲਤਾ ਮਗਰੂਰੀ॥
ਪੂਰਣ ਅਸ਼ਟ ਦਸਨ ਦੀ ਸਾਖੀ। ਪੂਰਣ ਨਾਮ ਸਮਗਰੀ ਰਾਖੀ॥
ਪੂਰਣ ਸਿਮਰਿਤ ਪੂਰਣ ਵੇਦ। ਪੂਰਣ ਘਟ ਘਟ ਜਾਤਾ ਭੇਦ॥
ਪੂਰਣ ਪਾਰਬ੍ਰਹਮ ਮਨ ਵਸਿਆ। ਸ੍ਰੀਚੰਦਰ ਪੂਰਣ ਰਸ ਰਸਿਆ॥੩॥
ਪੂਰਣ ਆਸਨ ਪੂਰਣ ਯੱਤ। ਪੂਰਣ ਜਪ ਪੂਰਣ ਪਰਤੱਤ॥
ਪੂਰਣ ਰਾਜ ਛਤਰ ਸਿਰ ਸੋਹ। ਪੂਰਣ ਪ੍ਰਭਾ ਨ ਵਿਆਪਤ ਮੋਹ॥
ਪੂਰਣ ਧਨੁਸ਼ ਪ੍ਰਤੰਚ ਅਰੁ ਤੀਰ। ਪੂਰਣ ਤੇ ਭਾਗਤ ਭਵ ਭੀਰੁ॥
ਪੂਰਣ ਏਕ ਅਖੰਡ ਅਨੀਹ। ਪੂਰਣ ਹੀ ਮੇਟਤ ਜਗ ਲੀਹ॥
ਪੂਰਣ ਦ੍ਰਿਸ਼ਟ ਪਦਾਰਥ ਗਿਆਤ। ਸ੍ਰੀਚੰਦਰ ਪੂਰਣ ਪ੍ਰਭਾਤ॥੪॥
ਪੂਰਣ ਲਯ ਪੂਰਣ ਉਤਪਤਿ। ਪੂਰਣ ਪ੍ਰਗਟਾਇਆ ਜਪ ਤਪ ਸਤੁ॥

ਪੂਰਨ ਆਇਆ ਪੂਰਨ ਗਇਆ। ਪੂਰਨ ਪੂਰਨ ਪੂਰਨ ਭਿਆ॥
ਪੂਰਨ ਧਰਮ ਰਾਮ ਨਾਮ ਆਸ। ਪੂਰਨ ਭ੍ਰਮਨ ਕੀਨੋ ਨਾਸ॥
ਪੂਰਨ ਦਸਾ ਅਲਮਸਤ ਪੁਨੀਤ। ਪੂਰਨ ਧਰਨੀ ਪਾਵਨ ਕੀਤ॥
ਪੂਰਨ ਪਾਇਓ ਪਰਮ ਨਿਧਾਨ। ਸ੍ਰੀਚੰਦਰ ਪੂਰਨ ਭਗਵਾਨੁ॥੫॥
ਪੂਰਨ ਕੁੰਭਕ ਸਵਾਸ ਠਹਿਰਾਇਆ। ਪੂਰਨ ਅਨਹਦ ਨਾਦ ਬਜਾਇਆ॥
ਪੂਰਨ ਚੇਤਿਓ ਸਗਲੋ ਗ੍ਰਾਮ। ਪੂਰਨ ਨਿਸ਼ਚਲ ਅਵਿਚਲ ਧਾਮ॥
ਪੂਰਨ ਕ੍ਰਿਪਾ ਕਟਾਕਸ਼ ਬਿਲੋਕ। ਪੂਰਨ ਪੂਰਨ ਹਰ ਦੀਏ ਸੋਕ॥
ਪੂਰਨ ਉਪਮਾ ਧਰਮ ਪੁਨੀਤ। ਪੂਰਨ ਆਨੰਦ ਗੀਤ ਸੰਗੀਤ॥
ਪੂਰਨ ਨਿਰਤੈ ਤਾਲ ਗਤ ਪਾਵ। ਸ੍ਰੀਚੰਦਰ ਪੂਰਨ ਕਰਿ ਭਾਵ॥੬॥
ਪੂਰਨ ਭੰਗ ਅਭੰਗ ਵਖਾਨ – ਪੂਰਨ ਤਾਨ ਰਿਦੈ ਅੰਗਾਨ॥
ਪੂਰਨ ਸਵਰ ਰਾਜੇਸ਼ ਧਨੇਸ਼ – ਪੂਰਨ ਨਾਦ ਵੇਦ ਸ਼ੁਭ ਦੇਸ਼॥
ਪੂਰਨ ਗੁਰੂਅਤ ਦਰੁਤ ਸੰਦੇਸ਼ – ਪੂਰਨ ਰੂਪ ਸ਼ਿੰਗਾਰ ਵਿਸ਼ੇਸ਼॥
ਪੂਰਨ ਕਲ ਕਲਾ ਪ੍ਰਵੀਨ – ਪੂਰਨ ਤੰਤੀ ਪੰਚ ਅਰੁ ਬੀਨ॥
ਪੂਰਨ ਨਾਇਕ ਨਾਇਕਾ ਭਾਵ – ਸ੍ਰੀਚੰਦਰ ਸਿਖ ਪੂਰਨ ਦਾਵ॥੭॥
ਪੂਰਨ ਹੋਇ ਸਗਰੋ ਸਾਜ – ਪੂਰਨ ਵਾਜਿਓ ਸ਼ਬਦ ਅਗਾਜ॥
ਪੂਰਨ ਯੰਤਰ ਮੰਤਰ ਅਰੁ ਤੰਤਰ – ਪੂਰਨ ਅਜਪਾ ਜਾਪ ਨਿਰੰਤਰ॥
ਪੂਰਨ ਅਸ਼ਟਾਦਸ਼ ਸਭ ਸਿੱਧਿ – ਪੂਰਨ ਪਾਈ ਸਗਲ ਨਿਧਿ॥
ਪੂਰਨ ਦੀਖਿਆ ਕਰਨੀ ਕੀਰਤਿ – ਪੂਰਨ ਸੁਸ਼ਮਾ ਸ਼ੋਭਾ ਸੀਰਤਿ॥

ਪੂਰਣ ਦਾਸ ਪੂਰਣ ਗੁਰੂ ਕੀਨ - ਸ੍ਰੀਚੰਦਰ ਤਹਿ ਸਦਾ ਅਧੀਨ॥੮॥੪॥

**ਸ਼ਲੋਕ**

ਮਨ ਮੇਰੇ ਪ੍ਰਭੁ ਨਾਮ ਜਪ ਉਦੈ ਭਾਗ ਬਡ ਹੋਹਿ,
ਆਵਾ ਗਮਨ ਨਿਵਾਰ ਕੇ ਪ੍ਰਮਾਤਮ ਸੰਗ ਸੋਹਿ।

**ਅਸ਼ਟਪਦੀ**

ਅਕਲ ਕਲਾ ਕੋ ਥਾਊ ਨ ਕੋਈ। ਜੋ ਪੇਖੀ ਸੋ ਨਾਹਿਨ ਹੋਈ॥
ਨੈਨ ਤਹਾਂ ਕਛੁ ਪੇਖ ਨ ਸਾਕੈਂ। ਰਸਨਾ ਭਾਖਤ ਨਾਹਿਨ ਵਾਕੈਂ॥
ਕਰ ਬਿਨਾ ਕਰਮ ਚਲਨ ਬਿਨ ਪੈਰ। ਰਿਦੈ ਧਰਮ ਬਿਨ ਧੰਧੈ ਧੈਰ॥
ਪ੍ਰਾਣ ਸੁਗੰਧ ਬਿਹੂਨ ਪਰੇ ਹੈਂ। ਜੀਭ ਰਸਨ ਸਗਰੇਊ ਹਰੇ ਹੈਂ॥
ਜਹਾਂ ਵਾਸ ਦੁਰਗੰਧ ਬਿਚਾਰੀ। ਸ੍ਰੀਚੰਦਰ ਕਲ ਛੂਟੀ ਸਾਰੀ॥੧॥
ਜਾਸ ਅਗਨਿ ਤੇ ਡਰਤਾ ਰਹੈ। ਸੋਊ ਤਾਸ ਦੇਹ ਕੋ ਦਹੈ॥
ਜੋ ਪਹਿਰਤ ਬੋ ਸੁੰਦਰ ਕਪਰੇ। ਸੋਊ ਨਗਨ ਪਖਾਲਤ ਪਖਰੇ॥
ਜੋ ਭੂਸ਼ਣ ਭੂਸ਼ਿਤ ਸ਼ੁਭ ਅੰਗਾ। ਤੇਊ ਬਹਿਤ ਜਾਤ ਜਲ ਗੰਗਾ॥
ਜੋ ਸੰਧਿਆ ਤ੍ਰੈ ਕਰਤ ਸਨਾਨੈ। ਬੰਧੀ ਮੀਤ ਜੁਰੇ ਹਿਤੁ ਠਾਨੇ॥
ਜੋ ਦਾਰਾ ਨਿਤ ਕਰਤੀ ਪ੍ਰੀਤਿ। ਸ੍ਰੀਚੰਦਰ ਭਾਗੀ ਵਿਪਰੀਤ॥੨॥
ਪੂਤ ਬੰਧੂ ਲਗ ਮੇਦਨਿ ਵਾਂਟੇ। ਧਨ ਮਾਲਨ ਕੋ ਲਾਗਸਿ ਛਾਂਟੇ॥
ਮੰਡਪ ਮਹਿਲ ਅਟਾਰੀ ਘਨੀ। ਇਕ ਛਿਨ ਤਾਕੇ ਅਪਰੋ ਧਨੀ॥
ਬਾਗ ਭਏ ਮਾਲੀ ਬਿਨ ਖਾਲੀ। ਆਇ ਬਿਰਾਜੈ ਅਨ ਬਨ ਮਾਲੀ॥

ਭੂਪਤਿ ਦੀਨੀ ਮਰਘਟ ਥਾਇ। ਛਿਨ ਭਰ ਕੀਨੀ ਹੈ ਹੈ ਹਾਇ॥
ਜਿਨ ਕੋ ਸਗਰੀ ਆਯੂਸ਼ ਪਾਰਾ। ਸ੍ਰੀਚੰਦਰ ਸੋ ਭਇਓ ਕਿਨਾਰਾ॥੩॥
ਦੇਹ ਜਵਲਿਤ ਬਹੁਤ ਭੇਦੇ ਜੋਰ। ਜਵਲਿਤਿਤ ਹੀ ਦੀਨੋ ਸਿਰ ਫੋਰ॥
ਕਰਮ ਧਰਮ ਸਭ ਪੰਡਿਤ ਨਾਸਿਓ। ਮੰਤਰਨ ਪਠਿਤ ਸੁ ਪ੍ਰੇਤ ਪ੍ਰਕਾਸਿਓ॥
ਪੁੰਨ ਦਾਨ ਜੋ ਜੀਵਤ ਕੀਨੇ। ਕਹਿਤ ਪ੍ਰੇਤ ਤੇ ਸਗਰੋ ਛੀਨੇ॥
ਯਮਦੂਤਨ ਘੇਰਿਓ ਮਗ ਲਾਇਓ। ਅਧਿਕ ਤਾਪ ਕਰਿ ਅਪਰ ਛਿਨਾਇਓ॥
ਨਗਨ ਅੰਗ ਇਕ ਏਊ ਜੀਊ। ਸ੍ਰੀਚੰਦਰ ਅਪਰਨ ਸੁਖ ਸੀਉ॥੪॥
ਬਾਰੂ ਤਪਤ ਮਾਹਿ ਪਥ ਡਾਰਾ। ਮੁਖ ਤ੍ਰਿਸ਼ਣਾ ਸੋਖਤ ਬਿਨ ਬਾਰਾ॥
ਜਲ ਪੁੰਨਨ ਯਮ ਕਿਕਰ ਲੀਆ। ਏਕ ਪਿਆਲਾ ਪਾਣੀ ਦੀਆ॥
ਸਰ ਅਗਨਿ ਮੈ ਪੁਨਿ ਚਲਵਾਇਆ। ਕੋਊ ਸੰਗ ਨ ਸਾਥ ਸੁਹਾਇਆ॥
ਤੇਜ ਪ੍ਰਭਾਵ ਤਪਤ ਦੁਖ ਵਿਆਪਾ। ਸਨਮੁਖ ਸਗਰੇ ਆਇ ਪਾਪਾ॥
ਵਿਲਲਾਵਤ ਅਸ਼ੁਰਨ ਕੋ ਢਾਰ। ਸ੍ਰੀਚੰਦਰ ਨਹਿ ਸੁਨਤ ਪੁਕਾਰ॥੫॥
ਮਲਮੂਤਰ ਸਰਿਤਾ ਪੁਨਿ ਪਾਈ। ਅਤਿ ਦੀਰਘ ਵਿਸਤਾਰ ਮਹਾਈ॥
ਪੰਚ ਸਹੰਸਤਰ ਕੋਸਨ ਕੋ ਪਾੜ। ਮਹਾ ਦੁਰਗੰਧਿਤ ਦੇਤ ਦਹਾੜ॥
ਕਿੱਕਰ ਅੰਤਰ ਡਾਰਓ ਤਾਹਿ। ਗੋਤੇ ਖਾਵਤ ਮਰਤੋ ਨਾਹਿ॥
ਬਿਨ ਤਰਨੇ ਤਰਲੇ ਭਰਿਆਹਿ। ਕੌਨ ਸੁਨੇ? ਕਿਹ ਕਾ ਪਰਵਾਹਿ?॥
ਜਿਮਿ ਕਿਮਿ ਲਾਗਿਓ ਪਰਲੇ ਪਾਰ। ਸ੍ਰੀਚੰਦਰ ਪੁਨਿ ਭੀ ਯਮ ਮਾਰ॥੬॥
ਅਸੀਪਤਰ ਬਨ ਅਗਰਜ ਆਇਓ। ਕੋੜਨ ਮਾਰ ਪਰੀ ਵਿਲਲਾਇਓ॥

ਦੇਹੀ ਵਸਨ ਵਿਹੀਨ ਕਰਾਈ। ਦੀਨ ਚਲਾਇ ਪੰਧ ਲਮਾਈ॥
ਛੀਜਤ ਤਨ ਵ੍ਰਣ ਰੁਧਿਰ ਬਹੰਤ। ਪਾਂਵ ਫਿਸਲ ਇਤ ਉਤ ਗਿਰੰਤ॥
ਅਤਿ ਆਤੁਰ ਔ ਕਸ਼ੁਧਾਤੁਰ ਭਇਓ। ਧਾਵ ਬਿਨਾ ਕੋਡ ਥਾਵ ਨ ਰਹਿਓ॥
ਕਠਿਨ ਘੋਰ ਦੁੱਖ ਸਿੰਧੁ ਅਥਾਹ। ਸ੍ਰੀਚੰਦਰ ਕਛੁ ਚਲਤ ਨ ਵਾਹ॥੭॥
ਥੂਲ ਦੇਹ ਕੇ ਕਸ਼ਟ ਘਨੇਰੇ। ਜਾਨਤ ਨਰ ਭੋਗਤ ਘਰ ਘੇਰੇ॥
ਨਾਤੀ ਪੂਤ ਸਹਾਇਕ ਨਾਰੀ। ਸਾਕ ਸੰਬੰਧੀ ਅਪਰ ਅਪਾਰੀ॥
ਤਊ ਮਾਨੁਸ਼ ਮਹਾਦੁਖਵੰਤਾ। ਹਾਏ ਹਾਏ ਕੂਕਤ ਪੁਕਰੰਤਾ॥
ਜਹਾਂ ਨ ਸੈਨ ਮਿਤਰ ਸੁਖਕਾਰੀ। ਸੁਨਨਹਾਰ ਕੋ ਨਾਹਿ ਪੁਕਾਰੀ॥
ਤਾ ਕੋ ਕੈਸੇ ਕਰਹਿ ਬਖਾਨ। ਸ੍ਰੀਚੰਦਰ ਰਾਖੈ ਭਗਵਾਨੁ॥੮॥(੫)

**ਸ਼ਲੋਕ**

ਬੰਧਨ ਤੇ ਛੁਟਕਾਇ ਪ੍ਰਭੂ ਰਾਮ ਨਾਮ ਜਪ ਜਾਪ।
ਪਸਰੀ ਅਸੁਰੀ ਸੱਤਤਾ-ਅਸੱਤਤਾ ਕੇ ਮਾਪ।

**ਅਸ਼ਟਪਦੀ**

ਮਾਇਆ ਮਮਤਾ ਅਸੱਤਤਾ ਲਾਈ। ਅਨਿਕ ਪ੍ਰਕਾਰ ਵਿਉਂਤਿ ਬਨਾਈ॥
ਅਸਤੈ ਮਾਤਾ ਪਿਤਾ ਅਰੁ ਨਾਰੀ। ਅਸਤੈ ਚਾਰ ਔਰ ਪਰਿਵਾਰੀ॥
ਅਸਤੈ ਸੁਤ ਕੰਨਿਆ ਜਾਮਾਤਾ। ਅਸਤੈ ਸਾਕ ਸਬੰਧੀ ਭ੍ਰਾਤਾ॥
ਅਸਤੈ ਦੇਹ ਖੇਹ ਕੀ ਸਾਜੀ। ਅਸਤੈ ਰਾਜ ਸਿਅਨੰਦਨ ਅਰੁ ਬਾਜੀ॥
ਅਸਤੈ ਅਸਨ ਅਰੁ ਬਸਨ ਅਮੋਲ। ਸ੍ਰੀਚੰਦਰ ਪਾਲਕ ਝੂਲ ਚੰਡੋਲ॥੧॥

ਅਸਤੈ ਧਰਣੀ ਮੰਡਲ ਸਾਰਾ। ਖੇਤੀ ਬਾੜੀ ਬਾਗ ਬਹਾਰਾ॥
ਅਸਤੈ ਪਾਟ ਪਟੰਬਰ ਵੇਸ਼ਾ। ਅਸਤੈ ਸ਼ਿਆਮ ਸੁਧਾਰੇ ਕੇਸ਼ਾ॥
ਅਸਤੈ ਸਹਿਜਾ ਬਿਸ਼ਦ ਬਿਛਾਈ। ਅਸਤੈ ਧੂਪ ਸੁੰਗਧਿਤ ਵਾਈ॥
ਅਸਤੈ ਖੋੜਸ ਕੀਨ ਸ਼ਿੰਗਾਰ। ਅਸਤੈ ਪਾਨੈ ਬਦਨ ਰੰਗਾਰ॥
ਅਸਤੈ ਭਰੇ ਅਨਾਜ ਭੰਡਾਰ। ਸ੍ਰੀਚੰਦਰ ਅਸਤੈ ਪਾਸਾਰ॥੨॥
ਅਸਤੈ ਯੁਵਾ ਅਵਸਥਾ ਕੇਲ। ਅਸਤੈ ਮੇਲੀ ਮੇਲਾ ਮੇਲ॥
ਅਸਤੈ ਮੀਤ ਚੀਤ ਹਿਤਕਾਰੀ। ਅਸਤੈ ਸਕਲ ਸਾਮਗਰੀ ਪਸਾਰੀ॥
ਅਸਤੈ ਬਾਮ ਧਾਮ ਸੁਖਦਾਈ। ਅਸਤੈ ਧਨ ਕੀ ਆਈ ਜਾਈ॥
ਅਸਤੈ ਊਚ ਧਵਜਾ ਫਹਰੰਤੀ। ਅਸਤੈ ਨਾਦ ਵਾਦ ਨਿਰਤੰਤੀ॥
ਅਸਤੈ ਰਾਗ ਰੂਪ ਅਨੂਪਾ। ਸ੍ਰੀਚੰਦਰ ਅਸਤੈ ਪਦ ਭੂਪਾ॥੩॥
ਅਸਤੈ ਉਪਵਨ ਪੱਤਰੀ ਪੱਤਰ। ਅਸਤੈ ਝੂਲਤ ਦਹਦਿਸ਼ਿ ਛਤਰ॥
ਅਸਤੈ ਚਰਮ ਬਰਮ ਚਿਤਕਾਰੀ। ਅਸਤੈ ਢਾਲ ਬਾਣ ਅਸਿਧਾਰੀ॥
ਅਸਤੈ ਤਿਲਕ ਚੰਦਨਹਿ ਲਾਇ। ਅਸਤੈ ਅੰਗ ਅੰਗ ਦਮਕਾਇ॥
ਅਸਤੈ ਝੂਲਤ ਹਾਥੀ ਘੋਰੈ। ਅਸਤੈ ਉਪਵਨ ਨਾਚਤ ਮੋਰੈ॥
ਅਸਤੈ ਦਹਦਿਸ਼ਿ ਵਿਆਪੀ ਸ਼ੋਭ। ਸ੍ਰੀਚੰਦਰ ਜਗ ਅਸਤ ਪ੍ਰਬੋਧ॥੪॥
ਅਸਤੈ ਲਿਆਇ ਤੰਬੋਲ ਤੰਬੋਲੀ। ਅਸਤੈ ਸੁੰਦਰਿ ਸਾਰੀ ਚੋਲੀ॥
ਅਸਤੈ ਮਰਦੁਲ ਮਾਧੁਰੀ ਗਿਰਾ। ਅਸਤੈ ਮੇਦਿਨਿ ਅੰਤਿਮ ਸਿਰਾ॥
ਅਸਤੈ ਯੋਜਨ ਕੋਸ ਕਿਦਾਰਾ। ਅਸਤੈ ਗ੍ਰਾਮ ਮੰਡਲ ਸੰਸਾਰਾ॥

ਅਸਤੈ ਸਿੰਧੂ ਮੇਖਲਾ ਸਾਰੀ। ਅਸਤੈ ਸੰਪਤੀ ਭੁਵਨ ਭੰਡਾਰੀ॥
ਅਸਤੈ ਵਾਹਨ ਅਪਰ ਵਿਮਾਨਾ। ਸ੍ਰੀਚੰਦਰ ਨਰ ਅਸਤ ਭੁਲਾਨਾ॥੫॥
ਅਸਤੈ ਰਾਗ ਨਾਦ ਅਰੁ ਨਾਚ। ਅਸਤੈ ਰੰਕ ਭੂਪ ਕੀਏ ਯਾਚ॥
ਅਸਤੈ ਰੰਗ ਬਿਰੰਗੇ ਵਸਨ। ਅਸਤੈ ਨਾਨਾ ਢੰਗੀ ਜਸ਼ਨ॥
ਅਸਤੈ ਉੱਜਲ ਪਟ ਅੰਗ ਧਾਰੀ। ਅਸਤੈ ਭਗਵਾ ਧਾਰ ਭਿਖਾਰੀ॥
ਅਸਤੈ ਸ਼ਿਆਮ ਪੀਤ ਹਰਿਆਈ। ਅਸਤੈ ਮਖਤੂਲੀ ਦਰਿਆਈ॥
ਅਸਤੈ ਵੇਸ਼ ਅਨੰਤ ਪ੍ਰਕਾਰੀ। ਸ੍ਰੀਚੰਦਰ ਤਨ ਅਸਤ ਵਿਕਾਰੀ॥੬॥
ਅਸਤੈ ਮਹਿਲ ਮੁਨਾਰੇ ਅਟਾ। ਅਸਤੈ ਯੋਗੀ ਧਾਰੀ ਜਟਾ॥
ਅਸਤੈ ਵਿਭੂਤਿ ਸਿੰਗੀ ਨਾਦ। ਅਸਤੈ ਆਸਨ ਬੈਠਿਓ ਬਾਂਧ॥
ਅਸਤੈ ਲੰਗੋਟੀ ਸੇਲੀ ਮੇਲੀ। ਅਸਤੈ ਸੁਧਾਰੇ ਚੇਲਾ ਚੇਲੀ॥
ਅਸਤ ਸਿਹਾਂਸਨ ਚਮਰ ਝੁਲਾਰੇ। ਅਸਤੈ ਹੀ ਸਿਰ ਧਾਰੀ ਨਾਰੇ॥
ਅਸਤ ਬੰਦੀਜਨ ਅਰੁ ਭਾਟ। ਸ੍ਰੀਚੰਦਰ ਅਸਤੈ ਸਭ ਠਾਟ॥੭॥
ਅਸਤੀ ਹਉਮੈ ਬੰਧਨ ਪਾਇਆ। ਅਸਤੈ ਅਕਲ ਕਲਾ ਵਰਤਾਇਆ॥
ਅਸਤੈ ਮਾਇਆ ਦ੍ਰਿਸ਼ਟਿ ਅਪਾਰ। ਅਸਤੋ ਊਚਾਇਓ ਸਿਰ ਪਰ ਭਾਰ॥
ਅਸਤ ਸੰਕਲਪ ਵਿਕਲਪ ਮਝਾਰ। ਅਸਤੋ ਸਮਾਧਾਨ ਨਿਰਧਾਰ॥
ਅਸਤ ਦ੍ਰਿਸ਼ਟਾਵੈ ਅਦਭੁਤ ਖੇਲ। ਮਤ ਨ ਪੇਖਿਉ ਯੁਕਿਤ ਮੇਲ॥
ਅਸਤ ਲੋਕ ਸਭ ਪੇਖਨ ਯੋਗ। ਸ੍ਰੀਚੰਦਰ ਅਸਤੈ ਰਸ ਭੋਗ॥੮॥੬॥

**ਸ਼ਲੋਕ**

ਹਊਮੈਂ ਮਾਇਆ ਮੋਹਿਆ ਸਥਿਰਤਾ ਲਹਿਤ ਨ ਕੋਇ,
ਸੁਤ ਵਨਿਤਾ ਧਰਣਿ ਸਕਲ ਵਿਨਸ ਜਾਤਿ ਦੁਖ ਹੋਇ।

**ਅਸ਼ਟਪਦੀ**

ਹਊਮੈਂ ਧਰਤੀ ਮੇਰ ਵਰਵਾਨੀ। ਹਊਮੈਂ ਬਨ ਉਪਬਨ ਅਭਿਮਾਨੀ॥
ਹਊਮੈਂ ਸੁੰਦਰ ਬਾਗ ਬਗੀਚੇ। ਹਊਮੈਂ ਮਾਲੀ ਪਾਣੀ ਸੀਂਚੈ॥
ਹਊਮੈਂ ਜੂਹੀ ਬੇਲਿ ਚਮੇਲੀ। ਹਊਮੈਂ ਲਾਇ ਅਤਰ ਫੂਲੇਲੀ॥
ਹਊਮੈਂ ਸਾਖ ਖਸ਼ ਵਿਸਤਾਰਾ। ਹਊਮੈਂ ਲਤਾ ਨਮਰਿਤ ਫਲਭਾਰਾ॥
ਹਊਮੈਂ ਸੈਰ ਕਰਤ ਮਨ ਮਾਇਆ। ਸ੍ਰੀ ਚੰਦਰ ਹਊਮੈਂ ਉਰ ਛਾਇਆ॥੧॥
ਹਊਮੈਂ ਤਨ ਪਿਖਿ ਸ਼ੁਭਰ ਸਵਰੂਪ। ਹਊਮੈਂ ਪਹਿਰਨ ਵਸਨ ਅਨੂਪ॥
ਹਊਮੈਂ ਨੈਨੀ ਪੇਖਤ ਭਲਾ। ਹਊਮੈਂ ਵਾਸਨ ਲੇਵਤ ਖਲਾ॥
ਹਊਮੈਂ ਮੁੱਖੜਾ ਚੰਦੂ ਸਮਾਨ। ਹਊਮੈਂ ਭਰਿਕੁਟੀ ਕਾਮ ਕਮਾਨ॥
ਹਊਮੈਂ ਦਰਿਗ ਕਟਾਕਸ਼ ਕਿਏ ਬਾਨਾ। ਹਊਮੈਂ ਤ੍ਰਿਅਨ ਭਲਾਵਤ ਘਾਨਾ॥
ਹਊਮੈਂ ਮਨਸਿਜ ਮਾਹਿ ਵਿਆਪਾ। ਸ੍ਰੀ ਚੰਦਰ ਹਊਮੈਂ ਸੰਤਾਪਾ॥੨॥
ਹਊਮੈਂ ਸੁੰਦਰਿ ਨਾਰੀ ਸੰਗ। ਨਿਸਿ ਦਿਨ ਕਰਤੋ ਕੇਲਿ ਅਭੰਗ॥
ਹਊਮੈਂ ਖੋੜਸ ਸਾਜ ਸ਼ਿੰਗਾਰ। ਮਿਲਿਤ ਬਾਮ ਪਰ ਚਿੱਤ ਹਿਤ ਧਾਰ॥
ਹਊਮੈਂ ਰਤਿ ਦਰਿੜ ਅੰਗ ਮਝਾਰ। ਹਊਮੈਂ ਪੂਤ ਸੁਤਾ ਪਰਿਵਾਰ॥
ਹਊਮੈਂ ਪੇਖਤ ਅਧਿਕ ਕੁਟੰਬ। ਅਧਿਕੇ ਹੀ ਮੁਖ ਪੂਰਤ ਅੰਬ॥
ਹਊਮੈਂ ਧਾਵਤ ਗਾਵਤ ਸਾਰੇ। ਸ੍ਰੀ ਚੰਦਰ ਹਊਮੈਂ ਬਬਕਾਰੈ॥੩॥

ਹਊਮੈਂ ਵਾਹੂਦੰਡ ਕਠੋਰ। ਹਊਮੈਂ ਵਸਤੂ ਪਰਾਈ ਚੋਰ॥
ਹਊਮੈਂ ਭੁਜਬਲ ਸੋਂ ਮਤਵਾਲਾ। ਹਊਮੈਂ ਮਦਿਰਾ ਪੀਵਤ ਪਿਆਲਾ॥
ਹਊਮੈਂ ਜਾਰ ਬਨਤ ਬਿਗਸਾਇਓ। ਹਊਮੈਂ ਦੁਸ਼ਮਨ ਮਾਰ ਗਿਰਾਇਓ॥
ਹਊਮੈਂ ਬਾਜੀ ਵਾਜ਼ੀ ਲਾਇ। ਹਊਮੈਂ ਸਿਅਨੰਦਨ ਧਰਤਿ ਸਜਾਇ॥
ਹਊਮੈਂ ਕਰਿ ਕਰੀ ਅਸਵਾਰੀ। ਸ੍ਰੀ ਚੰਦਰ ਹਊਮੈਂ ਪਾਸਾਰੀ॥੪॥
ਹਊਮੈਂ ਸ਼ਰੁਤੀ ਸ਼ਾਸਤਰ ਵਖਿਆਨ। ਹਊਮੈਂ ਵਕਤਾ ਨਿੱਖਲ ਪੁਰਾਨ॥
ਹਊਮੈਂ ਗਿਆਨ ਉਪਨਿਸ਼ਦ ਸਪੂਰ। ਹਊਮੈਂ ਸੰਸ ਵਿਪਰਏ ਚੂਰ॥
ਹਊਮੈਂ ਗਿਰਾ ਮਰਿਦੁਲ ਸੰਭਾਸ਼ਣ। ਹਊਮੈਂ ਗੁਪਤ ਪ੍ਰਗਟ ਕਰਿ ਭਾਸ਼ਣ॥
ਹਊਮੈਂ ਸੂਰਵੀਰ ਵਿਖਿਆਤ। ਹਊਮੈਂ ਬਾਤਬਾਤ ਬਤਰਾਤ॥
ਹਊਮੈਂ ਜਾਤਿ ਕੁਲ ਬਡਿਆਈ। ਸ੍ਰੀ ਚੰਦਰ ਹਊਮੈਂ ਊਚਾਈ॥੫॥
ਹਊਮੈਂ ਸਰਵ ਕਲਾ ਪ੍ਰਬੀਨ। ਹਊਮੈਂ ਧਰਣਿ ਬੇਗਾਨੀ ਛੀਨ॥
ਹਊਮੈਂ ਮਾਲ ਪਸ਼ੂ ਗੋ ਮਹਿਖੀ। ਹਊਮੈਂ ਜਨ ਗਣ ਵਿਚਰਤ ਸ਼ਹਖੀ॥
ਹਊਮੈਂ ਕਨਕ ਖਜੂਰ ਅਰੁ ਰਾਂਗਾ। ਹਊਮੈਂ ਤਾਮਰ ਪੀਤਰ ਸਾਂਗਾ॥
ਹਊਮੈਂ ਪਦਮਾਰਗ ਮਣਿ ਪੂਰ। ਹਊਮੈਂ ਵਜਰ ਪ੍ਰਵਾਲ ਲਸੂਰ॥
ਹਊਮੈਂ ਜਨ ਧਨ ਅਧਿਕ ਪਸਾਰਾ। ਸ੍ਰੀ ਚੰਦਰ ਹਊਮੈਂ ਅੰਹਕਾਰਾ॥੬॥
ਹਊਮੈਂ ਊਚੇ ਮਹਿਲ ਅਟਾਰੀ। ਚੂਨੇ ਗਚ ਚਿਤ੍ਰਿਤ ਚਿਤ੍ਰਕਾਰੀ॥
ਹਊਮੈਂ ਦਾਸ ਦਾਸੀਆਂ ਸੰਗ। ਹਊਮੈਂ ਆਨੰਦ ਗੀਤੀ ਰੰਗ॥
ਹਊਮੈਂ ਊਚੇ ਤਖਤ ਵਿਰਾਜੈ। ਹੀਰੇ ਮੁਕਤਾ ਜਟਿਤੇ ਤਾਜੇ॥

ਹਊਮੈਂ ਹੁਕਮ ਚਲਾਇ ਅਰੋਕ। ਹਊਮੈਂ ਘਾਵਤ ਜਨਨ ਅਸ਼ੋਕ॥
ਹਊਮੈਂ ਰਾਵਤ ਸ਼ੀਸ਼ ਝੁਕਾਇ। ਸ੍ਰੀਚੰਦਰ ਪੇਖਤੁ ਚਹੁ ਧਾਇ॥੭॥
ਹਊਮੈਂ ਨਿਧਿ ਸਿਧਿ ਵਸਿ ਕਰ ਰਾਖੀ। ਹਊਮੈਂ ਜਹਿ ਤਹਿ ਹੋਵਤ ਸਾਖੀ॥
ਹਊਮੈਂ ਗਮਨਤ ਹੈ ਆਕਾਸ਼। ਹਊਮੈਂ ਧਰਤ ਨ ਅਨ ਕੀ ਆਸ॥
ਹਊਮੈਂ ਨਾਗ ਨ ਡਾਂਸਿਤ ਅੰਗ। ਹਊਮੈਂ ਬਰਿਸ਼ਚਿਕ ਛੂਹਤ ਨ ਡੰਗ॥
ਹਊਮੈਂ ਸਗਰੇ ਤੀਰਥ ਨਹਾਨ। ਹਊਮੈਂ ਗਜ ਰਥ ਬਾਜੀ ਦਾਨ॥
ਹਊਮੈਂ ਮਨ ਵਿਆਪਿਆ ਨਹਿ ਜਾਨੈ। ਸ੍ਰੀ ਚੰਦਰ ਗੁਰੂ ਪਰਮ ਨਿਧਾਨੈ॥੮॥੭॥

**ਸਲੋਕ**

ਪਹੁ ਫੁਟੀ ਹਊਮੈਂ ਗਈ ਸੰਤ ਸੰਗ ਲਿਵ ਲਾਇ।
ਭ੍ਰਮ ਅੰਧੇਰਾ ਮਿਟ ਗਿਆ ਉਦੋ ਮਿਤ੍ਰ ਮਹਾਇ।

**ਅਸ਼ਟਪਦੀ**

ਸੰਤ ਉਦੈ ਰਵਿ ਭਇਓ ਮਹਾਨ। ਕਰਣ ਗਿਰਾ ਪਸਰੀ ਅਸਮਾਨ॥
ਭ੍ਰਮ ਅੰਧੇਰਾ ਸਕਲ ਵਿਨਾਸਾ। ਕਮਲਦਾਸ ਵਿਗਸੇ ਚਹੁੰ ਪਾਸਾ।
ਨਿਰਮਲ ਬੁੱਧਿ ਆਤਮ ਤੀਖੀ। ਵੇਦ ਭ੍ਰਸ਼ਟ ਪੰਥੀ ਨਹਿ ਦੀਖੀ॥
ਗੁਰਮੁਖ ਚਟਿਕਾ ਵਹੁ ਚਹੁਚਾਨੀ। ਚੁਗਤ ਚੋਗ ਗੁਣ ਗ੍ਰਾਮ ਮਹਾਨੀ॥
ਤਸਕਰ ਵਿਭਚਾਰੀ ਲੱਖ ਦੁਰੇ। ਸ੍ਰੀ ਚੰਦਰ ਸੰਤਨ ਸੰਗ ਢੁਰੇ॥੧॥
ਸੰਤਨ ਰਾਮ ਨਾਮ ਧੁਨੀ ਲਾਈ। ਵਰਖਾ ਸ਼ਾਂਤ ਘਟਾ ਵਰਸਾਈ॥
ਤਪਤ ਵਿਨਾਸ਼ ਮਨੀਖਾ ਧਰਣੀ। ਤਰਿਣ ਪੱਲਵ ਹਰਿ ਭਗਤੀ ਰਵਣੀ॥

ਅੰਕੁਰ ਪ੍ਰੇਮ ਕਿਰਖਿ ਸੰਘਾਤਾ। ਉਪਜੀ ਉਰ ਕਿੰਕਰ ਵਿਖਿਆਤਾ॥
ਨਿਯਮ ਭੋਗ ਭੋਗਤ ਸੁਖ ਸੰਗਾ। ਛੁਪਾ ਪਿਪਾਸਾ ਕੀਨਸਿ ਭੰਗਾ॥
ਤ੍ਰਿਪਤ ਭਇ ਵਿਨਸੀ ਅਨਈਹਾ। ਸ੍ਰੀਚੰਦਰ ਸੰਤਨ ਰਸ ਲੀਹਾ॥੨॥
ਸੰਤ ਆਇ ਅਵਿਨਾਸ਼ੀ ਰਾਮ। ਸੰਤ ਉਤਰ ਆਇ ਪਰਮਧਾਮ॥
ਸੰਤ ਹੀ ਛੀਰ ਸਿੰਧੂ ਤੇ ਆਇ। ਵੈਕੂੰਠਹੁ ਧਰਣੀ ਪਧਰਾਇ॥
ਸੰਤ ਦੇਵਤਨ ਕੇ ਮਹਾਦੇਵਾ। ਸੰਤ ਹੀ ਪਾਰਬ੍ਰਹਮ ਕੋ ਭੇਵਾ॥
ਸੰਗਤ ਸੰਤ ਸੁਧਰਮਾ ਰਾਜੀ। ਹਰਿ ਅਰੰਤ ਪੀਵਤ ਤਰਿਪਤਾਜੀ॥
ਜਨਮ ਮਰਣ ਕਟਿ ਅਮਰ ਭਇ ਹੈਂ। ਸ੍ਰੀ ਚੰਦਰ ਗੁਰੂ ਸੰਤ ਨਿਮੈ ਹੈ॥੩॥
ਸੰਤ ਕਰਤ ਨੀਚਨ ਤੇ ਊਚ। ਸੰਤ ਹਰੇ ਹਰਿਜਨ ਭੈ ਪੂਚ॥
ਸੰਤ ਸੰਗ ਸ਼ੀਤਲ ਮਨ ਛਾਤੀ। ਸੰਤ ਸੰਗ ਹਿਰਦੈ ਨ੍ਰਿਭਾਂਤੀ॥
ਸੰਤ ਸੰਗ ਉਰ ਮਹਿ ਪ੍ਰਭੁ ਪੇਖੈ। ਸੰਤ ਸੰਗ ਯਮ ਛੁਟੈ ਲੇਖੈ॥
ਸੰਤ ਸੰਗ ਆਤਮ ਰਸ ਰਸਿਆ। ਸੰਤ ਸੰਗ ਯੋਨਿਨ ਨ ਵਸਿਆ॥
ਸੰਤ ਸੰਗ ਬੰਧਨ ਵਿਨਸਏ। ਸ੍ਰੀ ਚੰਦਰ ਭੈ ਤੇ ਨਿਰਭੈ॥੪॥
ਸੰਤ ਸੰਗ ਗੋਬਿੰਦ ਧਿਆਇਆ। ਸੰਤ ਸੰਗ ਨਾਰਾਇਣ ਗਾਇਆ॥
ਸੰਤ ਸੰਗ ਕੀਰਤਿ ਹਰਿ ਨਾਮ। ਸੰਤ ਸੰਗ ਆਨੰਦ ਵਿਸ਼ਰਾਮ॥
ਸੰਤ ਸੰਗ ਗੁਣ ਉਤਮ ਹੋਇ। ਸੰਤ ਸੰਗ ਮਨ ਨਿਰਮਲ ਹੋਇ॥
ਸੰਤ ਸੰਗ ਅੰਤਰ ਪ੍ਰਕਾਸ਼। ਸੰਤ ਸੰਗ ਆਤਮ ਵਿਸ਼ਵਾਸ॥
ਸੰਤ ਸੰਗ ਪਰਮੇਸ਼ਵਰ ਪਾਈਐ। ਸ੍ਰੀ ਚੰਦਰ ਮੋਹ ਛੋਹ ਮਿਟਾਈਐ॥੫॥

ਸੰਤਨ ਸੰਗਤ ਪੜਦਾ ਟੂਟੇ। ਸੰਤਨ ਸੰਗਤ ਹਉਮੈ ਛੂਟੈ॥
ਸੰਤਨ ਸੰਗਤ ਜੀਵਨ ਮੁਕਤ। ਸੰਤਨ ਸੰਗਤ ਨਿਰਮਲ ਯੁਕਤ॥
ਸੰਤਨ ਸੰਗਤ ਕਾਮ ਵਿਨਾਸ਼। ਸੰਤਨ ਸੰਗਤ ਪੂਰਤ ਆਸ॥
ਸੰਤਨ ਸੰਗਤ ਸੂਖ ਨਿਧਾਨ। ਸੰਤ ਸੰਗਤ ਮਿਲਤੇ ਭਗਵਾਨੁ॥
ਸੰਤਨ ਸੰਗ ਆਵੈ ਨਹਿ ਜਾਇ। ਸ੍ਰੀਚੰਦਰ ਪਾਰਬ੍ਰਹਮ ਸਮਾਇ॥੬॥
ਸੰਤ ਸੰਗ ਮਾਇਆ ਗਈ ਭਾਗ। ਸੰਤ ਸੰਗ ਲਾਗੈ ਹਰਿ ਲਾਗ॥
ਸੰਤ ਸੰਗ ਅਗਿਆਨ ਨਿਵਾਰੀ। ਸੰਤ ਸੰਗ ਦਿਵੈ ਦਰਿਸ਼ਟ ਨਿਹਾਰੀ॥
ਸੰਤ ਸੰਗ ਤੇ ਸੂਖਾ ਹਰਿਆ। ਸੰਤ ਸੰਗ ਤੇ ਅਫਰਾ ਫਰਿਆ॥
ਸੰਤ ਸੰਗ ਅਜਰਾ ਉਰ ਜਰਿਆ। ਸੰਤ ਸੰਗ ਤੇ ਅਭਰਾ ਭਰਿਆ॥
ਸੰਤ ਸੰਗ ਬੜਵਕਤਾ ਮੂਕ। ਸ੍ਰੀ ਚੰਦਰ ਸੰਤ ਸੰਗ ਅਚੂਕ॥੭॥
ਸੰਤ ਸੰਗ ਪਿੰਗਲ ਨਹਿ ਟਾਂਗ। ਸੰਤ ਸੰਗ ਕਾਤਰ ਨਹਿ ਡਾਂਗ॥
ਸੰਤ ਸੰਗ ਮਿਲਿ ਅਕਹ ਕਹਾਇਆ। ਸੰਤ ਸੰਗ ਪੂਰਣਹਰਿ ਪਾਇਆ॥
ਸੰਤ ਸੰਗ ਤੀਰਥ ਇਸਨਾਨ। ਸੰਤ ਸੰਗ ਪ੍ਰਾਣਨ ਲੌਂ ਦਾਨ॥
ਸੰਤ ਸੰਗ ਬਾਨੀ ਵਿਗਸਾਨੀ। ਸੰਤ ਸੰਗ ਉੱਜਲ ਭਇ ਪ੍ਰਾਣੀ॥
ਸੰਤ ਸੰਗ ਪਰਮਾਤਮ ਮਿਲਿਆ। ਸ੍ਰੀ ਚੰਦਰ ਨਿੱਜ ਉਰ ਮਹਿ ਹਿਲਿਆ॥੮॥੮॥

**ਸ਼ਲੋਕ**

ਸ਼ੀਤਲ ਛਾਤੀ ਮਨ ਸੁਖੀ ਸਾਧੁ ਵਚਨ ਉਰ ਧਾਰ।
ਆਤਮਰਾਮ ਨਿਹਾਰਿਆ ਅੰਤਕ ਦੂਤ ਨਿਵਾਰ।

**ਅਸ਼ਟਪਦੀ**

ਸਾਧੁਨ ਨਿੱਜ ਮਨ ਸਾਧਨ ਕੀਨਾ। ਪ੍ਰਭੁ ਕੇ ਨਾਮ ਰਤੇ ਜਲਮੀਨਾ॥
ਸਾਧੁਨ ਹਉਮੈ ਤਨ ਕੀ ਤਿਆਗੀ। ਪ੍ਰੇਮ ਪ੍ਰਗਾਸੀ ਚਕਮਕ ਆਗੀ॥
ਸਾਧੁਨ ਬੁਝੀ ਜ਼ੋਤੀ ਬਾਲੀ। ਸਾਧੁਨ ਪ੍ਰਗਟਾਇਓ ਬਨ ਮਾਲੀ॥
ਸਾਧੁਨ ਨਾਮ ਨਿਧਾਨ ਬਤਾਇਆ। ਗੁਪਤ ਧਨ ਧਰ ਤਲੀ ਦਿਖਾਇਆ॥
ਸਾਧੁਨ ਕਾਟੇ ਸਗਰੇ ਫੰਦਾ। ਸ੍ਰੀ ਚੰਦਰ ਸਾਧੁਨ ਹਰਿ ਧੰਧਾ॥੧॥
ਸਾਧੁ ਦ੍ਰਿੜਾਵੈ ਗੋਬਿੰਦ ਨਾਮ। ਸਾਧੁ ਦ੍ਰਿੜਾਵੈ ਅਵਿਚਲ ਧਾਮ॥
ਸਾਧੁ ਦ੍ਰਿੜਾਵੈ ਕਰਨੀ ਕੀਰਤਿ। ਸਾਧੁ ਦ੍ਰਿੜਾਵੈ ਰਾਮ ਹੀ ਕੀ ਗਤਿ॥
ਸਾਧੁ ਦ੍ਰਿੜਾਵੈ ਕਰਮ ਸੁਕਰਮਾ। ਸਾਧੁ ਦ੍ਰਿੜਾਵੈ ਨਿਸ਼ਚਲ ਧਰਮਾ॥
ਸਾਧੁ ਦ੍ਰਿੜਾਵੈ ਬ੍ਰਹਮ ਗਿਆਨ। ਸਾਧੁ ਦ੍ਰਿੜਾਵੈ ਅਨੁਭਵ ਧਿਆਨ॥
ਸਾਧੁ ਦ੍ਰਿੜਾਵੈ ਪਦ ਨਿਰਵਾਣ। ਸ੍ਰੀ ਚੰਦਰ ਸਾਧੁਨ ਕੁਰਬਾਨ॥੨॥
ਸਾਧੁ ਦਰਸ ਮਲ ਮੋਹਿ ਨਿਵਾਰੇ। ਸਾਧੁ ਦਰਸ ਭਵ ਫੰਧ ਵਿਦਾਰੇ॥
ਸਾਧੁ ਦਰਸ ਮਾਇਆ ਸਿਲਕ ਕਾਟੀ। ਸਾਧੁ ਦਰਸ ਤਮ ਨਿਸਿ ਪਹੁ ਫਾਟੀ॥
ਸਾਧੁ ਦਰਸ ਯਮਦੂਤ ਨਸਾਇ। ਸਾਧੁ ਦਰਸ ਵੈਕੁੰਠਹਿ ਪਾਹਿ॥
ਸਾਧੁ ਦਰਸ ਜਪ ਤਪ ਸੰਤੋਖ। ਸਾਧੁ ਦਰਸ ਉਪਜੇ ਉਰ ਮੋਖ॥
ਸਾਧੁ ਦਰਸ ਦੂਖਨ ਕੋ ਨਾਸ। ਸ੍ਰੀ ਚੰਦਰ ਧਰ ਸਾਧੁਨ ਆਸ॥੩॥
ਸਾਧੁ ਦਰਸ ਸਫਲ ਸੁਘਾਲ। ਸਾਧੁ ਦਰਸ ਤੇ ਰੋਗਨ ਗਾਲ॥
ਸਾਧੁ ਦਰਸ ਮਨ ਨਿਰਮਲ ਕਰਤ। ਸਾਧੁ ਦਰਸ ਤੇ ਨਰ ਹਰਿ ਹਰਿ ਰਟਤ॥

ਸਾਧੁ ਦਰਸ ਪਾਪਨ ਮਲ ਧੋਤ। ਸਾਧੁ ਦਰਸ ਅਵਗੁਣ ਸਭ ਖੋਤ॥
ਸਾਧੁ ਦਰਸ ਤੇ ਕਾਇਆ ਸੁਖੀ। ਸਾਧੁ ਦਰਸ ਵ੍ਰਿਤੀ ਅੰਤਰਮੁੱਖੀ॥
ਸਾਧੁ ਦਰਸ ਤੇ ਅਨੁਭਵ ਫੁਰਤ। ਸ੍ਰੀਚੰਦਰ ਸਿਰ ਚਾਮਰ ਢੁਰਤ॥੪॥
ਸਾਧੁ ਸੰਗ ਹਰਿ ਭਜਤ ਪਵਿਤ। ਸਾਧੁ ਸੰਗ ਵੈਰੀ ਹਿਤੁ ਚਿਤ॥
ਸਾਧੁ ਸੰਗ ਨੀਚ ਤੇ ਊਚ। ਸਾਧੁ ਸੰਗ ਕਲਿਮਲ ਕਿਲ ਮੂਚ॥
ਸਾਧੁ ਸੰਗ ਸ਼ੁਭ ਤੀਰਥ ਵਾਸ। ਸਾਧੁ ਸੰਗ ਨਾਰਾਇਣ ਪਾਸ॥
ਸਾਧੁ ਸੰਗ ਕੀਰਤਿ ਪ੍ਰਭੁ ਨਾਮ। ਸਾਧੁ ਸੰਗ ਸਦ ਹਰਿਗੁਣ ਗਾਮ॥
ਸਾਧੁ ਸੰਗ ਲਿਵ ਅਨਹਦ ਨਾਦ। ਸ੍ਰੀ ਚੰਦਰ ਵੇਖੇ ਵਿਸਮਾਦ॥੫॥
ਸਾਧੁ ਸੰਗ ਸ਼ਰੁਤੀ ਸ਼ਸਤ੍ਰ ਗਿਆਨ। ਸਾਧੁ ਸੰਗ ਨਿੱਤ ਪਾਠ ਪੁਰਾਣ॥
ਸਾਧੁ ਸੰਗ ਧੁਨ ਗਾਨ ਸੰਗੀਤ। ਸਾਧੁ ਸੰਗ ਇਕ ਪ੍ਰਭੁ ਸੋਂ ਪ੍ਰੀਤ॥
ਸਾਧੁ ਸੰਗ ਗਗਨੰਤਰ ਵਾਸ। ਸਾਧੁ ਸੰਗ ਹਰਿ ਸਾਸ ਗ੍ਰਾਸ॥
ਸਾਧੁ ਸੰਗ ਜਾਨੇ ਸਭ ਬ੍ਰਹਮ। ਸਾਧੁ ਸੰਗ ਵਿਨਸਾਵਤ ਭ੍ਰਮ॥
ਸਾਧੁ ਸੰਗ ਅੰਤਰ ਗਤਿ ਬੂਝੇ। ਸ੍ਰੀ ਚੰਦਰ ਤ੍ਰਿਦੇਵਨ ਸੂਝੈ॥੬॥
ਸਾਧੁ ਸੰਗ ਅਮਰਨ ਮਹਿ ਵਸੈ। ਸਾਧੁ ਸੰਗ ਕਲਿ ਦੋਖ ਬਿਨਸੈ॥
ਸਾਧੁ ਸੰਗ ਤੇ ਲੱਛਮੀ ਦਾਸੀ। ਸਾਧੁ ਸੰਗ ਰਿਧਿ ਸਿਧਿ ਅਨਾਸੀ॥
ਸਾਧੁ ਸੰਗ ਗਤਿ ਅਗਮ ਲਖਾਇ। ਸਾਧੁ ਸੰਗ ਮੁਕਤੋ ਪਦ ਪਾਇ॥
ਸਾਧੁ ਸੰਗ ਸੀਤਲ ਮਨ ਹੋਇ। ਸਾਧੂ ਸੰਗ ਅੰਧੇਰੇ ਲੋਇ॥
ਸਾਧੂ ਸੰਗ ਮਾਇਆ ਤੇ ਪਰੇ। ਸ੍ਰੀ ਚੰਦਰ ਹਰਿ ਚਰਨਨ ਧਰੇ॥੭॥

ਸਾਧੁ ਸੰਗ ਪੰਕਜ ਹੋਏ ਸੀਧਾ। ਸਾਧੁ ਸੰਗ ਕੁੰਡਲ ਕੋ ਬੀਧਾ॥
ਸਾਧੁ ਸੰਗ ਸੁਖਮਨ ਕੋ ਜਾਪ। ਸਾਧੁ ਸੰਗ ਵਿਨਸੈ ਤ੍ਰੈ ਤਾਪ॥
ਸਾਧੁ ਸੰਗ ਨਸੰਤ ਵਿਰੋਧ। ਸਾਧੁ ਸੰਗ ਹੋਏ ਆਤਮ ਬੋਧ॥
ਸਾਧੁ ਸੰਗ ਨਵਨਿਧਿ ਭਰਪੂਰ। ਸਾਧੁ ਸੰਗ ਹਰਿ ਹਰਿ ਗੁਣ ਮੂਰ॥
ਸਾਧੁ ਸੰਗ ਕੀ ਕੀਮਤਿ ਨਾਹਿ। ਸ੍ਰੀ ਚੰਦਰ ਰਤਨਾਕਰ ਥਾਹਿ॥੮॥੯॥

**ਸ਼ਲੋਕ**

ਜਟਾ ਜੂਟ ਸਿਰ ਪਰ ਧਰੇ ਫਟਕੀ ਮੁੰਦਰਾ ਕਾਨ,
ਭੇਖ ਬਨਾਇ ਮਿਲਤ ਨਹਿ ਪਰਿ ਪੂਰਣ ਭਗਵਾਨ।

**ਅਸ਼ਟਪਦੀ**

ਪਾਰਬ੍ਰਹਮ ਪ੍ਰਭੁ ਅੰਤਰਯਾਮੀ। ਪਰਿਪੂਰਣ ਲਘੁ ਦੀਰਘ ਸਵਾਮੀ॥
ਸਰਵ ਵਿਆਪਕ ਦੇਵਨ ਦੇਵ। ਜੀਵ ਜੰਤੂ ਉਰ ਜਾਨਤ ਭੇਵ॥
ਰਾਜ ਚੀਟੀ ਲੌਂ ਇਕ ਰਸ ਫੈਲਾ। ਕੈਸੋ ਉੱਜਲ ? ਕੈਸੋ ਮੈਲਾ ?॥
ਵੇਸੀ ਮਿਲਤ ਨ ਕਾਹੂੰ ਭਾਤਾ। ਜਟਾ ਜੂਟ ਧਾਰੈ ਅਗਿਆਤਾ॥
ਮੁਦਰਾ ਕਾਨ ਫਾਰ ਜੋ ਪਹਰੀ। ਸ੍ਰੀ ਚੰਦਰ ਹਰਿ ਪਾਇ ਨ ਲਹਰੀ॥੧॥
ਮਨ ਵਿਆਪਿਉ ਧਨ ਕੰਚਨ ਰੂਪਾ। ਕਸ ਕੇ ਹੋਇ ਵਿਰਾਜਹੁ ਭੂਪਾ?॥
ਜਾਤ ਰੂਪ ਸਿਰ ਛਤ੍ਰ ਫਿਰਾਊਂ। ਮੁਕੁਟ ਧਾਰ ਨਿਜ ਹੁਕਮ ਚਲਾਊਂ॥
ਆਗਿਆਕਾਰੀ ਹੋਏ ਹੈਂ ਦਾਸਾ। ਨਿਸਿ ਦਿਨ ਧਰਹਿ ਹਮਾਰੀ ਆਸਾ॥
ਕਰ ਮਾਲਾ ਫੇਰਤ ਬਡ ਜੋਰਾ। ਪ੍ਰਭੁ ਰੰਗ ਨ ਲਾਗਾ ਭੋਰਾ॥

ਕਰਤੋ ਭਗਵੇ ਭੇਖ ਭੁਲਾਨਾ। ਸ੍ਰੀ ਚੰਦਰ ਨਹਿ ਸੰਗ ਸਧਾਨਾ॥੨॥
ਦੇਹ ਰਮਾਈ ਭਸਮ ਮਸਾਨ। ਗੋਪੀ ਚੰਦਨ ਤਿਲਕ ਸੁਹਾਨ॥
ਊਰੁਧ ਪੁੰਡ ਤ੍ਰਿਪੁੰਡ ਬਨਾਇਓ। ਕਰ ਲੋਟਾ ਅਧਿਕੈ ਚਮਕਾਇਓ॥
ਭਾਦ ਪਾਵਰੀ ਚਰਮ ਵਿਹੀਨ। ਨਿੱਜ ਕਰ ਸੰਗ ਰਸੋਈ ਕੀਨ॥
ਅਨ ਸੀਅਲ ਵਸਨਨ ਪਹਿਰਾਵਾ। ਕ੍ਰਿਆ ਕਰਮ ਵਿਸਤਾਰ ਕਮਾਵਾ॥
ਪਰਵਿਰਤੀ ਦੀਰਘ ਦਹਿ ਦਿਸਿ ਫੈਲਾ। ਸ੍ਰੀ ਚੰਦਰ ਹਰਿ ਪ੍ਰਭੁ ਬਿਨ ਮੈਲਾ॥੩॥
ਗਾਵਤ ਗੀਤ ਰਬਾਬੀ ਆਗੈ। ਢੋਲ ਮਰਦੰਗ ਪਖਾਵਜ ਲਾਗੈ॥
ਧੁੰਨ ਮੰਜੀਕਰਨ ਰੁਣ ਝੁਣ ਕਾਰੀ। ਇਕ ਰਸ ਤਾਲ ਬਜਾਵਤ ਤਾਰੀ॥
ਨਿਰਤ ਅਖਾਰਾ ਖੂਬ ਜਮਾਇਓ। ਹਾਵ ਭਾਵ ਯੁਤ ਚਾਵ ਜਮਾਇਓ॥
ਨਰ ਨਾਰੀ ਚਹੁੰਘਾ ਰਹਿ ਛਾਈ। ਤਾਬੈ ਤਾਬੈ ਪਾਵ ਚਲਾਈ॥
ਸ੍ਰੀ ਚੰਦਰ ਹਰਿ ਭਗਤੀ ਨ ਹੋਈ। ਲੋਕ ਦਿਖਾਵੈ ਮਿਲਤ ਨ ਢੋਈ॥੪॥
ਮੁੱਖ ਵਕਤਾ ਹਰਿ ਭਗਤ ਕਹਾਨੀ। ਮਰਿਦੁਲ ਮਧੁਰ ਮਨੋਹਰ ਬਾਨੀ॥
ਉੱਜਲ ਧੋਤੀ ਤਿਲਕ ਕਪਾਲਾ। ਗਰ ਵਿਗਸਾਵਤਿ ਤੁਲਸੀ ਮਾਲਾ॥
ਮੁੰਡੀ ਕਰ ਸੰਕੇਤ ਹਿਲਾਵੈ। ਅਨਿਕ ਯਤਨ ਸੋ ਭਵ ਡਹਕਾਵੈ॥
ਲਾਲ ਚੋਲਨੈ ਘੇਰ ਘੁਮਾਇਆ। ਰਿਦੈ ਪੁਕਾਰਤ ਮਾਇਆ ਮਾਇਆ॥
ਆਦਿ ਪੁਰਖ ਪ੍ਰਭੁ ਨੈਕ ਨ ਜਾਨਾ। ਸ੍ਰੀ ਚੰਦਰ ਮਦਮਤ ਭੁਲਾਨਾ॥੫॥
ਦੰਭਧਾਰ ਸਾਧੀ ਸੁਰ ਪਵਨਾ। ਦੂਵ ਚਾਹ ਕਰਿ ਕੀਏ ਬਨ ਗਮਨਾ॥
ਤੀਰਥ ਸੁਰਸਤੀ ਤਨ ਪਖਲਾਵਾ। ਜਗਨਨਾਥ ਜਾ ਦਰਸ਼ਨ ਪਾਵਾ॥

ਕਾਸ਼ੀ ਕਾਂਚੀ ਦਵਾਰਵਤੀ। ਪੁਰੀ ਅਵਧਿ ਨਹਾਇਓ ਸਰਸਵਤੀ॥
ਸੰਗ ਭੀਰ ਨਰ ਲੀਨ ਸਿਧਾਇਓ। ਫਿਰਤ ਫਿਰੰਤ ਬਹੁਕਾਲ ਬਿਤਾਇਓ॥
ਸਪਤੈ ਸਾਗਰ ਕੀਨ ਇਸ਼ਨਾਨ। ਸ੍ਰੀ ਚੰਦਰ ਭਰਮਿਓ ਉਦਿਆਨਾ॥੬॥
ਮੌਨ ਸਾਧ ਮੰਦਿਰ ਥਿਤ ਕੀਨਾ। ਦੁਗਧਾਹਾਰ ਵ੍ਰਤ ਨਿੱਜ ਲੀਨਾ॥
ਫਲੋਹਾਰ ਧਰਨੀ ਤਲਪਾਈ। ਕੰਦ ਮੂਲ ਬਲਕਤ ਪਹਿਰਾਈ॥
ਸੀਤਾ ਤਪ ਵਰਖ ਤਨ ਜਾਰਾ। ਘਨੇ ਦਿਵਸ ਰਹਿ ਪੋਨਹਾਰਾ॥
ਨਿਰਾਹਾਰ ਅਧਿਕ ਦਿਨ ਕੀਆ। ਹਠ ਮਾਰਗ ਸਾਧਿਓ ਕਰਿ ਹੀਆ॥
ਸ੍ਰੀ ਚੰਦਰ ਪ੍ਰਭੁ ਸਿਮਰਨ ਰਸ। ਨਹਿ ਆਇਓ ਤੋਂ ਸਿਰ ਪਰ ਭਸ॥੭॥
ਬਿਨ ਗੁਰੁ ਨਹਿ ਹਰਿ ਸਿਮਰਣ ਪਾਈਐ। ਹਰਿ ਸਿਮਰਨ ਬਿਨ ਹਠ ਭਰਮਾਈਐ॥
ਹਠ ਕਰਿ ਯੋਗ ਨ ਆਵਤ ਹਾਥ। ਯੋਗ ਬਿਨਾ ਰਸ ਸੁਧਾ ਨਾ ਪਾਥ॥
ਸੁਧਾ ਪੀਏ ਬਿਨ ਆਨੰਦ ਨਾਹਿ। ਬਿਨ ਆਨੰਦ ਉਰ ਅਗਨਿ ਦਾਹਿ॥
ਅਨਲ ਵਿਨਾਸ਼ੈ ਸਾਧੂ ਸੰਗ। ਮਨ ਤਰਿਪਤਾਸੈ ਭਗਤਿ ਰੰਗ॥
ਭਗਤਿ ਭਾਇ ਮਤ ਬ੍ਰੱਧਿ ਭਰਪੂਰ। ਸ੍ਰੀ ਚੰਦਰ ਸਾਧੁ ਪਦ ਮੂਰ॥੮॥੧੦॥

**ਸ਼ਲੋਕ**

ਹਰਿ ਹਰਿ ਹਰਿ ਅਰਾਧੀਐ ਵਿਧਿ ਨਿਸ਼ੇਧ ਪਰਿਤਿਆਗ।
ਸਾਧ ਸੰਗ ਉਰ ਪ੍ਰਗਟਿਓ ਨਾਰਾਇਣ ਵਡਭਾਗ।

**ਅਸ਼ਟਪਦੀ**

ਹਰਿ ਸਿਮਰਨ ਤੇ ਮਿਟਤ ਜੰਜਾਲ। ਹਰਿ ਸਿਮਰਣ ਕਾਟੇ ਜਮ ਕਾਲ॥

ਹਰਿ ਸਿਮਰਨ ਸੇ ਛੂਟੇ ਲੇਖਾ। ਹਰਿ ਸਿਮਰਨ ਸੇ ਛੁਟਕੇ ਭੇਖਾ॥
ਹਰਿ ਸਿਮਰਨ ਪਾਪਾ ਮਲ ਧੋਇ। ਹਰਿ ਸਿਮਰਨ ਮਨ ਨਿਰਮਲ ਹੋਇ॥
ਹਰਿ ਸਿਮਰਨ ਤੇ ਹਊਮੈਂ ਮਾਰੀ। ਹਰਿ ਸਿਮਰਨ ਤੇ ਅਨੁਭਵ ਤਾਰੀ॥
ਹਰਿ ਸਿਮਰਨ ਹਰਿ ਕੀ ਜਬ ਮਇਆ। ਸ੍ਰੀ ਚੰਦਰ ਕਰਿ ਕਰਣਾ ਦਇਆ॥੧॥
ਹਰਿ ਸਿਮਰਤ ਹਰਿ ਚਰਣ ਨਿਵਾਸ। ਹਰਿ ਸਿਮਰਤ ਸਤਿਸੰਗਤਿ ਬਾਸ॥
ਹਰਿ ਸਿਮਰਤ ਸਭ ਜਾਇ ਬਲਾਇ। ਹਰਿ ਸਿਮਰਤ ਅਨੁਭਵ ਪ੍ਰਗਟਾਇ॥
ਹਰਿ ਸਿਮਰਤ ਸੂਰਜ ਉਜਿਆਰਾ। ਹਰਿ ਸਿਮਰਤ ਮਿਟਿਆ ਅੰਧਿਆਰਾ॥
ਹਰਿ ਸਿਮਰਤ ਜਨ ਪੂਰਵ ਭਾਗ। ਹਰਿ ਸਿਮਰਤ ਸੰਤਨ ਪਗ ਲਾਗ॥
ਹਰਿ ਸਿਮਰਤ ਨਹਿ ਵਿਆਪਤ ਕਾਲ। ਸ੍ਰੀ ਚੰਦਰ ਹਰਿ ਸਿਮਰਨ ਭਾਲ॥੨॥
ਹਰਿ ਸਿਮਰਤ ਸਭ ਕਾਰਜ ਪੂਰੇ। ਹਰਿ ਸਿਮਰਤ ਕਬਹੁੰ ਨਹਿ ਝੂਰੇ॥
ਹਰਿ ਸਿਮਰਤ ਨਹਿ ਵਿਆਪੈ ਕਾੜਾ। ਹਰਿ ਸਿਮਰਤ ਬਿਨਸੈ ਸਭ ਝਾੜਾ॥
ਹਰਿ ਸਿਮਰਤ ਸਭਿ ਸਿੱਧੜ ਮੇਲਾ। ਹਰਿ ਸਿਮਰਤ ਆਨੰਦਿਤ ਕੇਲਾ॥
ਹਰਿ ਸਿਮਰਤ ਨਰ ਚੜ੍ਹੇ ਸੁਮੇਰੁ।ਹਰਿ ਸਿਮਰਤ ਨਹਿ ਯੋਨਿ ਫੇਰੁ॥
ਹਰਿ ਸਿਮਰਤ ਧਰਣੀ ਕੋ ਥੰਭ। ਸ੍ਰੀ ਚੰਦਰ ਹਰਿ ਸਮਿਰਣ ਖੰਭ॥੩॥
ਹਰਿ ਸਿਮਰਤ ਨਾਹੀ ਦੁਖ ਰੋਗ। ਹਰਿ ਸਿਮਰਤ ਪੂਰਣ ਵਿਧਿ ਯੋਗ॥
ਹਰਿ ਸਿਮਰਤ ਸੰਤ ਕੇ ਸੰਗ। ਹਰਿ ਸਿਮਰਤ ਮਦ ਮਤ ਅਭੰਗ॥
ਹਰਿ ਸਿਮਰਤ ਵਿਘਨਨ ਕੋ ਨਾਸ। ਹਰਿ ਸਿਮਰਤ ਆਤਮ ਪ੍ਰਕਾਸ॥
ਹਰਿ ਸਿਮਰਤ ਰਸ ਕਸ ਭਰਪੂਰ। ਹਰਿ ਸਿਮਰਤ ਕਸਮਲ ਸਭਿ ਚੂਰ॥

ਹਰਿ ਸਿਮਰਤ ਸ੍ਰਿਸ਼ਟੀ ਕੋ ਰਾਜਾ। ਸ੍ਰੀ ਚੰਦਰ ਅਨਹਦ ਅਗਾਜਾ॥੪॥
ਹਰਿ ਸਿਮਰਤ ਸਿਰ ਅਚਲ ਧਰਾਇ। ਹਰਿ ਸਿਮਰਤ ਵੈਕੁੰਠ ਸਮਾਇ॥
ਹਰਿ ਸਿਮਰਤ ਵਿਸ਼ ਅੰਮ੍ਰਿਤ ਹੋਇ। ਹਰਿ ਸਿਮਰਤ ਪ੍ਰਗਟੈ ਹਰਿ ਲੋਇ॥
ਹਰਿ ਸਿਮਰਤ ਉਰ ਪਰਮ ਪੁਨੀਤਿ। ਹਰਿ ਸਿਮਰਤ ਵੈਰੀ ਸਭ ਮੀਤਿ॥
ਹਰਿ ਸਿਮਰਤ ਚੁਕੈ ਸਭ ਲੇਖਾ। ਹਰਿ ਸਿਮਰਤ ਮੇਟੀ ਸਭ ਰੇਖਾ॥
ਹਰਿ ਸਿਮਰਤ ਆਨੰਦ ਅਪਾਰ। ਸ੍ਰੀ ਚੰਦਰ ਨਿਸਿ ਧੋਤਿ ਸਮਾਰ॥੫॥
ਹਰਿ ਸਿਮਰਤ ਮਾਇਆ ਮੋਹ ਛੂਟ। ਹਰਿ ਸਿਮਰਤ ਹਊਮੇ ਗਈ ਹੂਟ॥
ਹਰਿ ਸਿਮਰਤ ਤਮ ਭਰਮ ਵਿਨਾਸ। ਹਰਿ ਸਿਮਰਤ ਸਤ ਸਹਿਜ ਪ੍ਰਕਾਸ॥
ਹਰਿ ਸਿਮਰਤ ਮਲ ਅੰਤਰ ਖੋਏ। ਹਰਿ ਸਿਮਰਤ ਮੁਕਤਾ ਅਵਲੋਇ॥
ਹਰਿ ਸਿਮਰਤ ਨਹਿ ਕਰਤ ਵਿਗਾਰ। ਹਰਿ ਸਿਮਰਤ ਕੇ ਉਤਰਸਿ ਭਾਰ॥
ਹਰਿ ਸਿਮਰਤ ਮੁੱਖ ਉਤਮ ਲੇਖ। ਸ੍ਰੀਚੰਦਰ ਸਿਮਰਣ ਨਿਰਪੇਖ॥੬॥
ਹਰਿ ਸਿਮਰਤ ਭਨਿ ਮੀਠੀ ਬਾਣੀ। ਹਰਿ ਸਿਮਰਤ ਪਦ ਚਤੁਰਥ ਧਿਆਨੀ॥
ਹਰਿ ਸਿਮਰਤ ਪਾਵਤ ਨਿਰਵਾਣ। ਹਰਿ ਸਿਮਰਤ ਅਪਰੰਪਰ ਮਾਨ॥
ਹਰਿ ਸਿਮਰਤ ਕਾਟਤ ਅਪਕਰਮ। ਹਰਿ ਸਿਮਰਤ ਪ੍ਰਗਟਿਤ ਸ਼ੁਭ ਧਰਮ॥
ਹਰਿ ਸਿਮਰਤ ਰਸ਼ਣਾ ਸਭ ਬੂਝੇ। ਹਰਿ ਸਿਮਰਤ ਹਰਿ ਹੀ ਸੰਗ ਲੂਝੈ॥
ਹਰਿ ਸਿਮਰਤ ਚਾਲੈ ਸਹੁ ਮੌਤ। ਸ੍ਰੀ ਚੰਦਰ ਸਿਮਰਤ ਹਰਿ ਸੌਤ॥੭॥
ਹਰਿ ਸਿਮਰਤ ਨਹਿ ਇੰਦਰਿਅ ਸਤ੍ਰੋਤ। ਹਰਿ ਸਿਮਰਤ ਕੈ ਹਰਿ ਹਰਿ ਗੌਤ॥
ਹਰਿ ਸਿਮਰਤ ਅਦਭੁਤ ਰਸ ਪਾਇਆ। ਹਰਿ ਸਿਮਰਤ ਕੀ ਪਲਟੀ ਕਾਇਆ॥

ਹਰਿ ਸਿਮਰਤ ਆਸ਼ਚਰਯ ਤਮਾਸ਼ਾ। ਹਰਿ ਸਿਮਰਤ ਬਿਨਸੈ ਭਵਆਸ਼ਾ॥
ਹਰਿ ਸਿਮਰਤ ਅਭਿਮਾਨ ਬਿਲਾਇ। ਹਰਿ ਸਿਮਰਤ ਨਿਜ ਰਹਿਹੇ ਸਮਾਇ॥
ਹਰਿ ਸਿਮਰਤ ਸਿਰ ਸੂਖਾ ਸੂਖ। ਸ੍ਰੀ ਚੰਦਰ ਕਾ ਰਹੀ ਨ ਭੂਖ॥੮॥੧੧॥

**ਸ਼ਲੋਕ**

ਪਰਮੇਸ਼ਵਰ ਫਟਕਾਰਿਆ ਲੱਖ ਚੌਰਾਸੀ ਪੇਲ।
ਕੂਕਰ ਸ਼ੂਕਰ ਤਿਰਅਕ ਯੋਨਿ ਨਿੰਦਕ ਦੀਨੋ ਮੇਲ।

**ਅਸ਼ਟਪਦੀ**

ਸੰਤ ਕਾ ਨਿੰਦਕ ਨਿੱਤ ਮਲ ਭਖੀ। ਸੰਤ ਨਿੰਦਕ ਕੀ ਨਾਹੀ ਅਖੀ॥
ਸੰਤ ਨਿੰਦਕ ਉਰ ਅਗਨਿ ਮਚਾਈ। ਸੰਤ ਨਿੰਦਕ ਮੁਖ ਕਾਲਮ ਛਾਈ॥
ਸੰਤ ਨਿੰਦਕ ਰਤਿ ਰਹਿਤ ਕੁਕਰਮ। ਸੰਤ ਨਿੰਦਕ ਕਾ ਥੋਥਾ ਧਰਮ॥
ਸੰਤ ਨਿੰਦਕ ਪਚਿਆ ਅਭਿਮਾਨ। ਸੰਤ ਨਿੰਦਕ ਕੀ ਕੂੜ ਜੁਬਾਨ॥
ਸੰਤ ਨਿੰਦਕ ਪਰਤ੍ਰਿਯ ਅਨੁਗਾਮੀ। ਸ੍ਰੀ ਚੰਦਰ ਪ੍ਰਭੁ ਪੁਰ ਨਹਿ ਠਾਮੀ॥੧॥
ਸੰਤ ਨਿੰਦਕ ਪਰਿਹਰਿਆ ਲੋਕ। ਸੰਤ ਨਿੰਦਕ ਉਰ ਮਹਿ ਸਦ ਸੋਕ॥
ਸੰਤ ਨਿੰਦਕ ਪਰਲੋਕਹੁ ਗਇਆ। ਸੰਤ ਨਿੰਦਕ ਤੇ ਭਲਾ ਨ ਭਇਆ॥
ਸੰਤ ਨਿੰਦਕ ਚਿੱਤ ਪਾਂਚਹੁ ਆਗਿ। ਸੰਤ ਨਿੰਦਕ ਧੁਰ ਮਾੜੇ ਭਾਗ॥
ਸੰਤ ਨਿੰਦਕ ਮਿਲਿਆ ਸੰਗ ਭੂਤ। ਸੰਤ ਨਿੰਦਕ ਕੋ ਹੋਇ ਨ ਸੂਤ॥
ਸੰਤ ਨਿੰਦਕ ਚਿੱਤ ਰਾਗ ਦਵੇਸ਼।ਸ੍ਰੀ ਚੰਦਰ ਕੁਲਘਾਤੀ ਭੇਸ਼॥੨॥
ਸੰਤ ਨਿੰਦਕ ਕੈ ਨਹਿ ਗੁਣ ਕੋਇ। ਸੰਤ ਨਿੰਦਕ ਕੈ ਦੁਵਿਧਾ ਦੋਇ॥

ਸੰਤ ਨਿੰਦਕ ਅਪਰਾਧਿਨਿ ਪੂਰ। ਸੰਤ ਨਿੰਦਕ ਮੁਖ ਲਿਪਤਾ ਧੂਰਿ॥
ਸੰਤ ਨਿੰਦਕ ਸੁਰ ਪੁਰ ਤੇ ਗਿਰੇ। ਸੰਤ ਨਿੰਦਕ ਕੈ ਲਾਲਾ ਪਰੈ॥
ਸੰਤ ਨਿੰਦਕ ਨਹਿ ਈਤ ਨ ਊਤ। ਸੰਤ ਨਿੰਦਕ ਕੁਲ ਨੀਚ ਕੁਪੂਤ॥
ਸੰਤ ਨਿੰਦਕ ਨਿਤ ਖਾਇ ਪੁਰੀਖ। ਸ੍ਰੀਚੰਦਰ ਮਨ ਨਿੰਦਾ ਈਖ॥੩॥
ਸੰਤ ਨਿੰਦਕ ਕਾ ਕੌੜਾ ਬੋਲ। ਸੰਤ ਨਿੰਦਕ ਵਿਖਿਆ ਕਾ ਘੋਲ॥
ਸੰਤ ਨਿੰਦਕ ਚਿੱਤ ਕਾਲਾ ਕਾਊਂ ਸੰਤ ਨਿੰਦਕ ਇੰਦ੍ਰਿਅ ਰਸ ਗਊਂ॥
ਸੰਤ ਨਿੰਦਕ ਦੂਹੂੰ ਲੋਕ ਧਕੇਲਾ। ਸੰਤ ਨਿੰਦਕ ਯਾਮ ਨਰਕੇ ਠੇਲਾ॥
ਸੰਤ ਨਿੰਦਕ ਹਰਕਾਇਆ ਕੁੱਤਾ। ਸੰਤ ਨਿੰਦਕ ਫੜ ਯੋਨਿ ਜੁੱਤਾ॥
ਸੰਤ ਨਿੰਦਕ ਸੂਅਰ ਗੂੰਹ ਖਾਇ। ਸ੍ਰੀ ਚੰਦਰ ਨਹਿ ਠੋਰ ਸੁ ਪਾਇ॥੪॥
ਸੰਤ ਨਿੰਦਕ ਕਾ ਕਾਲਾ ਵੇਸ਼। ਸੰਤ ਨਿੰਦਕ ਕਾ ਕਾਲਾ ਦੇਸ਼॥
ਸੰਤ ਨਿੰਦਕ ਸੰਤਤਿ ਤੇ ਹੀਨ। ਸੰਤ ਨਿੰਦਕ ਕਾ ਨਾਹਿ ਦੀਨ॥
ਸੰਤ ਨਿੰਦਕ ਨਿਗੁਰਾ ਭਰਮਾਇ। ਸੰਤ ਨਿੰਦਕ ਕਤ ਟਿਕਨ ਨ ਪਾਇ॥
ਸੰਤ ਨਿੰਦਕ ਬਨ ਛੱਤਰ ਭਿੜੈ। ਸੰਤ ਨਿੰਦਕ ਕਾ ਥਾਊਂ ਸੁਭਿੜੈ॥
ਸੰਤ ਨਿੰਦਕ ਪਰਮੇਸ਼ਵਰ ਧੱਕਾ। ਸ੍ਰੀ ਚੰਦਰ ਤਾਕਤ ਹੱਕਾ ਬੱਕਾ॥੫॥
ਸੰਤ ਨਿੰਦਕ ਵਿਫਲੈ ਕਾਜ। ਸੰਤ ਨਿੰਦਕ ਕਾ ਬਿਨਸਤ ਰਾਜ॥
ਸੰਤ ਨਿੰਦਕ ਸਿਰ ਪਾਪਨ ਪੋਟ। ਸੰਤ ਨਿੰਦਕ ਚਿੱਤ ਖਾਇ ਖੋਟ॥
ਸੰਤ ਨਿੰਦਕ ਕਾ ਨਰਕੈ ਵਾਸ। ਸੰਤ ਨਿੰਦਕ ਕੈ ਨਿਸ਼ਫਲ ਸ਼ਵਾਸ॥
ਸੰਤ ਨਿੰਦਕ ਬੁਰਿਆਈ ਆਦਿ। ਸੰਤ ਨਿੰਦਕ ਨਹਿ ਸੁਖ ਅਹਲਾਦਿ॥

ਸੰਤ ਨਿੰਦਕ ਕੈ ਕੇਵਲ ਝੂਠ। ਸ੍ਰੀ ਚੰਦਰ ਮਾਇਆ ਮੋਹ ਮੂਠ॥੬॥
ਸੰਤ ਨਿੰਦਕ ਦਰਗਹ ਮੁੰਹ ਕਾਲਾ। ਸੰਤ ਨਿੰਦਕ ਕਾ ਨਿਕਸਤ ਦਿਵਾਲਾ॥
ਸੰਤ ਨਿੰਦਕ ਹਾਥ ਛੁਰਾ ਕਸਾਈ। ਸੰਤ ਨਿੰਦਕ ਨਰ ਲਹੂ ਅਘਾਈ॥
ਸੰਤ ਨਿੰਦਕ ਵੇਦਨ ਪਰਿਹਰਤਾ। ਸੰਤ ਨਿੰਦਕ ਜੀਅ ਜੰਤੁ ਸੰਘਰਤਾ॥
ਸੰਤ ਨਿੰਦਕ ਚਰਿਤ ਅਪਵਿਤ੍ਰ। ਸੰਤ ਨਿੰਦਕ ਕਾਹੂੰ ਨਹਿ ਮਿਤ੍ਰ॥
ਸੰਤ ਨਿੰਦਕ ਰਚਿਆ ਅਪਵਾਦ। ਸ੍ਰੀ ਚੰਦਰ ਤਿਸ ਨਿੰਦਾ ਸਵਾਦ॥੭॥
ਸੰਤ ਨਿੰਦਕ ਸਤ ਪੰਥ ਤਿਆਗੀ। ਸੰਤ ਨਿੰਦਕ ਉਰ ਮਾਇਆ ਲਾਗੀ॥
ਸੰਤ ਨਿੰਦਕ ਚਿੱਤ ਅਗਨਿ ਲਾਗ। ਸੰਤ ਨਿੰਦਕ ਕੈ ਖੋਟੈ ਭਾਗ॥
ਸੰਤ ਨਿੰਦਕ ਮਹਾ ਦੋਖ ਕਮਾਇ। ਸੰਤ ਨਿੰਦਕ ਨਰਕੈ ਚਿੱਤ ਪਾਇ॥
ਸੰਤ ਨਿੰਦਕ ਯਮ ਦੂਤਨ ਬਾਧਾ। ਸੰਤ ਨਿੰਦਕ ਸਹਿਤੋ ਸਿਰ ਬਾਧਾ॥
ਸੰਤ ਨਿੰਦਕ ਨਿਤ ਨਿਤ ਭਰਮਾਏ। ਸ੍ਰੀਚੰਦਰ ਮਾਤਾ ਸਰਮਾਏ।੮॥੧੨॥

**ਸ਼ਲੋਕ**

ਕਰਤਾ ਪੁਰਖ ਪਛਾਨਿਐ ਭਵ ਵਿਸਤਾਰ ਨੁਹਾਰ।
ਰੂਪ ਰੰਗ ਲੱਛਨ ਯੁਕਤਿ ਸੰਗਿਆ ਵਿਧਿ ਪ੍ਰਕਾਰ॥

**ਅਸ਼ਟਪਦੀ**

ਅਵਿਨਾਸ਼ੀ ਪ੍ਰਭੁ ਅਗਮ ਅਥਾਹ। ਦੀਨੋ ਸਰਵ ਵਿਸ਼ਵ ਪ੍ਰਵਾਹ॥
ਜਨਮ ਮਰਣ ਕੀ ਧਾਰ ਮਝਾਰ। ਬਹਿਓ ਜਾਤ ਭਵ ਸਰਿਤਾ ਵਾਰਿ॥
ਅਨਿਕ ਨਰਨ ਕੀ ਦੇਹ ਬਨਾਈ। ਭਿੰਨ ਭਿੰਨ ਤਿਨਿ ਲਸਤ ਲੁਨਾਈ॥

ਰੋਮ ਰੋਮ ਕੀ ਸਮਤਾ ਨਾਹਿ। ਨਾਕ ਕਾਨ ਸਭ ਭਿੰਨ ਜਨਾਹਿ॥
ਗੰਡ ਕਪੋਲ ਸ੍ਰਵਣ ਕਰ ਪਾਦ। ਸ੍ਰੀ ਚੰਦਰ ਸਭ ਛਿੰਨੀ ਵਾਦ॥੧॥
ਉਰ ਭੁਜ ਦੰਡ ਜੰਘਾ ਅਰੁ ਉਰੂ। ਗੁਲਫ ਜ਼ਾਨੁ ਅੰਗੁਰਿਕਾ ਪੁਰੂ॥
ਨੱਖ ਸਿਖ ਭਿੰਨ ਭਿੰਨ ਰਚਿ ਰਾਖਾ। ਬੁੱਧਿ ਗਿਆਨ ਧਿਆਨ ਅਭਿਲਾਖਾ॥
ਰੂਪ ਕੁਰੂਪ ਸੁਰੂਪ ਸੁਹਾਵਾ। ਲਘੁ ਦੀਰਘ ਮਧਿਅਮ ਪ੍ਰਗਟਾਵਾ॥
ਮਿਤ੍ਰ ਅਮਿਤ੍ਰ ਉਦਾਸ ਪ੍ਰਵੀਨ। ਲੱਛਨ ਅਹੈ ਅਸੰਖ ਨਵੀਨ॥
ਵਿਧਿ ਨਿਪੁਣਾਈ ਯੋਗ ਅਯੋਗ। ਸ੍ਰੀ ਚੰਦਰ ਭਵ ਕੇ ਗਣ ਭੋਗ॥੨॥
ਅਨਿਕ ਪ੍ਰਕਾਰੀ ਵ੍ਰਿਛ ਨਿਪਜਾਇ। ਪਾਤ ਵਿਹੂਨਿ ਸਪਾਤ ਮਹਾਇ॥
ਪੁਸ਼ਪ ਬਿਨਾ ਫਲ ਸੰਯੁਤ ਕੇਤ। ਪਾਕ ਬਿਨਾ ਸੁਮਨਾਨ ਸਮੇਤ॥
ਕਬਿ ਫਲ ਫਲਤ ਕਬੀ ਹੈ ਫੂਲਾ। ਊਸਨ ਸੀਤ ਵਾਯੂ ਕੋ ਮੂਲਾ॥
ਕੇਈ ਕੋਟਿ ਬਿਨ ਮੂਲਹੁੰ ਹਰੇ। ਕੇਈ ਕੋਟਿ ਰਸ ਅੰਮ੍ਰਿਤ ਭਰੇ॥
ਕਰਤੇ ਕੀ ਰਚਨਾ ਅਨਗਣਤ। ਸ੍ਰੀ ਚੰਦਰ ਕਰਤਾਰੈ ਭਨਤ॥੩॥
ਅਨਿਕ ਪ੍ਰਕਾਰੀ ਰਚਨਾ ਰਾਚੀ। ਕਾਚੀ ਪਾਕੀ ਝੂਠੀ ਸਾਚੀ॥
ਕੇਚਿੱਤ ਅਮਰ ਫਲੀ ਵਿਦਤਾਇ। ਕੇਚਿੱਤ ਵਿਸ਼ ਰਸ ਸੋਂ ਸਰਸਾਇ॥
ਕੇਚਿੱਤ ਦੇਵ ਵਾਸ ਪ੍ਰਗਟੰਤ। ਭੂਤ ਪ੍ਰੇਤ ਕੇ ਚਿੱਤ ਵਿਗਸੰਤ॥
ਕੇਚਿੱਤ ਕੋਟਿਕ ਕਾਮ ਸਿਧੰਤ। ਕੇਚਿੱਤ ਨਿਸ਼ਫਲ ਹੀ ਵਰਧੰਤ॥
ਕੇਚਿੱਤ ਜੰਤੁ ਪਾਕ ਉਪਜੰਤ। ਸ੍ਰੀ ਚੰਦਰ ਕਛੁ ਆਦਿ ਨ ਅੰਤ॥੪॥
ਕੇਚਿੱਤ ਨਰ ਨਾਰੀ ਕਿਪੁਰਖ। ਕੇਚਿੱਤ ਜਲ ਤਲ ਸਮ ਹੀ ਸਰਖ॥

ਕੇਚਿੱਤ ਦ੍ਵੈ ਤ੍ਰੈ ਇੰਦਰਿਬਾਨ। ਕੇਚਿੱਤ ਬਿਨ ਪਗ ਹੀ ਪ੍ਰਿਆਣ॥
ਕੇਚਿੱਤ ਦਰਿਸ਼ਟਿ ਅਦਰਿਸ਼ਟਿ ਲਖਾਇ। ਕੇਚਿੱਤ ਗਗਨੰਤਰ ਪਰਿਛਾਇ॥
ਕੇਚਿੱਤ ਥਿਰ ਕੇਚਿੱਤ ਭਰਮੰਤ। ਕੇਚਿੱਤ ਥਿਰ ਚਹੁੰਧਾ ਚਕਰੰਤ॥
ਕੇਚਿੱਤ ਸਾਖਾ ਅਧ ਲਟਕਾਇ। ਸ੍ਰੀ ਚੰਦਰ ਊਰਧ ਮੂਲਾਹਿ॥੫॥
ਕੇਚਿੱਤ ਉਪਜਤ ਹੀ ਮਰ ਜਾਤ। ਕੇਚਿੱਤ ਪਰਲੈ ਹੂੰ ਦਰਸਾਤ॥
ਕੇਚਿੱਤ ਦਿਵਸ ਏਕ ਦੋਇ ਜੀਵ। ਕੇਚਿੱਤ ਸੰਵਤਸਰ ਨਹਿ ਸੀਵ॥
ਕੇਚਿੱਤ ਜਨਮ ਮਰਣ ਮਹਿ ਲੂਝੈ। ਕੇਚਿੱਤ ਮੁਕਤ ਵਿਵਸਥਾ ਰੂਝੈ॥
ਕੇਚਿੱਤ ਜਲ ਮਹਿ ਸਦਾ ਨਿਵਾਸ। ਕੇਚਿੱਤ ਔੜ ਮੱਧ ਪਰ ਨਿਵਾਸ॥
ਕੇਚਿੱਤ ਪੌਨਾਹਾਰ ਕਰੰਤ। ਸ੍ਰੀ ਚੰਦਰ ਭਵ ਕੋ ਨਹਿ ਅੰਤ॥੬॥
ਕੇਚਿੱਤ ਯੋਗਿਨੀ ਯਕਸ਼ ਰੂ ਵੀਰ। ਕੇਚਿੱਤ ਭੂਤ ਮਸਾਨੀ ਭੀਰ॥
ਕੇਚਿੱਤ ਭੈਖ ਭੈਖ ਪਿਸ਼ਾਚ। ਕੇਚਿੱਤ ਨਰਭਕਸ਼ੀ ਚੜਿ ਮਾਚ॥
ਕੇਚਿੱਤ ਨਗਨ ਅੰਗ ਡਕਰਾਤ। ਕੇਚਿੱਤ ਵਿਚਰਤ ਤਮ ਰਚਿਰਾਤ॥
ਕੇਚਿੱਤ ਨਿਸ਼ਿ ਦਿਨ ਬੋਲਤ ਗਿਰਾ। ਕੇਚਿੱਤ ਮੌਨ ਸਾਧ ਬਹਿ ਥਿਰਾ॥
ਕੇਚਿੱਤ ਚਲਤ ਨਿੱਤ ਪ੍ਰਿਤ ਰਹਹਿ।ਸ੍ਰੀ ਚੰਦਰ ਕਛੁ ਅੰਤ ਨ ਲਹਹਿ॥੭॥
ਅਗਣਤ ਤਾਰੇ ਅਗਣਤ ਪਹਾਰ। ਤਰੁਪਰ ਅਗਣਤ ਜਾਤਿ ਅਪਾਰ॥
ਅਗਣਤ ਜੀਵ ਜੰਤੁ ਵਿਖਿਆਤ। ਅਗਣਤ ਰੇਸ਼ਾ ਅਗਣਤ ਪਾਤ॥
ਅਗਣਤ ਰੋਮਾਵਲੀ ਅਰੁ ਹਾਡ। ਅਗਣਤ ਦਾਨਾ ਅਗਣਤ ਫਰਾਡ॥
ਅਗਣਤ ਉਡੁਗਾਨ ਗਗਨ ਲਸੰਤ। ਅਗਣਤ ਨਸ ਰਕਤਾਦਿ ਬਹੰਤ॥

ਅਗਣਤ ਨੇ ਅਗਣਤ ਰਚਾਨਾ। ਸ੍ਰੀ ਚੰਦਰ ਮਨ ਤਨ ਕੁਰਬਾਨਾ॥੮॥੧੩॥

**ਸ਼ਲੋਕ**

ਗੁਰੁ ਸੇਵਤ ਸਦ ਹੀ ਸੁਖੀ ਲੋਕ ਪਰਲੋਕ ਮਝਾਰ।
ਆਤਮਰਾਮ ਪ੍ਰਗਾਸ ਹੋਏ-ਜਨਮ ਮਰਣ ਨਿਰਵਾਰ।

**ਅਸ਼ਟਪਦੀ**

ਗੁਰੂ ਕਾ ਸੇਵਕ ਸਦ ਹੀ ਸੁਖੀਆ। ਗੁਰੂ ਕਾ ਸੇਵਕ ਆਤਮ ਰੁਖੀਆ॥
ਗੁਰੂ ਕਾ ਸੇਵਕ ਆਤਮ ਗਿਆਨੀ। ਗੁਰੂ ਕਾ ਸੇਵਕ ਬ੍ਰਹਮ ਧਿਆਨੀ॥
ਗੁਰੂ ਕਾ ਸੇਵਕ ਪਾਰਬ੍ਰਹਮ ਗਿਆਤਾ। ਗੁਰੂ ਕਾ ਸੇਵਕ ਮਾਇਆ ਹਾਤਾ॥
ਗੁਰੂ ਕਾ ਸੇਵਕ ਭਵ ਸਮਦ੍ਰਿਸ਼ਟਾ। ਗੁਰੂ ਕਾ ਸੇਵਕ ਸ਼ਾਂਤੀ ਵ੍ਰਿਸ਼ਟਾ॥
ਗੁਰੂ ਕਾ ਸੇਵਕ ਜਨਮ ਨ ਮਰੈ। ਸ੍ਰੀ ਚੰਦਰ ਗੁਰੁ ਰਖਿਆ ਕਰੈ॥੧॥
ਗੁਰੂ ਕਾ ਸੇਵਕ ਨਿਸ਼ਚਲ ਚਿੱਤ। ਗੁਰੂ ਕਾ ਸੇਵਕ ਸਭ ਕਾ ਮਿਤ॥
ਗੁਰੂ ਕਾ ਸੇਵਕ ਸਦ ਅਹਲਾਦੀ। ਗੁਰੂ ਕਾ ਸੇਵਕ ਨਹਿ ਪਰਮਾਦੀ॥
ਗੁਰੂ ਕਾ ਸੇਵਕ ਰਾਮਹਿ ਰਸਿਆ। ਗੁਰੂ ਕਾ ਸੇਵਕ ਨਿਰਭੈ ਵਸਿਆ॥
ਗੁਰੂ ਕਾ ਸੇਵਕ ਦੀਨ ਦਿਆਲ। ਗੁਰੂ ਕਾ ਸੇਵਕ ਪਰਮ ਕ੍ਰਿਪਾਲ॥
ਗੁਰੂ ਕਾ ਸੇਵਕ ਪ੍ਰਣ ਕਾ ਪੂਰਾ। ਸ੍ਰੀ ਚੰਦਰ ਗੁਰੂ ਸੇਵਕ ਸੂਰਾ॥੨॥
ਗੁਰੂ ਕਾ ਸੇਵਕ ਦੀਨ ਹਿਤ ਲੜਤਾ। ਗੁਰੂ ਕਾ ਸੇਵਕ ਉਪਕਾਰਹਿ ਕਰਤਾ॥
ਗੁਰੂ ਸੇਵਕ ਸਦ ਹੀ ਪਤਵੰਤਾ॥ ਗੁਰੂ ਸੇਵਕ ਆਤਮ ਧਨਵੰਤਾ॥
ਗੁਰੂ ਸੇਵਕ ਗੁਣ ਗਿਆਨ ਸਪੂਰ। ਗੁਰੂ ਸੇਵਕ ਕਸਮਲ ਗਣ ਚੂਰ॥

ਗੁਰੂ ਸੇਵਕ ਠੰਡਕ ਕਾ ਸੋਮਾ। ਗੁਰੂ ਸੇਵਕ ਕੀ ਉੱਜਲ ਕੋਮਾ॥
ਗੁਰੂ ਸੇਵਕ ਕੇ ਭਰੇ ਭੰਡਾਰ। ਸ੍ਰੀ ਚੰਦਰ ਸਿਮਰਤ ਨਿਰੰਕਾਰ॥੩॥
ਗੁਰੂ ਸੇਵਕ ਮਨ ਮਤ ਪਰਿਹਰੀ। ਗੁਰੂ ਸੇਵਕ ਉਰ ਗੁਰੁਮਤ ਭਰੀ॥
ਗੁਰੂ ਸੇਵਕ ਦਰਗਹ ਪਰਵਾਨ। ਗੁਰੂ ਸੇਵਕ ਨਹਿ ਆਵਨ ਜਾਨ॥
ਗੁਰੂ ਸੇਵਕ ਗੁਣ ਦੈਵੀ ਪੂਰਾ। ਗੁਰੂ ਸੇਵਕ ਸੰਤਨ ਪਗ ਧੂਰਾ॥
ਗੁਰੂ ਸੇਵਕ ਅੰਹਕਾਰ ਤਿਆਗੀ। ਗੁਰੂ ਸੇਵਕ ਸਤਿਸੰਗਤ ਲਾਗੀ॥
ਗੁਰੂ ਸੇਵਕ ਅਪਦ ਊਚ ਨਿਵਾਸ। ਸ੍ਰੀ ਚੰਦਰ ਗੁਰੂ ਸਦ ਅਵਿਨਾਸ॥੪॥
ਗੁਰੂ ਸੇਵਕ ਯਮ ਦਵਾਰ ਨ ਜਾਇ। ਗੁਰੂ ਸੇਵਕ ਨਹਿ ਯੋਨਿ ਧਾਇ॥
ਗੁਰੂ ਸੇਵਕ ਸਦ ਹੀ ਸੰਤੋਖੀ। ਹਰਿ ਸਿਮਰਣ ਰਚਿ ਕਾਇਆ ਪੋਖੀ॥
ਗੁਰੂ ਕਾ ਸੇਵਕ ਰਾਮ ਰੰਗ ਰਾਤਾ। ਵਿਸਰੀ ਸਰਵ ਪਰਾਈ ਤਾਤਾ॥
ਗੁਰੂ ਕਾ ਸੇਵਕ ਸਦ ਨਿਭਰਾਤਾ। ਹਰਿ ਸਿਮਰਣ ਮਹਿ ਜਨਮ ਗਵਾਤਾ॥
ਗੁਰੂ ਕਾ ਸੇਵਕ ਸਿੱਧ ਸੰਸਾਰ। ਸ੍ਰੀ ਚੰਦਰ ਅਦਵਿਤੀਯ ਮਹਿ ਮਾਰ॥੫॥
ਗੁਰੂ ਕਾ ਸੇਵਕ ਨਿਰ ਅਭਿਮਾਨ। ਗੁਰੂ ਕਾ ਸੇਵਕ ਤਾਨ ਨਿਤਾਨ॥
ਗੁਰੂ ਕਾ ਸੇਵਕ ਨਿਰਮਲ ਦੇਹ। ਗੁਰੂ ਸੇਵਕ ਭਵ ਜਾਨਤ ਖੇਹ॥
ਗੁਰੂ ਸੇਵਕ ਕੀ ਦਰਿਸ਼ਟੀ ਅਗੋਚਰ। ਗੁਰੂ ਸੇਵਕ ਚਰਤਾ ਅਚਰੋਚਰ॥
ਗੁਰੂ ਸੇਵਕ ਗਤਿ ਅਗਮੀ ਗਿਆਤਾ। ਗੁਰੂ ਸੇਵਕ ਕੀ ਅਦਭੁਤ ਬਾਤਾ॥
ਗੁਰੂ ਸੇਵਕ ਮਿਤ ਕਹੀ ਨ ਜਾਇ। ਸ੍ਰੀ ਚੰਦਰ ਵਿਸਮੇ ਵਿਸਮਾਇ॥੬॥
ਗੁਰੂ ਸੇਵਕ ਉਰ ਅੰਤਰਜਾਮੀ। ਗੁਰੂ ਸੇਵਕ ਨਰ ਪੂਰਤ ਕਾਮੀ॥

ਗੁਰੂ ਸੇਵਕ ਕਾ ਲਕਸ਼ ਨਾਰਾਇਣ। ਗੁਰੂ ਸੇਵਕ ਸਤ ਧਰਮ ਪਰਾਇਣ॥
ਗੁਰੂ ਸੇਵਕ ਰਸ ਅਮਿਯ ਸਰੋਵਰ। ਗੁਰੂ ਸੇਵਕ ਭਵ ਕਾਮਤਰੋਵਰ॥
ਗੁਰੂ ਸੇਵਕ ਰਤਨਨ ਕੀ ਖਾਨ। ਗੁਰੂ ਸੇਵਕ ਭਾ ਜਾਨ ਅਜਾਨ॥
ਗੁਰੂ ਸੇਵਕ ਕੈ ਕਮਲ ਵਿਕਾਸ। ਸ੍ਰੀ ਚੰਦਰ ਤਿਸ ਕਮਲਾ ਦਾਸ॥੭॥
ਗੁਰੂ ਸੇਵਕ ਹਰਿ ਧਿਆਨ ਹੀ ਮਸਤ। ਗੁਰੂ ਸੇਵਕ ਕੈ ਸਭ ਵਿਧਿ ਸਵਸਥ॥
ਗੁਰੂ ਸੇਵਕ ਗਗਨੰਤਰ ਚੜਿਆ। ਗੁਰੂ ਸੇਵਕ ਉੜਤਾ ਮਨ ਫੜਿਆ॥
ਗੁਰੂ ਸੇਵਕ ਅਨਹਦ ਧੁਨ ਪਾਈ। ਗੁਰੂ ਸੇਵਕ ਪਰਿਹਰਿ ਲੋਗਾਈ॥
ਗੁਰੂ ਸੇਵਕ ਰੰਗ ਲਾਲ ਸੁਹਾਇਆ। ਗੁਰੂ ਸੇਵਕ ਦੁਤਰ ਤਰ ਪਾਇਆ॥
ਗੁਰੂ ਸੇਵਕ ਗੁਰੂ ਮਾਹਿ ਸਮਾਇ। ਸ੍ਰੀ ਚੰਦਰ ਤਿਸ ਪਰਸਤ ਪਾਇ॥੮॥੧੪॥

**ਸ਼ਲੋਕ**

ਅਵਗੁਣ ਸਗਰੇ ਪਰਿਹਰੇ ਰਾਮ ਨਾਮ ਲਿਵ ਲਾਇ,
ਨਾਦ ਅਨਾਹਦ ਵਜਿਆ ਗੋਵਿੰਦ ਮਨ ਪ੍ਰਗਟਾਇ।

**ਅਸ਼ਟਪਦੀ**

ਪਾਰਬ੍ਰਹਮ ਪਰਮੇਸ਼ਵਰ ਧਿਆਇਆ। ਗੁਣ ਨਿਧਾਨ ਪ੍ਰਭੁ ਪੂਰਣ ਪਾਇਆ॥
ਅਵਿਨਾਸ਼ੀ ਘਟ ਘਟ ਮਹਿ ਰਵਿਆ। ਸਿਮਰ ਸਿਮਰ ਫਿਰ ਯੋਨਿ ਨ ਗਵਿਆ॥
ਭਗਵਾਨ ਪਰਮ ਪੁਰਖ ਗੋਬਿੰਦ। ਸਿਮਰ ਨਾਮ ਬਿਨਸੀ ਸਭ ਚਿੰਦ॥
ਆਤਮ ਰਾਮ ਰਵਿਆ ਸਭ ਲੋਇ। ਜਪਤ ਜਪਤ ਅਪਰਮਪਰ ਹੋਇ॥
ਅਣੂ ਪ੍ਰਮਾਣੂ ਵਿਆਪਕ ਜਾਨ। ਸ੍ਰੀ ਚੰਦਰ ਪੂਰਣ ਵਿਗਿਆਨ॥੧॥

ਸਾਧ ਸੰਗ ਹਰਿਗੁਣ ਵਿਖਿਆਨ। ਸਿਮ੍ਰਿਤਿ ਸ਼ਾਸਤਰ ਵੇਦ ਪੁਰਾਣ॥
ਹਰਿ ਹਰਿ ਜਪਤ ਉਤਾਰੀ ਮੈਲ। ਅਤਿ ਉੱਜਲ ਭਏ ਕਾਲੇ ਚੈਲ॥
ਅਨੁਭਵ ਅਚਲ ਅਮਰ ਪ੍ਰਗਾਸ। ਰਾਮ ਰਾਮ ਜਪ ਨਿਸਿ ਦਿਨ ਸਾਸ॥
ਰਿੱਧਿ ਸਿੱਧ ਨਵਨਿਧਿ ਹਰਿ ਨਾਮ। ਜਪਤ ਜਪਤ ਰਾਮ ਪੂਰਣ ਕਾਮ॥
ਦਾਮੋਦਰ ਗੋਪਾਲ ਅਨੰਤ। ਸ੍ਰੀ ਚੰਦਰ ਜਪ ਜਪ ਭਗਵੰਤ॥੨॥
ਆਦਿ ਅਨਾਦਿ ਅਗਾਧ ਅਪਾਰ। ਪਰਮ ਪੁਰਖ ਦੇਵਾਧਿ ਮੁਰਾਰਿ॥
ਮਾਧਵ ਮਨ ਮੋਹਨ ਨਿਰੰਕਾਰ। ਅਲੱਖ ਅਭੇਵ ਅੰਗਮਾ ਅਪਾਰ॥
ਸਰਵ ਸਿਧ ਨਿਰਭੈ ਨਿਰਵੈਰ। ਸਾਧ ਜਨਾ ਕੇ ਬਾਂਧਤ ਪੈਰ॥
ਸਦਾ ਸਹਾਈ ਭੂਪਨ ਭੂਪ। ਅਨਉਪਮਾ ਉਪਮੇ ਅਨੂਪ॥
ਨਿਰਾਕਾਰ ਨਿਰਗੁਣ ਭਗਵਾਨੁ। ਸ੍ਰੀ ਚੰਦਰ ਸਭ ਮਹਿ ਸਮਾਨ॥੩॥
ਨਿਰਾਧਾਰ ਨਿਰਧਾਮ ਨਿਰੀਹ। ਸਦ ਅਕਾਮ ਸਦਗੁਣ ਕੀ ਲੀਹ॥
ਸੁਖਦਾਈ ਵਾਸੀ ਵੈਕੁੰਠ। ਸਾਗਰ ਸ਼ੀਰ ਵਿਰਾਜਤ ਗੁੰਠ॥
ਮਾਇਆਪਤਿ ਦਿਆਲ ਅਪਾਰ। ਦੁਸ਼ਟ ਦੈਤ ਡਾਰਤ ਕਰਿ ਛਾਰ॥
ਸਾਰੰਗਧਰ ਮ੍ਰਿਗੁ ਪਾਦ ਧਰੰਤ। ਨਿੰਦਰ ਯੋਗ ਵਿਰਾਜਤ ਸੰਤ॥
ਕਰਤਾ ਪੁਰਖ ਕਾਰਣ ਕਰਤਾਰ। ਸ੍ਰੀ ਚੰਦਰ ਸੰਤਨ ਆਧਾਰ॥੪॥
ਚਕਰਪਾਣਿ ਸਰਗੁਣ ਵਿਗਸਾਇਆ। ਚਤੁਰਭੁਜ ਗਰੁੜੈ ਚੜ ਧਾਇਆ॥
ਸੇਸ਼ ਸਾਇ ਅਕਾਲ ਅਪਾਰ। ਸਰਬ ਜੀਅਨ ਕਰਤਾ ਪ੍ਰਿਤਪਾਲ॥
ਅਰੰਗ ਅਭੰਗ ਅਰੇਖ ਅਰੂਪਾ। ਨਿਰਗੁਣ ਨਿਰਵਿਕਾਰ ਭਵਭੂਪਾ॥

ਬਨ ਮਾਲੀ ਵਟਵਰ ਤ੍ਰੈਭੰਗੀ। ਦੇਵ ਦੈਤ ਰਚਿ ਰਾਚੈ ਜੰਗੀ॥
ਆਦਿ ਨ ਅੰਤ ਮੱਧ ਜਿਸ ਕੇਰਾ। ਸ੍ਰੀ ਚੰਦਰ ਸੰਤਨ ਕੇ ਨੇਰਾ॥੫॥
ਸੱਤ ਸਵਰੂਪ ਸੁਤਹ ਸਿੱਧ ਸਵਾਮੀ। ਘਟ ਘਟ ਪੂਰਣ ਅੰਤਰਯਾਮੀ॥
ਮਾਯਾਤੀਤ-ਵਿਆਪਕ ਸਰਵਾ। ਕਿੰਨਰ ਯੱਗ ਨ ਰੂਪ ਗੰਧਰਵਾ॥
ਅਕਲ ਕਲਾ ਭਰਪੂਰ ਸਮਾਇਆ। ਬਿਨ ਬੋਲਹੁ ਹੀ ਬੋਲ ਸੁਨਾਇਆ॥
ਜੜ੍ਹ ਜੰਗਮ ਸਭ ਕੀਨ ਪਸਾਰਾ। ਤੌ ਭੀ ਲਾਓ ਨਿੱਜ ਦਰਬਾਰਾ॥
ਸਭ ਕੀ ਸੁਨਤ ਸਦੀਵ ਪੁਕਾਰ। ਸ੍ਰੀ ਚੰਦਰ ਨਿਤਯ ਹਿਰਦੈ ਸਮਾਰ॥੬॥
ਕਰਣਾਯਤਨ ਜਨ ਪ੍ਰਤਿ ਪਾਲਕ। ਦੀਨ ਸਹਾਇਕ ਅਰਿਗਣ ਘਾਲਕ॥
ਰਕਸ਼ਕ ਕਰਤਾ ਕਰਨੇ ਹਾਰਾ। ਗੋਰਕਸ਼ਕ ਗੋਬਿੰਦ ਗੋਪਾਰਾ॥
ਪੀਤਾਂਬਰ ਸੱਤ ਸੰਧ ਬਡੇਰਾ। ਘਟ ਘਟ ਪਟ ਪਟ ਸਰਵ ਬਸੇਰਾ॥
ਬਨ ਮਾਲੀ ਨੀਲਾਂਬਰ ਧਾਰੀ। ਵੰਸ਼ੀਧਰ ਭਰਤਾਰ ਮੁਰਾਰੀ॥
ਸਿਮਰ ਸਿਮਰ ਹਰਿ ਪ੍ਰਭੁ ਸੁਖ ਪਾਈਏ। ਸ੍ਰੀ ਚੰਦਰ ਨਿਤਯ ਨਿਤਯ ਧਿਆਈਐ॥੭॥
ਪਰ ਤੇ ਪਰੇ ਨੇਰ ਤੇ ਨੇਰਾ। ਮਾਇਆ ਮਹਿ ਜਹਿ ਕੀਨਸਿ ਡੇਰਾ॥
ਚੱਕਰ ਚਿਨਹ ਕਛੁ ਵਰਣ ਨ ਜਾਤਾ। ਇਕ ਰਸ ਸਰਵ ਠੌਰ ਵਿਖਿਆਤਾ॥
ਆਦਿ ਅਕਾਲ ਅਪਾਲ ਅਘਾਲਾ। ਜੀਵ ਜੰਤੂ ਕੀ ਫੇਰਤ ਮਾਲਾ॥
ਅੰਤਰ ਗਤਿ ਜਾਨਤ ਸਭ ਜੀਅ ਕੀ। ਪ੍ਰੀਤਿ ਪੇਖਤੋ ਜਨ ਕੀ ਹੀਅ ਕੀ॥
ਨਿਤਯ ਸਹਾਇਕ ਸਦ ਤਤਕਾਲਾ। ਸ੍ਰੀ ਚੰਦਰ ਸਿਮਰੋ ਸੁਖ ਸਾਲਾ॥੮॥੧੫॥

**ਸ਼ਲੋਕ**

ਸਦ ਹੀ ਜਨ ਪ੍ਰਤਿ ਪਾਲਕੋ ਦੁਸ਼ਟਨ ਅਰਿਸ਼ਟਨ ਟਾਲ।
ਹਿਰਦੈ ਸਮਾਰਤ ਜਾਹਿੰ ਕੋ ਛੂਟਤ ਯਮ ਕੇ ਜਾਲ।

**ਅਸ਼ਟਪਦੀ**

ਜਹਾਂ ਦੁੱਖ ਭੈ ਭਾਰ ਵਿਆਪੈ। ਤਹਾਂ ਛੁੜਾਵਤ ਹਰਿ ਪ੍ਰਭੁ ਜਾਪੈ॥
ਜਹਾਂ ਭੂਖ ਤ੍ਰਿਸ਼ਣਾ ਵਹੁ ਭਾਰੀ। ਗੋਬਿੰਦ ਨਾਮ ਭਜੋ ਤਹ ਵਾਰੀ॥
ਜਹਾਂ ਅਗਨਿ ਸਾਗਰ ਭੜਕਾਵਾ। ਪਰਮੇਸ਼ਵਰ ਜਪ ਤਹਾਂ ਸਹਾਵਾ॥
ਜਹਾਂ ਰਤਨਾਕਰ ਗਹਰ ਗੰਭੀਰ। ਪਰਤ ਪੋਤ ਪ੍ਰਭੁ ਨਾਮ ਵਹੀਰ॥
ਜਹਾਂ ਮਾਰਗ ਕੋ ਸੰਗ ਨ ਸਾਥ। ਸ੍ਰੀ ਚੰਦਰ ਗੋਪਾਲਹਿ ਆਥ॥੧॥
ਜਹਾਂ ਸਭ ਪੁੰਨ ਦਾਨ ਕੋ ਹਰਤੇ। ਤਹਿ ਸਿਮਰਤ ਪਰਮਾਤਮ ਵਰਤੇ॥
ਜਹਾਂ ਕਰਮਨ ਕਾ ਚਲਤ ਦਾਊ। ਗੋਬਿੰਦ ਸਿਮਰਤ ਹੀ ਸੁਖ ਥਾਊ॥
ਜਹਿ ਭਿਆਨਕ ਜੀਵ ਡਰਾਤ। ਪਰਮੇਸ਼ਵਰ ਜਾਪ ਰੂਪ ਸੁਹਾਤ॥
ਜਹਿ ਵਹੁ ਯੋਜਨ ਪੰਥ ਕਰਾਰਾ। ਨਾਮ ਪ੍ਰਭੁ ਕਾ ਪਾਰ ਉਤਾਰਾ॥
ਚਿੱਤਰ ਗੁਪਤ ਜਹਿ ਲੇਖ ਲੇਤ। ਸ੍ਰੀ ਚੰਦਰ ਤਹਿ ਹਰਿ ਹਰਿ ਹੇਤੁ॥੨॥
ਜਹਿ ਸਭ ਗਿਆਨ ਧਿਆਨ ਅਸਹਾਇ। ਰਾਮ ਨਾਮ ਇਕ ਸੰਗ ਸਹਾਇ॥
ਜਹਿ ਤਮ ਅੰਧਕਾਰ ਸਦ ਛਾਇਆ। ਰਾਮ ਨਾਮ ਚਾਨਣ ਤਹਿ ਪਾਇਆ॥
ਜਹਿ ਕਾਲ ਸਭ ਜੀਵਨ ਹੰਤ। ਰਾਮ ਨਾਮ ਇੱਕ ਰਕਸ਼ਕ ਜੰਤ॥
ਜਹਿ ਨ ਪੂਤ ਮੀਤ ਧਨਦਾਰਾ। ਤਹਿ ਵਿੱਸ਼ਭਰ ਦੇਤ ਛੁਟਕਾਰਾ॥
ਜਹਿ ਨ ਆਤ ਚਤੁਰਤਾ ਕਾਮ। ਸ੍ਰੀ ਚੰਦਰ ਸੰਗੀ ਤਹਿ ਰਾਮ॥੩॥

ਜਹਿ ਨ ਬਾਗ ਮਿਲੱਖ ਜਾਗੀਰ। ਹਰਿ ਸਿਮਰਨ ਰਹਿਤ ਤੀਰ॥
ਜਹਿ ਨ ਸੇਵਕ ਦਾਸੀ ਦਾਸ। ਤਹਿ ਏਕ ਵਿਧੁ ਰਕਸ਼ਕ ਸਾਸ॥
ਜਹਿ ਨ ਮੰਡਪ ਮਹਿਲ ਅਟਾਰੀ। ਤ੍ਰਿਵਿਕ੍ਰਮ ਜਪ ਤਹਾਂ ਉਬਾਰੀ॥
ਜਹਿ ਨ ਗਜ ਸਨੰਦਨ ਅਸਵਾਰੀ। ਤਹਾਂ ਚੇਤ ਕੇਵਲ ਮਧਵਾਰੀ॥
ਜਹਿ ਨਰਕ ਦੁੱਖ ਅਧਿਕ ਘਨੇਰਾ। ਸ੍ਰੀ ਚੰਦਰ ਪ੍ਰਭੁ ਜਾਪ ਨਿਬੇਰਾ॥੪॥
ਜਹਾਂ ਚਲਬ ਹੋਏ ਭੀੜੀ ਬੀਥੀ। ਤਹਿ ਮੁਕੰਦ ਹੀ ਪੇਖਹੁ ਚੀਥੀ॥
ਜਹਿ ਕਪਾਟ ਜਟੇ ਦ੍ਰਿੜ ਬੰਦ। ਰਿਸ਼ੀਕੇਸ਼ ਜਪ ਕਾਟਤ ਫੰਦ॥
ਜਹਿ ਬ੍ਰਹਮਸੂਤਰ ਝਰਿ ਪਰੇ। ਪੁਰਸ਼ ਪੁਰਾਣ ਨਾਮ ਰਹਿ ਗਰੇ॥
ਜਹਿ ਨ ਜਟਾ ਮੁਕੁਟ ਕਿਹ ਕਾਮ। ਪਦਮਨਾਭ ਭੀ ਤਹਾਂ ਸਹਾਮ॥
ਜਹਿ ਨ ਪੰਚਭੂਤ ਕੀ ਕਾਇਆ। ਸ੍ਰੀ ਚੰਦਰ ਯੱਗ ਪੁਰਖ ਸਮਾਇਆ॥੫॥
ਜਹਿ ਮਹਾ ਦੁਰਗੰਧ ਵਿਆਪੀ। ਤਹਾਂ ਸੁਗੰਧੀ ਰਾਮ ਸਥਾਪੀ॥
ਜਹਾਂ ਲਾਲ ਮੱਜਾ ਮਲ ਮੂਤ। ਤਹਾਂ ਨਾਮ ਸਾਰੰਗੀ ਸੂਤ॥
ਜਹਾਂ ਭਿਆਨਕ ਮੇਚਕ ਰੂਪੀ। ਤਹਾਂ ਨਾਮ ਕੇਸ਼ਵ ਸ਼ਸ਼ਿ ਊਪੀ॥
ਜਹਿ ਸੂਚੀ ਮੁੱਖ ਪੰਥ ਦੇਸਾਈ। ਤਹਾਂ ਨਾਰਾਇਣ ਨਾਮ ਖੁਲਾਈ॥
ਜਹਾਂ ਸਿੰਞਾਣੂ ਨਾਹਿ ਕੋਇ। ਸ੍ਰੀ ਚੰਦਰ ਪ੍ਰਭੁ ਰਕਸ਼ਕ ਹੋਇ॥੬॥
ਜਹਾਂ ਨਾਗ ਸਿੰਘ ਸ਼ੇਰ ਬਘੇਲੇ। ਮਾਧਵ ਸਿਮਰਣ ਸੰਗ ਸੁਹੇਲੇ॥
ਜਹਾਂ ਭਿਅੰਕਰ ਬਡ ਉਦਿਆਨਾ। ਵਿਸ਼ਵਰੂਪ ਸਿਮਰਣ ਸੰਗ ਸਾਨਾ॥
ਜਹਾਂ ਗਰਤ ਕਰਦਮ ਕੀ ਝੇਰ। ਗੋਬਿੰਦ ਸਿਮਰਣ ਕਾਢੇ ਘੇਰ॥

ਜਹਾ ਭਾਨੁ ਦਵਾਦਸ਼ ਕੀ ਤਪਸ਼। ਅਚੁਤ ਨਾਮ ਸੀਤ ਰਸ ਵਰਸ਼॥
ਜਹਾ ਤ੍ਰਿਸ਼ਣਾ ਸੋਖਤ ਮੁਖ ਮਹਾਂ। ਸ੍ਰੀ ਚੰਦਰ ਅਮ੍ਰਿਤ ਹਰਿ ਤਹਾਂ॥੭॥
ਗੋਬਿੰਦ ਨਾਮ ਸਮਾਨ ਨ ਕੋਇ। ਸਿਮਰਤ ਉਬਰਤ ਨਰ ਗਣ ਜੋਇ॥
ਖਤਰੀ ਬ੍ਰਾਹਮਣ ਸ਼ੂਦਰ ਚੰਡਾਲ। ਨਾਮ ਜਪਤ ਉਧਰਤ ਗੋਪਾਲ॥
ਨਰਕ ਨਿਵਾਰ ਸਵਰਗ ਮਹਿ ਵਸੈ। ਰਾਮ ਨਾਮ ਰੰਗ ਰਸਨਾ ਰਸੈ॥
ਸਗਲ ਭੁਵਨ ਕੋ ਨਾਇਕ ਹੋਇ। ਹਰਿ ਪ੍ਰਭੁ ਉਰ ਮਹਿ ਰਖੈ ਪਰੋਇ॥
ਇਸ ਤੇ ਉਪਰ ਪਦ ਨਹਿ ਕੋਇ। ਸ੍ਰੀ ਚੰਦਰ ਮੁੱਖ ਨਾਮਹਿ ਜੋਇ॥੮॥੧੬॥

**ਸ਼ਲੋਕ**

ਗੁਰਮੁਖ ਬੁੱਧਿ ਉੱਜਲ ਹੋਵੈ। ਰਾਮ ਨਾਮ ਰਸ ਪਾਇ।
ਆਪ ਭਾਵ ਉਤਾਰ ਕੈ। ਹਰਿ ਹਰਿ ਮਾਹਿ ਸਮਾਇ॥

**ਅਸ਼ਟਪਦੀ**

ਗੁਰੁਮੁਖ ਰਾਮ ਨਾਮ ਲਿਵ ਲਾਇ। ਗੁਰੁਮੁਖ ਦਾਨ ਇਸ਼ਨਾਨ ਕਮਾਇ॥
ਗੁਰੁਮੁਖ ਸਹਿਜ ਪਦਾਰਥ ਪਾਵੈ। ਗੁਰੁਮੁਖ ਹਉਮੈਂ ਮੇਟ ਸਮਾਵੈ॥
ਗੁਰੁਮੁਖ ਕੀਰਤਨ ਸਦ ਹੀ ਰਾਤਾ। ਗੁਰੁਮੁਖ ਸੰਗਤ ਤੀਰਥ ਨਹਾਤਾ॥
ਗੁਰੁਮੁਖ ਹਰਿ ਯਸ਼ ਗਾਇ ਅਤੋਟ। ਗੁਰੁਮੁਖ ਪਰਿਹਰਿ ਅੰਤਰ ਖੋਟ॥
ਗੁਰੁਮੁਖ ਵੇਦ ਵਾਣੀ ਪ੍ਰਕਾਸ। ਸ੍ਰੀ ਚੰਦਰ ਗੁਰੁਮੁਖ ਜਾਪ ਰਾਸ॥੧॥
ਗੁਰੁਮੁਖ ਸਦ ਹੀ ਗੁਣ ਭਰਪੂਰ। ਗੁਰੁਮੁਖ ਤਿਆਗੈ ਹਉਮੈ ਕੂਰ॥
ਗੁਰੁਮੁਖ ਰਾਗ ਨਾਦ ਵਿਸ਼ਰਾਮ। ਗੁਰੁਮੁਖ ਅਜਪਾ ਜਾਪੈ ਰਾਮ॥

ਗੁਰੁਮੁਖ ਤੁਰਿਆ ਪਦ ਕੋ ਪਾਵੈ। ਗੁਰੁਮੁਖ ਜਨਮ ਮਰਨ ਛੁਟਕਾਵੈ॥
ਗੁਰੁਮੁਖ ਨਿਰਵਿਕਲਪ ਸਮਾਰ। ਗੁਰੁਮੁਖ ਚੌਸਠ ਵਿਦਿਆ ਸਾਰ॥
ਗੁਰੁਮੁਖ ਅਸ਼ਟਦਸੀ ਪ੍ਰਭੁ ਜਾਤਾ। ਸ੍ਰੀ ਚੰਦਰ ਗੁਰੁਮੁਖ ਰੰਗ ਰਾਤਾ॥੨॥
ਗੁਰੁਮੁਖ ਮਨ ਪ੍ਰਯਾਗ ਇਸਨਾਨਾ। ਗੁਰੁਮੁਖ ਸੁਰਸਰਿ ਪਾਪ ਮਿਟਾਨਾ॥
ਗੁਰੁਮੁਖ ਪਿਤ੍ਰ ਮੁਕਤ ਕਰਾਇਆ। ਗੁਰੁਮੁਖ ਉਤਰੀ ਹਿਰਦੈ ਮਾਇਆ॥
ਗੁਰੁਮੁਖ ਉੱਜਲ ਮਸਤਕ ਜਯੋਤਿ। ਗੁਰੁਮੁਖ ਪ੍ਰਗਟਿ ਨਾਮ ਸਤੋਤ॥
ਗੁਰੁਮੁਖ ਸੁੰਨ ਸਮਾਧਿ ਥਿਰੰਤ। ਗੁਰੁਮੁਖ ਮਤ ਅਗਾਧ ਅਨੰਤ॥
ਗੁਰੁਮੁਖ ਮਰੈ ਨ ਆਵੈ ਜਾਇ। ਸ੍ਰੀ ਚੰਦਰ ਅਵਿਚਲ ਥਿਤ ਪਾਇ॥੩॥
ਗੁਰੁਮੁਖ ਲਾਗੈ ਨਾਮ ਪਿਆਰ। ਗੁਰੁਮੁਖ ਸਭ ਕੁਲ ਕਰੇ ਉਧਾਰ॥
ਗੁਰੁਮੁਖ ਕੇਵਲ ਹਰਿ ਹਰਿ ਧਿਆਇ। ਗੁਰੁਮੁਖ ਸੰਗਤ ਸਕਲ ਤਰਾਇ॥
ਗੁਰੁਮੁਖ ਕਸ਼ੁੱਧਾ ਪਿਪਾਸਾ ਛੀਨ। ਗੁਰੁਮੁਖ ਧਰਮ ਕਰਮ ਪ੍ਰਬੀਨ॥
ਗੁਰੁਮੁਖ ਪਰੰਪਰਾ ਪਰਧਿਆਨ। ਗੁਰੁਮੁਖ ਵਿਚਰਤ ਬ੍ਰਹਮ ਗਿਆਨ॥
ਗੁਰੁਮੁਖ ਪਰਿ ਹਰਿ ਸਕਲ ਵਿਕਾਰ। ਸ੍ਰੀ ਚੰਦਰ ਪਰਿਵਾਰ ਸਧਾਰ॥੪॥
ਗੁਰੁਮੁਖ ਸਤ ਸੰਤੋਖ ਗਿਆਨ। ਗੁਰੁਮੁਖ ਨਾਮ ਦਾਨ ਇਸਨਾਨ॥
ਗੁਰੁਮੁਖ ਸੱਚ ਵਾਪਾਰ ਕਮਾਇਆ। ਗੁਰਮੁਖ ਨਿਜ ਮਨ ਅਧੜ ਧੜਾਇਆ।
ਗੁਰੁਮੁਖ ਵਣਜ ਦਰਗਾਹੀ ਪੇਖ। ਗੁਰੁਮੁਖ ਤਿਆਗੀ ਮਾਇਆ ਝੇਪ॥
ਗੁਰੁਮੁਖ ਅਪਨਾ ਮਨ ਪ੍ਰਬੋਧੇ। ਗੁਰੁਮੁਖ ਅੰਤਰ ਆਤਮ ਸੋਧੇ॥
ਗੁਰੁਮੁਖ ਬੈਠਤ ਊਠਤ ਸਭਾਗਾ। ਸ੍ਰੀ ਚੰਦਰ ਹਰਿ ਪ੍ਰਭੁ ਲਿਵ ਲਾਗਾ॥੫॥

ਗੁਰੁਮੁਖ ਤਿਹੁੰ ਲੋਕ ਉਜਿਆਰਾ। ਗੁਰੁਮੁਖ ਪਸਰਿਆ ਸਤ ਪਸਾਰਾ॥
ਗੁਰੁਮੁਖ ਦੁਰਮਤ ਦੁਵਿਧਾ ਖੋਈ। ਗੁਰੁਮੁਖ ਖਨਲੀ ਕਾਲੀ ਧੋਈ॥
ਗੁਰੁਮੁਖ ਸਮਦ੍ਰਿਸ਼ਟਾ ਸੁਵਿਚਾਰੀ। ਗੁਰੁਮੁਖ ਕਾਮ ਕ੍ਰੋਧ ਪਰਿਹਾਰੀ॥
ਗੁਰੁਮੁਖ ਲੋਭ ਮੋਹ ਮਤ ਤਿਆਗੀ। ਗੁਰੁਮੁਖ ਸ਼ੁਭ ਗੁਣ ਸੰਪਤ ਭਾਗੀ॥
ਗੁਰੁਮੁਖ ਆਵਾ ਖੋਇ ਪੁਨੀਤ। ਸ੍ਰੀ ਚੰਦਰ ਗੁਰੁਮੁਖ ਕਾ ਮੀਤ॥੬॥
ਗੁਰੁਮੁਖ ਯਤ ਸਤ ਮਹਿ ਪ੍ਰਧਾਨ। ਗੁਰੁਮੁਖ ਦਇਆ ਧਰਮ ਹਠ ਠਾਨ॥
ਗੁਰੁਮੁਖ ਵੈਰ ਵਿਰੋਧ ਵਿਹੀਨਾ। ਗੁਰੁਮੁਖ ਸੰਗੀ ਦੁਖੀਆ ਦੀਨਾ॥
ਗੁਰੁਮੁਖ ਊਚੀ ਦਰਿਸ਼ਟੀ ਸਮਹਾਰ। ਗੁਰੁਮੁਖ ਸ਼ਬਦ ਸੂਰਤ ਕੈ ਖਿਆਲ॥
ਗੁਰੁਮੁਖ ਨੀਚ ਊਚ ਬਿਨ ਜਾਤ। ਗੁਰੁਮੁਖ ਠੰਡਕ ਨਾਮਹਿ ਸਾਤ॥
ਗੁਰੁਮੁਖ ਉੱਜਲ ਮਤਿ ਪਰਵਾਨ। ਸ੍ਰੀ ਚੰਦਰ ਗੁਰੁਮੁਖ ਹਰਿ ਧਿਆਨ॥੭॥
ਗੁਰੁਮੁਖ ਦਰਿਸ਼ਟੀ ਨਿਰਮਲ ਕਰਤਾ। ਗੁਰੁਮੁਖ ਅੰਨ ਦਾਨ ਸੰਗ ਭਰਤਾ॥
ਗੁਰੁਮੁਖ ਵੇਦ ਵਾਕ ਵਖਿਆਨ। ਗੁਰੁਮੁਖ ਪਾਠ ਪੁਰਾਣ ਕੁਰਾਨ॥
ਗੁਰੁਮੁਖ ਤੱਤਵੇਤਾ ਅਵਦਾਤ। ਗੁਰੁਮੁਖ ਵਸਤੁ ਨਿੱਖੁਟ ਨ ਦਾਤ॥
ਗੁਰੁਮੁਖ ਬ੍ਰਹਮ ਦਰਿਸ਼ਟੀ ਲਿਵਲਾਗਾ। ਗੁਰੁਮੁਖ ਨਿਸਿਦਿਨ ਸਿਮਰਤ ਜਾਗਾ॥
ਗੁਰੁਮੁਖ ਚਾਰ ਪਦਾਰਥ ਦਾਨੀ। ਸ੍ਰੀ ਚੰਦਰ ਗੁਰਮੁਖ ਬ੍ਰਹਮ ਗਿਆਨੀ॥੮॥੧੭॥

**ਸ਼ਲੋਕ**

ਲੱਖ ਚੌਰਾਸੀ ਯੋਨਿ ਮਹਿ ਮਨਮੁੱਖ ਸਦ ਭਰਮਾਇ।
ਊਚ ਨੀਚ ਜਾਤਿ ਜਨਮ ਖਿਰਤਾ ਲਹਿਤ ਨ ਕਾਇ॥

**ਅਸ਼ਟਪਦੀ**

ਮਨਮੁੱਖ ਨਿਗੁਰਾ ਸਾਕਤ ਨੀਚ। ਮੋਹ ਲੋਭ ਧਸਿਆ ਬਡ ਕੀਚ॥
ਸੰਤਨ ਸੰਗ ਨ ਕਬਹੂ ਕੀਨ। ਮਦਮਤ ਅਹੰਬੁੱਧਿ ਪਰਵੀਨ॥
ਖੋਟ ਕਮਾਵੈ ਹਤ ਜੀਵਾਨ। ਨੀਚ ਮੰਤਰ ਸਾਧਤ ਮਾਸਾਨ॥
ਪਰਧਨ ਪਰਤਨ ਪਰਤ੍ਰਿਯ ਰਾਤਾ। ਪਰਉਪਕਾਰੀ ਜੰਤੁਨ ਹਾਤਾ॥
ਭਟਕਤ ਵਹੁ ਯੋਨਿਨ ਕੇ ਦਵਾਰ। ਸ੍ਰੀ ਚੰਦਰ ਜਨਮੋ ਵਿਰਥਾਰ॥੧॥
ਮਨਮੁਖ ਜਨਮ ਮਰੈ ਪਛਤਾਵੈ। ਮਨਮੁਖ ਜਾਰ ਚੋਰ ਕਹਲਾਵੈ॥
ਮਨਮੁਖ ਸੰਗਤਿ ਜੂਪ ਖਿਲਾਰੀ। ਮਨਮੁਖ ਨਿਸਿਦਿਨ ਪਾਵਤ ਹਾਰੀ
ਮਨਮੁਖ ਅੰਤਕਰਣ ਮਲੀਨ। ਮਨਮੁਖ ਰੋਵਤ ਹੋ ਪਰਾਧੀਨ॥
ਮਨਮੁਖ ਕੂੜੋ ਕੂੜ ਵਖਾਨ। ਮਨਮੁਖ ਮਨ ਮੁੱਠਾ ਅਗਿਆਨ॥
ਮਨਮੁਖ ਦੰਭ ਕਮਾਵੈ ਵੇਸ। ਸ੍ਰੀ ਚੰਦਰ ਡਹਿਕਾਵੈ ਦੇਸ॥੨॥
ਮਨਮੁਖ ਅਸਥਿਰ ਮਤ ਨਹਿ ਕਾਈ। ਮਨਮੁਖ ਨਿਤ ਮੁੱਖ ਚੋਟਾ ਖਾਈ॥
ਮਨਮੁਖ ਨਰਕ ਚੌਰਾਸੀ ਭੋਗ। ਮਨਮੁਖ ਪ੍ਰਗਟਿਤ ਲਾਛਨ ਸੋਗ॥
ਮਨਮੁਖ ਇੰਦਰੀਆ ਵਸਿ ਨ ਹੋਇ। ਮਨਮੁਖ ਮਨ ਮੇ ਸਰਿਸ਼ਟੀ ਵਿਗੋਇ॥
ਮਨਮੁਖ ਸੁਤ ਬਨਿਤਾ ਰੰਗ ਰਚਿਆ। ਮਨਮੁਖ ਕਲਿਮਲ ਨਿਕਰਨ ਪਚਿਆ॥
ਮਨਮੁਖ ਮਾਇਆ ਮਾਇਆ ਬੋਲੈ। ਸ੍ਰੀ ਚੰਦਰ ਮੂੰਹ ਕਾਲੈ ਡੋਲੈ॥੩॥
ਮਨਮੁਖ ਥਾਨ ਭ੍ਰਿਸ਼ਟ ਨਿਵਾਸ। ਮਨਮੁਖ ਨਿਤ ਅਪੂਰਣ ਆਸ॥
ਮਨਮੁਖ ਅੰਤਰਿ ਸਾਂਤ ਨ ਪਾਇ। ਮਨਮੁਖ ਕਾਲਖ ਦਾਗ ਲਗਾਇ॥

ਮਨਮੁਖ ਚਰ ਹਰਿਆਰਾ ਪਸ਼ੂ। ਮਨਮੁਖ ਕੇ ਮੁੱਖ ਸਦ ਹੀ ਭਸੂ॥
ਮਨਮੁਖ ਲਹੈ ਨ ਦਰਗਹ ਢੋਈ। ਮਨਮੁਖ ਅੰਤਰ ਕਾਲੀ ਲੋਈ॥
ਮਨਮੁਖ ਰਚਿਆ ਚਿਤ ਨਿਤ ਹਾਰ। ਸ੍ਰੀ ਚੰਦਰ ਮਨਮੁਖ ਸਦ ਖਵਾਰ॥੪॥
ਮਨਮੁਖ ਧਰਮ ਕਰਮ ਸਭ ਕੂੜ। ਮਨਮੁਖ ਕੀ ਮਤਿ ਵਿਆਪਤ ਹੂੜ॥
ਮਨਮੁਖ ਸੋਝੀ ਬੂਝ ਨ ਪਾਇ। ਮਨਮੁਖ ਉਮਰ ਵਿਅਰਥਿ ਜਾਇ॥
ਮਨਮੁਖ ਜਨਮ ਵਿਅਰਥ ਗਵਾਇਆ। ਮਨਮੁਖ ਕੋਝੇ ਧੰਧੇ ਧਾਇਆ॥
ਮਨਮੁਖ ਕਰਮ ਵਿਫਲ ਸਕੋ ਭਾਂਤਿ। ਮਨਮੁਖ ਕਸ਼ਟ ਸਹਤ ਦਿਨ ਰਾਤਿ॥
ਮਨਮੁਖ ਬਾਧਾ ਧਰਮ ਵਿਗਾਰ। ਸ੍ਰੀ ਚੰਦਰ ਮਨਮੁਖ ਸਿਰ ਭਾਰ॥੫॥
ਮਨਮੁਖ ਚਿੱਤ ਅਘ ਕਾਲਾ ਕਾਊਂ। ਮਨਮੁਖ ਸੂਕਰ ਵਿਸ਼ਟਾ ਥਾਊਂ॥
ਮਨਮੁਖ ਗਰਧਬ ਲੇਟਨ ਸਵਾਹ। ਮਨਮੁਖ ਫਿਰਤਾ ਭਰਤਾ ਆਹ॥
ਮਨਮੁਖ ਕਾ ਕੋਊ ਸੰਗ ਨ ਸਾਥ। ਮਨਮੁਖ ਬੰਦੀ ਬੰਦ ਅਨਾਥ॥
ਮਨਮੁਖ ਕੂਕਰ ਹੱਡਾ ਰੋੜ। ਮਨਮੁਖ ਕੈ ਉਪਜਤ ਰੁਜ ਕੋੜ੍ਹ॥
ਮਨਮੁਖ ਗਜ ਨਹਾਤੇ ਸਿਰ ਸਵਾਹ। ਸ੍ਰੀ ਚੰਦਰ ਮਨਮੁਖ ਦੇਹਭਾਹ॥੬॥
ਮਨਮੁਖ ਊਧਾ ਰਿਦੈ ਕਮਲ। ਮਨਮੁਖ ਭਾਖਤ ਯਮ ਲੈ ਯਮਲ॥
ਮਨਮੁਖ ਕੁਟਸਿਤ ਅਤਿ ਵਿਕਰਾਲ। ਮਨਮੁਖ ਭਿਅੰਕਰ ਭੈਰਵ ਕਾਲ॥
ਮਨਮੁਖ ਰਤਕ ਗੀਧ ਲੱਖਾਇਆ। ਮਨਮੁਖ ਚਿਤਵਤ ਪਰ ਕੀ ਕਾਇਆ॥
ਮਨਮੁਖ ਵਿਭਚਾਰੀ ਹਿਤ ਚੀਤ। ਮਨਮੁਖ ਝੂਠੋ ਝੂਠੀ ਪ੍ਰੀਤਿ॥
ਮਨਮੁਖ ਲਾਗਤ ਲਗਤ ਅਮੇਟ। ਸ੍ਰੀ ਚੰਦਰ ਨਹਿ ਮਨਮੁਖ ਭੇਟ॥੭॥

ਮਨਮੁਖ ਕੁੰਭੀ ਪਾਕ ਗਿਰੰਤ। ਮਨਮੁਖ ਕੈ ਭੋਗਨ ਹੀ ਮੰਤ॥
ਮਨਮੁਖ ਮਾਤਾ ਗਰਭ ਗਲਾਹਿ। ਮਨਮੁਖ ਸਵ ਪ੍ਰਹਿਥਿਰਤਾ ਲਾਹਿ॥
ਮਨਮੁਖ ਲੇਖਾ ਯਮ ਸਿਰ ਮਾਰ। ਮਨਮੁਖ ਚਿਤ੍ਰਗੁਪਤ ਫਿਟਕਾਰ॥
ਮਨਮੁਖ ਵਿਰਥੀ ਘਾਲ ਗਵਾਈ। ਮਨਮੁਖ ਤਰਿਸ਼ਣਾ ਅਗਨਿ ਬਧਾਈ॥
ਮਨਮੁਖ ਧਿਕ ਧਿਕ ਲੋਕ ਕਾਰਾਇ। ਸ੍ਰੀ ਚੰਦਰ ਪ੍ਰਭੁ ਨਾਮ ਨ ਨਹਾਇ॥੮॥੧੮॥

**ਸ਼ਲੋਕ**

ਕਰਨਹਾਰ ਕਰਤਾਰ ਕੇ ਚਿਤਵਤ ਨਹਿ ਉਪਕਾਰ।
ਛਿਨਿ ਛਿਨਿ ਜਾਹਿ ਦਿਆਲਤਾ ਜੀਵ ਜੰਤੂ ਬਿਨ ਪਾਰ॥

**ਅਸ਼ਟਪਦੀ**

ਕਰਨਹਾਰ ਕਰਤਾਰ ਅਪਾਰ। ਛਿਨਿ ਛਿਨਿ ਕਰਤਾ ਪਰਪੋਕਾਰ॥
ਮਾਟੀ ਤੇ ਜਿਨਿ ਕੀਨੀ ਦੇਹ। ਪਵਨ ਪਾਨੀ ਅਗਨਿ ਰਚਿ ਖੇਹ॥
ਪਿਤਾ ਬਿੰਦ ਮਾਤਾ ਕੀ ਰਕਤ। ਨਿਪਜਾਓ ਧਰਿ ਉੱਤਮ ਯੁਕਤ॥
ਗਰਭ ਅਗਨਿ ਮਹਿ ਜਰਨ ਨ ਦੀਨਾ। ਬਿਨਾ ਮੁੱਖ ਕੇ ਭੋਜਨ ਪੀਨਾ॥
ਅਦਭੁਤ ਤੇ ਅਦਭੁਤ ਰਚਿ ਖੇਲ। ਸ੍ਰੀ ਚੰਦਰ ਪ੍ਰਭੁ ਮੇਲ ਅਮੇਲ॥੧॥
ਸਾਸ ਰਹਿਤ ਮਹਿ ਡਾਰਓ ਸਾਸ। ਬਿਰਛ ਚਰਿਤ ਲਟਕਤ ਲਰ ਤਾਸ॥
ਨਾਸਾ ਸਵਾਸ ਨ ਵਾਹਿਰ ਆਇ। ਵਿਸਮੈ ਵਿਸਮ ਵਿਸਮ ਠਹਿਰਾਇ॥
ਨੈਣਨ ਦੀਨੀ ਕਿਸ ਬਿਧਿ ਜੋਤਿ। ਨਵ ਮਾਸਨ ਕਰ ਪਗ ਚਰ ਕੋਤ॥
ਤਲ ਸਿਰ ਕੋ ਧਰ ਉਰਧ ਕੀਨ। ਸ੍ਰੋਤ ਸੁਨਤੇ ਬਾਤ ਨਵੀਨ॥

ਬੋਲਤ ਬੋਲ ਅਬੋਲੀ ਰਸਨਾ। ਸ੍ਰੀ ਚੰਦਰ ਪ੍ਰਭੁ ਅਦਭੁਤ ਰਚਨਾ॥੨॥
ਤੁਰਸ ਖਟਾਈ ਤਿਕਤ ਸਲਵਨਾ। ਕਸ ਵਿਧਿ ਗਿਆਨ ਦਿਓ ਜਲ ਭਵਨਾ॥
ਅਨਿਕ ਯਤਨ ਕਰਿ ਰਾਖਨਹਾਰੇ। ਸਗਲੇ ਜੀਅ ਜੰਤੂ ਵਿਸਤਾਰੇ॥
ਖਾਨ ਪਾਨ ਹਿਤ ਅਪਰਾ ਦਵਾਰ। ਧੰਨ ਧੰਨ ਜਗ ਸਿਰਜਨਹਾਰ॥
ਜਠਰ ਅਨਲ ਕੋ ਲਾਗਿਓ ਸੇਕ। ਮਾਤਾ ਭੋਜ ਪਚਾਇ ਅਨੇਕ॥
ਕੀਨ ਅਰੋਗੀ ਜਨਮਤ ਕਾਇਆ। ਸ੍ਰੀ ਚੰਦਰ ਸਭ ਪ੍ਰਭੂ ਕੀ ਦਾਇਆ॥੩॥
ਪ੍ਰਥਮਹਿ ਦੀਨੋ ਦੂਧ ਅਹਾਰ। ਤਿਸ ਪ੍ਰਭੂ ਕੋ ਸਿਮਰੋ ਇਕਸਾਰ॥
ਮਾਤ ਪਿਤਾ ਅਰੁ ਦਾਈ ਦਾਇਆ। ਸੇਵਕ ਥਾਪੇ ਹਰਿ ਪ੍ਰਭੁ ਰਾਇਆ॥
ਨਿਸ਼ਿ ਦਿਨ ਖੇਲ ਖਿਲਾਵਤ ਗੋਦ। ਗੋਬਿੰਦ ਉਪਜਾਓ ਮੋਹ ਮੋਦ॥
ਦਾਤ ਦੀਏ ਸੰਗ ਭੋਜਨ ਪਾਨ। ਪਰੋਪਕਾਰ ਪ੍ਰਭੂ ਪਹਿਚਾਨ॥
ਸ਼ਕਤੀ ਬਧਾਈ ਚਾਲਨ ਪੈਰ। ਸ੍ਰੀ ਚੰਦਰ ਨਾਰਾਇਣ ਖੈਰ॥੪॥
ਹਾਥਨ ਜਾਂਹਿ ਕਾਮ ਬਲਧਾਰ। ਨਿੱਤ ਨਿੱਤ ਸਿਮਰਣ ਕਰ ਨਿਰੰਕਾਰ॥
ਜਾਹਿ ਦਇਆ ਤੇ ਦੇਹ ਅਰੋਗੀ। ਸੋ ਨਾਰਾਇਣ ਭਜਹੁ ਸੰਯੋਗੀ॥
ਜਾਹਿ ਦਇਆ ਤੇ ਪੇਖਤ ਰੂਪ। ਹਰਿ ਪ੍ਰਭੂ ਸਿਮਰਹੁ ਸਦਾ ਅਨੂਪ॥
ਜਾਹਿ ਦਇਆ ਤੇ ਉੱਜਲ ਹੰਸ। ਨਰ ਹਰਿ ਭਜੈ ਸੋ ਨਿਰਸੰਸ॥
ਜਾਹਿ ਦਇਆ ਤੇ ਯਸ਼ ਚਹੁੰ ਕੂੰਟਾ। ਸ੍ਰੀ ਚੰਦਰ ਸਿਮਰੋ ਵੈਕੁੰਠਾ॥੫॥
ਜਾਹਿ ਦੀਨ ਅੰਨ ਧਨ ਬੇਅੰਤ। ਸਿਮਰ ਮਨਾ ਸੋਈ ਭਗਵੰਤ॥
ਜਾਹਿ ਦੀਨ ਸ਼ੁਭ ਬਾਗ ਬਹਾਰ। ਸਦਾ ਸਦਾ ਹਰਿ ਨਾਮ ਸਮ੍ਹਾਰ॥

ਅਚਾਰ ਵਿਚਾਰ ਵਿਹਾਰ ਪਾਤਾ। ਸਿਮਰਹੁ ਸੋਊ ਅਨੁਭਵ ਦਾਤਾ॥
ਜਾਹਿ ਦੀਨ ਸੇਵਕ ਗਣ ਦਾਸੀ। ਸਿਮਰੋ ਸੋਈ ਨਿੱਤ ਅਭਿਨਾਸੀ॥
ਜਾਹਿ ਦੀਨ ਪ੍ਰਭਤਾ ਵਡਿਆਈ। ਸ੍ਰੀ ਚੰਦਰ ਸੋ ਸੰਗ ਸਹਾਈ॥੬॥
ਜਾਹਿ ਦੀਨ ਪਿਤਾ ਮਾਤਾ ਬੰਧ। ਤਾ ਕੋ ਸਿਮਰਤ ਸਦਾ ਆਨੰਦ॥
ਜਾਹਿ ਦੀਨ ਸ਼ੁਭ ਸਿਹਜਾ ਮੰਦਿਰ। ਰਾਮ ਨਾਮ ਸਿਮਰੋ ਮਨ ਅੰਦਰ॥
ਜਾਹਿ ਦੀਨ ਸਭ ਰਾਜ ਅਰੁ ਭੋਗ। ਸਰਵ ਸੁਹੇਲਾ ਕੀਨਾ ਲੋਗ॥
ਜਾਹਿ ਦੀਨ ਰਸ ਅਗਣ ਅਤੋਟ। ਸੋ ਸਿਮਰਹੁ ਉਰ ਪਰਿਹਰ ਖੋਟ॥
ਜਾਹਿ ਦੀਨ ਗ੍ਰਿਹਿ ਸੁੰਦਰ ਨਾਰੀ। ਸ੍ਰੀ ਚੰਦਰ ਸਿਮਰਹੁ ਗਿਰਿਧਾਰੀ॥੭॥
ਜਾਹਿ ਕਿਰਪਾ ਤੇ ਊਚੋ ਊਚਾ। ਸਿਮਰੋ ਗੋਬਿੰਦ ਅਗਮ ਅਗੂਚਾ॥
ਜਾਹਿ ਕਿਰਪਾ ਤੇ ਲੋਕਨ ਮਾਨ। ਸਿਮਰੋ ਨਿੱਤ ਪ੍ਰਤਿ ਸੋ ਭਗਵਾਨ॥
ਜਾਹਿ ਕਿਰਪਾ ਤੇ ਧਨ ਅਨਗਿਣਤੀ। ਸਿਮਰੋ ਰਾਮ ਰਾਜ ਤਹਿਜ ਮਿਨਤੀ॥
ਜਾਹਿ ਕਿਰਪਾ ਤੇ ਊਚੀ ਧੁੱਜਾ। ਸਿਮਰੋ ਛੀਰ ਪਤਿ ਚਤੁਰਭੁਜਾ॥
ਜਾਹਿ ਕਿਰਪਾ ਤੇ ਨਿੱਤ ਆਨੰਦ। ਸ੍ਰੀ ਚੰਦਰ ਸਦ ਸਿਮਰ ਗੋਵਿੰਦ॥੮॥੧੯॥

**ਸਲੋਕ**

ਪਰਿਪੂਰਣ ਪ੍ਰਭੂ ਰਾਮ ਸ਼ਿਆਮ ਗੋਬਿੰਦ ਪੂਰਣ ਕਾਮ।
ਸਿਮਰ-ਸਿਮਰ ਨਿਤ ਪਾਈਐ ਅਚੁੱਤ ਪਰਮ ਸੁਖ ਧਾਮ॥

**ਅਸ਼ਟਪਦੀ**

ਜਾਕੀ ਦਇਆ ਸਰਵ ਸੁੱਖ ਹੋਇ। ਰਾਮ ਰਾਮ ਉਰ ਮਾਲ ਪਿਰੋਇ॥

ਜਾਹਿ ਦਇਆ ਸੇ ਪੂਰਣ ਘਾਲ। ਨਿੱਤ ਪ੍ਰਤਿ ਤਾ ਕਾ ਨਾਮ ਸਮਹਾਲ॥
ਗੋਬਿੰਦ ਸੇਵਾ ਜਪਿਓ ਰਾਮ। ਸਗਲੇ ਹੋਵਤ ਪੂਰਣ ਕਾਮ॥
ਤੋਟ ਨ ਆਵਤ ਭਰੇ ਭੰਡਾਰ। ਰਤਨਾਕਰ ਪ੍ਰਭੁ ਅਪਰ ਅਪਾਰ॥
ਸਾਸ ਗਿਰਾਸ ਨ ਬਿਸਰੇ ਸਾਇ। ਸ੍ਰੀ ਚੰਦਰ ਤਿਹ ਲੋਕਨ ਜਾਇ॥੧॥
ਮਾਇਆ ਰੰਗ ਨ ਮਨ ਤਰਿਪਤਾਵਾ। ਰਾਮ ਨਾਮ ਜਪਤ ਮਨ ਅਘਾਵਾ॥
ਮਨਮਥ ਭੋਗਤ ਨਹਿ ਸੰਤੋਖ। ਰਾਮ ਰਾਮ ਜਪ ਪਾਵਤ ਮੋਖ॥
ਰਾਜ ਤਖਤ ਥਿਤ ਬਾਢੈ ਭੂਖਾ। ਨਾਰਾਇਣ ਜਪਿ ਉਤਰਸ ਦੂਖਾ॥
ਵੇਦ ਵਖਿਆਨੈ ਪ੍ਰਾਪਤਿ ਗਰਬਾ। ਕਿਰਪਾ ਨਿਧਾਨ ਸਾਂਤ ਸੁੱਖ ਸਰਬਾ॥
ਸਿੰਧੂ ਮੇਖਲਾ ਧਰਨੀ ਜੀਤਿ। ਸ੍ਰੀ ਚੰਦਰ ਕਰਿ ਗੋਬਿੰਦ ਮੀਤਿ॥੨॥
ਸੰਗ ਨ ਸਾਥੀ ਸਾਜਨ ਸੈਨ। ਹਰਿ ਹਰਿ ਨਾਮ ਜਪਤ ਹੋਏ ਚੈਨ॥
ਸਗਲ ਪਸਾਰਾ ਬਿਨਸਨਹਾਰਾ। ਰਾਮ ਨਾਮ ਜਪ ਸਾਗਰ ਪਾਰਾ॥
ਗਇਓ ਸਾਂਸ ਪੁਨਿ ਆਵਤ ਨਾਹਿ। ਰਾਮ ਸਿਮਰ ਮਤ ਕਬਿ ਪਛਤਾਹਿ॥
ਜੇਤੇ ਦਿਵਸ ਗਇ ਅਨਜਾਨੈ। ਸਮਝ ਸੂਝ ਜਪ ਰਾਮ ਮਹਾਨੈ॥
ਮਤ ਕੋ ਭੂਲੈ ਭ੍ਰਮ ਮਝਾਰ। ਸ੍ਰੀ ਚੰਦਰ ਨਾਰਾਇਣ ਸਾਰ॥੩॥
ਪਾਹਨ ਸੁਰਸਰਿ ਨਹਾਇ ਨ ਤਰਿਓ। ਰਾਮ ਨਾਮ ਸੰਸਾਰ ਉਧਰਿਓ॥
ਅਵਧਿ ਗਈ ਵੈਕੁੰਠ ਮਝਾਰ। ਰਾਮ ਨਾਮ ਸੰਸਾਰ ਵਿਸਾਰ॥
ਕਰਮ ਧਰਮ ਪੂਜਾ ਵਡਿਆਈ। ਰਾਮ ਨਾਮ ਸਮ ਨਾਹਿਨ ਭਾਈ॥
ਰਾਮ ਨਾਮ ਬਿਨ ਵਿਰਥੇ ਪਾਜ। ਰਾਗ ਨਾਦ ਸਵਰ ਤਾਰ ਸਮਾਜ॥

ਕਲਿਯੁਗ ਰਾਮ ਨਾਮ ਆਧਾਰ। ਸ੍ਰੀ ਚੰਦਰ ਬੋਹਿਥ ਮੰਝਧਾਰ॥੪॥
ਨਾਮ ਜਪਤ ਏਕੈ ਜਗਦੀਸ਼। ਪਾਪੀ ਉਧਰੈ ਵਿਸਵੈ ਬੀਸ॥
ਨਾਮ ਜਪਤ ਅਨਗਣਤ ਅਨੰਤ। ਪਰਿਥਵੀ ਚਾਈ ਸੂੰਨਅ ਸਮੰਤ॥
ਨਾਮ ਜਪਤ ਉਲਟਾਓ ਮਰਾ। ਰਾਮ ਰਾਮ ਵਿਸਤਾਰੋ ਧਰਾ॥
ਨਾਮ ਜਪਤ ਉਰ ਨਿਰਮਲ ਜਨਾ। ਪ੍ਰਗਟਾਓ ਪਾਹਨ ਨਿਰ ਮਨਾ॥
ਰਾਮ ਨਾਮ ਕੀ ਅਮਿਤ ਬਡਾਈ। ਸ੍ਰੀਚੰਦਰ ਕੋ ਪਾਰ ਨ ਪਾਈ॥੫॥
ਰਾਮ ਨਾਮ ਸੋਂ ਗੰਗਾ ਖੈਂਚੀ। ਰਾਮ ਨਾਮ ਰੰਗ ਰੰਗਾ ਪੈਂਚੀ॥
ਰਾਮ ਨਾਮ ਰਾਮਹਿ ਲੈਆਇ। ਜਹਿ ਤਹਿ ਕਰਤਾ ਸਦਾ ਸਹਾਇ॥
ਰਾਮ ਨਾਮ ਜਪੁ ਦਿਵਿਆ ਗਿਆਨ। ਦੇਵਨ ਗਤਿ ਕਰਤਲ ਵਿਗਿਆਨ॥
ਰਾਮ ਨਾਮ ਜਪੁ ਸਦਾ ਆਨੰਦ। ਯਮਦੂਤਨ ਕੀ ਕਾਟਤ ਫੰਦ॥
ਨਾਮ ਨਿਰੰਜਨ ਜਪੁ ਤਪ ਸਾਰ। ਸ੍ਰੀ ਚੰਦਰ ਭਵ ਪਾਰ ਉਤਾਰ॥੬॥
ਸਰਗੁਣ ਨਿਰਗੁਣ ਨਾਮ ਸਮਾਇ। ਜਨ ਜੈਸੇ ਚਾਹਿ ਪ੍ਰਗਟਾਇ॥
ਨਾਮ ਬਿਨਾ ਨਹਿ ਬੰਧਨ ਛੂਟੈ। ਨਾਮ ਬਿਨਾ ਮੋਹ ਮਾਇ ਨ ਹੂਟੈ॥
ਨਾਮ ਬਿਨਾ ਨਹਿ ਤੀਰਥ ਫਲੈ। ਨਾਮ ਬਿਨਾ ਨਹਿ ਯਗ ਸਫਲੈ॥
ਨਾਮ ਬਿਨਾ ਨਹਿ ਭੇਖ ਪ੍ਰਮਾਣ। ਨਾਮ ਬਿਨਾ ਮੁੱਖ ਝੂਠ ਵਖਾਨ॥
ਨਾਮ ਬਿਨਾ ਬਿਨਾ ਫੀਕਾ ਉਪਦੇਸ਼। ਸ੍ਰੀ ਚੰਦਰ ਨਹਿ ਮਿਟਤ ਕਲੇਸ॥੭॥
ਵੇਦ ਪੁਰਾਨ ਸਿਮਰਤ ਸਿਧਾਂਤ। ਰਾਮ ਨਾਮ ਜਪ ਏਕ ਮਤਾਂਤ॥
ਮੰਦਰ ਦੇਵ ਦੇਵਾਲਿਆ ਪੂਜਾ। ਰਾਮ ਨਾਮ ਸਮ ਅਵਰ ਨ ਦੂਜਾ॥

ਹੋਏ ਸੱਮਗਰੀ ਰਚਿ ਤੋ ਹੋਮ। ਰਾਮ ਨਾਮ ਜਪ ਸਫਲਤ ਤੋਮ॥
ਜਲ ਧਾਰਾ ਕਰ ਕਸਟ ਸਹਾਰੇ। ਰਾਮ ਨਾਮ ਸੰਗ ਨਹਿ ਪੂਜਾਰੇ॥
ਰਾਮ ਨਾਮ ਜਪ ਸ਼ੁੱਧ ਇਸਨਾਨ। ਸ੍ਰੀ ਚੰਦਰ ਕਰਤਾ ਕਲਿਆਣ॥੮॥੨੦॥

**ਸ਼ਲੋਕ**

ਸਦ ਗੋਵਿੰਦ ਧਿਆਈਐ ਸਭ ਵਿਧਿ ਜਾਕੈ ਹਾਥ।
ਮਾਨੁਖ ਕਰਮ ਕਮਾਵਨਾ ਸਫਲ ਨਾਰਾਇਣ ਸਾਥ॥

**ਅਸ਼ਟਪਦੀ**

ਕਰਮ ਕਰਤ ਮਾਨੁਖ ਰੁਚਿਧਾਰ। ਤਬਿਸ ਫਲੈ ਜਬਿ ਕਰਿਤ ਮੁਰਾਰਿ॥
ਹੋਮ ਯਗ ਤੀਰਥ ਇਸਨਾਨ। ਫਲ ਪ੍ਰਦ ਸਭ ਕਾ ਸ੍ਰੀ ਭਗਵਾਨ॥
ਅਨਿਕ ਦਾਨ ਦਵਿੱਜਨ ਕਹੁ ਦੀਨੈ। ਹੋਵਤ ਸਫਲੈ ਸ੍ਰੀ ਪਤਿ ਕੀਨੈ॥
ਪੰਚ ਅਗਨਿ ਤਨ ਤਾਪਤ ਕੀਨਾ। ਸਫਲਤ ਹਰਿ ਪ੍ਰਭੂ ਕੈ ਅਧੀਨਾ॥
ਅਨਿਕ ਪ੍ਰਕਾਰੀ ਜਪ ਤਪ ਕਰੈ। ਸ੍ਰੀ ਚੰਦਰ ਸਫਲਿਤ ਨਰ ਹਰੈ॥੧॥
ਦਾਨ ਦੀਨ ਪਰਿਥਵੀ ਅਧਿਕਾਈ। ਸਫਲਿ ਕਰਣਾ ਪਾਇ ਗੁਸਾਈ॥
ਭਾਗਵਤ ਪਾਠ ਗਾਇਤਰੀ ਮੰਤਰ। ਸਫਲਿਤ ਕਰਨ ਹਿਤੁ ਪ੍ਰਭੁ ਸਵਤੰਤਰ॥
ਰਾਮ ਨਾਮ ਜਪੁ ਅਜੱਪ ਵਿਧਾਨ। ਭਾਰਤ ਵਕਤਾ ਦਸ ਅਸ਼ਟਾਨ॥
ਸਮਰਿਤੀ ਸਗਰੀ ਪਠਬੋ ਪਾਠ। ਅਨਿਕ ਭਾਂਤਿ ਪੂਜਾ ਯੁਤ ਠਾਠ॥
ਲਾੜੇ ਬਿਨਾ ਬਾਰਾਤੀ ਲੋਗ। ਸ੍ਰੀ ਚੰਦਰ ਪ੍ਰਭੁ ਕਰਨੈ ਯੋਗ॥੨॥
ਜਹਿ ਗਣਿਕਾ ਲਗਿ ਵਿਸ਼ੈ ਵਿਕਾਰ। ਰਾਮ ਨਾਮ ਭਾਖਿਉ ਇਕ ਬਾਰ॥

ਸੁਆ ਗਇਓ ਨ ਪ੍ਰਭੂ ਦਰਬਾਰੈ। ਹਰਿ ਪ੍ਰਭੂ ਵੈਸ਼ਿਆ ਲੀਨ ਉਬਾਰੈ॥
ਅਜਾਮਲ ਸਭ ਉਮਰ ਗਵਾਈ। ਕਾਮ ਗਰਤ ਰਹਿ ਸ਼ੁੱਧ ਨ ਕਾਈ॥
ਪੂਤ ਨਾਰਾਇਣ ਨਾਮ ਊਚਾਰਾ। ਤਾ ਕਾ ਕੀਨਾ ਹਰਿ ਉਧਾਰਾ॥
ਆਪਨ ਹਾਥ ਰਖੀ ਵਡਿਆਈ, ਸ੍ਰੀ ਚੰਦਰ ਪ੍ਰਭੁ ਕਲ ਵਰਤਾਈ॥੩॥
ਕਈ ਕੋਟਿ ਤਨ ਤਾਪ ਸਹੰਤ। ਕਈ ਕੋਟਿ ਹਰਿ ਨਾਮ ਰਟੰਤ॥
ਕਈ ਕੋਟਿ ਧਰਣੀ ਵਿਚਰੰਤੇ। ਕਈ ਕੋਟਿ ਸਦ ਮੋਨ ਰਹੰਤੇ॥
ਕਈ ਕੋਟਿ ਨਿਰਧਾਰ ਵਿਚਾਰ। ਕਈ ਕੋਟਿ ਕਾ ਪਊਨ ਅਹਾਰ॥
ਕਈ ਕੋਟਿ ਤਿਥਿ ਵਾਰੀ ਵਰਤ। ਰਹਿਤ ਸਗਲ ਹੀ ਆਯੂ ਧਰਤ॥
ਸਫਲਾਵੈ ਜਹਿ ਕੀ ਕਰਤਾਰ। ਸ੍ਰੀ ਚੰਦਰ ਸੋ ਉਤਰੇ ਪਾਰ॥੪॥
ਕਈ ਕੋਟਿ ਜਪਨੀ ਰਹਿ ਫੇਰ। ਕਈ ਕੋਟਿ ਪੈਠੇ ਜਲ ਘੇਰ॥
ਕਈ ਕੋਟਿ ਕਰਿ ਊਰਧ ਬਾਹੁ।ਕਈ ਕੋਟਿ ਪਗ ਏਕ ਥਿਰਾਹੁ॥
ਕਈ ਕੋਟਿ ਤਨ ਦੇਵਤ ਦਾਹ। ਕਈ ਕੋਟਿ ਗਗਨੰਤਰ ਸਾਹ॥
ਕਈ ਕੋਟਿ ਕਾਸ਼ੀ ਮਹਿ ਮਰਤੇ। ਕਈ ਕੋਟਿ ਗਇਆ ਪਿੰਡ ਭਰਤੇ॥
ਕਈ ਕੋਟਿ ਪਰ ਪ੍ਰਭੂ ਦ੍ਰਿਸ਼ਟਿ ਪਸਾਰੀ। ਸ੍ਰੀ ਚੰਦਰ ਤਹਿ ਮਿਲਿ ਗਿਰਿਧਾਰੀ॥੫॥
ਕਈ ਕੋਟਿ ਪ੍ਰਾਸ਼ਚਿਤ ਕਰ ਰਹੈ। ਕਈ ਕੋਟਿ ਕਰਵਤ ਸਿਰ ਸਹੈ॥
ਕਈ ਕੋਟਿ ਧਨ ਲੋਭ ਤਿਆਗੀ। ਕਈ ਕੋਟਿ ਵਿਚਰਤ ਵੈਰਾਗੀ॥
ਕਈ ਕੋਟਿ ਲੁੰਛਿਤ ਕਰ ਕੇਸਾ। ਕਈ ਕੋਟਿ ਧਰ ਭਗਵੇ ਕੇਸਾ॥
ਕਈ ਕੋਟਿ ਸਿਰ ਜਟਾ ਬਢਾਈ। ਕਈ ਕੋਟਿ ਨਖ ਧਾਰ ਲਖਾਈ॥

ਲਕਸ਼ਮੀ ਪਤਿ ਜਹਿ ਪਾਵੈ ਥਾਇ। ਸ੍ਰੀਚੰਦਰ ਸੋ ਮੁਕਤੀ ਪਾਇ॥੬॥
ਕਈ ਕੋਟਿ ਪੁਰ ਗ੍ਰਾਮ ਨ ਆਵਹਿ। ਕਈ ਕੋਟਿ ਨਿਰਧਾਮ ਰਹਾਵਹਿ॥
ਕਈ ਕੋਟਿ ਦੇਵਾਲਯ ਥਿਰਹਿ। ਅਪਰ ਕਿਸ਼ੂ ਗ੍ਰਿਹ ਨਾਹਿਨ ਬਰਹਿ॥
ਕਈ ਕੋਟਿ ਰਹਿ ਬ੍ਰਿਖਾ ਛਾਹਿ। ਕਈ ਕੋਟਿ ਆਤਮ ਸੇਵਾਹਿ॥
ਕਈ ਕੋਟਿ ਬਾਲੂ ਖਾਵੰਤ। ਕਈ ਕੋਟਿ ਜੀਹ ਨਾਗ ਡਸੰਤ॥
ਪ੍ਰਭੁ ਭਾਵਾ ਤਬ ਹੀ ਸਫਲੰਤ। ਸ੍ਰੀ ਚੰਦਰ ਹਰਿ ਅਗਮ ਅਨੰਤ॥੭॥
ਕਈ ਕੋਟਿ ਭਕਸ਼ਤ ਕੰਦ ਮੂਲ। ਕਈ ਕੋਟਿ ਨਰ ਹਰਤੇ ਸੂਲ॥
ਕਈ ਕੋਟਿ ਪਇ ਭੱਛਨ ਰੂਝੈ। ਕਈ ਕੋਟਿ ਰਣ ਸਾਂਕ ਫਰੂਝੈ॥
ਕਈ ਕੋਟਿ ਮਸਾਨ ਨਿਵਾਸੀ। ਕਈ ਕੋਟਿ ਸੇਵਤ ਗੋਰਾਸੀ॥
ਕਈ ਕੋਟਿ ਧਰਨੀ ਮਹਿ ਧਸਹਿ। ਕਈ ਕੋਟਿ ਤਿੰਅਨ ਤੇ ਨਸਹਿ॥
ਜਾ ਕੋ ਕਰਤਾ ਪੁਰਖ ਕਿਰਪਾਲ। ਸ੍ਰੀਚੰਦਰ ਤਿਸ ਪੂਰਣ ਘਾਲ॥੮॥੨੧॥

**ਸ਼ਲੋਕ**

ਪਾਰਬ੍ਰਹਮ ਭਗਵਾਨ ਪ੍ਰਭੁ ਕਰਨ ਕਰਾਵਨ ਯੋਗ।
ਨਰ ਉਰ ਜਾਨਤ ਕਛੁ ਨਹੀਂ ਕਿਹ ਵਿਧਿ ਭੋਗਤ ਭੋਗ॥

**ਅਸ਼ਟਪਦੀ**

ਕੌਨ ਭਾਂਤਿ ਨਿਵ ਬ੍ਰਹਮ ਵਿਚਾਰੇ। ਕੌਨ ਭਾਂਤਿ ਸਤਪੁਰਸ਼ ਉਚਾਰੇ॥
ਕੌਨ ਭਾਂਤਿ ਅੰਤਰਮਨ ਖੋਵੇ। ਕੌਨ ਭਾਂਤਿ ਸਦਗਿਆਨ ਵਿਲੋਵੇ॥
ਕੌਨ ਭਾਂਤਿ ਪਰਮੇਸ਼ਵਰ ਚੀਨਾ। ਕੌਨ ਭਾਂਤਿ ਪਰਮ ਪਦ ਲੀਨਾ॥

ਕੌਨ ਭਾਂਤਿ ਉਰ ਧਿਆਨ ਸਮ੍ਹਾਰੇ। ਕੌਨ ਭਾਂਤਿ ਕਰਤਾ ਮਨ ਧਾਰੇ॥
ਕੌਨ ਭਾਂਤਿ ਸਤਧਾਮ ਮਿਲਾਵੈ। ਸ੍ਰੀਚੰਦਰ ਮਾਰਗ ਆਪ ਬਤਾਵੈ॥੧॥
ਕੌਨ ਭਾਂਤਿ ਯਹਿ ਪੀਵਤ ਦੂਧਾ? ਕੌਨ ਭਾਂਤਿ ਹੋਏ ਮਾਰਗ ਸੂਧਾ॥
ਕੌਨ ਭਾਂਤਿ ਨਰ ਨੀਰ ਪਿਵੰਦ। ਕੌਨ ਭਾਂਤਿ ਸੰਗਤਿ ਮਿਲਵੰਤ॥
ਕੌਨ ਭਾਂਤਿ ਕਰਿ ਕਰਮ ਕਮਾਤ। ਕੌਨ ਭਾਂਤਿ ਪਾਕਨ ਵਿਗਸਾਤ॥
ਕੌਨ ਭਾਂਤਿ ਇਹ ਜੀਵ ਕਹਾਇਆ। ਕੌਨ ਭਾਂਤਿ ਈਸ਼ਵਰ ਰਚਿ ਮਾਇਆ॥
ਕੌਨ ਭਾਂਤਿ ਕਰਿ ਬ੍ਰਹਮ ਜਨਾਤ। ਸ੍ਰੀਚੰਦਰ ਹਰਿ ਗੁਪਤੀ ਬਾਤ॥੨॥
ਕੌਨ ਭਾਂਤਿ ਕਿਹ ਕੀ ਪ੍ਰਤਿਪਾਲਾ। ਕੌਨ ਭਾਂਤਿ ਕਰਿ ਸਫਲੀ ਘਾਲਾ॥
ਕੌਨ ਭਾਂਤਿ ਰੋਗੀ ਹੋਏ ਦੇਹੀ। ਕੌਨ ਭਾਂਤਿ ਸੋ ਮਿਲਤ ਸਨੇਹੀ॥
ਕੌਨ ਭਾਂਤਿ ਰੂਜ ਜਾਇ ਵਲਾਇ। ਕੌਨ ਭਾਂਤਿ ਸੁਖ ਸਹਿਜ ਸਮਾਇ॥
ਕੌਨ ਭਾਂਤਿ ਵਿਚ ਮੰਦਿਰ ਵਾਸ। ਕੌਨ ਭਾਂਤਿ ਥਿਤ ਕਟਿਆ ਘਾਸ॥
ਕੌਨ ਭਾਂਤਿ ਬਨ ਬਨ ਵਿਚਰੰਤ। ਸ੍ਰੀਚੰਦਰ ਪ੍ਰਭੂ ਹਾਥ ਮਤੰਤ॥੩॥
ਕੌਨ ਭਾਂਤਿ ਇਹ ਜਗਤ ਉਪਾਇਆ। ਕੌਨ ਭਾਂਤਿ ਸੋਂ ਕਾਰੈ ਲਾਇਆ॥
ਕੌਨ ਭਾਂਤਿ ਸੋ ਆਵਾ ਜਾਈ। ਕੌਨ ਭਾਂਤਿ ਸੋਂ ਊਚ ਨੀਚਾਈ॥
ਕੌਨ ਭਾਂਤਿ ਕਿਸ ਠੋਰ ਨਿਵਾਸੈ। ਕੌਨ ਭਾਂਤਿ ਸੋ ਹੋਤ ਉਦਾਸੈ॥
ਕੌਨ ਭਾਂਤਿ ਸੰਯੋਗ ਵਿਯੋਗ। ਕੌਨ ਭਾਂਤਿ ਸੋਂ ਭੂਖ ਅਰੁ ਭੋਗ॥
ਕੌਨ ਭਾਂਤਿ ਨੇਤ੍ਰ ਪੇਖੰਤ। ਸ੍ਰੀਚੰਦਰ ਹਰਿ ਸਦਾ ਅਨੰਤ॥੪॥
ਕੌਨ ਭਾਂਤਿ ਸੂੰਘਤੀ ਘ੍ਰਾਣ। ਕੌਨ ਭਾਂਤਿ ਸੋਂ ਬਹਤੇ ਪ੍ਰਾਣ॥

ਕੌਨ ਭਾਂਤਿ ਮੇਦਨੀ ਰਚਿ ਰਾਖੀ। ਕੌਨ ਭਾਂਤਿ ਉਰ ਅੰਤਰ ਸਾਖੀ॥
ਕੌਨ ਭਾਂਤਿ ਰਤਨਾਕਰ ਰਤਨਾ। ਕੌਨ ਭਾਂਤਿ ਸਫਲਿਤ ਹੋ ਯਤਨਾ॥
ਕੌਨ ਭਾਂਤਿ ਪਰਬਤ ਰਚਿ ਰਾਖੈ। ਕੌਨ ਭਾਂਤਿ ਕਰਿ ਕੀਨੀ ਸਾਖੈ॥
ਕੌਨ ਭਾਂਤਿ ਤਰੁ ਫਲ ਫੁਲ ਫਲੀ। ਸ੍ਰੀ ਚੰਦਰ ਪ੍ਰਭੁ ਮਇਆਬਲੀ॥੫॥
ਕੌਨ ਭਾਂਤਿ ਸੁਤ ਸੁਤਾ ਉਪਾਈ। ਕੌਨ ਭਾਂਤਿ ਦਾਰਾ ਲਪਟਾਈ॥
ਕੌਨ ਭਾਂਤਿ ਸਿਰ ਕਸ਼ਟ ਸਹਾਰੈ। ਕੌਨ ਭਾਂਤਿ ਸੁਖਕਰ ਸੰਚਾਰੈ॥
ਕੌਨ ਭਾਂਤਿ ਨਭ ਕੀਨ ਪੁਲਾੜ। ਕੌਨ ਭਾਂਤਿ ਰਵਿ ਤਪਤ ਪਹਾੜ॥
ਕੌਨ ਭਾਂਤਿ ਸ਼ਸ਼ਿ ਸ਼ੀਤਲ ਕਲਾ। ਕੌਨ ਭਾਂਤਿ ਧਰੁਵ ਇਕ ਥਲ ਖਲਾ॥
ਕੌਨ ਭਾਂਤਿ ਉਡਗਨ ਕੋ ਫੇਰ। ਸ੍ਰੀਚੰਦਰ ਪ੍ਰਭੁ ਕਤਿ ਅੰਧੇਰ॥੬॥
ਕੌਨ ਭਾਂਤਿ ਮੁਖ ਬੋਲਤ ਬਾਣੀ। ਕੌਨ ਭਾਂਤਿ ਨਰ ਪਾਵਤ ਗਿਆਨੀ॥
ਕੌਨ ਭਾਂਤਿ ਮਨ ਚੰਚਲ ਕੀਨਾ। ਕੌਨ ਭਾਂਤਿ ਸੁਨ ਅਨਹਦ ਬੀਨਾ॥
ਕੌਨ ਭਾਂਤਿ ਪੰਛੀ ਪਸ਼ੂ ਬਾਜੀ। ਕੌਨ ਭਾਂਤਿ ਭਇ ਕਾਤਰ ਗਾਜੀ॥
ਕੌਨ ਭਾਂਤਿ ਨਾਗਨ ਕੁਲ ਕੀਨੀ। ਕੌਨ ਭਾਂਤਿ ਮਾਖੀ ਮਧੂ ਭੀਨੀ॥
ਕੌਨ ਭਾਂਤਿ ਬ੍ਰਿਖ ਖਾਜੂਰੈ। ਸ੍ਰੀਚੰਦਰ ਮਸਕਨ ਰੰਗ ਪੂਰੇ॥੭॥
ਕੌਨ ਭਾਂਤਿ ਰੁਚਿ ਕਾਮ ਅਰੁ ਕ੍ਰੋਧ। ਕੌਨ ਭਾਂਤਿ ਕੀਏ ਸ਼ਾਂਤ ਸਮਬੋਧ॥
ਕੌਨ ਭਾਂਤਿ ਰੁਚਿ ਚੋਰੀ ਯਾਰੀ। ਕੌਨ ਭਾਂਤਿ ਰੁਚਿ ਪਰਿਹਰ ਨਾਰੀ॥
ਕੌਨ ਭਾਂਤਿ ਗਜ ਰਾਜ ਤੁਰੰਗ। ਕੀਨੇ ਨਰ ਕੇ ਵਾਹਨ ਢੰਗ॥
ਕੌਨ ਭਾਂਤਿ ਕੇਹਰਿ ਮਿਰਗ ਘਾਤੀ। ਕੌਨ ਭਾਂਤਿ ਗੋਧਨ ਕੀਏ ਥਾਤੀ॥

ਕਰਨਹਾਰ ਬਿਨ ਕੋਈ ਨ ਜਾਨੈ। ਸ੍ਰੀਚੰਦਰ ਤ੍ਰੈਦੇਵ ਹਿਰਾਨੈ॥੮॥੨੨॥

**ਸ਼ਲੋਕ**

ਮਾਇਆ ਅਨਿਕ ਪ੍ਰਕਾਰ ਪ੍ਰਭੂ ਅਤਿ ਸੂਕਸ਼ਮ ਤਹਿ ਰੂਪ।
ਨਾਰਾਇਣ ਜਪ ਦਿਨਸ ਰਾਤਿ ਉਬਰਤ ਅੰਧੇ ਕੂਪ।

**ਅਸ਼ਟਪਦੀ**

ਪ੍ਰਭੁ ਨਾਰਾਇਣ ਗਰਬ ਪ੍ਰਹਾਰੀ। ਜਪੁ ਜਪੁ ਨਾਮ ਉਧਰੇ ਸੰਸਾਰੀ॥
ਅਨਿਕ ਪ੍ਰਕਾਰੀ ਮਾਇਆ ਜਾਲ। ਮਾਇਆਪਤਿ ਹੀ ਸਾਕਤ ਟਾਲ॥
ਨਿਸ਼ਿਦਿਨ ਭੂਲ ਭੁਲਾਈ ਪਰਿਆ। ਰਵਿ ਰਥ ਹਾਥਨ ਚਾਹਤ ਫਰਿਆ॥
ਸੂਕਸ਼ਮ ਸੇ ਸੂਕਸ਼ਮ ਹਰਿ ਮਾਇਆ। ਖਿਨ ਖਿਨ ਅਨਿਕ ਰੰਗ ਵਰਤਾਇਆ॥
ਜੋ ਪੇਖਹੁ ਸੋ ਸੰਗ ਨ ਹੋਇ। ਸ੍ਰੀਚੰਦਰ ਸਿਮਰਹੁ ਹਰਿ ਸੋਇ॥੧॥
ਚਤੁਰ ਮੁੱਖਨ ਤੇ ਸਹਸ ਪ੍ਰਯੰਤ। ਮਾਇਆ ਬ੍ਰਹਮੇ ਰਚੇ ਅਨੰਤ॥
ਕਈ ਕੋਟਿ ਸੁਰ ਦੇਵ ਉਪਾਇ। ਹਰਿ ਅਵਤਾਰ ਬੇਅੰਤ ਲਖਾਇ॥
ਕਈ ਬਾਰ ਜਨਮਿਓ ਮਹਾਦੇਵ। ਕਈ ਬਾਰ ਦੁਰਗਾ ਅਵਤਰੇਵ॥
ਕਈ ਬਾਰ ਜਗ ਕੀਨ ਪਸਾਰ। ਕਈ ਬਾਰ ਪ੍ਰਲੈ ਪਰਕਾਰ॥
ਅਵਿਆਕ੍ਰਿਤ ਨ ਜਾਨਤ ਈਸ਼। ਸ੍ਰੀਚੰਦਰ ਹਰਿ ਭਜਿ ਥਿਰ ਥੀਸ॥੨॥
ਕਈ ਬਾਰ ਸਭ ਰੂਪਾ ਸਵਅੰਭੂ। ਕਈ ਬਾਰ ਮਨਵੰਤਰ ਅੰਭੂ॥
ਕਈ ਬਾਰ ਸਾਗਰ ਦਧਿ ਕਸ਼ੀਰ। ਕਈ ਬਾਰ ਦੇਵਨ ਕੀ ਭੀਰ॥
ਕਈ ਬਾਰ ਅਜ ਬੇਨੂ ਭਗਤ। ਕਈ ਬਾਰ ਸੁਰਖ ਦਸਰਥ॥

ਕਈ ਬਾਰ ਦੈਤਨ ਕੀਏ ਰਾਜ। ਕਈ ਬਾਰ ਤੀਰਥੰਕਰ ਸਾਜ॥
ਅਨਿਕ ਵਿਸਰਪਣਿ ਸਾਜੇ ਮੇਟੀ। ਸ੍ਰੀਚੰਦਰ ਬਹੁ ਗੇਨਦੰਨ ਤੇਟੀ॥੩॥
ਕਈ ਬਾਰ ਦੱਤਾਤ੍ਰੇਯ ਆਇਓ। ਕਈ ਬਾਰ ਗੋਰਖ ਭਰਮਾਇਓ॥
ਕਈ ਬਾਰ ਮਛਿੰਦਰ ਬਨਾਇ। ਕਈ ਬਾਰ ਪਾਰਸ ਸਮਝਾਇ॥
ਅਨਿਕ ਰਾਮ ਦਸ਼ਰਥ ਨਿਰਮਇ। ਕ੍ਰਿਸ਼ਣ ਅਨਿਕ ਗੋਪੀ ਸੰਗਰਇ॥
ਅਨਿਕ ਕਪਿਲ ਪਿੰਗਲ ਮੁਨਿਮੰਡ। ਅਨਿਕ ਖੰਡ ਨਵ ਅਨਿਕ ਬ੍ਰਹਮੰਡ॥
ਅਨਿਕ ਜੀਵ ਜੰਤਨ ਪਰਵਾਹ। ਸ੍ਰੀਚੰਦਰ ਮਾਇਆ ਅਸਗਾਹ॥੪॥
ਅਨਿਕ ਸ਼ੇਸ ਸਿਰ ਧਰਣੀਧਾਰ। ਅਨਿਕ ਘੋਲ ਸ਼ੁਕਰ ਅਵਤਾਰ॥
ਅਨਿਕ ਨਰਸਿੰਹ ਅਨਿਕ ਪ੍ਰਹਲਾਦ। ਅਨਿਕ ਧਰੁਵ ਭਗਤਿ ਅਹਲਾਦ॥
ਅਨਿਕ ਏਕ ਕਛੁ ਮੇਲ ਨ ਬਨੇ। ਅਨਿਕ ਸਮਾਵੈ ਅਨਿਕ ਭਨੈ॥
ਅਨਿਕ ਰੰਗ ਮਨ ਮਾਹਿ ਉਠੰਤ। ਅਨਿਕ ਪ੍ਰਕਾਰੀ ਵਰਤਤਿ ਜੰਤੁ॥
ਅਨਿਕ ਪ੍ਰਕਾਰੀ ਵਿਦਿਆ ਭਾਨੁ। ਸ੍ਰੀਚੰਦਰ ਅਨਿਕੈ ਵਿਗਿਆਨੁ॥੫॥
ਅਨਿਕ ਨਾਮ ਅਨਿਕੈ ਪ੍ਰਕਾਰ। ਅਨਿਕ ਕਲਾ ਪ੍ਰਗਟੈ ਕਰਤਾਰ॥
ਅਨਿਕ ਤੀਰਥ ਮਨ ਇਸਨਾਨੈ। ਅਨਿਕ ਮੂਰਤਿਨ ਧਾਰਤ ਧਿਆਨੈ॥
ਅਨਿਕ ਰੂਪ ਪ੍ਰਭੁ ਕੇ ਅਵਤਾਰ। ਅਨਿਕ ਵਿਦੇਸ਼ੀ ਕਰਤ ਉਧਾਰ॥
ਅਨਿਕ ਧਾਰ ਵਖਿਆਨ ਵਖਾਨ। ਅਨਿਕ ਜਿਗਿਆਸੀ ਮੋਖ ਨਿਦਾਨ॥
ਅਨਿਕ ਭਾਂਤਿ ਭਗਤੀ ਪਰਵਾਹ। ਸ੍ਰੀਚੰਦਰ ਸੰਤਨ ਓਮਾਹ॥੬॥
ਅਨਿਕ ਨਾਮ ਪ੍ਰਭੁ ਕੇਰ ਜਪੰਤ। ਅਨਿਕ ਲੀਲਾ ਗਾਵਤ ਭਗਵੰਤ॥

ਅਨਿਕ ਭੋਗ ਨਿਵੈਦਤ ਲੋਗ। ਅਨਿਕ ਪ੍ਰਕਾਰਹਿ ਸਾਧਤ ਯੋਗ॥
ਅਨਿਕ ਸ਼ਕਤਿ ਆਵਤ ਉਰ ਭਗਤ। ਅਨਿਕ ਜੀਵ ਬਰਸਾਵਤ ਜਗਤ॥
ਅਨਿਕ ਸਤੋਤ੍ਰ ਉਚਰਤ ਕਵਚ। ਅਨਿਕ ਮੁਕਤਿ ਦਵਿਜ ਪਾਵਤ ਸਵਪਚ॥
ਅਨਿਕ ਕਲਾ ਵਿਕਸਿਤ ਪ੍ਰਕਾਸ਼। ਸ੍ਰੀਚੰਦਰ ਮਾਇਆ ਅਵਿਨਾਸ਼॥੭॥
ਅਨਿਕ ਮਨੋਰਥ ਪੂਰਨ ਹੋਤ। ਅਨਿਕ ਪਾਪ ਮਲ ਛਿਨ ਮਹਿ ਧੋਤ॥
ਅਨਿਕ ਕਲਪਦੁਮ ਠਾਢੇ ਦਵਾਰ। ਚਿੰਤਾ ਮਣਿ ਬਹੁ ਰੋਗ ਵਿਦਾਰ॥
ਕਾਮ ਧੇਨੁ ਅਨਿਕੈ ਚਲਿ ਆਵੈ। ਅਨਿਕ ਸਾਧੁ ਅੰਮ੍ਰਿਤਰਸ ਪਾਵੈ॥
ਅਨਿਕੇ ਹਰਿ ਪਦ ਪਦਮ ਨਿਵਾਸੀ। ਅਨਿਕ ਗ੍ਰਿਹਿਸਥੀ ਅਨਿਕ ਉਦਾਸੀ॥
ਪਾਰਬ੍ਰਹਮ ਕੋ ਅਨਿਕ ਲਖਾਹਿ। ਸ੍ਰੀਚੰਦਰ ਤਿਨਿ ਬਲਿ ਬਲਿ ਜਾਹਿ॥੮॥੨੩॥

**ਸ਼ਲੋਕ**

ਸਰਵ ਵਿਆਪਕ ਪੂਰਣ ਪ੍ਰਭੁ ਆਦਿ ਮੱਧ ਅਰੁ ਅੰਤ।
ਘਟ ਘਟ ਪਟ ਪਟ ਥਿਤ ਭਇਓ ਅੰਗ ਸੰਗ ਭਗਵੰਤ।

**ਅਸ਼ਟਪਦੀ**

ਘਟ ਘਟ ਪੂਰਣ ਰਹਿਓ ਵਿਆਪੈ। ਆਦਿ ਅੰਤ ਅਰੁ ਮੱਧ ਨ ਜਾਪੈ॥
ਪੂਰਣ ਪੁਰਖ ਸਰਵ ਵਿਧਿ ਜਾਤਾ। ਪੂਰਣ ਹੋਵਤਿ ਜਾ ਕੀ ਦਾਤਾ॥
ਪੂਰਣ ਰਾਜ ਸਿਹਾਸੰਨ ਰਾਜਾ। ਪੂਰਣ ਲੋਕ ਬਜਾਇਓ ਬਾਜਾ॥
ਪੂਰਣ ਹੋਤ ਨ ਪੂਰਣ ਭਿੰਨ। ਪੂਰਣ ਪੂਰਣ ਮਿਲੇ ਅਛਿੰਨ॥
ਪੂਰਣ ਗਗਨ ਨਗਾਰਾ ਧੁਨੈ। ਸ੍ਰੀਚੰਦਰ ਪੂਰਣ ਹਰਿ ਗੁਣੈ॥੧॥

ਪੂਰਣ ਗੁਰੂ ਅਵਿਨਾਸ਼ੀ ਭਾਇਆ। ਪੂਰਣ ਬ੍ਰਹਮ ਹਿਰਦੇ ਦਰਸਾਇਆ॥
ਪੂਰਣ ਕਰਮ ਸਫਲ ਕਰਿ ਦੀਨਾ। ਪੂਰਣ ਪ੍ਰੇਮ ਜਲਹਿ ਜਿਮਿ ਮੀਨਾ॥
ਪੂਰਣ ਧਰਮ ਅਟਲ ਫੁਰਮਾਨ। ਪੂਰਣ ਦ੍ਰਿੜਿਓ ਹਰਿ ਹਰਿ ਗਿਆਨ॥
ਪੂਰਣ ਅੰਗ ਸੰਗ ਸਭ ਠਾਇ। ਪੂਰਣ ਇਕ ਰਸ ਸਰਵ ਸਮਾਇ॥
ਪੂਰਣ ਸ਼ਾਤ ਵਿਰਾਜੀ ਅੰਗ। ਸ੍ਰੀਚੰਦਰ ਪੂਰਣ ਸਰਵੰਗ॥੨॥
ਪੂਰਣ ਰਿੱਧਿ ਸਿੱਧਿ ਭੰਡਾਰ। ਪੂਰਣ ਤਖਤ ਥਿਰੇ ਨਿਰੰਕਾਰ॥
ਪੂਰਣ ਧਿਆਨ ਅਖੰਡ ਉਦੋਤ। ਭੁਵਨ ਚਤੁਰਦਸ ਪੂਰਣ ਜੋਤਿ॥
ਪੂਰਣ ਸੁੰਨ ਸਮਾਧਿ ਸਮਾਈ। ਪੂਰਣ ਨਾਦ ਨਿਨਾਦ ਸੁਨਾਈ॥
ਪੂਰਣ ਸੂਰਵੀਰ ਵਰਿਆਮ। ਪੂਰਣ ਜੀਤਿਓ ਪੂਰਣ ਧਾਮ॥
ਪੂਰਣ ਵੇਦਨ ਫੇਰ ਦੁਹਾਈ। ਸ੍ਰੀਚੰਦਰ ਪਰਿਪੂਰਣ ਪਾਈ॥੩॥
ਪੂਰਣ ਪਾਠ ਪੁਰਾਣ ਪੜ੍ਹਾਇਓ। ਪੂਰਨ ਰਾਗ ਅਲਾਪ ਸੁਹਾਇਓ॥
ਪੂਰਣ ਤਾਲ ਤਾਨ ਅਨੁਰਾਗੀ। ਪੂਰਣ ਕਾਮੀ ਪੂਰਣ ਤਿਆਗੀ॥
ਪੂਰਣ ਪੰਥ ਦਿਖਾਓ ਆਪ। ਪੂਰਣ ਗ੍ਰੰਥਿ ਛੁਡਾਓ ਪਾਪ॥
ਪੂਰਣ ਆਧਿ ਵਿਆਧਿ ਨਸਾਈ। ਪੂਰਣ ਰਸ ਭੇਖਨ ਉਪਜਾਈ॥
ਪੂਰਣ ਰਾਮ ਰਸਾਇਣ ਖਾਇ। ਸ੍ਰੀਚੰਦਰ ਪੂਰਣ ਕਹਲਾਇ॥੪॥
ਪੂਰਣ ਪਾਵ ਨ ਪਾਛੈ ਹੋਇ। ਪੂਰਣ ਸ਼ਤਰੂ ਸੰਹਾਰੇ ਲੋਇ॥
ਪੂਰਣ ਬਾਣ ਨ ਖਾਲੀ ਜਾਇ। ਪੂਰਣ ਬ੍ਰਹਮ ਕਵਚ ਅਕਟਾਇ॥
ਪੂਰਣ ਜਵਾਲਾ ਵਮਣੀ ਚਾਲ। ਪੂਰਣ ਰਣ ਭੂਮਿਹਿ ਅਨਟਾਲ॥

ਪੂਰਣ ਸਾਰੰਗ ਧਨੁਸ਼ ਸਮ੍ਹਾਰਾ। ਪੂਰਣ ਨੰਦਗ ਕੋ ਚਮਕਾਰਾ॥
ਪੂਰਣ ਗੜ੍ਹ ਅਨਭੀਤ ਸੁਹਾਵਾ। ਸ੍ਰੀਚੰਦਰ ਪੂਰਣ ਕੋ ਧਾਵਾ॥੫॥
ਪੂਰਣ ਮਾਇਆ ਚਕਰ ਵਿਊਹਾ। ਪੂਰਣ ਅਨਵਿਵੇਕ ਕੋ ਲੂਹਾ॥
ਪੂਰਣ ਦੂਤ ਵਸਿ ਕਰਿ ਰਾਖੈ। ਪੂਰਣ ਕੋਸ਼ ਭੋਰਚੇ ਨਾਖੈ॥
ਪੂਰਣ ਦੰਦੁਭਿ ਮੱਤ ਸੁ ਗਾਜਾ। ਪੂਰਣ ਕੀਰਤਿ ਧੁਜਾ ਸਮਾਜਾ॥
ਪੂਰਣ ਸਰਗੁਣ ਸੈਨ ਸੁਹਾਈ। ਪੂਰਣ ਦੁਰਗੁਣ ਕੰਦਰ ਛਾਈ॥
ਪੂਰਣ ਅਤਰਪਤਰ ਢੁਰ ਚਮਰਾ।ਸ੍ਰੀਚੰਦਰ ਪੂਰਣ ਚਲਿ ਦਮਰਾ॥੬॥
ਪੂਰਣ ਸ਼ੀਸ਼ ਚੰਦੋਆ ਤਾਨਾ। ਪੂਰਣ ਦੀਰਘ ਫਰਹ ਨਿਸਾਨਾ॥
ਪੂਰਣ ਵੰਦੀਜਨ ਰਟ ਯਸ਼ਹਿ। ਪੂਰਣ ਫਤਹ ਅਮਰਪੁਰ ਬਸਹਿ॥
ਪੂਰਣ ਰਾਜ ਯੋਗ ਵਡਿਆਈ। ਪੂਰਣ ਪਾਇ ਉਪਾਇਨ ਪਾਈ॥
ਪੂਰਣ ਗੁਣ ਭਰਪੂਰ ਸਦੀਵਾ। ਪੂਰਣ ਦਿਗ ਮੰਡਲ ਵਰਦੀਵਾ॥
ਪੂਰਣ ਗੁਰੁ ਉਪਦੇਸ਼ ਦ੍ਰਿੜਾਵਾ। ਸ੍ਰੀਚੰਦਰ ਸ਼ਿਸ ਪੂਰਣ ਪਾਵਾ॥੭॥
ਪੂਰਣ ਪਾਰਬ੍ਰਹਮ ਕ੍ਰਿਪਾਲ। ਪੂਰਣ ਕਿੰਕਰ ਕਿਓ ਨਿਹਾਲ॥
ਪੂਰਣ ਪਤਿ ਰਾਖੀ ਗੋਬਿੰਦ। ਪੂਰਣ ਨਾਸੀ ਮਾਇਆ ਚਿੰਦ॥
ਪੂਰਣ ਸੁਖ ਆਨੰਦ ਨਿਧਾਨ। ਪੂਰਣ ਗਿਆਨ ਧਿਆਨ ਇਸਨਾਨ॥
ਪੂਰਣ ਓਮਜਾਪ ਵਿਧਾਨ। ਪੂਰਣ ਠੰਡਕ ਵਰਸ਼ ਜਹਾਨ॥
ਪੂਰਣ ਪਾਇ ਪੂਰਣ ਲੋਕ। ਸ੍ਰੀਚੰਦਰ ਪੂਰਣ ਹਰ ਸੋਕ॥੮॥੨੪॥

**ਓਮ ਜਾਪ ਸਮਾਪਤ॥**

## ਬਾਰਹ ਮਾਹ ਅਵੰ ਖਟ ਰਿਤੂ ਵਰਣਨ

ਓਮ ਪਾਰਬ੍ਰਹਮਣੇ ਨਮ:॥

**ਰਾਮਕਲੀ ਘਰ ੫**

### ਛੰਤ ਬਾਰਹ ਮਾਹ:–

ਗੋਵਿੰਦ ਗੀਤ ਸੁਹਾਵਨੇ ਸਖੀ ਸਮਾਰਹੁ ਨੀਤ।
ਆਨੰਦ ਮੰਗਲ ਸਹਿਜ ਸੁਖ ਲਾਗੈ ਹਰਿ ਸੰਗ ਚੀਤ।
ਹਰਿ ਚੀਤ ਵਿਨਸੀ ਭੀਤ ਮਾਇਆ ਰਸਨ ਰਸ ਹਰਿ ਪਾਇਆ।
ਅਨਹਦ ਵਾਜੇ ਵਜਹਿ ਨਿਸਿਦਿਨ ਦੁਤੀਆ ਭਾਵ ਗਵਾਇਆ।
ਸਦਾ ਸੰਗ ਗੋਪਾਲ ਗੁਣ ਨਿਧਿ ਈਤ ਉਤਹਿ ਮੀਤ।
ਸ੍ਰੀਚੰਦਰ ਭਗਵਾਨ ਭਜ ਨਿੱਤ ਦਿਨਸ ਰੈਣੀ ਚੀਤ॥੧॥

**ਚੇਤ**

ਚੇਤ ਸੁਹਾਵਣਿਆ ਸਾਧੁ ਬਨ ਤਰੁ ਫੁਲੈ ਰਾਮ।
ਗੋਪਾਲ ਗਾਵਣਿਆ ਪਵਨ ਸੁਗਿੰਧਿਤ ਝੂਲੈ ਰਾਮ।
ਝੂਲੈ ਹੋਲੀ ਗੀਤ ਗਾਇਐ ਲਾਲ ਗੁਲਾਲ ਰੰਗੀਐ।

ਝਾਂਝ ਝਾਲਰ ਤੂਰ ਘੰਟੈ ਪਹਿਰ ਚੋਲੀ ਤੰਗੀਐ।
ਨਿਰਤਿਆ ਨਰਤਿਤ ਛੁਟੈ ਆਪਾ ਗੋਬਿੰਦ ਰਸ ਰੰਗ ਫੂਲ।
ਚੇਤ ਸਿਮਰਤ ਸ੍ਰੀਚੰਦਰ ਪ੍ਰਭੁ ਆਨੰਦ ਮੰਗਲ ਝੂਲ॥੨॥

**ਵਿਸਾਖ**

ਵੈਸਾਖੈ ਧੀਰਜ ਗਈ ਵਾਢੀ ਕਰਤ ਪੁਕਾਰ।
ਜਗਜੀਵਨ ਬਿਨ ਸਾਧ ਕੈ ਪਾਓ ਨਹਿ ਦਰਬਾਰ।
ਦਰਬਾਰ ਪਾਇ ਪੀਸ ਪੀਸੇ ਪਾਕ ਰੋਟੀ ਫਾਲਸੇ।
ਲਵਨੇ ਮਿਲਾਇ ਖਾਇ ਪ੍ਰੀਤਮ ਧ੍ਰਾਮ ਜੈਹੈ ਕਾਲ ਸੇ।
ਰਸ ਪ੍ਰੇਮ ਪਾਵੈ ਪੁਸ਼ਟ ਥਾਵੈ ਭੂਖ ਤ੍ਰਿਖਾ ਨਿਵਾਰ।
ਸ੍ਰੀਚੰਦਰ ਬਤੀਹ ਪੀਸਹਿ ਵੈਸਾਖ ਹਰਿ ਦਰਬਾਰ॥੩॥

**ਜੇਠ**

ਜੇਠੈ ਤਪਸ਼ ਤਪਾਇਆ ਪੰਥੀ ਪੰਥ ਤਿਆਗ।
ਛਾਂਹ ਖੋਜ ਬੈਠਤ ਪਸ਼ੂ ਪੰਛੀ ਚਹੂਕਤ ਜਾਗ।
ਜਾਗ ਪੰਛੀ ਕਰਤ ਕੇਲਨ ਛਾਇਆ ਬ੍ਰਿਛ ਸੁਹਾਵਨੀ।
ਸਰ ਊਸ਼ਣ ਪਾਨੀ ਮਿਰਗ ਤ੍ਰਿਸ਼ਣਾ ਦ੍ਰਿਸ਼ਟ ਦੂਰ ਪਹੁਚਾਵਨੀ।
ਸਾਧੁ ਸੰਗਤ ਸ਼ੀਤ ਥਾਨੈ ਕਾਮ ਕ੍ਰੋਧ ਲੋਭ ਤਿਆਗ।
ਸ੍ਰੀਚੰਦਰ ਭਵ ਜੇਠ ਤਪਤੋ ਉਠ ਮੋਹ ਨਿੰਦਰਾ ਤਿਆਗ॥੪॥

**ਆਸਾਢ (ਹਾੜ)**

ਆਸਾੜੇ ਘਾਮ ਘਨੀ ਨਹਿ ਸੂਝੇ ਜਾਨਾ ਰਾਮ।
ਮੋਹਿਉ ਰੰਗ ਦੁਨੀ ਬਹੁਰੋ ਪਛਤਾਨਾ ਰਾਮ।
ਬਹੁਰੋ ਪਛਤਾਨਾ ਆਵਨ ਜਾਨਾ ਕਰੇ ਕੁਕਰਮ ਫਲਾਨੇ।
ਯਮ ਮਾਰਗ ਕੀ ਤਪਤ ਵਿਆਪੀ ਦੁਖ ਪਾਇ ਵਿਲਲਾਨੇ।
ਸੰਗਤ ਸਾਧੁ ਨ ਕ੍ਰੋਧ ਬਿਨਸਿਓ ਕੀਤੇ ਕਰਮ ਭੁਗਾਨਾ।
ਸ੍ਰੀਚੰਦਰ ਮਨ ਤਪਤ ਅਖਾੜਾ ਸੁਨਿਓ ਨਰਕੈ ਜਾਨਾ॥੫॥

**ਸਾਵਨ**

ਸਾਵਨ ਜਲ ਘਨ ਵਰਸਾਇਆ ਜੀਵ ਜੰਤੁ ਸਰਸਾਇ ਰਾਮ।
ਚਹੁੰਦਿਸ਼ਿ ਨਰ ਆਨੰਦਮਇ ਧਾਨ ਜਮਾਇ ਰਾਮ।
ਧਾਨ ਜਮਾਇ ਆਨੰਦ ਛਾਇ ਗੋਧਨ ਚੜ੍ਹੀ ਖੁਮਾਰੀ।
ਹਰਿਆਵਲੀ ਘਰ ਭਈ ਸਬਾਈ ਸ਼ਾਂਤ ਵੁਠੀ ਨਰ ਨਾਰੀ।
ਪਾਕ ਖਰੀਫ ਰੱਬੀ ਕੀ ਆਸਾ ਧਰਮ ਕਰਮ ਮਨ ਭਾਇ।
ਸ੍ਰੀਚੰਦਰ ਸਾਵਨ ਸਰ ਪੂਰੇ ਜਲ ਥਲ ਸਾਧੁ ਸਮਾਇ॥੬॥

**ਭਾਦ੍ਰਪਦ**

ਭਾਦਵ ਮਾਸ ਆਇਓ ਆਵਾ ਜਾਈ ਰਾਮ।
ਕਬਹਿ ਜਲ ਵਰਸੈ ਕਭੀ ਗਗਨ ਦਿਖਾਈ ਰਾਮ।
ਕਬਿ ਊਚੋ ਕਬਿ ਨੀਚੋ ਆਵੈ ਸੁਖ ਦੁਖ ਬਾਧਾ ਘੇਰੇ।
ਜਨਮ ਮਰਨ ਅਰੁ ਰੋਗ ਸੋਗ ਮਹਿ ਥਹਰਾਵਤ ਨਹਿ ਪੇਰੇ।

ਘਟੀਯੰਤਰ ਸੋਂ ਚੈਨ ਨ ਪਾਵੈ ਭਰਿ ਆਵੈ ਉਨਾਈ।
ਸ੍ਰੀਚੰਦਰ ਭਾਦਵ ਦਵ ਲਾਗੀ ਮੇਘਨ ਆਵਾ ਜਾਈ॥੭॥

**ਆਸ਼ਿਵਨ**

ਅੱਸੁਨ ਆਸ ਭਈ ਸੰਗਤਿ ਸਾਧੁ ਪਾਈ ਰਾਮ।
ਜਪ ਤਪ ਕਰਮ ਕਰੇ ਨਿਸ਼ਿ ਸ਼ਾਂਤਿ ਸੁਹਾਈ ਰਾਮ।
ਸ਼ਾਂਤਿ ਸੁਹਾਈ ਸਰਦ ਸਮਾਈ ਧਰਮ ਕਰਮ ਰੁਚਿ ਜਾਗੀ।
ਰਾਮ ਰਾਮ ਗਾਵਤ ਧੁਨ ਊਚੀ ਹੋਤ ਮੋਖ ਕੇ ਭਾਗੀ।
ਤਮ ਵਾਰਿਦ ਉੜ ਗਓ ਕਦਾਉ ਨਿਰਮਲ ਮਨ ਆਕਾਸ।
ਸ੍ਰੀਚੰਦਰ ਅਸੁਨ ਪ੍ਰਭੁ ਪੂਰੀ ਸਗਰੀ ਕੀਨੀ ਆਸ॥੮॥

**ਕਾਰਿਤਕ (ਕੱਤਕ)**

ਕੱਤਕ ਸਫਲਤ ਕਰਮ ਸ਼ੁਭ ਜਲ ਮਹਿ ਵੇਦ ਨਿਵਾਸਾ ਰਾਮ।
ਨਿੱਤ ਪ੍ਰਤਿ ਹਰਿ ਪ੍ਰਭੁ ਪੂਜਿਐ ਸੰਤਨ ਸੋਂ ਭਰਵਾਸਾ ਰਾਮ।
ਸੰਤਨ ਭਰਵਾਸੈ ਉਪਜ ਦਿਲਾਸੈ ਮਿਲਿਹੈ ਫਲ ਰਸ ਪੂਰਾ।
ਉੱਤਮ ਯੋਨੀ ਕੀਰਤਿ ਹੋਨੀ ਰਾਮ ਨਾਮ ਰੰਗ ਗੂਰਾ।
ਧਰਮਰਾਜ ਦਰ ਸੂਖ ਸਮਾਨੇ ਭੋਗ ਭੋਗ ਅਵਿਨਾਸ਼ਾ।
ਸ੍ਰੀਚੰਦਰ ਕਤੱਕ ਕੀਏ ਕਰਮਨ ਪੂਰਣ ਹੋਈ ਆਸ਼ਾ॥੯॥

**ਮਾਰਗਸ਼ੀਰਸ਼ (ਮੱਘਰ)**

ਮੰਗਸਿਰ ਹਿਮ ਵਰਸੀ ਹਰਿ ਨਾਮ ਸੁਖਾਨਾ ਰਾਮ।

ਦੁੱਖ ਬਿਖ ਪਰਿਹਰ ਕੈ ਰਸ ਅਮੀਇ ਲੁਭਾਨਾ ਰਾਮ।
ਅਮੀਏ ਲੁਭਾਨਾ ਸ਼ਾਂਤਿ ਸਮਾਨਾ ਵਿਖਿਆ ਤਪਤ ਬਿਨਾਸੀ।
ਸਾਧੁ ਸੰਗ ਨਾਰਾਇਣ ਧਿਆਇਆ ਕਾਟੀ ਅੰਤਕ ਫਾਂਸੀ।
ਸਹਿਜ ਸ਼ੀਲ ਸਤ ਭਾਉ ਘਨੇਰਾ ਹਰਿ ਹਰਿ ਰਾਮ ਸੁਖਾਨਾ।
ਸ੍ਰੀਚੰਦਰ ਮੰਗਸਿਰ ਭਾ ਸ਼ੀਤਲ ਸੰਗ ਟਿਕਾਨਾ॥੧੦॥

**ਪੋਸ਼ (ਪੋਹ)**

ਪੋਖੈ ਪੁਸ਼ਟ ਕਿਆ ਹਰਿ ਗੁਣ ਪ੍ਰੀਤਮ ਗਾਇ ਰਾਮ।
ਸਾਧਨ ਸੁਖ ਪ੍ਰਗਟੈ ਸੱਜਨ ਸਾਧੁ ਮਿਲਾਇ ਰਾਮ।
ਸਾਧੁ ਮਿਲਾਇ ਹਰਿ ਗੁਣ ਗਾਇ ਰਾਮ ਨਾਮ ਰਸ ਸਾਧੀ।
ਜਾਗੈ ਗਿਆਨੀ ਮਾਧਵ ਧਿਆਨੀ ਪਾਇਆ ਸਹਿਜ ਸਮਾਧੀ।
ਤਜੈ ਵਿਕਾਰਾ ਧਰਮ ਸਮਹਾਰਾ ਘਰ ਮੰਦਿਰ ਸੱਚ ਥਾਇ।
ਸ੍ਰੀਚੰਦਰ ਪੇਖੈ ਕੀ ਪੁਸ਼ਟੀ ਸਾਧੁਨ ਰਹਿਓ ਕਮਾਇ॥੧੧॥

**ਮਾਘ**

ਮਾਘ ਪ੍ਰਆਗ ਨਿਹਾਏ ਸੰਤਨ ਸੰਗ ਪੁਨੀਤਾ ਰਾਮ।
ਵੇਣੀ ਪਾਪ ਹਇ ਯਸ਼ ਕੀਰਤਿ ਗੀਤਾ ਰਾਮ।
ਕੀਰਤਿ ਗੀਤਾ ਪਰਮ ਪੁਨੀਤਾ ਨਾਮ ਨਿਧਾਨਾ ਪਾਇਆ।
ਮਾਇਆ ਮੋਹ ਉਪਾਧਿ ਵਿਸਰਜੀ ਬ੍ਰਹਮ ਸਮਾਜ ਸਮਾਇਆ।
ਦੁਵਿਧਾ ਦੁਰਮਤਿ ਕੂੜ ਵਿਨਾਸੀ ਕਾਮ ਕ੍ਰੋਧ ਲੋਭ ਜੀਤਾ।

ਸ੍ਰੀਚੰਦਰ ਗੁਰੁ ਬੇਣੀ ਨਿਹਾਤੇ ਰਾਜ ਸਵਰਗ ਕਾ ਲੀਤਾ॥੧੨॥

**ਫਾਲਗੁਨ**

ਫਾਲਗੁਣ ਰੰਗਰਣੀ ਲਾਲੋ ਲਾਲ ਸੁਹਾਇਆ ਰਾਮ।
ਨਟਵਰ ਰਮਾਇ ਗਿਆ ਗੋਪੀਅਨ ਰਾਗ ਸੁਨਾਇਆ ਰਾਮ।
ਰਾਗ ਸੁਨਾਇਆ ਤਾਲ ਦਿਵਾਇਆ ਨਾਚੀ ਆਪ ਨਿਵਾਰੀ।
ਗੋਧਨ ਘੀ ਦੁਗਧ ਦੁਹ ਤਿਆਗਾ ਸੰਗ ਰਲੀ ਗਿਰਿਧਾਰੀ।
ਗਿਆ ਕਲੇਸ਼ ਪਾਟਲੇ ਗਮਨਿਓ ਬ੍ਰਿਛ ਕਦੰਭ ਲਿਖਾਇਆ।
ਸ੍ਰੀਚੰਦਰ ਫਲਗੁਣ ਕੇ ਫਾਗੈ ਵੰਸ਼ੀ ਸ਼ਬਦ ਸੁਨਾਇਆ॥੧੩॥

**ਬਾਰਹ ਮਾਸ**

ਬਾਰਹ ਮਾਸ ਫਲੈ ਤਰੁਵਰ ਗੁਰੁ ਅਵਿਨਾਸ਼ੀ ਰਾਮ।
ਪ੍ਰਣਵੈ ਨਾਮ ਦਿਓ ਕਾਟੀ ਯਮ ਫਾਂਸੀ ਰਾਮ।
ਕਾਟੀ ਫਾਂਸੀ ਗੁਰੁ ਅਭਿਨਾਸ਼ੀ ਦੀਨੋ ਨਾਮ ਖਜਾਨਾ।
ਤੋਟ ਨ ਆਵੈ ਵਧਦੋ ਜਾਵੈ ਜੀਵ ਜੰਤੁ ਜਗ ਦਾਨਾ।
ਪ੍ਰਭੁ ਗੁਣ ਗਾਈਐ ਬੀਚ ਸਮਾਈਐ ਸਾਧੁ ਸੰਗ ਰੰਗ ਰੂੜੈ।
ਸ੍ਰੀਚੰਦਰ ਅੰਤਰ ਪ੍ਰਭੁ ਪ੍ਰਗਟੈ ਲਾਲ ਗੋਪਾਲ ਸੁਗੂੜੈ॥੧੪॥

**।ਬਾਰਹ ਮਾਹ ਸਮਾਪਤ।**

# ਖਟ ਰਿਤੂ ਵਰਣਨ

## ਓਮ ਪਾਰਬ੍ਰਹਮਣੇ ਨਮ॥

**ਰਾਮਕਲੀ ਘਰ - ੬**

ਜਾਨ ਰੇ ਜਾਨ ਅਜਾਨ ਮਹਾਪ੍ਰਭੁ ਲੋਗਨ ਸੰਗ ਲਾਗ ਕੈ -
ਕਿਓ ਲਾਜ ਤੈਂ ਗਵਾਈ ਹੈ?
ਕਾਮ ਕ੍ਰੋਧ ਮੋਹ ਮੂਠੋ ਲੋਭ ਰਚਿ ਰਹਿਓ ਝੂਠੋ -
ਠੂਠੋ ਕਰਿ ਗਹੈ ਮਾਂਗ ਮਾਂਗ ਨ ਅਘਾਈ ਹੈ॥
ਕਿਰਪਾਲ ਦੀਨਦਿਆਲ ਪ੍ਰਤਿਪਾਲ ਸੁਖ ਸਾਲ ਤਜਿ -
ਗਰ ਮਾਲ ਡਾਰੀ ਰਾਮ ਰਾਮ ਨ ਅਲਾਈ ਹੈ।
ਪਖ ਦਿਨ ਮਾਸ ਰਿਤੁ ਸੰਵਤ ਅਨੰਤ ਗਏ -
ਸ੍ਰੀਚੰਦਰ ਸ਼ੁਧ ਨਾਹਿ ਆਯੂ ਅੰਤ ਆਈ ਹੈ॥੧॥

**ਰਿਤੂਰਾਜ:- ਬਸੰਤ**

ਕਾਮ ਕੋ ਜਨਮਦਾਤਾ ਰਿਤੁਰਾਜ ਆਇਓ ਖਿਆਤਾ -
ਬਾਤ ਬਾਤ ਮਾਹਿ ਹਰਿ ਨਾਮ ਤੇ ਸਰਕਿਓ।
ਰਾਮ ਨਿਜ ਧਾਮ ਤਜਿ ਭਵ ਮਹਿ ਤੁਹਾਰੇ ਢਿਗ -
ਆਇ ਕੈ ਨਿਵਾਸ ਕੀਨੋ ਤਉ ਨ ਜਰਕਿਓ।

ਰਚਿ ਪਚਿ ਰੰਗ ਰੂਪ ਧਨ ਤਨ ਤ੍ਰਿਅ ਕੂਪ -
ਦਾਨਨ ਕੋ ਡਾਰ ਸੂਪ ਖੂਬ ਹੀ ਛਰਕਿਓ।
ਸ੍ਰੀਚੰਦਰ ਜਾਨ ਮਨ ਸਮੇ ਗਇਓ ਮਿਲੈ ਨਾਹਿ -
ਯਾਹਿ ਤੇ ਨਿਦਾਨ ਕਾਮਰੂਪ ਕਿਉਂ ਪਰਕਿਓ॥੨॥

**ਗ੍ਰੀਸ਼ਮ:- ਰਿਤੂ**

ਗ੍ਰੀਸ਼ਮ ਕੀ ਧੂਪ ਕੂਪ ਤਾਕਤ ਹੈ ਸੀਤ ਰਸ -
ਅਗਨਿ ਆਕਾਸ਼ ਕੀ ਨਿਵਾਰੀ ਜਾਤਛਾਹ ਤੇ।
ਤਾਕ ਤਰੁ ਛਾਂਹ ਰਾਹਗੀਰ ਤਜਿ ਰਾਹ ਰਹੈ -
ਖਗ ਆਇ ਥਿਰੈ ਮੁੱਖ ਟਾਡ ਉਭੇ ਸਾਹਤੇ।
ਗੋਧਨ ਬਛਾਰਨ ਸੰਗ ਝੁੰਡ ਝੁੰਡ ਬੈਠ ਰਹੀ -
ਕਸ਼ੁਧਾ ਹੂੰ ਸੰਤਾਵੈ ਪੈ ਨ ਚੁਗਤਿ ਹੈ ਘਾਹ ਤੇ।
ਐਸੋ ਘੋਰ ਹੂੰ ਤੇ ਆਗੈ ਘੋਰ ਘੋਰ ਜਾਨਿਅਤ -
ਸ੍ਰੀਚੰਦਰ ਭਜਿ ਰਾਮ ਸਾਧੁ ਕੈ ਵਿਸਾਹ ਤੇ॥੩॥

**ਵਰਸ਼ਾ ਰਿਤੂ:-**

ਪ੍ਰਾਵਰਟ ਵਾਰਿਦ ਵਰਸ਼ਾ ਬਨ ਸਰਸਾਨੇ -
ਤੜਿਤਾ ਤੜਿਤਓ ਬਲਾਕ ਪੰਤ ਸੋਹਤੀ।
ਵਾਮ ਮਿਲਿ ਗਾਵਤ ਝੁਲਾਵਤ ਚੰਡੋਲ ਦੋਲ -
ਪਤਿ ਕੇ ਆਗਮ ਕੋ ਸਿਵਕਿਆ ਪੰਨਿਅ ਜੋਹਤੀ।

ਨਾਚਤ ਮਯੂਰ ਭੂਰ ਕੂਕਤ ਸਰੂਰ ਸਵਰ -
ਗਾਵਤ ਮਲਹਾਰ ਮੇਘ ਗੰਧਨ ਸੋ ਬੋਹਤੀ।
ਸ੍ਰੀਚੰਦਰ ਗੁਰੁ ਕਾਕ ਵਾਕ ਜੋ ਵਖਾਨੈ ਉੜ -
ਪਤਿ ਪ੍ਰਭੁ ਪਾਇ ਤੇ ਆਨੰਦ ਮੁੱਖ ਮੋਹਿਤੀ॥੪॥

**ਸ਼ਰਦ ਰਿਤੂ :-**

ਸ਼ਰਦ ਸੁਹਾਨੀ ਨਭ ਉੱਜਲ ਭਾ ਦਸੋਦਿਸ਼ਿ -
ਵੇਦਨ ਨਿਵਾਸ ਜਲਪਤਿ ਸਰਸਾਵਤੋ।
ਸ਼ੁਕਿਤ ਸਵਾਨਿੱਤ ਪਾਇ ਨਿਤਾਂਤ ਸੋਂ ਸਿਧਾਂਤ ਜਾਇ -
ਪੈਠ ਕੈ ਪਾਤਾਲ ਨ ਉਕਸ ਪਰ ਆਵਤੋ।
ਡੂਬ ਮਰਜੀਵੜੇ ਪਾਇਓਧਿ ਸੋ ਮੁਕਤ ਪਾਇ -
ਮਗਨ ਮਸਤ ਮਨ ਫਿਰੈ ਕਛੁ ਗਾਵਤੋ।
ਸ੍ਰੀਚੰਦਰ ਅਦਭੁਤ ਰਸ ਵਿਸਮਾਨੋ ਮਨਿ -
ਸ਼ਾਰਦਾ ਸਰਦ ਸਸ਼ਿ ਸਤਿਗੁਰੂ ਘਾਵਤੋਂ॥੫॥

**ਹੇਮੰਤ ਰਿਤੂ :-**

ਸਾਜ ਹੇਮੰਤ ਸਿਤ ਕਟਕ ਚੜਾਓ ਸੀਤ -
ਵ੍ਰਿਛਨ ਕੋ ਰਸ ਸੁਸਕਾਇਓ ਲਾਗ ਫਲੀ ਸੀ।
ਪਸਰੀ ਕੁਹਾਰੇ ਔਸ ਜੋਸ਼ ਸਸਤਾਨੇ ਸਭ -
ਕਾਮ ਕ੍ਰੋਧ ਲੋਭ ਮੋਹ ਮਦ ਫੌਜ ਦਲੀ ਸੀ।

ਤਖਤ ਵਿਰਾਜੈ ਰਾਮ ਆਨੰਦ ਗੁਣੀ ਨਿਧਾਨ -
ਪਟ ਪੀਤ ਲਹਰਾਇ ਹਰਿ ਸੰਗ ਹਲੀ ਸੀ।
ਸ੍ਰੀਚੰਦਰ ਜੜਤਾ ਮੈਂ ਜਪ ਤਪ ਸੰਜਮ ਸਤ -
ਅਗਨਿ ਜਰਾਈ ਜਠਰਾਗਨਿ ਅਬਲੀ ਸੀ॥੬॥

**ਸ਼ਿਸ਼ਿਰ ਰਿਤੂ :-**

ਸ਼ਿਸ਼ਿਰ ਮੈ ਝੜੇ ਪਾਤ ਪਤ੍ਰੀ ਅਚਲ ਠਾਢੈ -
ਅਰਜੁਨ ਆਮ ਕੋ ਨ ਹਾਨੀ ਕਛੂ ਜਾਨਿਐ।
ਆਸ ਲਗ ਰਹੀ ਰਾਮ ਆਇਓ ਗਇ ਅਵਧਾਮ -
ਉਰਮਿਲਾ ਉਰਮਿਲਾ ਅਨੰਤ ਰਸ ਠਾਨਿਐ।
ਅੰਤ ਸਰਸਾਤ ਪਾਤ ਅੰਕੁਰ ਸਮਾਤ ਨਾਹਿ -
ਰਾਮ ਰਾਮ ਜਾਪ ਤੇ ਅਘਾਤ ਨ ਪਛਾਨੀਐ।
ਮਿਲਿ ਅਵਿਨਾਸ਼ੀ ਕਾਟੀ ਜਨਮ ਮਰਣ ਫਾਂਸੀ -
ਖਾਸੀ ਸਾਧੁ ਸੰਗ ਕੀ ਅਚੰਭਵ ਕਹਾਨੀਐ॥੭॥
ਸਾਧੁ ਸੰਤ ਪਾਇ ਤੇ ਅੰਨਤ ਉਰ ਪ੍ਰਗਟਾਇ -
ਰੰਗ ਸਰਸਾਇ ਮਤਿ ਧਰਣੀ ਪੁਨੀਤ ਭੀ।
ਗੋਬਿੰਦ ਨਾਰਾਇਣ ਮਾਧਵ ਮਧੁ ਕੈਟਭਾਰਿ -
ਨਰ ਹਰਿ ਰਾਮ ਸ਼ਿਆਮ ਕੇਸ਼ਵ ਕੇ ਗੀਤ ਭੀ।
ਜਲਜਾਤ ਕੁਮੁਦ ਗੁਣ ਸਰ ਉਭਦਬ ਭਇ -

ਕਾਸਟ ਵਿਹਾਇ ਸਟਪਦ ਆਇ ਮੀਤ ਭੀ।
ਕੀਰਤਿ ਮਗਨ ਰਸ ਹਰਿ ਨਾਮ ਰਹਿਓ ਬਸ –
ਸ੍ਰੀਚੰਦਰ ਗਾਇ ਯਸ਼ ਤ੍ਰਿਪੁਰ ਮੈ ਜੀਤ ਭੀ॥੮॥

॥ਖਟਰਿਤੂ ਸਮਾਪਤ॥

**ਓਮ ਪਾਰਬ੍ਰਹਮਣੇ ਨਮঃ।**

## ਰਾਗ ਜਏ ਜੈਅੰਤੀ –

ਛਾੜੈ ਦੈ ਰੇ ਛਾੜ ਦੈ ਰੇ ਜਗਤ ਝੂਠੋ ਪਾਜ ਹੈ।
ਮਾਤੁ ਪਿਤਾ ਬੰਧੁ ਸਾਕ ਅੰਤ ਕਾਲ ਰਹਹਿ ਝਾਕ –
ਕੋਊ ਨ ਉਬਾਰ ਸਕਹਿ ਜੈ ਹੈਂ ਦੂਜਿ ਭਾਜ ਹੈ।
ਨਾਹੀ ਸੁਤ ਸੁਤਾ ਭੈਣ ਸੰਗ ਸਾਥੀ ਸਖਾ ਸੈਨ –
ਪਰਮ ਸਨੇਹੀ ਸਭੀ ਕਾਢਨੇ ਕੋ ਸਾਜ ਹੈ।
ਕਾਇ ਕੋ ਨਿਵਾਏ ਧੋਇ ਨੂਤਨ ਵਸਨ ਪੋਇ –
ਸ੍ਰੀਚੰਦਰ ਚਿਤਾ ਧਰਿ ਅਗਨਿ ਉਪਰਾਜ ਹੈ॥੧॥
ਜਾਨ ਬੂਝ ਜਾਨ ਬੂਝ ਕਾਹੇ ਕੋ ਸੰਕਾਤ ਹੈ।
ਬਨ ਉਪਬਨ ਸਾਰੇ ਨੀਰ ਛੂਟਤੈ ਫੁਵਾਰੈ –

ਪ੍ਰਾਣ ਤਨ ਭੇ ਨਿਆਰੇ ਛਿਨਿ ਮਾਹਿ ਪਰਾਤ ਹੈਂ।
ਅਟਾ ਸੰਗ ਘਟਾ ਛੁਹੀ ਗਜ ਗਚ ਗ੍ਰਹਿ ਜੂਹੀ -
ਸਖਰ ਗੰਭੀਰ ਕੂਹੀ ਆਗੈ ਨਾਹਿ ਜਾਤ ਹੈ।
ਸ੍ਰੀਚੰਦਰ ਭਰਮ ਡਾਰ ਸਿਮਰ ਹਰਿ ਪ੍ਰਭੁ ਮੁਰਾਰਿ-
ਪਾਵਹਿ ਨਿਰਵਾਣ ਪਦ ਰਾਮ ਹੀ ਸੰਗਾਤ ਹੈ॥੨॥
ਕਠਿਨ ਪੰਥ ਕਠਿਨ ਪੰਥ ਕਾਹੇ ਨਾ ਲਖਾਹਿ ਰੇ।
ਮੰਡਪ ਮਾੜੀ ਮਹਿਲ ਪੱਕੇ ਮਾਨਕ ਮੋਤੀ ਵਰਜ ਖੱਚੇ -
ਪੇਖਤੇ ਹੀ ਹੱਕੇ ਬੱਕੇ ਕਹੇ ਬਿਰਮਾਹਿ ਰੇ।
ਦਾਰਾ ਦੁਹਿਤਾ ਜਾਮਾਤੇ ਧਨ ਧਰਾ ਕੇਰ ਨਾਤੇ -
ਅੰਤ ਬਾਰ ਸੰਗ ਹਾਤੇ ਹਾਡੀ ਫੋਰ ਆਹਿ ਰੇ।
ਸ੍ਰੀਚੰਦਰ ਆਗਿ ਲਾਈ ਹਾਏ ਹੂਇ ਧੂਮ ਚਾਈ -
ਧਨ ਧਨਾ ਕੀ ਲਰਾਈ ਸਗਰੇ ਮਚਾਹਿਰੇ॥੩॥
ਭਜੋ ਮਨ ਭਜੋ ਮਨ ਰਾਮ ਨਾਮ ਸੰਗੀਆ।
ਸਮਵਰਤੀ ਪੁਰੀ ਮਹਾਨ ਦੂਤ ਭਿਅੰਕਰ ਭਿਆਨ -
ਤਾੜਤੇ ਬੇਜਾਨ ਜਾਨ ਵੀਥੀ ਡਾਰ ਤੰਗੀਆ।
ਬਾਰੁ ਤਪਤ ਨਗਨ ਪਾਇ ਆਗਿ ਨਿਧਿ ਮਹਿ ਡਰਾਇ-
ਅਸੀਪਤ੍ਰ ਬਨ ਨਿਜਾਇ ਗ੍ਰੀਵ ਮਾਹਿ ਜੰਗੀਆ।
ਸ੍ਰੀਚੰਦਰ ਅਜਹੂੰ ਜਾਨ ਸਿਮਰ ਲੇਹੁ ਗੁਣ ਨਿਧਾਨ-

ਪਾਵੇ ਦਰਗਾਹਿ ਮਾਨ ਰਾਮ ਰਾਮ ਰੰਗੀਆ॥੪॥
ਫੇਰਚਿੱਤ ਫੇਰਚਿੱਤ ਕਾਲ ਜੈ ਹੈ ਹਾਥਤੇ।
ਅੰਨ ਧਨ ਅਤੋਟ ਭਾਰਾ ਗੋਧਨ ਦੁਗਧ ਧਾਰਾ –
ਦਾਰਾ ਸੁਤ ਸੁਤਾ ਸੰਗੀ ਬਾਂਧੇ ਤੋਰ ਆਥਤੇ।
ਅਰੁਜੀ ਕਾਇਆ ਪ੍ਰਵੀਨ – ਨੈਨ ਜਯੋਤੀ ਠਰੀ ਪੀਨ –
ਕਹੂੰ ਬਾਤੈ ਨਾਹੀਂ ਦੀਨ ਭੋਗ ਭੋਜ ਪਾਥਤੇ।
ਸ੍ਰੀਚੰਦਰ ਕਹੋ ਮਾਨ ਭਜੋ ਹਰਿ ਕ੍ਰਿਪਾ ਨਿਧਾਨ–
ਸੁਖ ਛੇਮ ਲਹਿ ਕਲਿਆਣ ਸਾਧੁ ਸੰਤ ਸਾਥ ਤੇ॥੫॥
ਆਇਓ ਭਰ ਆਇਓ ਭਵ ਗੁਰੂ ਅਵਿਨਾਸਿਆ।
ਦੀਨੋ ਨਾਮ ਦਾਨ ਇਸਨਾਨ ਪਾਇਓ ਦ੍ਰਿੜ ਗਿਆਨ ਧਿਆਨ –
ਸੰਯਮ ਜਾਪ ਤਾਪ ਸਤ ਨਿੱਤ ਸੁਖ ਰਾਸਿਆ।
ਗਗਨ ਚਾੜ ਜੋਤਿ ਪਾਇ ਨਾਦ ਅਨਹਦ ਵਾਇ –
ਰਾਗ ਅਗਮ ਗੀਤ ਗਾਇ ਨ੍ਰਿਤਯ ਪ੍ਰਕਾਸਿਆ।
ਸ੍ਰੀਚੰਦਰ ਮਾਨ ਲੀਨ ਪ੍ਰਣਵ ਜਾਪ ਮਾਹਿ ਲੀਨ–
ਮਸਤ ਅਲਮਸਤ ਹੋਇ ਚਿਦਾਨੰਦ ਵਾਸਿਆ॥੬॥
ਪੂਰੋ ਪਾਇ ਪੂਰੋ ਪਾਇ ਪੂਰੋ ਹੋਇ ਗਇ ਹੈ।
ਮਨ ਤਨ ਧਨ ਬੰਧੁ ਡਾਰ ਭਜਤ ਪ੍ਰਭੁ ਨਿਰੰਕਾਰ –
ਅਨੁਭਵ ਆਨੰਦ ਧਾਰ ਸ਼ੀਤਲ ਸਮਇ ਹੈ।

ਬ੍ਰਹਮਾਨੰਦ ਸੁਖ ਨਿਧਾਨ ਮਾਤਾ ਪਿਤਾ ਤਿਆਗ ਧਾਨ -
ਇਕ ਰਾਮ ਨਾਮ ਜਾਨ ਪਰਮਾਨੰਦ ਰਇ ਹੈਂ।
ਸ੍ਰੀਚੰਦਰ ਪੂਰਾ ਪਾਇ ਪੂਰੇ ਮਾਹਿ ਗਏ ਸਮਾਇ -
ਪੂਰੋ ਆਵੈ ਨਾਹਿ ਜਾਇ ਰਾਮ ਰਾਮ ਭਏ ਹੈ॥੭॥
ਪੂਰੋ ਪਾਇ ਪੂਰੋ ਪਾਇ ਪੂਰੇ ਹੋਇ ਗਇ ਹੈਂ।
ਉਰੇ ਹੂੰ ਕੋ ਲੋਕਾ ਲੋਕ। ਉਰੇ ਹੂੰ ਕੋ ਮੋਹ ਸ਼ੋਕ,
ਉਰੇ ਹੂੰ ਯਮਲੋਕ। ਦੂਤ ਦੁਖ ਦਏ ਹੈਂ।
ਉਰੇ ਉਰ ਨਾਹਿ ਰਾਮ, ਉਰ ਜਾਇ ਧਾਮ ਧਾਮ,
ਉਰੇ ਕਾਹੂੰ ਨਾਹਿ ਨਾਮ, ਕੋਟਿ ਕਲੁਖਇ ਹੈਂ।
ਸ੍ਰੀਚੰਦਰ ਉਰੋ ਤਜਿ, ਪੂਰੇ ਚਰਣਕੰਜ ਭਜ,
ਪੂਰੋ ਸ਼ੁਭ ਸਾਜ ਸਾਜਿ, ਪੂਰਣ ਸਮਇ ਹੈਂ॥੮॥
ਭਲੋ ਰੇ ਭਲੋ ਰੇ ਸੰਤ ਸਾਧੁ ਸੰਗ ਰੇ।
ਜਹਾਂ ਜਾਪ ਤਾਪ ਸੂਖ ਰਾਮ ਰਾਮ ਨਿੱਤ ਘੂਖ -
ਭਾਗ ਜਾਤ ਪਿਆਸ ਭੂਖ ਹਾਥ ਨਾਹਿ ਤੰਗ ਰੇ।
ਜਹਾਂ ਬ੍ਰਹਮ ਵਿਸ਼ਣੁ ਸ਼ੇਸ ਦੇਵੀ ਦੁਰਗਾ ਅਰੁ ਮਹੇਸ਼ -
ਰਮਾ ਸਰਸਵਤੀ ਗਣੇਸ਼ ਸਦਾ ਰਹਿਤ ਸੰਗ ਰੇ।
ਸ੍ਰੀਚੰਦਰ ਨੌਂਨਿੱਧਿ ਸਹਿਤ ਅਸਟਦਸੇ ਸਿਧਿ -
ਪੇਖਤ ਮੁਖ ਆਗਿਆ ਹਿਤ ਕਰਤ ਨਾ ਭਾਗ ਰੇ॥੯॥

ਭਲੋ ਰੇ ਭਲੋ ਨਾਰਾਇਣ ਪ੍ਰਭੁ ਦਵਾਰ।
ਛਤ੍ਰਪਤਿ ਮਹਾਯੋਧੇ ਸੁਨੰਦ ਵਧ ਸਸ਼ਤਰ ਗਹਿ –
ਠਾਡੈ ਦਿਨਸ ਰੈਣਿ ਰਹਿਤ ਆਗਿਆ ਅਨੁਹਾਰ।
ਸੁਰ ਅਸੁਰ ਨਰ ਨਾਰੀ ਰੰਗ ਉਰਵਸ਼ੀ ਸਾਰੀ –
ਯਕਸ਼ ਗਣ ਗਧੰਰਵ ਕਿਨਰ ਗਾਵਤ ਗੁਣ ਚਾਰ।
ਸ੍ਰੀਚੰਦਰ ਸੋਉ ਆਇ ਕਰਤ ਮਨੁ ਮਧਿ ਠਾਇ –
ਜਗਤ ਪਰਤ ਪਾਇ ਧਾਇ ਦੇਵਤ ਉਪਹਾਰ॥੧੦॥

**॥ਰਾਗ ਜੈਅੰਤੀ ਸਮਾਪਤ॥**

## ਓਮ ਪਾਰਬ੍ਰਹਮਣੇ ਨਮ:॥

## ਰਾਗ ਗਉੜੀ ਗਵਾਰੇਰੀ ਘਰ – ੧

**ਗੁਰੁਮੁਖ ਨਾਮ ਜਪਹੁ ਲਿਵ ਲਾਇ, ਰਾਮ ਨਾਮ ਚਿੱਤ ਰਹਿਆ ਸਮਾਇ।**
**ਸਫਲਾ ਭੋਜਨ ਪਹਿਰਨ ਖਾਣ–ਹਰਿ ਹਰਿ ਨਾਮ ਜਪਤ ਨਿਰਵਾਣ॥੧॥**
ਜਾ ਕੇ ਕੀਨੇ ਸਕਲੇ ਭੋਗ।
ਨਾਰਾਇਣ ਗੋਬਿੰਦ ਆਰਾਧੇ ਵਿਨਸ ਜਾਤ ਤਨ ਕੇ ਸਭ ਰੋਗ॥੧॥ਰਹਾਉ॥
ਮੋਹ ਭਰਮ ਦੁੱਖ ਸਗਲਾ ਚੂਰ – ਸੰਤਜਨਾਂ ਕੀ ਬਾਛਹੂ ਧੂਰਿ।
ਸਗਲ ਤੀਰਥ ਸਾਗਰ ਇਸਨਾਨ – ਰਾਮ ਨਾਮ ਦਰਗਹ ਪ੍ਰਵਾਣ॥੨॥

ਹਰਿ ਹਰਿ ਮਾਧਵ ਸਦਾ ਧਿਆਈਐ - ਗੁਰੁ ਪੂਰੇ ਤੇ ਗਿਆਨ ਕਮਾਈਐ।
ਪਾਰਬ੍ਰਹਮ ਸਭ ਠਾਈ ਰਵਿਆ - ਰਾਮ ਨਾਮ ਜਿਨਿ ਜਨ ਮੁਖ ਚਵਿਆ॥੩॥
ਸਗਲੇ ਕਰਮ ਧਰਮ ਤਿਸ ਲੇਖੈ - ਸੰਤ ਜਨਾ ਕੇ ਦਰਸ਼ਨ ਪੇਖੈ॥
ਆਵੈ ਜਾਇ ਨ ਬ੍ਰਹਮ ਸਮਾਏ - ਸ੍ਰੀਚੰਦਰ ਰਸ ਅਨੁਭਵ ਗਾਏ॥੪॥੧॥
**ਜੀਵਨ ਪਦ ਹਰਿ ਇਕੋ ਨਾਮ ਬੇਣੀ ਸੰਗਮ ਮਾਘ ਇਸ਼ਨਾਨ।**
**ਆਸਾ ਮਨਸਾ ਪੂਰਣ ਹੋਇ-ਰਿਧਿ ਸਿਧਿ ਮੁਖ ਨੈਨਨ ਜੋਹਿ॥੧॥**
ਹਰਿ ਹਰਿ ਰਾਮ ਰਾਮ ਕਲਿ ਊਚਾ -
ਵੈਰ ਵਿਰੋਧ ਕਾਮ ਕ੍ਰੋਧ - ਸਗਲੇ ਕਿਲਵਿਖ ਛਿਨ ਮਹਿ ਮੂਚਾ॥੧॥ਰਹਾਉ॥
ਅੰਤਰਯਾਮੀ ਪ੍ਰਭੁ ਸਮਹਾਰ - ਕਲਿ ਮਹਿ ਜਨਮ ਨ ਆਵਹਿ ਹਾਰ।
ਹਰਿ ਕਾ ਨਾਮ ਕਲਪਤਰੁ ਹਰਿਆ - ਮੁਕਤ ਪਦਾਰਥ ਸੁਫਰੋ ਫਰਿਆ॥੨॥
ਚਿੰਤਾਮਣਿ ਭਵ ਰੋਗ ਵਿਦਾਰ - ਕਾਮਹੇਤੁ ਵਥ ਬੇਸ਼ੁਮਾਰ।
ਉਧੋਂ ਕਮਲ ਨਾਮ ਪਰਗਾਸ - ਦੇਵੀ ਦੇਵ ਨਿਹਾਰਹਿ ਸਾਸ॥੩॥
ਸਭ ਤੇ ਉੱਤਮ ਗੋਬਿੰਦ ਨਾਮ - ਸਹਿਜ ਸੂਖ ਆਨਦ ਪਰ ਧਾਮ।
ਮੋਕਸ਼ ਦਵਾਰਾ ਹਰਿ ਗੁਣ ਗਾਏ - ਸ੍ਰੀਚੰਦਰ ਹਰਿ ਰੂਪ ਸਮਾਏ॥੪॥੨॥
**ਮਨ ਮੇਰੇ ਪ੍ਰਭੁ ਜਾਪਹੁ ਨਾਮ-ਸਾਧੁ ਸੰਗ ਸਭਿ ਸੁਖ ਵਿਸ਼ਰਾਮ।**
**ਅਜਪਾ ਜਾਪ ਮਗਨ ਰਸ ਹੋਇ-ਆਧਿ ਵਿਆਧਿ ਛੂਹ ਸਕਤ ਨੋ ਕੋਇ॥੧॥**
ਨਾਮ ਬਿਨਾ ਝੂਠ ਸੰਸਾਰ।

ਮਹਾ ਭਾਰ ਪਾਪਨ ਸਿਰ ਲਾਦ - ਗਰਧਭ ਯੋਨੀ ਲੇਟਿਓ ਛਾਰ॥੧॥ਰਹਾਉ॥
ਮਨਮੁੱਖ ਨਹਿ ਸੂਝਤ ਹਰਿ ਨਾਮ - ਆਗਹਿ ਦਰਗਹਿ ਆਵਤ ਕਾਮ।
ਚਿਤ੍ਰ ਗੁਪਤ ਕਾ ਦਫਤਰ ਜਾਰ - ਹਰਿ ਪ੍ਰਭੁ ਕੇ ਜਾਵਤ ਦਰਬਾਰ॥੨॥
ਕਾਣ ਚੁਕਾਈ ਦੂਤਨ ਕੇਰੀ - ਕਰਮ ਭਰਮ ਕੀ ਢਾਹੀ ਢੇਰੀ।
ਹਰਿ ਹਰਿ ਨਾਮ ਜਪਤ ਸਦ ਚੀਤ - ਮਹਾ ਪਤਿਤ ਤੇ ਭਇ ਪੁਨੀਤ॥੩॥
ਨੀਚ ਚੰਡਾਲ ਔਰ ਮਹਾ ਸੂਦ - ਹਰਿ ਹਰਿ ਜਾਪ ਜਪਤ ਮਹਾ ਸੂਧ।
ਗੋਬਿੰਦ ਗੋਬਿੰਦ ਨਾਮ ਧਿਆਇਆ - ਸ੍ਰੀਚੰਦਰ ਪੂਰਣ ਪ੍ਰਭੁ ਪਾਇਆ॥੪॥੩॥

**ਜਾ ਕੋ ਕੋਈ ਨ ਦੇਵਤ ਧੀਰ-ਹਰਿ ਹਰਿ ਨਾਮ ਬਿਨਾਸਤ ਪੀਰ।**
**ਜਾ ਕੋ ਲਾਗਿਓ ਦੁੱਖ ਸੰਤਾਪ-ਹਰਿ ਹਰਿ ਨਾਮ ਉਤਾਰਤ ਪਾਪ॥੧॥**

ਸਦਾ ਸਹਾਈ ਹਰਿ ਪ੍ਰਭੁ ਨਾਮ।
ਭੂਤ ਪ੍ਰੇਤ ਬੈਤਾਲ ਬਿਲਾਨੈ-ਨਿਕਟਿ ਨ ਆਵਤ ਬੀਰ ਮਸਾਨ॥੧॥ਰਹਾਉ॥
ਸ਼ਾਹਿਨਸ਼ਾਹ ਤਖਤ ਸਿਰ ਰਾਜਾ - ਪ੍ਰਭੁ ਕਾ ਨਾਮ ਸਰਵ ਸਿਰ ਗਾਜਾ।
ਠਾਢਾ ਇੰਦਰ ਬੰਦ ਕਰ ਦੋਇ - ਨਾਮ ਜਪਤ ਤੇ ਯਾਚਤ ਸੋਇ॥੨॥
ਭੂਮਵੰਤ ਧਨਵੰਤ ਸਿਆਨੇ - ਨਾਮ ਅਗਰਜਨੁ ਦਾਸ ਆਇਆਨੈ।
ਰੂਪਵੰਤ ਕੁਲਵੰਤ ਅਪਾਰਾ - ਰਾਮ ਨਾਮ ਕਹੁ ਕਰਤ ਜੁਹਾਰਾ॥੩॥
ਪਰਮ ਪੁਨੀਤ ਰਾਮ ਰੰਗ ਰਾਚਾ - ਸਾਚੋ ਸਾਚਾ ਉਬਾਚੇ ਬਾਚਾ।
ਸਾਚ ਰਾਮ ਜਗ ਸਗਰੋ ਝੂਠ - ਸ੍ਰੀਚੰਦਰ ਜਾਨਹਿ ਨਹਿ ਮੂਠ॥੪॥੪॥

**ਲਾਲ ਰੰਗ ਹਰਿ ਹਰਿ ਪ੍ਰਭੁ ਨਾਮ - ਦੁਨਿਆ ਕੇ ਰੰਗ ਕਾਚੈ ਰਵਾਮ।**
**ਚੜੈ ਚੜਾਵੈ ਮਸਤ ਅਲਮਸਤ - ਸਭ ਤੇ ਸਰਵ ਕਾਲ ਭਰਿ ਸਵੱਸਥ॥੧॥**
ਸਦਾ ਸਹਾਈ ਏਕੋ ਹੀ ਨਾਮ।
ਪਰਮ ਚਲੂਲਾ ਸਤਿਗੁਰੁ ਚਾੜਇਆ - ਦਰਗਹ ਪ੍ਰਭੁ ਕੀ ਆਵਹਿ
ਕਾਮ॥੧॥ਰਹਾਉ॥
ਜਨਮ ਮਰਨ ਕੀ ਪ੍ਰਾਣ ਉਤਾਰ - ਰੰਗਣ ਭਗਤੀ ਡੋਬਿਓ ਚਾਰ।
ਧੂਪ ਤਪਸਿਆ ਖੂਬ ਸੁਕਾਇਓ - ਨਾਮ ਚੋਲਨਾ ਪਾਏ ਨਚਾਇਓ॥੨॥
ਸੰਤ ਸਹੇਲੀ ਸਾਵਨ ਆਇਆ - ਆਨੰਦ ਮੰਗਲ ਝੂਲਾ ਝੁਲਾਇਆ।
ਗੀਤ ਗਾਏ ਪ੍ਰਭੁ ਕੋ ਬੋਲਾਏ - ਸੇਜ ਸੁਹਾਵੇ ਨਾਮ ਸਮਾਏ॥੩॥
ਪਤਿ ਮਿਲੈ ਹਰਿ ਭੋਗੇ ਭੋਗ - ਸਹਿਜ ਸਮਾਧਿ ਰਮਾਵੈ ਯੋਗ।
ਸਦ ਕਲਿਆਣ ਸੂਖ ਨਿਧਿ ਪੂਰਾ - ਸ੍ਰੀਚੰਦਰ ਹਰਿ ਰੰਗੀ ਮੂਰਾ॥੪॥੫॥
**ਰਾਮ ਮਜੀਠ ਸਨੇਹੈ ਰੰਗ ਧੂਪ ਨ ਸਕੈ ਉਤਾਰ ਸੁਰੰਗ।**
**ਸਤ ਸੰਗਤਿ ਮਨ ਵਸਨ ਭਿਗੋਹਿ-ਤਾਰ ਤਾਰ ਪ੍ਰਭੁ ਨਾਮ ਸਮੋਇ॥੧॥**
ਚੋਲਾ ਪਾਇਓ ਪਤਿ ਹਰਿ ਰਾਖੀ।
ਪਾਰਬ੍ਰਹਮ ਪ੍ਰਭੁ ਭਇਓ ਕਿਰਪਾਲਾ - ਪ੍ਰਗਟੀ ਲੋਏ ਮਜੀਠ ਭਾਖੀ॥੧॥ਰਹਾਉ॥
ਸੰਤ ਸੁਹਾਗਣਿ ਮੇਲੀ ਆਏ - ਗਾਵਤ ਗੀਤ ਅਨੰਦ ਉਪਾਏ।
ਭਇਓ ਵਿਵਾਹ ਮਿਟਾਇਓ ਆਪ - ਪਰਮੇਸ਼ਵਰ ਕੋ ਜਪਿਆ ਜਾਪ॥੨॥
ਰਿਧਿ ਸਿਧਿ ਸ਼ਹੁ ਡਾਰੀ ਆਨ - ਭਰੇ ਭੰਡਾਰੇ ਧਨ ਗਣ ਧਾਨ।

ਸੇਵਕ ਸਕਲ ਨਾਮ ਵਰਸਾਇ - ਵਡ ਪਰਿਵਾਰੈ ਸ਼ਾਂਤ ਸੁਭਾਇ॥੩॥
ਜਨਮ ਮਰਨ ਦੁੱਖ ਰੋਗ ਨ ਵਿਆਪੈ - ਰੰਗਨ ਰਾਂਗਿਓ ਹਰਿ ਹਰਿ ਜਾਪੈ।
ਜਰਾ ਮਰਾ ਸਭ ਮੇਟ ਗਵਾਇਆ - ਸ੍ਰੀਚੰਦਰ ਰੰਗ ਗੂੜ੍ਹਾ ਛਾਇਆ॥੪॥੬॥

**ਮਨ ਰਾਮ ਨਾਮ ਰੰਗ ਰਾਂਗਾ।**
**ਗੁਰੁ ਪੂਰੇ ਹਰਿ ਨਾਮ ਦ੍ਰਿੜਾਇਓ-ਵਿਨਸੇ ਦੰਡੀ ਸਾਂਗਾ॥੧॥ਰਹਾਉ॥**

ਸਾਧੂ ਸੰਗ ਰੰਗ ਹਰਿ ਪੂਰਣ - ਲੋਕ ਪਰਲੋਕ ਸ਼ੰਭਾਗਾ।
ਆਦਿ ਅੰਤ ਪੂਰਨ ਪ੍ਰਭ ਸਵਾਮੀ - ਵਿਸਰੈ ਸਰਵੈ ਸਵਾਂਗਾ॥੧॥
ਵਨ ਤ੍ਰਿਣ ਤ੍ਰਿਭੁਵਨ ਸਭਨੀ ਥਾਈ ਅੰਗ ਪ੍ਰਤਿਅੰਗ ਸਰਵਾਗਾਂ।
ਮਨ ਮੋਹਨ ਰਵਿਆ ਮਨ ਮਧੇ ਊਚ ਨੀਚ ਮੰਦ ਚਾਂਗਾ॥੨॥
ਜਾ ਕੋ ਕੋਇ ਨ ਪਹੁੰਚਨਹਾਰਾ ਹਾਰ ਪਰੇ ਯਤਨਾਂਗਾ।
ਕਰਮ ਧਰਮ ਸੰਯਮ ਸੁਚ ਨੇਮਾ ਯੋਗ ਧਿਆਨ ਅਸ਼ਟਾਂਗਾ॥੩॥
ਹਰਿ ਭਗਤੀਰੇਅ ਮਨ ਆਰੁੜੇ ਸੈਨ ਸੰਗ ਚਤੁਰਾਂਗਾ।
ਜੀਤਿਓ ਸ੍ਰੀਚੰਦਰ ਤ੍ਰਿਭੁਵਨਾ ਝੂਲਿਓ ਛਤ੍ਰ ਅਭਾਂਗਾ॥੪॥੭॥

**ਪਾਇਓ ਹਰਿ ਹਰਿ ਨਾਮ ਨਿਧਾਨ।**
**ਪਰਿ ਪੂਰਨ ਜਲ ਥਲ ਮਹਿਅਲ ਪ੍ਰਭੁ-ਊਨ ਨ ਕੋਊ ਦੀਸਤ ਥਾਨ॥੧॥**

ਅਗਮ ਅਪਾਰ ਪਾਰਬ੍ਰਹਮ ਸੋਇ - ਊਚ ਨੀਚ ਰਵਿਆ ਸਭ ਲੋਇ।
ਘਟ ਘਟ ਵਾਸੀ ਹਰਿ ਪ੍ਰਭ ਮੇਰਾ - ਦੁੱਖ ਭੰਜਨ ਸਭ ਸੰਗ ਬਸੇਰਾ॥੧॥

ਅੰਤਰਯਾਮੀ ਰਾਮ ਗੋਬਿੰਦ – ਸਾਧੂ ਸੰਗ ਪਾਈਐ ਹਰਿ ਬਿੰਦ।
ਵੇਦ ਪੁਰਾਣ ਕੁਰਾਨ ਵਿਲੋਕ – ਸੰਤਨ ਬਿਨ ਅਵਰ ਨ ਓਟ॥੨॥
ਨਾਰਾਇਣ ਰਸ ਪਰਮ ਰਸਾਇਣ – ਸੰਤ ਸੰਗ ਪ੍ਰਭੂ ਕੇ ਗੁਣ ਗਾਇਣ।
ਰਸ ਰਸਿਓ ਇਕ ਰਾਮੇ ਨਾਮ – ਲੋਭ ਮੋਹ ਵਿਨਸੇ ਮਦ ਕਾਮ॥੩॥
ਜਾ ਕੋ ਨਰ ਹਰਿ ਕਰਣਾ ਕੀਨ – ਰਾਮ ਨਾਮ ਤਾ ਕੀ ਮਤਿ ਭੀਨ।
ਨਾਮ ਗੋਬਿਦ ਮਹਾ ਧਨ ਪਾਇਆ – ਸ੍ਰੀਚੰਦਰ ਸਫਲੀ ਸੋ ਕਾਇਆ॥੪॥੮॥

**ਜਿਨ ਜਨ ਨਾਮ ਨਾਰਾਇਣ ਜਾਪਾ, ਸਗਲ ਵਿਨਾਸੇ ਤਿਨ ਕੇ ਪਾਪਾ।**
**ਅਤਤਾਈ ਮਹਾਂਦੁਸ਼ਟ ਬਿਗਾਨਾ,ਸਿਮਰਤ ਨਾਮ ਭਇਓ ਪਰਵਾਨਾ॥੧॥**

ਕਲਿ ਮਹਿ ਰਾਮ ਨਾਮ ਤੱਤਸਾਰ
ਕਸਮਲ ਸਗਲ ਵਿਨਾਸਹਿ ਖਿਨ ਮਹਿ ਯਮਦੂਤਨ ਤੇ ਭਾ ਛੁਟਕਾਰ॥੧॥ਰਹਾਉ॥
ਜਿਸ ਪ੍ਰਭ ਕੀਨੇ ਸਗਲੇ ਲੋਗ – ਛਤੀਹ ਅਮਰਿਤ ਭੋਜਨ ਭੋਗ।
ਪੂਤ ਮੀਤ ਦਾਰਾ ਸੁਖ ਦੀਨਾ – ਰਾਮ ਨਾਮ ਮਨ ਕਿਓ ਵਿਸਰੀਨਾ॥੧॥
ਸਗਲ ਸਮੱਗਰੀ ਸੰਪਦ ਸੂਖਾ – ਹਰਿ ਹਰਿ ਜਪਤ ਵਿਨਾਸੀ ਭੂਖਾ।
ਵੈਰੀ ਮੀਤ ਕੀਏ ਛਿਨ ਮਾਹਿ – ਸਿਮਰ ਮਨਾ ਨਾਰਾਇਣ ਵਾਹਿ॥੨॥
ਪ੍ਰਭੂ ਕਿਰਪਾਲ ਅਵਗੁਣ ਸਭ ਮੇਟੇ – ਹਰਿ ਹਰਿ ਨਾਮ ਸਾਧੂ ਸੰਗ ਭੇਟੇ।
ਸੰਤ ਨਾਮ ਧਨ ਲਾਦਿਓ ਸੰਗ – ਵਣਜ ਕਿਓ ਜਨ ਰਾਮਹਿ ਰੰਗ॥੩॥
ਜਨਮ ਮਰਣ ਕੀ ਕਾਣ ਚੁਕਾਈ – ਨਿਸਿ ਦਿਨ ਭਜਿਓ ਏਕ ਰਘੁਰਾਈ।

ਸਕਲ ਕਲੇਸ਼ ਤਾਪ ਵਿਨਸਾਨੈ – ਸ੍ਰੀਚੰਦਰ ਗੋਵਿੰਦਹਿ ਧਿਆਨੈ॥੪॥੯॥

**ਜਪੁ ਮਨ ਇਕੋ ਹਰਿ ਕੋ ਨਾਮ, ਸਹਿਜ ਸੂਖ ਪਾਵਹਿ ਵਿਸ਼ਰਾਮ।**

**ਅਵਿਚਲ ਅਟਲ ਅਟਾਰੀ ਊਚ – ਜਪਤ ਨਾਮ ਤਿਹ ਥਿਰਤ ਪਹੂੰਚ॥੧॥**

ਮਾਧਵ ਮਾਇਆਪਤਿ ਗਿਰਧਾਰੇ।

ਨਾਰਾਇਣ ਨਰਹਰਿ ਅਵਿਨਾਸ਼ੀ ਆਦਿ ਪੁਰਖ ਪੂਰਣ ਬਨਵਾਸੀ॥੧॥ਰਹਾਉ॥

ਸਦਾ ਸੰਗ ਦੁਖ ਲਗਤ ਨ ਦੇਤ – ਮਾਇਆ ਗੁਹਜ ਬਖਾਨਤ ਭੇਤ।

ਊਚ ਨੀਚ ਸਭ ਸੰਗ ਸਮਾਇ – ਸੇਵਕ ਕੋ ਨਹਿ ਤਾਤੀ ਵਾਇ॥੨॥

ਪਾਪ ਵਿਕਾਰ ਸਕਲ ਜਲ ਗਏ – ਹਰਿ ਹਰ ਨਾਮ ਅਮਰਿਤ ਰਸ ਲਏ।

ਲੇਖਾ ਪੋਟ ਬਿਡਾਰੀ ਦੂਰ – ਰਾਮ ਨਾਮ ਸਦ ਹੀ ਭਰਪੂਰ॥੩॥

ਯਮ ਦੂਤਨ ਕੋ ਮਾਰਗ ਰੋਕਾ – ਗੋਬਿੰਦ ਨਾਮ ਗਹਿਓ ਧਨ ਥੋਕਾ।

ਆਦਿ ਅਪਾਰ ਅਨੰਤ ਗੁਬਿੰਦ – ਸ੍ਰੀਚੰਦਰ ਉਬਰੇ ਜਪ ਜਿੰਦ॥੪॥੧੦॥

**ਪਾਪਨ ਢੇਰੀ ਸਗਲ ਵਿਲਾਸੀ – ਹਰਿ ਸਿਮਰਿਓ ਪੂਰਣ ਅਵਿਨਾਸ਼ੀ।**

**ਆਧਿ ਵਿਆਧਿ ਉਪਾਧਿ ਨ ਨਾਮ – ਨਿਸ਼ਿ ਦਿਨ ਸਿਮਰਹੁ ਕੇਵਲ ਰਾਮ॥੧॥**

ਰਾਮ ਰਾਮ ਮੀਤਾ ਗੁਣ ਗਾਇ।

ਜਨਮ ਜਨਮ ਕੀ ਕਾਲਖ ਉਤਰੇ – ਉੱਜਲ ਮਨ ਗੋਬਿੰਦ ਧਿਆਇ॥੧॥ਰਹਾਉ॥

ਸੂਖ ਨਹਿ  ਰਸ ਭੋਜਨ ਸੰਗ – ਸੂਖ ਨਹੀਂ ਨ੍ਰਿਤ ਨਾਟ ਸੁਰੰਗ।

ਸੂਖ ਨਹੀਂ ਲੋਗਨ ਪ੍ਰਭਤਾਈ – ਸੂਖ ਨਹੀਂ ਪੂਰਣ ਸਿਹਜਾਈ॥੨॥

ਸੂਖ ਨਹੀਂ ਗ੍ਰੰਥਨ ਕੇ ਪਾਠਾ – ਸੂਖ ਨਹੀਂ ਮਦ ਪੀਨੇ ਮਾਟਾ।
ਸੂਖ ਨਹੀਂ ਭਵ ਮਿਤ੍ਰ ਘਨੇਰੇ – ਸੂਖ ਨਹੀਂ ਦਾਰਾ ਸੁਤ ਨੇਰੇ॥੩॥
ਸੂਖ ਨਹੀਂ ਧਨ ਅਧਿਕ ਕਮਾਇਆ – ਸੂਖ ਨਹੀਂ ਧਰਨੀ ਭਰਮਾਇਆ।
ਸੂਖ ਸਮਾਨੋ ਏਕ ਹਰਿ ਨਾਮ – ਸ੍ਰੀਚੰਦਰ ਕੀਏ ਨਿਸ਼ਚਲ ਧਾਮ॥੪॥੧੧॥
**ਨਾਰਾਇਣ ਨਰਹਿਰ ਗੋਬਿੰਦ – ਸਿਮਰ ਸਿਮਰ ਬਿਨਸੀ ਸਭ ਚਿੰਦ।**
**ਆਤਮ ਰਾਮ ਪ੍ਰਕਾਸ਼ ਆਨੰਦ – ਹਰਿ ਕੋ ਨਾਮ ਜਪਹੁ ਸੁਖ ਛੰਦ॥੧॥**
ਗੀਤ ਗੋਵਿੰਦ ਨਾਮ ਧੁਨਿ ਬਾਣੀ।
ਜਪਤ ਜਪਤ ਰਸ ਅਮੀਐ ਚੁਆਈਏ – ਪਾਈਐ ਹਰਿ ਹਰਿ ਪਦ
ਨਿਰਵਾਣੀ॥੧॥ ਰਹਾਉ॥
ਗੁਰਮੁਖ ਅੰਤਰ ਨਾਮ ਧਿਆਏ – ਗੁਰਮੁਖ ਸ਼ੁਭ ਗੁਣ ਪ੍ਰਗਟੀ ਆਏ।
ਗੁਰਮੁਖ ਅੰਤਰਿ ਅੰਤਰ ਨਾਹਿ – ਗੁਰੁਮੁਖ ਸਹਿਜ ਸਮਾਧਿ ਸਮਾਹਿ॥੨॥
ਗੁਰਮੁਖ ਨਿਰਮਲ ਸੋਇ ਜਹਾਨ – ਗੁਰਮੁਖ ਬਿਨਸੈ ਤਨ ਅਭਿਮਾਨ।
ਗੁਰਮੁਖ ਦਰਗਾਹ ਸਦਾ ਖਲਾਸ – ਗੁਰਮੁਖ ਸਗਲੀ ਪੂਰਣ ਆਸ॥੩॥
ਮਨਮੁਖ ਮੂੰਹ ਕਾਲਾ ਦਰਬਾਰ – ਮਨਮੁਖ ਜਨਮ ਜੁਆਰੀ ਹਾਰ।
ਮਨਮੁਖ ਨਿੱਤ ਯਮ ਫਾਹੀ ਫਾਥਾ – ਸ੍ਰੀਚੰਦਰ ਗੁਰਮੁਖ ਕੇ ਸਾਥਾ॥੪॥੧੨॥
**ਡਰ ਬਿਨਸੇ ਸਿਮਰਤ ਪ੍ਰਭੁ ਨਾਮ – ਨਿਕਟ ਨ ਆਵੈ ਤਾ ਕੈ ਜਾਮ।**
**ਭੂਤ ਪ੍ਰੇਤ ਡਾਕਿਨ ਬੈਤਾਲ – ਵੀਰ ਪਿਸ਼ਾਚੀ ਭੈਰਵ ਕਾਲ॥੧॥**
ਰਾਮ ਨਾਮ ਧੁਨ ਸੁਨਿ ਸਭ ਭਾਗੈ।

ਦੁਖ ਭੰਜਨ ਸੁਖ ਦਾਤਾ ਮੋਹਨ ਸ਼ਿਆਮ ਸਿਮਰਿ ਨਿਸ਼ਿ ਜਾਗਣਿ ਜਾਗੈ॥੧॥ਰਹਾਉ॥
ਵੇਕਾਰੀ ਡਰ ਲੋਕ ਪਰਾਤਾ – ਵੇਕਾਰੀ ਡਰ ਪੰਡਿਤ ਬਾਤਾ।
ਡਰੁ ਸਿਮਰਤ ਤਰੁ ਠੂਠੇ ਚੋਰ – ਡਰੁ ਰੱਜੂ ਮਹਿ ਮਖਨ-ਮੋਰ॥੨॥
ਡਰੁ ਡਰੁ ਕਰਤ ਕਰਮ ਨਿਤ ਹੋਮ – ਡਰੁ ਡਰੁ ਜਾਵਤ ਤੀਰਥ ਸੋਮ।
ਡਰੁ ਡਰੁ ਵਿਭਚਾਰੀ ਨਿਸਿ ਚੋਰ – ਡਰੁ ਡਰੁ ਰਾਜ ਹੇਤੁ ਅਘਘੋਰ॥੩॥
ਡਰੁ ਡਰੁ ਘਾਵਤ ਬਾਘ ਬਘੇਲੇ – ਡਰੁ ਡਰੁ ਨਿਜ ਗਰ ਫਾਹੀ ਮੇਲੇ।
ਸਿਮਰ ਨਾਰਾਇਣ ਡਰ ਵਿਨਸਾਹਿ – ਸ੍ਰੀਚੰਦਰ ਹਰਿ ਨਿਡਰ ਧਿਆਹਿ॥੪॥੧੩॥
**ਕੇਵਲ ਸੁਖ ਸਿਮਰਣ ਪ੍ਰਭੁ ਰਾਮ – ਸਦਾ ਧਿਆਈਇ ਗੋਬਿੰਦ ਨਾਮ।**
**ਜਾ ਕੈ ਪ੍ਰਾਪਿਤ ਨਾਹਿ ਵਿਨਾਸ – ਜਾ ਕੈ ਪ੍ਰਾਪਿਤ ਭੂਖ ਨ ਪਿਆਸ॥੧॥**
ਜਾ ਕੈ ਪ੍ਰਾਪਿਤ ਨਗਨ ਨ ਹੋਇ – ਜਾ ਕੈ ਪ੍ਰਾਪਿਤ ਪੈਂਡਾ ਖੋਇ॥੧॥ਰਹਾਉ॥
ਜਾ ਕੈ ਪ੍ਰਾਪਿਤ ਤ੍ਰਿਸ਼ਣਾ ਮਿਟੈ – ਜਾ ਕੈ ਪ੍ਰਾਪਿਤ ਯਮ ਤੇ ਛੁਟੈ॥੨॥
ਜਾ ਕੈ ਪ੍ਰਾਪਿਤ ਨਾਹਿ ਰੋਕ – ਜਾ ਕੈ ਪ੍ਰਾਪਿਤ ਨਾਹੀਂ ਟੋਕ।
ਜਾ ਕੈ ਪ੍ਰਾਪਿਤ ਊਚ ਨਿਵਾਸ – ਜਾ ਕੈ ਪ੍ਰਾਪਿਤ ਪੂਰਣ ਆਸ॥੩॥
ਜਾ ਕੈ ਪ੍ਰਾਪਿਤ ਅਮ੍ਰਿਤ ਰਸ – ਜਾ ਕੈ ਪ੍ਰਾਪਿਤ ਦਹਦਿਸ਼ਿ ਯਸ਼।
ਸ੍ਰੀਪਤਿ ਪਦਮਨਾਭ ਮਧੁ ਸੂਦਨ – ਸ੍ਰੀਚੰਦਰ ਜਪੁ ਦੂਖ ਨਿਸੂਦਨ॥੪॥੧੪॥
**ਰਾਮ ਨਾਮ ਸਿਮਰਣ ਸੁਖਦਾਈ – ਪਾਪ ਤਾਪ ਸਭ ਦੇਤ ਗਵਾਈ।**
**ਆਗੈ ਆਵਤ ਜੀਅ ਕੈ ਕਾਮ – ਧਰਮ ਰਾਜ ਇਕ ਜਾਨਤ ਰਾਮ॥੧॥**

ਹਰਿ ਬਿਨ ਕੋਟਿ ਕਰਮ ਜਪ ਤਾਪਾ।
ਯਮ ਦਵਾਰੈ ਪੈ ਕਾਮ ਨ ਆਵਤ ਨਿਸ਼ਫਲ ਪ੍ਰਾਪਤ ਅਧਿਕ ਸੰਤਾਪਾ॥੧॥ਰਹਾਉ॥
ਪਰਾ ਪੂਰਬਲ ਜਾਗੈ ਭਾਗ – ਰਾਮ ਨਾਮ ਕੀ ਲਾਗੈ ਲਾਗ।
ਪੂਰੇ ਗੁਰ ਤੇ ਪਾਈਐ ਨਾਮ – ਮਨ ਮਹਿ ਸ਼ਾਂਤਿ ਸਹਿਜ ਸੁਖ ਧਾਮ॥੨॥
ਅਗਨੀ ਬੂਝੀ ਮਨ ਸ਼ੀਤਲ ਭਏ – ਰਸਨਾ ਅਮਰਿਤ ਰਸ ਸਰਸਏ।
ਤ੍ਰਿਸ਼ਣਾ ਮੇਟ ਸੁਖ ਸਾਗਰ ਪਾਇਆ – ਹੀਰਾ ਰਤਨ ਹਾਥ ਚੜਿ ਆਇਆ॥੩॥
ਅਮਰ ਭਏ ਅਮਰਿਤ ਫਲ ਖਾਇ – ਧਨ ਧਰ ਰਾਜ ਦਏ ਨਿਪਟਾਇ।
ਵਿਸ਼ਵੰਭਰ ਯੱਗ ਪੁਰਖ ਪੁਰਾਨ – ਸ੍ਰੀਚੰਦਰ ਪ੍ਰਭੁ ਨਾਮ ਲੁਭਾਨ॥੪॥੧੫॥
**ਸਦਾ ਸਦਾ ਪ੍ਰਭੁ ਜਾਪਹੁ ਨਾਮ – ਦਰਗਹ ਸੰਵਰੇ ਸਗਲੇ ਕਾਮ।**
**ਦੁਸ਼ਮਨ ਦੂਤ ਨ ਆਵਹਿ ਨੇਰ – ਵਿਨਸਿਓ ਡਰ ਤੇ ਮਾਇਆ ਘੇਰ॥੧॥**
ਜੀਵਨ ਮੁਕਤ ਨਾਮ ਹਰਿ ਸੰਗ।
ਜਪੁ ਜਪੁ ਰੈਣਦਿਨਾ ਤ੍ਰਿਪਤਾਸੇ – ਦੁਤਰ ਤਰੇ ਅਨੰਤ ਤਰੰਗ॥੧॥ਰਹਾਉ॥
ਮਾਰਗ ਤਪਤ ਸ਼ੀਤ ਰਸ ਪਾਇਆ – ਅਗਨੀ ਮੇਟ ਅੰਮ੍ਰਿਤ ਵਰਸਾਇਆ
ਗੋਤੇ ਖਾਵਤ ਲਾਇ ਪਾਰ – ਪਾਪ ਕੋਟਿ ਕੀਨੇ ਮਿਸਮਾਰ॥੨॥
ਅਮਰ ਪਦਾਰਥ ਪਾਇਆ ਰਾਮ – ਊਚ ਮਹਿਲ ਕੀਨੋ ਵਿਸ਼ਰਾਮ।
ਸ਼ੀਤਲ ਛਾਇਆ ਸੁਗੰਧੀ ਵਾਰੀ – ਮਧੁਕੈਟਭਜਿਤ ਸਿਮਰ ਮੁਰਾਰੀ॥੩॥
ਸਗਲੇ ਕਸਮਲ ਗਇ ਵਿਲਾਇ – ਗੋਬਿੰਦ ਚਰਣ ਕਮਲ ਪਰਸਾਇ।

ਭਵ ਸਾਗਰ ਤੇ ਉਤਰੇ ਪਾਰ - ਸ੍ਰੀਚੰਦਰ ਮਗਨੋ ਹਰਿ ਤਾਰ॥੪॥੧੬॥

**ਰਸਨਾ ਪਾਵਨ ਸਿਮਰਤ ਰਾਮ - ਚਰਣ ਚਲਤ ਪਾਵਨ ਪ੍ਰਭੁ ਧਾਮ।**

**ਹਸਤ ਪੁਨੀਤ ਸੇਵਿਐ ਸਾਧ - ਸ੍ਰਵਣ ਪਵਿਤਰ ਸੁਨਤ ਹਰਿ ਨਾਦ॥੧॥**

ਨਮਸਕਾਰ ਕਰਿ ਸਫਲੀ ਕਾਇਆ।

ਅੰਨ ਧਨ ਵਸਨ ਸਾਧ ਸੰਗ ਅਰਪਣ ਹੋਵਤ ਸਫਲੀ ਸੋਉ ਮਾਇਆ॥੧॥ਰਹਾਉ॥

ਨੈਨ ਪੁਨੀਤ ਸਾਧੁ ਕੇ ਦਰਸ - ਮਹਿਲ ਪੁਨੀਤ ਸੰਤ ਪਦ ਧਰਸਿ।

ਹਿਰਦੈ ਪੁਨੀਤ ਧਰਤ ਹਰਿ ਧਿਆਨ - ਸੰਗਤਿ ਪਾਵਨ ਹਰਿ ਗੁਣ ਗਿਆਨ॥੨॥

ਪਾਵਨ ਅਸ਼ਵ ਨਾਗ ਝੰਪਾਨ - ਸਾਧੁ ਸੰਤ ਜਹਿ ਪਰ ਚੜ ਧਾਨ।

ਪਾਵਨ ਧਰਨਿ ਸਾਧੁ ਪਗ ਧਰਿਓ - ਮਾਰਗ ਪਾਵਨ ਸਾਧੁ ਵਿਚਰਿਓ॥੩॥

ਸੰਗਤਿ ਸਾਧੁ ਪਰਮ ਪੁਨੀਤ - ਸੇਵਤ ਚਰਣਨ ਰਾਮ ਪਰੀਤਿ।

ਧੰਨ ਸੁ ਦੇਸ਼ ਗਰਾਮ ਪੁਰ ਰਾਜ - ਸ੍ਰੀਚੰਦਰ ਥਿਤ ਸਾਧੁ ਸਮਾਜ॥੪॥੧੭॥

**ਸਾਧੁ ਸੰਗ ਬਿਨ ਤ੍ਰਿਸ਼ਣਾ ਨ ਜਾਇ - ਸਾਧੁ ਬਿਨੁ ਨਾਮ ਨ ਪਾਇ।**

**ਸਾਧੁ ਸੰਗ ਬਿਨੁ ਪਟਲ ਨ ਨਾਸੈ - ਸਾਧੁ ਸੰਗ ਬਿਨ ਵਿਰਥਾ ਸਾਸੈ॥੧॥**

ਸਾਧੁ ਸੰਗ ਬ੍ਰਿਨ ਹਰਿ ਪ੍ਰਭੁ ਨਾਹਿ।

ਤ੍ਰਿਸ਼ਣਾ ਜਲਤ ਮੋਹ ਕਾ ਬਾਧਾ - ਪਰਬਤ ਪੰਥ ਪਾਹਨ ਟਕਰਾਹਿ॥੧॥ਰਹਾਉ॥

ਸਾਧੁ ਸੰਗ ਬਿਨੁ ਮਿਟਤ ਨ ਭਰਮ - ਸਾਧੁ ਸੰਗ ਬਿਨੁ ਨਿਸ਼ਫਲ ਕਰਮ।

ਸਾਧੁ ਸੰਗ ਬਿਨੁ ਧਰਮ ਨ ਕੋਇ - ਸਾਧੁ ਸੰਗ ਹਉਮੈਂ ਰੰਗ ਖੋਇ॥੨॥

ਸਾਧੁ ਸੰਗ ਬਿਨੁ ਥੋਥਾ ਗਿਆਨ-ਸਾਧੁ ਸੰਗ ਬਿਨੁ ਨਹਿ ਪ੍ਰਭੁ ਧਿਆਨ।
ਸਾਧੁ ਸੰਗ ਬਿਨੁ ਝੂਠ ਨ ਭਾਗੈ- ਸਾਧੁ ਸੰਗ ਬਿਨੁ ਰੰਗ ਨ ਲਾਗੈ॥੩॥
ਸਾਧੁ ਸੰਗ ਬਿਨੁ ਨਾਹਿ ਨਿਰਵੈਰ-ਸਾਧੁ ਸੰਗ ਬਿਨੁ ਵੀਂਗਾ ਪੈਰ।
ਸਾਧੁ ਸੰਗ ਬਿਨੁ ਯੋਗ ਨ ਹੋਇ-ਸ੍ਰੀਚੰਦਰ ਸਾਧੁ ਸੰਗ ਜੋਇ॥੪॥੧੮॥

**ਸਤਿਗੁਰੁ ਸੰਗਤਿ ਕਰਿ ਦਿਨ ਰਾਤਿ - ਹਰਿ ਹਰਿ ਨਾਮ ਦੇਤ ਸਦ ਦਾਤਿ।**
**ਸਤਿਗੁਰੂ ਸੰਗਤਿ ਨਿਰਮਲ ਹਿਰਦੈ - ਸਤਿਗੁਰੂ ਸੰਗਤਿ ਅੰਤਰ ਭਿਜੈ॥੧॥**

ਸਤਿਗੁਰੂ ਸੰਗਤ ਮਿਟੇ ਅੰਧੇਰ।
ਅੰਤਰ ਜਯੋਤੀ ਗਿਆਨ ਉਜਿਆਰਾ - ਜਨਮ ਮਰਣ ਕੇ ਚੂਕੇ ਫੇਰ॥੧॥ਰਹਾਉ॥
ਸਤਿਗੁਰੁ ਸੰਗਤਿ ਵੇਦ ਅਭਿਆਸ - ਸਤਿਗੁਰੁ ਸੰਗਤਿ ਕੁੰਭਕ ਸਵਾਸ।
ਸਤਿਗੁਰੁ ਸੰਗਤਿ ਤੀਰਥ ਮਾਨ - ਸਤਿਗੁਰੁ ਸੰਗਤਿ ਨਹਿ ਅਪਮਾਨ॥੨॥
ਸਤਿਗੁਰੁ ਸੰਗਤਿ ਨੀਕੀ ਸੋਇ - ਸਤਿਗੁਰੁ ਸੰਗਤਿ ਚਾਨਣ ਲੋਇ।
ਸਤਿਗੁਰੁ ਸੰਗਤਿ ਹਰਿ ਹਰਿ ਗਾਥ - ਸਤਿਗੁਰੁ ਸੰਗਤਿ ਨਿਰਮਲ ਆਥ॥੩॥
ਸਤਿਗੁਰੁ ਸੰਗਤਿ ਵਿਧੁ ਵਿਸ਼ਵਾਸ - ਸਤਿਗੁਰੁ ਸੰਗਤਿ ਧਰਮ ਪ੍ਰਕਾਸ਼।
ਸਤਿਗੁਰੁ ਸੰਗਤਿ ਕਾ ਸੰਗ - ਸ੍ਰੀਚੰਦਰ ਰੰਗਤ ਪ੍ਰਭੁ ਰੰਗ॥੪॥੧੧॥

**ਮਨਮੁਖ ਸੰਗ ਨਰਕ ਕਾ ਦਵਾਰਾ - ਮਨਮੁਖ ਸੰਗ ਬੋਦਲਾ ਖਾਰਾ।**
**ਮਨਮੁਖ ਸੰਗ ਬਡ੍ਹਤ ਅਭਿਮਾਨ - ਮਨਮੁਖ ਸੰਗ ਸਦਾ ਅਪਮਾਨ॥੧॥**

ਮਨਮੁਖ ਸੰਗਤਿ ਅੰਧਾ ਖੂਹ।

ਮਰਤ ਨ ਉਬਰਤ ਗੋਤੇ ਖਾਵਤ – ਆਸ ਪਾਸ ਕੁਛ ਸੂਝ ਨ ਜੂਹ॥੧॥ਰਹਾਉ॥
ਮਨਮੁਖ ਸੰਗ ਚੌਰਾਸੀ ਪਾਇ – ਮਨਮੁਖ ਸੰਗ ਕਰਤ ਪਛੁਤਾਇ।
ਨਿਗੁਰਾ ਮਨਮੁਖ ਨਿੰਦਾ ਧਾਮ – ਜਾਰ ਚੋਰ ਝੂਠਾ ਬਦਨਾਮ॥੨॥
ਨਿਗੁਰਾ ਲੋਭੀ ਹਲਕਾ ਸਵਾਨ – ਕੂੜ ਬੋਲ ਭੌਂਕਤ ਹਿਤ ਖਾਨ।
ਮਨਮੁਖ ਸ਼ੂਕਰ ਵਿਸ਼ਟਾ ਭੋਗ – ਮਨਮੁਖ ਕਾਕ ਡਹਕਾਵੈ ਲੋਗ॥੩॥
ਮਨਮੁਖ ਸੰਗ ਥੂਕ ਮੁਖ ਪਾਇ – ਮਨਮੁਖ ਸੰਗ ਬਿਹਾਵੈ ਥਾਇ।
ਮਨਮੁਖ ਹਾਥੀ ਨੀਰ ਨਹਾਇਆ – ਸ੍ਰੀਚੰਦਰ ਸਿਰ ਖੇਹ ਪੁਵਾਇਆ॥੪॥੨੦॥

**ਨਿੱਤ ਪ੍ਰੀਤ ਸਿਮਰਹੁ ਮਨ ਮਹਿ ਰਾਮ – ਸੀਲ ਸਹਿਜ ਸੁਖ ਪੂਰਣ ਧਾਮ।**
**ਜਪ ਨਾਰਾਇਣ ਕਾਰਜ ਪੂਰੈ – ਸਿਮਰ ਗੋਵਿੰਦ ਸਰਵ ਦੁਖ ਚੂਰੈ॥੧॥**
ਰਾਮ ਨਾਮ ਕੇ ਬੇਲਾ ਇਹ।
ਜਬ ਲਗ ਘਰ ਧਨ ਧਾਨ ਸਪੂਰਾ – ਯੌਵਨਵੰਤ ਨਿਰੋਗੀ ਦੇਹ॥੧॥ਰਹਾਉ॥
ਜਰਾ ਗ੍ਰਸਤ ਨਹਿ ਹੋਇ ਸਨਾਨ – ਜਰਾ ਗ੍ਰਸਤ ਮਿਤ ਵੰਧੁ ਪ੍ਰਾਣ।
ਜਰਾ ਗ੍ਰਸਤ ਚਿੰਤਾ ਅਧਿਕਾਇ – ਜਰਾ ਗ੍ਰਸਤ ਕੈ ਪੂਤ ਪਰਾਇ॥੨॥
ਜਰਾ ਗ੍ਰਸਤ ਧਨ ਹੋਇ ਪਰਾਇਆ – ਜਰਾ ਗ੍ਰਸਤ ਪਰਿਵਾਰ ਨ ਭਾਇਆ।
ਜਰਾ ਗ੍ਰਸਤ ਕੀ ਮਿਰਤਿਉ ਕਾ ਧਿਆਨ – ਦਾਰਾ ਸੁਤਾ ਸੁਤਨ ਚਿੱਤ ਆਨ॥੩॥
ਜਰਾ ਗ੍ਰਸਤ ਕੋ ਦੂਵਿਐ ਹਿਰੰਤ – ਜਰਾ ਗ੍ਰਸਤ ਕੋ ਭਾਤ ਨ ਮੰਤ।
ਜਬ ਲਗ ਜਰਾ ਨ ਗਰਸਿਓ ਤੋਹਿ – ਸ੍ਰੀਚੰਦਰ ਹਰਿ ਭਜਹੁ ਸੰਦੋਹਿ॥੪॥੨੧॥

**ਰਾਮ ਭਜਨ ਸਦ ਸੂਖ ਸਮਾਇ – ਰਾਮ ਭਜਨ ਸਭ ਅਨੁਭਵ ਪਾਇ।**
**ਰਾਮ ਭਜਨ ਸਫਲੈ ਕਰਮ – ਰਾਮ ਭਜਨ ਸੌਂ ਉਬਰੇ ਧਰਮ॥੧॥**
ਰਾਮ ਭਜਨ ਸਭ ਹੀ ਤੇ ਊਚਾ।
ਸਿਲਾ ਗੀਧ ਤਰੁਵਰ ਕਪਿ ਭਾਲੁਕ ਰਾਜ ਨਿਸ਼ਾਦ ਪਾਪ ਗਣ ਮੂਚਾ॥੧॥ਰਹਾਉ॥
ਰਾਮ ਭਜਨ ਮਨ ਪਰਮ ਪੁਨੀਤ – ਰਾਮ ਭਜਨ ਪਰਲੋਕੀ ਮੀਤ।
ਰਾਮ ਭਜਨ ਯਮਦੂਤ ਵਿਦਾਰੇ – ਰਾਮ ਭਜਨ ਆਪਦਾ ਸਭ ਟਾਰੇ॥੨॥
ਰਾਮ ਭਜਨ ਦੁਖ ਠੌਰ ਸਹਾਈ – ਰਾਮ ਭਜਨ ਸਿਰ ਛਤ੍ਰ ਢੁਰਾਈ।
ਰਾਮ ਭਜਨ ਸਭ ਸ਼ਰੁਤਿ ਸਿਧਾਂਤ – ਰਾਮ ਭਜਨ ਹਿਅ ਨਾਸਤ ਭਰਾਂਤਿ॥੩॥
ਰਾਮ ਭਜਨ ਸੋ ਲੱਖਤ ਭਵਿਖ – ਰਾਮ ਭਜਨ ਅੰਧ ਕਾਰਹਿ ਦਿਖ।
ਰਾਮ ਭਜਨ ਸ਼ਵਰੀ ਨਿਸਤਾਰੀ – ਸ੍ਰੀਚੰਦਰ ਭਜ ਰਾਮ ਮੁਰਾਰੀ॥੪॥੨੨॥
**ਸੁਨਹੁ ਨਾਦ ਰੁਣ ਝੁਣ ਛਨਕਾਰ – ਗਗਨ ਮੰਡਲ ਰਸ ਅੰਮ੍ਰਿਤਧਾਰ।**
**ਸੁੰਨ ਮੰਡਲ ਕੀ ਧੁਨ ਪ੍ਰਗਟਾਈ – ਨਿਰਮਲ ਜਯੋਤਿ ਨਿਰੰਤਰ ਪਾਈ॥੧॥**
ਕਲਪਨ ਵਿਸਰੀ ਲਾਇ ਸਮਾਧਿ।
ਅਨੁਭਵ ਰੂਪ ਅਗੋਚਰ ਪ੍ਰਗਟਿਓ – ਸਹਿਜ ਆਨੰਦ ਪਰਾਜ ਅਗਾਧ॥੧॥ਰਹਾਉ॥
ਭੇਦੇ ਚਕਰ ਸ਼ਸ਼ਟ ਸਵਾਸ – ਛੈਹੋਂ ਕੰਜ ਉਧੈ ਪਰਗਾਸ।
ਅਸੁਰ ਨਦੀ ਬਾਂਧਿਓ ਪ੍ਰਵਾਹ – ਜੋਤਿ ਬੈਹੰਤਰ ਸਾਖਾ ਮਾਹ॥੨॥
ਕੁੰਡਲਿਨੀ ਸੀਧੀ ਹੋਇ ਆਈ – ਮੂਲ ਦਵਾਰੇ ਸਵਾਸ ਵਧਾਈ।

ਮਣਿਵੰਧੁ ਪਾਇਓ ਅੰਮ੍ਰਿਤ ਕੁੰਡ - ਨਹਾਤੇ ਪਾਪ ਵਿਨਾਸੇ ਝੁੰਡ॥੩॥
ਓਂਕਾਰ ਨਿਰੰਜਨ ਅਲੱਖ - ਜਾਗੈ ਜੋਗੀ ਜੈ ਗੋਰਖ।
ਸਤਿਗੁਰੁ ਤੇ ਸਭ ਸੋਝੀ ਪਾਏ - ਸ੍ਰੀਚੰਦਰ ਲਿਵ ਤਾੜੀ ਲਾਏ॥੪॥੨੩॥

**ਕਲਯੁਗ ਮਾਹਿ ਪੂਜਿਐ ਦੰਭ - ਵਾਤਨ ਗਗਨ ਉੜੇ ਬਿਨੁ ਖੰਭ।**
**ਗੰਧਰਵ ਗਿਆਨੀ ਹੁਸਤ ਖੋਰ - ਭੇਖ ਸਾਧੁ ਧਰਿ ਬੈਠੇ ਚੋਰ॥੧॥**
ਕਲਿ ਆਇਓ ਦੈ ਚੋਟ ਨਗਾਰਾ।
ਰਨਿ ਗਿਆਨਿਨਿ ਭੇਡ ਸਨਾਨਿਨਿ ਕਾਲੀ ਕਮਰੀ ਖੰਭ ਸੰਭਾਰਾ॥੧॥ਰਹਾਉ॥
ਅਧਿਕ ਸਨੇਹੀ ਨੈਨਨ ਤੇਲੀ - ਮਾਤੇ ਭੈਂਸੇ ਮੇਲਤ ਮੇਲੀ।
ਮਥਤ ਨੀਰ ਮਾਖਨ ਹਿਤਕਾਰੀ - ਛਾਇਆ ਚਾਹਤ ਸੂਖੀ ਬਾਰੀ॥੨॥
ਭਗਤ ਠਗਤ ਗ੍ਰਹਿ ਲੋਗਨ ਘਨੈ - ਮਾਂਗਤ ਸ਼ਨਿ ਸ਼ਨਿ ਮੁੱਖ ਭਨੈ।
ਮੁਰਦਨ ਤੇ ਮੁਕਿਤ ਕਰ ਚਾਹੈ - ਸਾਧੁ ਨਿਰਦੇਸ਼ੈ ਅੰਕਾਹੈ॥੩॥
ਨਿਗੁਰੈ ਗੁਰੁ ਮਹਾ ਵਿਖਆਤ - ਬਿਨਾ ਸੇਵਾ ਸੇਵਕ ਸੰਗਿਆਤ।
ਯੋਗੀ ਯੋਗ ਧਿਆਨ ਬਿਨੁ ਹੁਇ - ਸ੍ਰੀਚੰਦਰ ਰਾਖ ਤੁਮ ਕੂਇ॥੪॥੨੪॥

**ਬਿਨਾ ਉਦਾਸ ਉਦਾਸੀ ਡੋਲੈ - ਵਿਨੁ ਵੈਰਾਗ ਵੈਰਾਗੀ ਬੋਲੈ।**
**ਬਿਨਾ ਨਿਆਸ ਸਨਿਆਸੀ ਬਕਤੇ - ਬਿਨਾ ਭਗਤੀ ਕੇ ਫਿਰਤੇ ਭਕਤੈ॥੧॥**
ਕਲੁ ਆਇਓ ਮੁਖ ਸਿਮਨੁ ਪਸਾਰ।
ਜਟਾ ਮੁਕੁਟ ਮੁਦਰਾ ਫਟਕੀਲੀ - ਧੀਆਂ ਪੂਤ ਸੰਯੋਗੀ ਨਾਰਿ॥੧॥ਰਹਾਉ॥

ਭਗਵਾਂ ਧਾਰਿ ਭਗਨ ਰਤਿ ਹੋਈ – ਹਿਤ ਬਚਨ ਮੁੱਖ ਮੀਠੀ ਗੋਈ।
ਸਿਖਾ ਸੂਤਰ ਕਟਿ ਧੋਤੀ ਧਾਰਿ – ਪਾਹਨ ਥਾਪਿਓ ਧਨ ਪਾਸਾਰਿ॥੨॥
ਰਾਮ ਸੀਏ ਰਾਧਾ ਗੋਬਿੰਦ – ਉਦਰ ਭਰਨ ਕੀ ਵਿਆਪੀ ਚਿੰਦ।
ਸਤੀ ਵੇਸ਼ ਕਰਿ ਥਾਲੀ ਗਹੀ – ਗਲੀ ਗਲੀ ਗ੍ਰਹਿ ਗ੍ਰਹਿ ਧਨ ਚਹੀ॥੩॥
ਕਲੀਦਾਰ ਪ੍ਰਵਰਿਤ ਰਚਿ ਨੀਵਾ – ਨਾਚਿਓ ਵਹੁ ਵਿਧਿ ਘੇਰਾ ਥੀਵਾ।
ਲੋਭ ਲਾਗਿ ਨਰ ਜਨਮ ਗਵਾਇਓ – ਸ੍ਰੀਚੰਦਰ ਕੁਲ ਕੋ ਡਹਕਾਇਓ॥੪॥੨੫॥

**ਉਰ ਮਹਿ ਮਨਸਿਜ ਕਿਓ ਨਿਵਾਸ – ਵਾਹਰਿ ਥਾਪਿਓ ਵੇਸ਼ ਉਦਾਸ।**
**ਧਨਹਿਤੁ ਚੇਰੋ ਭਇਓ ਮਹੰਤ – ਰਾਮ ਨਾਮ ਨਹੀਂ ਨਿਰਮਲ ਮੰਤ॥੧॥**
ਜਾ ਕੈ ਢਿਗ ਹੋਵੈ ਅਧਿਕ ਜਗੀਰ।
ਬੰਚਨ ਕੇ ਹਿਤ ਗ੍ਰਹਿ ਤਜਿ ਆਇ – ਧਨਿ ਚੇਰਿਕਾ ਪਰੀ ਬਹੀਰ॥੧॥ਰਹਾਉ॥
ਗਿਰਹ ਗਾਂਠ ਕੋ ਦ੍ਰਵ ਹਰਿ ਲੀਨਾ – ਗੁਰੁ ਕੋ ਮਾਰ ਗੱਦੀ ਆਸੀਨਾ।
ਭੋਜਾਈ ਸਕਲੀ ਮੁਖ ਕੀਨੀ – ਸਾਮਾਨਿਆ ਪੂਰਕੀਏ ਰਸ ਲੀਨੀ॥੨॥
ਭਾਈ ਪੂਤ ਸੁਤਾ ਪਰਿਵਾਰ – ਖੂਬ ਲੁਟਾਇਓ ਨਿਜ ਗੁਰੁਦਵਾਰ।
ਕਾਮ ਕਲੋਲੈ ਰਾਤਾ ਮੂਆ – ਸੇਮਰ ਫਲ ਲਿਪਟਾਇਓ ਸੂਆ॥੩॥
ਲੋਭ ਮੋਹ ਮਦਨੈ ਰਸ ਮਾਤਾ – ਸਾਧੁ ਸੰਗ ਸੋ ਤੋਰਿਓ ਨਾਤਾ।
ਯਮ ਦਰ ਬਾਧਾ ਖਾਵੈ ਮਾਰ – ਸ੍ਰੀਚੰਦਰ ਕੁਲ ਕੀਨੋ ਖਵਾਰ॥੪॥੨੬॥

**ਜਹਿ ਨਰ ਰਾਮ ਨਾਮ ਕੀ ਪ੍ਰੀਤਿ – ਮਿਲੈ ਸੰਤ ਤਿਸ ਹੀ ਸ਼ੁਧ ਚੀਤ।**

**ਲੋਭ ਮੋਹ ਛੁਟਕਾਵੈ ਸੋਇ – ਨਿਰਮਲ ਅੰਤਰ ਜਾ ਕੋ ਹੋਇ॥੧॥**
ਮੁਕਤ ਪਦਾਰਥ ਸੋਊ ਪਾਵੈ।
ਨਾਮ ਦਾਨ ਇਸਨਾਨ ਕਰਮ ਬਿਨੁ – ਅਵਰ ਧਿਆਨ ਉਰ ਨਾਹਿ ਸਮਾਵੈ॥੧॥ਰਹਾਉ॥
ਪਰਿਹਰ ਪਰਧਨ ਪਰ ਕੀਏ ਕਾਇਆ – ਪਰਿਹਰ ਧ੍ਰੋਹ ਮੋਹ ਛਲ ਛਾਇਆ।
ਪਰਿਹਰ ਵੈਦ ਵਾਦ ਅੰਹਕਾਰ – ਪਰਿਹਰ ਸੁਤ ਬਨਿਤਾ ਪਰਿਵਾਰ॥੨॥
ਪਰਿਹਰ ਵਜਰ ਕਨਕ ਖਰਜੂਰ – ਪਰਿਹਰ ਅਸਨ ਵਸਨ ਮੁਖ ਧੂਰਿ।
ਪਰਿਹਰ ਅਸ਼ਵ ਨਾਗ ਅਸਵਾਰੀ – ਪਰਿਹਰ ਮਾਇਆ ਨਿਖਲ ਪਸਾਰੀ॥੩॥
ਪਰਿਹਰ ਖਾਨ ਪਾਨ ਕਟੁ ਮੀਠਾ – ਪਰਿਹਰ ਧਰਣੀ ਪਤਿ ਪਦ ਪੀਠਾ।
ਯਾਚੈ ਰਾਮ ਨਾਮ ਲਿਵ ਲਾਗ – ਸ੍ਰੀਚੰਦਰ ਸੇਵਕ ਵਡਭਾਗ॥੪॥੨੭॥
**ਸੇਵਕ ਸੇਵੇ ਨਿਸਿ ਦਿਨ ਲਾਗ – ਰਾਮ ਨਾਮ ਹਰਿ ਕੀਰਤਿ ਜਾਗ॥੧॥**
**ਹਰਿ ਹਰਿ ਨਾਮ ਜਪੈ ਕਰਿ ਪ੍ਰੀਤਿ – ਸਕਲ ਪਦਾਰਥ ਡਾਰੈ ਹੀਤਿ॥੧॥**
ਰਾਮ ਰਾਮ ਰਾਮਹਿ ਜਪ ਜਾਪੁ।
ਲੋਕ ਪਰਲੋਕਹਿ ਸੰਗ ਸਹਾਈ – ਦਾਸ ਅਪਨੋ ਕੋ ਮਾਈ ਬਾਪ॥੧॥ਰਹਾਉ॥
ਬ੍ਰਹਮ ਲੋਕ ਲੌ ਭੋਗ ਨ ਚਾਹ – ਸਦਾ ਸਮਹਾਲੈ ਮੁਕਿਤ ਰਾਹ।
ਲੋਕ ਵਡਾਈ ਨਾਹਿਨ ਚੀਤ – ਸੁਤ ਵਿੱਤ ਲੋਕ ਈਖਨਾ ਜੀਤ॥੨॥
ਮਾਨ ਅਪਮਾਨ ਨ ਮਨ ਡੋਲਾਇ – ਪੇਖੈ ਸੁਨੈ ਨ ਬੋਲੈ ਵਾਇ।
ਦਵਾਰ ਦਵਾਰਨਿ ਯਾਚਤ ਡੋਲੈ – ਵੇਦ ਵਾਕਿਅ ਨਿਜ ਮਨ ਸੋਂ ਤੋਲੈ॥੩॥

ਏਕ ਸਿਧਾਂਤ ਮਰਣ ਪ੍ਰਯੰਤ - ਰਾਮ ਨਾਮ ਸਿਮਰਣ ਸੰਗ ਸੰਤ।
ਸੋ ਸੇਵਕ ਜਨਮਾਤੰਰ ਹਾਨੈ - ਸ੍ਰੀਚੰਦਰ ਰਮ ਹੈ ਭਗਵਾਨੈ॥੪॥੨੮॥
**ਸੰਤ ਸਮਹਾਰੈ ਨਿੱਤ ਪ੍ਰਤਿ ਰਾਮ - ਆਗੈ ਜੀਅ ਕੈ ਆਵਹਿ ਕਾਮ।**
**ਸਤਿਗੁਰੁ ਦੀਨੋ ਪਟਾ ਲਿਖਾਇ - ਦੋਇ ਅਖਰ ਪਰਲੋਕਹਿ ਥਾਇ॥੧॥**
ਤਨ ਸਹ ਕ੍ਰਿਆ ਵਿਰਥਾ ਅਭਿਆਨ।
ਸੀਸ ਸ੍ਰਵਣ ਦਰਗ ਕਰ ਪਦ ਨਾੜੀ - ਆਸਿਆ ਰਕਤ ਸੰਗ ਨਾਹਿ ਧਿਆਨ॥੧॥ਰਹਾਉ॥
ਭਸਮ ਸ਼ਰੀਰ ਅਗਨਿ ਸੰਗ ਹੋਇ - ਧੋਤੀ ਤਿਲਕ ਜਟਾ ਨਰ ਹੋਹਿ।
ਪ੍ਰਭੁ ਦਰ ਮੰਦਿਰ ਮੂਰਤ ਵੇਦ - ਜਾਵਤ ਨਾਹਿ ਵਿਅਰਥੇ ਖੇਦ।
ਸੇਲੀ ਮਾਲਾ ਟੋਪੀ ਸੂਤ - ਯਹੀਂ ਹੋਤ ਸਭ ਭਸਮੀ ਭੂਤ।
ਗੰਗਾ ਹਾੜ ਨ ਪਾਪ ਛੁੜਾਵੈ - ਗਯਾ ਪਿੰਡ ਕੇ ਥੋਥੇ ਦਾਵੈ।
ਰਾਮ ਰੰਗ ਉਰ ਸੰਤ ਚੜਾਵੈ - ਆਪ ਮੁਕਤ ਜਨ ਮੁਕਤ ਕਰਾਵੈ।
ਬਿਨ ਸਾਧੂ ਨਹਿ ਮੋਖ ਦਵਾਰਾ - ਸ੍ਰੀਚੰਦਰ ਕਹਿ ਭੁਜਾ ਪਸਾਰਾ॥੪॥੨੯॥
**ਰਾਮ ਨਾਮ ਜਪੁ ਉਤਰੈ ਪਾਪ - ਰਾਮ ਨਾਮ ਜਪੁ ਵਿਨਸੈ ਤਾਪ।**
**ਰਾਮ ਰਾਮ ਸੰਗ ਅਗਿਨ ਬੁਝਾਵੈ - ਰਾਮ ਰਾਮ ਸੰਗ ਸ਼ਾਂਤਿ ਸੁਖਾਵੈ॥੧॥**
ਰਾਮ ਰਾਮ ਸੰਗ ਨਿਰਮਲ ਬੁਧਿ।
ਨੌ ਨਿਧਿ ਸਿੱਧਿ ਦਸ ਅਸ਼ਟੈ - ਹਸਤਾਮਲ ਸੋਂ ਕਰਤਲ ਸਿੱਧਿ॥੧॥ਰਹਾਉ॥
ਰਾਮ ਰਾਮ ਜਪੁ ਦੇਵਨ ਪੂਜ - ਰਾਮ ਰਾਮ ਸੰਗ ਤ੍ਰਿਭੁਵਨ ਸੂਝ।

ਰਾਮ ਰਾਮ ਸੰਗ ਕਾਮ ਨਸਾੜਾ - ਰਾਮ ਰਾਮ ਸੰਗ ਲੋਭ ਨ ਭਾੜਾ॥੨॥
ਰਾਮ ਰਾਮ ਸੰਗ ਸੀਧਾ ਸਾਹ - ਰਾਮ ਰਾਮ ਸੰਗ ਧਰਮ ਵਿਸਾਹ।
ਰਾਮ ਰਾਮ ਸੰਗ ਜੀਵ ਸੁਖਾਲਾ - ਰਾਮ ਰਾਮ ਸੁਖ ਮੂਰ ਦਿਵਾਲਾ॥੩॥
ਰਾਮ ਰਾਮ ਸੰਗ ਭਾਣਾ ਭਾਇ - ਰਾਮ ਰਾਮ ਜਪੁ ਰਾਮ ਸਮਾਇ।
ਰਾਮ ਰਾਮ ਤਪ ਘੋਰ ਸੁਦੀਪ - ਸ੍ਰੀਚੰਦਰ ਰਾਮ ਰਾਮ ਮਹੀਪ॥੪॥੩੦॥
**ਲਾਖ ਕਰੋੜਹਿ ਤ੍ਰਿਸ਼ਣ ਨ ਬੂਝੈ - ਭਲਾ ਬੁਰਾ ਕਛੁ ਪਾਪ ਨ ਸੂਝੈ।**
**ਲੋਭ ਲਾਗ ਪਰਦੇਸ਼ਨ ਜਾਇ - ਆਨੈ ਗ੍ਰਹਿ ਮਹਿ ਦ੍ਰੱਵ ਕਮਾਇ॥੧॥**
ਜਮ ਕੀ ਵੇਲਾ ਜਬਿ ਹੀ ਆਵੈ।
ਚਿਤ੍ਰ ਗੁਪਤ ਸਨਮੁਖ ਕਢਿ ਕਾਗਦ ਮਾਰਗ ਭੀੜੀ ਬੀਥੀ ਪਾਵੈ॥੧॥ਰਹਾਉ॥
ਧਨ ਹਿਤ ਇਤੇ ਮਾਰੇ ਜੀਵ - ਧਨ ਹਿਤ ਨਿਰਧਨ ਦੁੱਖ ਸੰਚੀਵ।
ਧਨ ਹਿਤ ਨਾਰੀ ਦੀਨੀ ਤਿਆਗ - ਧਨ ਹਿਤ ਪਰ ਗ੍ਰਹਿ ਲਾਈ ਆਗ॥੨॥
ਧਨ ਹਿਤ ਮੰਤਰ ਮਸਾਨਨ ਸਾਧੈ - ਧਨ ਹਿਤ ਪਰਬਤ ਸਾਗਰ ਫਾਧੈ।
ਧਨ ਹਿਤ ਦੇਵੀ ਦੇਵ ਧਿਆਇ - ਧਨ ਹਿਤ ਅਨਸਠ ਤੀਰਥ ਨਹਾਇ॥੩॥
ਧਨ ਹਿਤ ਚੜਿਓ ਹਿਮਾਲਿਆ ਧਾਇ - ਧਨ ਹਿਤ ਪੰਚਾਗਿਨ ਤਪਤਾਇ।
ਧਨ ਹਿਤ ਕੀਨੈ ਕਰਮ ਵਿਕਾਰ - ਸ੍ਰੀਚੰਦਰ ਸਹੁ ਯਮ ਕੀ ਮਾਰ॥੪॥੩੧॥
**ਮਨ ਵਿਕਾਰੀ ਜੀਤਿਓ ਘੋਰ - ਨਿਸ਼ਿਦਿਨ ਕਰਤਾ ਪਾਪ ਕਠੋਰ।**
**ਮਾਰ ਜੀਵ ਨਿਜ ਉਦਰੈ ਕਾਜ - ਲੋਗਨ ਲੂਟਨ ਕੇ ਹਿਤ ਰਾਜ॥੧॥**

ਪਰ ਤ੍ਰਿਅ ਰਮਤ ਨ ਸ਼ੰਕਾ ਮਾਨ।
ਮਾਨੁਖਨ ਕੋ ਆਮਿਖ ਭੱਖੀ ਲਹੂ ਪੀਤ ਹਰਖੰਤ ਮਹਾਨ॥੧॥ਰਹਾਉ॥
ਰੈਨਿ ਅੰਧਾਰੀ ਕਰਿ ਲੇ ਫਾਹੇ – ਨਰ ਟੋਰਤ ਚਲ ਗਾਹ ਬਗਾਹੇ।
ਅੰਨ ਧਨ ਵਸਨ ਖਸੋਟੈ ਜਾਇ – ਨਿਰਜਨ ਬਨ ਹਤ ਦੇਤ ਬਹਾਇ॥੨॥
ਭੋਗਤ ਭੋਗ ਅਨੰਦ ਸੰਯੂਤਾ – ਪਛੁਤਾਵੈ ਯਮ ਅੰਤ ਪਜੂਤਾ।
ਘੋਰ ਨਰਕ ਕਾ ਪੰਥ ਲਇਓ ਹੈ – ਕਰਮ ਧਰਮ ਸਭ ਡਾਰ ਦਿਓ ਹੈ॥੩॥
ਈਹਾਂ ਦੁੱਖ ਨਹਿ ਆਗੈ ਸੂਖਾ – ਅੰਤਰ ਦੁਆਰ ਤਿਹਾਇਆ ਭੂਖਾ।
ਸ੍ਰੀਚੰਦਰ ਵਿਭਚਾਰ ਤਿਆਗ – ਸੰਤ ਸੰਗ ਹਰਿ ਸਿਮਰਣ ਲਾਗ॥੪॥੩੨॥

**ਵੇਦ ਪੁਰਾਣੀ ਪਰਿਹਰ ਰੀਤ – ਮੋਹ ਮਾਇਆ ਮਹਿ ਉਰਝਿਓ ਚੀਤ।**
**ਰਾਤੋ ਮਹਾ ਕਿਲਵਿਖਨ ਮਾਹਿ – ਨਰਕ ਅਗਨੀ ਤੇ ਡਰਤੋ ਨਾਹਿ॥੧॥**
ਸਗਲੀ ਆਯੂ ਬਿਰਥਾ ਗਵਾਈ।
ਤੀਰਥ ਜਾਇ ਨ ਕੀਨੋ ਦਾਨਾ – ਸਾਧੁ ਸੰਗ ਸ਼ੁਭ ਮਤਿ ਨਹਿ ਪਾਈ॥੧॥ਰਹਾਉ॥
ਜੀਅਨ ਘਾਇ ਸੂਖ ਉਰ ਮਾਨੈ – ਦੂਵੇ ਪਰਾਇਆ ਹਿਰਤ ਹਿਰਾਨੈ।
ਮਰਨੋ ਚੀਤਹੁ ਤੋਂ ਵਿਸਰਾਇਓ – ਲੇਖਾ ਦੇਨੋ ਮਨ ਨਹਿ ਆਇਓ॥੨॥
ਚੋਰੀ ਬੁਰਿਆਈ ਮਹਿ ਰਾਤਾ – ਵਿਭਚਾਰਨ ਹਿਤ ਪੇਖਤ ਘਾਤਾ।
ਜਾਨੈ ਨਾਹਿਨ ਵਸਤੂ ਪਰਾਈ – ਹੇਤੂ ਅਘਨ ਕੇ ਕਰਤੋ ਧਾਈ।
ਕਾਲੁਖ ਦਾਗ ਅਮੇਟ ਮੁਹਾਸੈ – ਪਰ ਨਾਰਿਨਿ ਕੇ ਅਧਿਕ ਤਮਾਸ਼ੈ।

ਸ੍ਰੀਚੰਦਰ ਸੰਤਨ ਵਿਪਰੀਤ - ਮਾਇਆ ਮੋਹ ਨਰਕ ਕੀ ਰੀਤ।
**ਸਾਧੁ ਬਿਨ ਨਾਹਿ ਹੋਤ ਛੁਟਾਰਾ - ਸੁਤ ਦਾਰਾ ਧਨ ਮੋਹ ਪਸਾਰਾ।**
**ਮਨਮੁਖ ਸੰਗ ਲਹਿਹਿ ਬਡ ਦੂਖ - ਧ੍ਰਾਪਸਿ ਨਾਹਿਨ ਤ੍ਰਿਸ਼ਨਾ ਭੂਖ॥੧॥**
ਸੰਤਨ ਸੰਗਤ ਪਾਰ ਉਤਾਰਾ।
ਰਾਮ ਨਾਮ ਜਪੁ ਨਿਰਮਲ ਮਨ ਤਨ ਅਨਹਦ ਨਾਦ ਨਿਨਾਦ ਝਨਕਾਰਾ॥੧॥ਰਹਾਉ॥
ਸੰਗ ਕੁਸੰਗੀ ਦੁਰਜਨ ਫਾਥਾ - ਮਾਨਸ ਜਨਮ ਗਵਾਇ ਅਕਾਥਾ।
ਦੁਹਚਾਰੀ ਆਚਾਰ ਪਰਾਏ - ਦਰਗਹ ਕਬਹੂੰ ਨ ਪਾਵਤ ਥਾਏ॥੨॥
ਅੰਤਰ ਅਗਨਿ ਜਲਤ ਦਿਨ ਰਾਤਿ - ਹਿਰਦੇ ਉਪਜਤ ਨਾਹਿਨ ਸ਼ਾਂਤਿ॥
ਤ੍ਰਿਸ਼ਨਾ ਬਾੜਤ ਮਾਇਆ ਰੰਗ - ਫਾਸਾ ਫਾਹੀ ਕ੍ਰਿਸ਼ਣ ਕੁਰੰਗ॥੩॥
ਕਾਮ ਅੰਗੂਰੀ ਸੁੰਦਰਿ ਨਾਰੀ - ਕੂਕਰ ਮਾਰਤ ਧਾਇ ਸ਼ਿਕਾਰੀ।
ਸ੍ਰੀਚੰਦਰ ਸੁਨ ਲੋਗ ਅਯਾਨੈ - ਬਿਨ ਸਾਧੁ ਨਹਿ ਲਗਹਿ ਟਿਕਾਨੈ॥੪॥੩੪॥
**ਮਰ ਮਰ ਅਨਿਕ ਜਨਮ ਕੋ ਪਾਇ - ਨਰਕ ਸਵਰਗ ਬਾਧਾ ਭਰਮਾਇ।**
**ਤ੍ਰਿਗਦ ਯੋਨੀ ਦੁਖ ਲਹਹਿ ਘਨੇਰੇ - ਕੂਕਰ ਸ਼ੂਕਰ ਨਾਮ ਬਘੇਰੇ॥੧॥**
ਰਮਤ ਰਾਮ ਨਿਹਚਲ ਸੁਖ ਪ੍ਰਾਣੀ।
ਪਰਮਧਾਮ ਅਵਿਚਲ ਨਿਤ ਪ੍ਰਾਪਿਤ - ਸਾਧੁ ਸੰਗ ਜਪੁ ਹਰਿ ਹਰਿ ਬਾਣੀ॥੧॥ਰਹਾਉ॥
ਬਹੁਤੇ ਧਨ ਸੁਖ ਲਹਹਿ ਨ ਕੋਈ - ਲਾਖ ਕੋਟਿ ਅਰਬਹੁ ਲਗ ਹੋਈ।
ਬਹੁਤ ਕੁਟੰਬ ਪੂਤ ਅਰੁ ਧੀਆਂ - ਸਦਾ ਖੁਵਾਰੀ ਵਿਲਪਤ ਜੀਆ॥੨॥

ਅਧਿਕ ਜ਼ਮੀਨ ਅਧੀਨ ਕਰਾਈ - ਹਾਏ ਹਾਏ ਕਰਿ ਖੇਹ ਉੜਾਈ।
ਤ੍ਰਿਪਤ ਨ ਤ੍ਰਿਸ਼ਣਾ ਕਬਹੂੰ ਹੋਈ - ਰਹਿਓ ਅਨਾਜ ਖੇਤ ਤੇ ਢੋਈ॥੩॥
ਜਿਓਂ ਜਿਓਂ ਵਾਧਾ ਤਿਓਂ ਤਿਓਂ ਘਾਟਾ - ਅਦਭੁਤ ਤੇ ਅਦਭੁਤ ਹਰਿ ਬਾਟਾ।
ਸ੍ਰੀਚੰਦਰ ਤ੍ਰਿਸ਼ਣਾ ਕਾ ਪੇਟ - ਚੌਂਦਹ ਭੁਵਨ ਨ ਭਰਤ ਸਮੇਟ॥੪॥੩੫॥

**ਈਹਾਂ ਰਹਨੋ ਦਿਨ ਦੋਇ ਚਾਰ - ਮਾਰਗ ਚਲਨੋ ਭੀੜੇ ਦਵਾਰ।**
**ਮੰਡਪ ਮਹਿਲ ਅਟਾਨਿ ਸਵਾਰੀ - ਬਾਗ ਬਗੀਚੇ ਫੂਲਨ ਬਾਰੀ॥੧॥**
ਸਭ ਕਿਛੁ ਈਹਾਂ ਛੋੜਿ ਸਿਧਾਈ।
ਗੋਬਿੰਦ ਹਰਿ ਪ੍ਰਭੁ ਨਾਮ ਨਾਰਾਇਣ ਸਿਮਰਤ ਨਰ ਕੇ ਸੰਗ ਸਖਾਈ॥੧॥ਰਹਾਉ॥
ਕਠਿਨ ਪੰਚ ਦੁੱਖ ਅਧਿਕ ਘਨੇਰੇ - ਪਰੇ ਚਹੁੰਦਿਸਿ ਦੂਤਨ ਘੇਰੇ।
ਸੁਤ ਬਨਿਤਾ ਸਾਜਨ ਸਨਬੰਧ - ਨਾਹਿ ਸਹਾਏ ਕਰਤ ਗਣ ਧੰਧ॥੨॥
ਰਾਜ ਮਾਲ ਜੋਬਨ ਪਰਿਵਾਰ - ਕਾਮ ਨ ਆਵਤ ਭਵ ਵਿਵਹਾਰ।
ਮਹਾ ਦੀਨ ਸੰਗਲ ਗਲ ਪਾਏ - ਕੀਏ ਕਰਮ ਸਨਮੁਖ ਹੋਵੈ ਆਏ॥੩॥
ਗਹਿਬਰ ਬਨ ਸੂਲਨ ਤਰੁ ਛਾਇਆ - ਹੋਇ ਨ ਬੈਠਤ ਕਸ਼ਟ ਵਧਾਇਆ।
ਸ੍ਰੀਚੰਦਰ ਹਰਿ ਨਾਮ ਸਮਹਾਰ - ਹੋਹਿ ਸੁਖੀ ਤਬ ਅੰਤਰ ਦਵਾਰ॥੪॥੩੬॥

**ਨਿਗੁਰੇ ਸੰਗ ਨ ਕੀਜੈ ਮੇਲ - ਨਿਗੁਰਾ ਦੇਤੋ ਅਨਲ ਧਕੇਲ।**
**ਨਿਗੁਰਾ ਉਸ਼ਠਰ ਬੇਮੁਹਾਰਾ - ਨਿਗੁਰਾ ਸੂਕਰ ਵਿਸ਼ਟਾਹਾਰਾ॥੧॥**
ਨਿਗੁਰੇ ਕੋ ਗੁਣ ਨਾਹਿ ਕੋਈ।

ਗ੍ਰਹਿ ਗ੍ਰਹਿ ਭਰਮਤ ਮਾਂਗਤ ਟੂਕਾ - ਲੋਕ ਪਰਲੋਕ ਲਹੈ ਨਹਿ ਢੋਈ॥੧॥ਰਹਾਉ॥
ਨਿਗੁਰਾ ਬਹੁ ਪਰਪੰਚ ਕਮਾਇ - ਨਿਗੁਰ ਨਰ ਬੰਚਨ ਹਿਤੁ ਧਾਇ।
ਨਿਗੁਰਾ ਵੈਸ਼ਿਆ ਪੂਤ ਜਮਾਇਆ - ਨਿਗੁਰਾ ਚਰ ਕੂਕਰ ਹਰ ਕਾਇਆ॥੨॥
ਨਿਗੁਰਾ ਸਗਲੈ ਧਰਮ ਧਿਕਾਰਾ - ਨਿਗੁਰਾ ਪ੍ਰਭੁ ਕੇ ਦਰੋਂ ਨਿਕਾਰਾ।
ਨਿਗੁਰਾ ਭੋਗੈ ਲੱਖ ਚੌਰਾਸੀ - ਨਿਗੁਰਾ ਕੈ ਗਰ ਅੰਤਕ ਫਾਂਸੀ।
ਨਿਗੁਰੇ ਤੇ ਸੁਕਚਿੱਤ ਨਿਰ ਕੁੰਭੀ - ਨਿਗੁਰਾ ਕੈ ਪਰ ਮੀਨਾ ਚੁੰਭੀ।
ਸ੍ਰੀਚੰਦਰ ਨਿਗੁਰੈ ਮੁਖ ਲਾਇ - ਇਤ ਉਤ ਲਹੀਐ ਦੂਖ ਸਬਾਇ॥੪॥੩੭॥

**ਗੁਰੁ ਤੇ ਲਹਹਿ ਨਿਰੰਜਨ ਨਾਮ - ਦੀਨ ਦਿਆਲ ਕਿਰਪਾਲ ਅਕਾਮ।**
**ਗੁਣ ਗੋਬਿੰਦ ਮਨਹਿ ਪ੍ਰਗਾਸ - ਊਂਧੇ ਕਮਲ ਸੁਖ ਸਹਿਜ ਵਿਕਾਸ॥੧॥**
ਰਾਮ ਰਾਮ ਰਮਤੇ ਹਰਿ ਬਾਣੀ।
ਤੁਰੀਆਵਸਥਾ ਚਿਦਾਨੰਦ ਪਦ ਲੀਨ ਭਏ ਅਮ੍ਰਿਤ ਰਸ ਮਾਣੀ॥੧॥ਰਹਾਉ॥
ਨਾਰਾਇਣ ਗੁਪਤਾ ਪ੍ਰਗਟਾਇਆ - ਸੁਖ ਨਿਧਾਨ ਉਰ ਅੰਤਰ ਪਾਇਆ।
ਸੁਰ ਨਰ ਅਸੁਰ ਖੇਡ ਪਿਖਿ ਨੈਨੀ - ਅਲੱਖ ਅਪਾਰ ਸਮਾਜ ਸਸੈਨੀ॥੨॥
ਚੰਦਨ ਵਾਸ ਬਨਸਪਤਿ ਮੌਲੀ - ਹਰਿ ਹਰਿ ਕੀਰਤਿ ਪ੍ਰਗਟੀ ਸੌਲੀ।
ਸ਼ਸ਼ਿ ਕਲ ਪੂਰਨ ਅਮੀਐ ਚੁਆਇਆ - ਜਨਮ ਮਰਣ ਕੋ ਭਰਮ ਮਿਟਾਇਆ॥੩॥
ਹਰੀ ਹਰੀ ਲਹਰਾਈ ਖੇਤੀ - ਗੁਪਤ ਧਨ ਧਰ ਜਾਨਿਓ ਭੇਤੀ।
ਭਵ ਸਾਗਰ ਬੋਹਿਥ ਕੋ ਪਾਇਓ - ਸ੍ਰੀਚੰਦਰ ਗੁਰੁ ਅਲਖ ਲਿਖਾਇਓ॥੪॥੩੮॥

**ਸਤਿਗੁਰੁ ਸੂਤਾ ਟੁੰਬ ਜਗਾਇਆ – ਭੈ ਸੁਪਨੈ ਕੋ ਦੂਰ ਭਗਾਇਆ।**
**ਮਾਤੇ ਭੈਸੇ ਰਹਹਿ ਫੁਕਾਰੇ – ਸ਼ੇਰ ਬਘੇਲੇ ਗਜ ਚਿੰਘਾਰੇ॥੧॥**
ਉਬਾਰੇ ਢਾਬਿਓ ਕਰਤ ਪੁਕਾਰ।
ਨਿਕਸਤ ਸ਼ਬਦ ਨ ਮੁਖ ਸੋਂ ਪੂਰਣ ਤੜਫਤ ਭਇ ਯੁਤ ਦੀਨ ਉਠਾਰ॥੧॥ਰਹਾਉ॥
ਯਮ ਦੂਤਨ ਕੈ ਜਿਸਮ ਭਿਆਨੇ – ਭੂਤ ਪ੍ਰੇਤ ਪਿਸ਼ਾਚ ਮਸਾਨੇ।
ਗਿਰਿ ਕੰਦਨ ਘੇਰਿਓ ਬਰਿਆਈ – ਲਪਕਤ ਭੱਖਨ ਹੇਤੁ ਡਰਾਈ॥੨॥
ਭਾਲੇ ਸੂਲ ਕ੍ਰਿਪਾਣਨ ਸਾਂਗ – ਮੁਦਗਰ ਗਰਜ਼ ਪ੍ਰਹਾਰਤ ਡਾਂਗ।
ਮਾਰਗ ਨਿਕਸਤ ਕੋ ਨਾਹਿ ਪਾਇ – ਮੇਚਨ ਤਨ ਧਾਇ ਮੁੰਹ ਬਾਇ।
ਸੰਗ ਸਹਾਈ ਮੀਤ ਨ ਕੋਇ – ਅਧਿਕ ਵਿਲਾਪ ਕਰਤ ਬਹੁਰੋਇ।
ਸ੍ਰੀਚੰਦਰ ਗੁਰੁ ਦਿਓ ਹਿਲਾਇ – ਦੂਖਨ ਘਾਣ ਛਿਨੇਕ ਵਿਲਾਇ॥੪॥੩੯॥
**ਪਰ ਪੂਰਬਲਾ ਜਾਗਿਆ ਕਰਮ – ਗੁਰੁ ਭੇਟੇ ਪੂਰਣ ਪਾਰਬ੍ਰਹਮ।**
**ਬਿਨਸੀ ਹਉਮੈ ਦੁਤੀਆ ਪੀਰ – ਗੁਰੁ ਅਵਿਨਾਸ਼ੀ ਕੀਨੀ ਧੀਰ॥੧॥**
ਗੁਰੁ ਮੇਲੋ ਹਰਿ ਮੇਲ ਮਿਲਾਇਆ।
ਅਲਖ ਅਗੋਚਰ ਅਲਖ ਨਿਰੰਜਨ – ਨਿਰੰਕਾਰ ਗੁਪਤਾ ਪ੍ਰਗਟਾਇਆ॥੧॥ਰਹਾਉ॥
ਦੁਰਮਤਿ ਦੁਵਿਧਾ ਭਾਗੀ ਦੂਰ – ਮੋਇਆ ਮੋਹ ਸੋਗ ਦੁਖ ਚੂਰ।
ਤਪਤ ਵਿਨਾਸੀ ਸੀਤਲ ਥਾਨ – ਤਨ ਮਨ ਧਨ ਤੇ ਗਿਆ ਗੁਮਾਨ॥੨॥
ਛੂਟੀ ਗ੍ਰੰਥਿ ਵਥ ਲਹੀ ਅਨੂਪ – ਦਰਸਨ ਪਾਇਓ ਭੂਪਨ ਭੂਪ।

ਰੰਗ ਰੂਪ ਰਸ ਅਨਲ ਮਿਟਾਨੀ - ਰਾਮ ਨਾਮ ਮਿਲ ਮੁਕਤ ਪ੍ਰਾਣੀ॥੩॥
ਕਾਇਆ ਮਾਇਆ ਦੀਨੀ ਖੋਇ - ਅਚਰਜ ਰੂਪ ਵਿਲੋਕਿਓ ਲੋਇ।
ਸ੍ਰੀਚੰਦਰ ਸਤਿਗੁਰੂ ਉਪਕਾਰੀ - ਕਾਢ ਲੀਨ ਸਾਗਰ ਸੰਸਾਰੀ॥੪॥੪੦॥

**ਮਨ ਜੀਤੈ ਮੁਨੀ ਪਰਮ ਪੁਨੀਤਿ - ਮਨ ਸਾਧੈ ਯੋਗੀ ਪਰਤੀਤਿ।**
**ਮਨ ਜੀਤੈ ਸੂਰਾ ਬਲਵੰਤ - ਮਨ ਜੀਤੈ ਪਰਿਪੂਰਣ ਸੰਤ॥੧॥**

ਮਨ ਹੀ ਪਾਰਬ੍ਰਹਮ ਕੋ ਜਾਨੈ।
ਅਕਲ ਕਲਾਧਰ ਅੰਤਰਯਾਮੀ ਨਾਰਾਇਣ ਦਿਆਲ ਭਗਵਾਨੈ॥੧॥ਰਹਾਉ॥
ਮਨ ਤੇ ਸਰਵ ਦੇਵ ਵਸਿ ਹੋਇ - ਮਨ ਜੀਤੈ ਤ੍ਰਿਭੁਵਨ ਵਿਲੋਇ।
ਮਨ ਤੇ ਭੂਤ ਪ੍ਰੇਤ ਪਿਸ਼ਾਚ - ਮਨ ਜੀਤੈ ਕਰ ਅਗਰਜ ਨਾਚ॥੨॥
ਮਨ ਜੀਤੈ ਅੰਤਕ ਟਰ ਜਾਏ - ਮਨ ਜੀਤੈ ਪਦ ਅਵਿਚਲ ਰਾਏ।
ਮਨ ਜੀਤੈ ਗਗਨੰਤਰ ਚਰੈ - ਮਨ ਜੀਤੈ ਅਫੁਰੀ ਸਿਧਿ ਫੁਰੈ॥੩॥
ਮਨ ਜੀਤੈ ਜਗ ਜੀਤੈ ਸੋਇ - ਮਨ ਜੀਤੈ ਬਾਕੀ ਨਹਿ ਕੋਇ।
ਸ੍ਰੀਚੰਦਰ ਮਨ ਜੀਤਨ ਕਾਜ - ਸੇਵ ਸਤਿਗੁਰੁ ਸੰਤ ਸਮਾਜ॥੪॥੪੧॥

**ਦਾਸ ਸੰਗ ਹਰਿ ਨਾਮ ਨਿਵਾਸ - ਦਾਸ ਸੰਗ ਪ੍ਰਭੁ ਰਾਮ ਵਿਸਾਸ।**
**ਦਾਸ ਸੰਗਿ ਮਨ ਉੱਜਲ ਹੋਇ - ਦਾਸ ਸੰਗਿ ਗੋਬਿੰਦ ਅਵਲੋਇ॥੧॥**

ਦਾਸ ਸੰਗਿ ਇਤ ਉਤ ਸੁਹੇਲੇ।
ਜਨਮ ਜਨਮ ਕੇ ਵਿਛੜੇ ਭਰਮਤ ਕਾਟਿ ਸਿਲਕ ਹਰਿ ਮੇਲੇ ਮੇਲੇ॥੧॥ਰਹਾਉ॥

ਦਾਸ ਸੰਗਿ ਆਨੰਦ ਨਿਧਾਨ - ਦਾਸ ਸੰਗਿ ਉਰ ਬ੍ਰਹਮ ਗਿਆਨ।
ਦਾਸ ਸੰਗਿ ਪਤ ਸਗਰੇ ਥਾਨ - ਦਾਸ ਸੰਗਿ ਪਾਇ ਸਦ ਮਾਨ॥੨॥
ਦਾਸ ਸੰਗਿ ਸ਼ੁਭ ਗੁਣ ਆਗਾਰ, ਦਾਸ ਸੰਗਿ ਮਿਟਤਾ ਅੰਹਕਾਰ।
ਦਾਸ ਸੰਗਿ ਲਹਿ ਪਰਮਾਨੰਦ - ਦਾਸ ਸੰਗਿ ਭਜ ਸਚਿੱਦਾਨੰਦ॥੩॥
ਦਾਸ ਸੰਗਿ ਦਿਵੈ ਜਯੋਤੀ ਵਿਕਾਸ - ਦਾਸ ਸੰਗਿ ਹੋਇ ਕਮਲਾ ਦਾਸਿ।
ਦਾਸ ਸੰਗਿ ਕਰਿ ਅੰਤ ਪ੍ਰਯੰਤ - ਸ੍ਰੀਚੰਦਰ ਸੋਇ ਪੂਰਣ ਸੰਤ॥੪॥੪੨॥

**ਗੁਹਜ ਕਲਾ ਹਰਿ ਜਪੁ ਪ੍ਰਗਟਾਣੀ - ਹਰਿ ਸਿਮਰਣ ਰਸ ਮਧੁਰੀ ਬਾਣੀ।**
**ਰਾਮ ਰੰਗ ਗੂੜਾ ਗੁਣ ਲਾਲ - ਰਾਮ ਨਾਮ ਸੋ ਪੂਰਣ ਘਾਲ॥੧॥**
ਰਮਤ ਰਾਮ ਪਦ ਸਹਿਜ ਸਮਾਧਿ।
ਕਾਮ ਕ੍ਰੋਧ ਮਾਇਆ ਮਦ ਮਤਸਰ - ਰਾਗ ਦਵੈਸ਼ਗੇ ਸਕਲ ਉਪਾਧਿ॥੧॥ਰਹਾਉ॥
ਰਾਮ ਰੰਗ ਕਬਿ ਉਤਰਤ ਨਾਹਿ - ਅਨੁਦਿਨ ਵਿਗਸੈ ਅਨੁਭਵ ਮਾਹਿ।
ਦੀਨ ਦਿਆਲ ਦੁੱਖ ਭੰਜ ਮੁਕੰਦ - ਉਪਜ ਅਨੰਦ ਹਰੇ ਗਣ ਦਵੰਦ॥੨॥
ਆਪਾ ਆਪ ਆਪ ਹੋਇ ਗਇ - ਰਾਮ ਰੰਗ ਰੰਗਣਿ ਮਹਿ ਪਇ।
ਧੰਧ ਬੰਧ ਵਿਨਸੈ ਮਾਯਾਵੀ - ਪ੍ਰਭੁ ਭਾਣੇ ਪ੍ਰਗਟਾਨੇ ਭਾਵੀ॥੩॥
ਗਿਆਨ ਧਿਆਨ ਪੂਰਣ ਪ੍ਰਕਾਸ - ਆਵਨ ਜਾਨੈ ਸਫਲੈ ਸਾਸ।
ਦਾਸਹਿ ਸੰਗਿ ਰਾਮ ਰੰਗ ਰਾਤੇ - ਸ੍ਰੀਚੰਦਰ ਲਹਿ ਪਰਮ ਵਿਧਾਤੇ॥੪॥੪੩॥

**ਮਾਇਆ ਰੰਗ ਕੁਸੁੰਭੇ ਕਾਚਾ - ਵਿਨਸਿ ਜਾਤ ਕੂੜਾ ਕਚ ਪਾਚਾ।**

**ਦੂਖ ਧੂਪ ਲਾਗੇ ਉਡ ਜਾਏ – ਛਾਇਆ ਧਨ ਅਧਿਕੈ ਚਮਕਾਇ॥੧॥**
ਲੋਕ ਪੁਚਾਰੈ ਖਾਨ ਅਰੁ ਪਾਨ।
ਮੰਦਿਰ ਸਹਿਜਾ ਘੋੜੇ ਸਇਨੰਦਨ – ਨਿਰਮਲ ਜਲ ਸਰਵਰ ਇਸਨਾਨ॥੧॥ਰਹਾਉ॥
ਅਧਿਕ ਅਡੰਬਰ ਪਾਟ ਪਟੰਬਰ – ਨੈਵੈਦੈ ਬਹੁ ਭੋਗ ਦਿਗੰਬਰ।
ਜਾਨ ਅਜਾਨ ਲੋਭ ਰਸ ਮਾਤਾ – ਝੂਠ ਪਸਾਰਾ ਲੋਕ ਸੰਘਾਤਾ॥੨॥
ਪਾਹਨ ਖਾਤ ਨ ਪੀਤ ਪਦਾਰਥ – ਊਸ਼ਣ ਸੀਤ ਵਰਸ਼ਾ ਹਿਤ ਸਵਾਰਥ।
ਹਾਥ ਉਠਾਇ ਨ ਵਰ ਕਿਹੁ ਪਾਇਆ – ਦੰਭ ਉਪਾਇਨ ਜਾਇਆ ਮਾਇਆ॥੩॥
ਪ੍ਰਭੁ ਨਾਰਾਇਣ ਸਗਲ ਸਮਾਨਾ – ਸੰਤ ਜਨਾ ਮੁਖ ਲਹਿਹੋ ਗਿਆਨਾ।
ਸ੍ਰੀਚੰਦਰ ਤਜਿ ਪਾਖੰਡ ਰੀਤਿ – ਰਾਮ ਨਾਮ ਸਿਮਰਹੁ ਹਿਤ ਚੀਤ॥੪॥੪੪॥
**ਸਾਧੁ ਸੰਗ ਭਰਮ ਖੋਇ ਅਯਾਨੈ – ਅੰਤਰ ਆਤਮ ਰਾਮ ਪਛਾਨੈ।**
**ਪੱਥਰ ਕਾਬੈ ਰਾਖਿਓ ਪੂਜ – ਚੰਦ੍ਰ ਮਨਾਇਓ ਉਪਜਿਓ ਦੂਜ॥੧॥**
ਸ਼ੈਤਾਂ ਕੇਰੋ ਥਾਪ ਮੁਕਾਮ।
ਕੰਕਰ ਰੋੜੇ ਫੈਂਕਤ ਮੂਰਖ – ਅੰਤਰ ਮਲ ਅਲਹ ਨਹਿ ਨਾਮ॥੧॥ਰਹਾਉ॥
ਬੁੱਤ ਬਿਨਾਸੈ ਬੁੱਤਹਿ ਥਾਪ – ਦਰਗਾਹੈ ਲਹਿ ਹੈਂ ਸੰਤਾਪ।
ਪਰਮ ਭੂਲ ਲਗ ਫਿਰ ਫਿਰ ਲੇਖ – ਸੋ ਕੁਰਾਨ ਕਿਮਿ ਭਨੈ ਅਲੇਖ॥੨॥
ਸ਼ਰਕ ਗਰਬ ਜਹਿ ਪੜੀ ਨਮਾਜ਼ – ਸੋਉ ਦੋਜ਼ਖ ਪਾਇ ਅਜਾਬ।
ਭੂਲੇ ਲੋਕ ਲੋਭ ਲੁਟ ਮਾਰੈ – ਕਿਓ ਪਗੰਬਰ ਦੀਨ ਬਿਗਾਰੈ॥੩॥

ਲੱਬ ਲਾਗ ਭਵਿਅ ਜਨਮ ਵਿਗੋਇਓ – ਭੁਜਾ ਪਸਾਰ ਅਰਗ ਦੁਖ ਹੋਇਓ।
ਸ੍ਰੀਚੰਦਰ ਮੰਡਲ ਜੋਉ ਮੂੜ – ਲਹਹਿ ਸਾਧੂ ਆਸਿਐ ਕਿਮਿ ਗੂੜ॥੪॥੪੫॥
**ਵਿਸ਼ਵਨਾਥ ਬੂਝਿਓ ਮੱਧ ਕੂਪ – ਗਿਰਿਧਰ ਨਹਿਨ ਸੁਖਾਨੀ ਧੂਪ।**
**ਰਾਮਚੰਦਰ ਹੋਇਓ ਉਦਾਸੀ – ਜਨਮ ਸਿਆਨ ਤਜਿਓ ਬਨਵਾਸੀ॥੧॥**
ਮੂਰਖ ਲੋਗਨ ਮੂਢ ਡਹਕਾਇ।
ਆਪ ਯਮਨ ਤੇ ਉਬਰ ਨ ਪਾਇਓ ਕੈਸੇ ਨਰ ਕਹੁ ਲੇਹ ਛੁਡਾਇ॥੧॥ਰਹਾਉ॥
ਨਿਸ਼ਕਲੰਕ ਕੋ ਲਾਗਿ ਕਲੰਕਾ – ਕਿਮਿ ਏਹੈ ਅਗਰਜ ਦੈ ਡੰਕਾ।
ਦੁਰਗਾ ਨਾਹਿਨ ਪ੍ਰਗਟੀ ਕੋਇ – ਦਈ ਮੂਰਤੀ ਗੁਰਜਨ ਖੋਇ॥੨॥
ਸੋਮ ਨਾਥ ਬਾਚਿਓ ਨਹਿ ਆਪ – ਕਸ ਮੁਕਤੈ ਹੈ ਤੁਮ ਤੇ ਪਾਪ?
ਭੂਲੈ ਪੱਥਰ ਪੂਜਤ ਲੋਗ – ਕਾਰਣ ਕਰਤਾ ਹੈ ਭੀ ਹੋਗ॥੩॥
ਪਾਰਬ੍ਰਹਮ ਕੀ ਜੇਉ ਕਲਾ – ਮਾਨੁਸ ਮਨ ਪ੍ਰਗਟਾਵਤ ਭਲਾ।
ਸ੍ਰੀਚੰਦਰ ਯਹਿ ਜਾਨਹੁ ਖੇਡ – ਸ਼ੇਰ ਸਵਾਂਗ ਰਚਿ ਬੈਠੀ ਭੇਡ॥੪॥੪੬॥
**ਦੰਭ ਛੋੜ ਹਰਿ ਸਿਮਰਣ ਲਾਗ – ਮਨ ਤੇ ਸਕਲ ਨਿਵਾਰਹੁ ਦਾਗ।**
**ਜੋ ਦੀਸੈ ਸੋ ਸੰਗ ਨ ਜਾਇ – ਅਨਗੋਚਰ ਮੁਕਤੋ ਪਦ ਪਾਇ॥੧॥**
ਰੰਗ ਨ ਰੂਪ ਰੇਖ ਨਹੀਂ ਕਾਇਆ।
ਸੰਤਨ ਸੰਗ ਰਾਗ ਰੰਗ ਰਾਤੇ – ਡਰ ਤੇ ਪਾਈਏ ਹਰਿ ਪ੍ਰਭੁ ਰਾਇਆ॥੧॥ਰਹਾਉ॥
ਮੰਦਿਰ ਮਸਜਿਦ ਪਾਕੀ ਈਟ – ਗਾਰੇ ਮੜੀ ਮਠ ਪਾਪੀ ਛੀਂਟ।

ਪਾਇ ਠਗੌਰੀ ਮੋਹੈ ਲੋਗ - ਜਟਾ ਧਾਰ ਨਹਿ ਪਾਈਐ ਯੋਗ॥੨॥
ਲਾਇ ਵਿਭੂਤਿ ਨਾਖੂਨ ਬੜ੍ਹਾਇ - ਤਿਲਕ ਚੜ੍ਹਾਵੈ ਭੋਗ ਲਗਾਇ।
ਮੂੰਡ ਮੂੰਡਾਇ ਭਗਵਾਧਾਰ - ਗ੍ਰਹਿ ਗ੍ਰਹਿ ਭੋਜਨ ਮਾਂਗਤ ਦਵਾਰ।
ਸਾਧੁ ਸੰਗ ਹਰਿ ਰੰਗ ਨ ਰਾਤਾ - ਪੇਖਿਓ ਉਦਰ ਬੜ੍ਹਾਇਓ ਖਾਤਾ।
ਸ੍ਰੀਚੰਦਰ ਬਿਨੁ ਨਾਮ ਖੁਆਰ - ਪ੍ਰਾਪਤ ਹੋਤ ਨ ਪ੍ਰਭੁ ਦਰਬਾਰ॥੪॥੪੫॥
**ਲਾਦ ਖੇਪ ਸੰਤਨ ਸੰਗ ਰਾਮ - ਵਣਜ ਕਰਹੁ ਕੇਵਲ ਹਰਿਨਾਮ।**
**ਲੈ ਲਾਹਾ ਘਰ ਜਾਵਹੁ ਮੀਤ - ਅਵਿਚਲ ਸੁਖ ਭੋਗਹੁ ਨਿੱਤ ਨੀਤ॥੧॥**
ਊਚ ਮਹਿਲ ਤੁਰੀਆ ਪਦ ਪਾਇ।
ਸੂਖ ਸਹਿਜ ਆਨੰਦ ਨਿਧਾਨਾ - ਰਾਮ ਨਾਮ ਕੀਰਤਨ ਵਿਗਸਾਇ॥੧॥ਰਹਾਉ॥
ਲਾਖ ਕੋਟਿ ਮਹਿ ਏਕਹੁ ਏਕ - ਰਾਮ ਨਾਮ ਜਾ ਕੇ ਉਰ ਟੇਕ॥
ਹੀਰਾ ਕੋਟਿ ਮਾਣਕ ਮਣੀ - ਰਾਮ ਸੰਗ ਪਹੁੰਚਤ ਨਹਿ ਕਣੀ॥੨॥
ਕੰਚਨ ਰੂਪੈ ਭਰੇ ਭੰਡਾਰ - ਰਾਮ ਨਾਮ ਤੁਲ ਨਾਹਿ ਸੰਸਾਰ।
ਸਰਵ ਨਿਧਾਨ ਜਗਤ ਕੇ ਊਰੇ - ਰਾਮ ਨਾਮ ਰਸ ਭੁੰਚਿਤ ਪੂਰੇ॥੩॥
ਜੀਵਨ ਮੁਕਤ ਰਾਮ ਰੰਗ ਰਾਤੇ - ਸੇਵਕ ਕੋ ਦੀਨੀ ਹਰਿ ਦਾਤੇ।
ਸ੍ਰੀਚੰਦਰ ਸੰਤਨ ਕੋ ਟੋਲ - ਕੇਵਲ ਰਾਮ ਨਾਮ ਜਿਨਿ ਬੋਲ॥੪॥੪੭॥
**ਗੁਰੁਮੁਖ ਮਨਮੁਖ ਮੇਲ ਨ ਹੋਇ - ਅੰਧਾ ਨੈਨ ਵਿਲੋਕੈ ਦੋਇ।**
**ਵਧਰੋ ਰਾਗ ਨਾਦ ਸਵਰ ਤਾਲ - ਗੋਧਨ ਪੰਚਾਨਨ ਇਕ ਚਾਲ॥੧॥**

ਅਜ ਹਸਤੀ ਬ੍ਰਹਮਣਿ ਚੰਡਾਲੀ।
ਸੂਰਵੀਰ ਕਰ ਜੰਗ ਭੂਮਿ ਅਸਿ ਕਾਤਰ ਮੁਖਹਿ ਉਡਾਨੀ ਲਾਲੀ॥੧॥ਰਹਾਉ॥
ਅਗਨੀ ਸਾਗਰ ਤਲ ਵਾਸੋਜਾਨ - ਕਾਮ ਧੇਨੁ ਗਾਡਰ ਸੰਘਾਨ।
ਫੰਡਰਿ ਦੁਗਧ ਧਾਰ ਵਰਸਾਈ - ਅਸ਼ਵ ਸਵਾਰੀ ਪੈਦਲ ਰਾਹੀ॥੨॥
ਰਾਣੀ ਮਹਿਲ ਭਠਾਰੀ ਭਾਠ - ਸੰਗਿ ਸਿਪਾਹੀ ਭੂਮੀ ਰਾਠ।
ਮੂੜ੍ਹਨ ਵੇਦ ਪਾਠ ਸਵਰ ਸੰਗੀ - ਰਾਵਲ ਪਕੜੀ ਹਲਹਰ ਜੰਘੀ॥੩॥
ਕਿਪੁਰਖਹਿ ਨਾਰੀ ਸੰਭੋਗ - ਰੋਗੀ ਉਦਰ ਕੁੰਭਕੈ ਯੋਗ।
ਉਦਾਸੀਨ ਘਰ ਬਾਰੀ ਜੋੜ - ਸ੍ਰੀਚੰਦਰ ਸਿਰ ਚੜੈ ਨ ਤੋੜ॥੪॥੪੮॥

**ਬਲਿਹਾਰੀ ਗੁਰੁ ਅਪਨੇ ਜਾਉਂ - ਦਰਗਹ ਲਹਿਓ ਨਿਥਾਵੈ ਥਾਉਂ।**
**ਰਾਮ ਰਾਮ ਸੰਗ ਲਾਗੀ ਪ੍ਰੀਤਿ - ਗੋਬਿੰਦ ਬਸਹਿ ਹਮਾਰੈ ਚੀਤਿ॥੧॥**
ਮਾਇਆ ਵੇਂੜ ਹਿਰਾਨੋ ਟੂਟ।
ਸਾਗਰ ਅਨਲ ਤਰੰਗ ਉਤੰਗੀ ਬੋਹਿਥ ਉਬਰਾਇਓ ਵਸਤੁ ਅਖੂਟ॥੧॥ਰਹਾਉ॥
ਭਇਓ ਪ੍ਰਕਾਸ਼ ਭਾਨੁ ਉਜਿਆਰਾ - ਸ਼ੀਤ ਸ਼ਸ਼ਿ ਕਰ ਕੀਏ ਵਿਸਤਾਰਾ।
ਰਾਗ ਦਵੈਸ਼ ਕਲਿ ਹਰੇ ਕਲੇਸ਼ - ਸ਼ਾਂਤਿ ਮਹਲ ਕੀਨੋ ਪਰਵੇਸ਼॥੨॥
ਮੋਹ ਸੋਗ ਦੁਖ ਰੰਗ ਪਿਆਨੈ - ਦਇਆ ਧਰਮ ਸੰਤੋਸ਼ ਵਸਾਨੈ।
ਚੌਂਦਹ ਭੁਵਨ ਦੀਨ ਪਾਤਸ਼ਾਹੀ - ਆਗਿਆਕਾਰੀ ਸੈਨ ਸਿਪਾਹੀ॥੩॥
ਨਿਧਿ ਸਿਧਿ ਅਨੁਚਾਰੀ ਅਨੰਤ - ਨਿਖਲ ਲੋਕ ਨਿਰਦੇਸ਼ ਲੱਖੰਤ।

ਸਤਿਗੁਰੁ ਕੀਨੋ ਪਰਉਪਕਾਰ – ਸ੍ਰੀਚੰਦਰ ਭਵ ਤੇ ਨਿਸਤਾਰ॥੪॥੫੦॥

**ਕਾਟੀ ਕਟਤ ਨ ਮੋਹੈ ਪਾਸ – ਅਨਿਕ ਜੰਤੂ ਡਰ ਆਸ ਵਿਨਾਸ।**
**ਗਾਡ ਮੇਖਲੀ ਜਗ ਭਰਮਾਇਆ – ਦੇਵੀ ਦੇਵ ਤ੍ਰਿਦੇਵ ਮਹਾਇਆ॥੧॥**

ਇੰਦਰ ਮੁਨਿੰਦਰ ਉਪਿੰਦਰ ਮੁਹਾਨੈ।
ਨਾਰਦ ਸਾਰਦ ਸ਼ਿਵ ਵਿਰੰਚਿ ਹਰਿ ਅਧ ਉਰਧ ਬਹੁ ਭਾਂਤਿ ਡੁਲਾਨੈ॥੧॥ਰਹਾਉ॥
ਤਪ ਕਰਤਾ ਰਿਸ਼ੀ ਸ਼੍ਰਿੰਗ ਡੁਲਾਇਓ – ਜੈ ਮੁਨੀ ਭੂਲਾ ਰੂਪ ਲੁਭਾਇਓ।
ਭੋਜ ਅਰੁ ਵਿਕਰਮ ਕਾਲੀਦਾਸ – ਦਏ ਗੇਰ ਗਹਰੇ ਜਲਰਾਸ।
ਕੌਨ ਕੌਨ ਗਨੀਐ ਅਵਧੂਤ – ਅਛਲੀ ਛਲ ਨ ਜਾਹਿ ਵਿਭੂਤਿ।
ਯਤੀ ਸਤੀ ਯੋਗੀਸ਼ ਜਪੀਸ਼ – ਚਾਕੀ ਡਾਰ ਘਰੇ ਘਰ ਪੀਸ।
ਗਨ ਅਵਤਾਰ ਜਾਲੰਧਰ ਆਦਿ – ਪਾਹਨ ਭਇਓ ਧਸੇ ਪਰ ਮਾਦਿ।
ਸ੍ਰੀਚੰਦਰ ਜਿਸ ਪ੍ਰਭੁ ਕਿਰਪਾਲ – ਸੋਉ ਉਬਰੇ ਮਾਇਆ ਜਾਲ॥੪॥੫੧॥

**ਦੀਨ ਦਿਆਲ ਸਰਵ ਦੁਖ ਭੰਜ – ਚਰਣ ਕਮਲ ਮਹਿ ਰਾਖੈ ਸੰਜ।**
**ਓਟ ਕਰੀ ਹਰਿ ਏਕੋ ਨਾਮ – ਸਤਿਗੁਰੁ ਪੂਰੇ ਪੂਰੇ ਕਾਮ॥੧॥**

ਪਾਰਬ੍ਰਹਮ ਸਤਿਗੁਰੂ ਬਖਸਿੰਦ।
ਕਰਿ ਕਿਰਪਾ ਨਿਜ ਚਰਣ ਲਗਾਇਓ ਈਤ ਉਤ ਕੀ ਵਿਨਸੀ ਚਿੰਦ॥੧॥ਰਹਾਉ॥
ਤਮ ਵਿਨਸਿਓ ਪ੍ਰਗਟਾਇ ਭਾਨੁ – ਚੁਕੀ ਕਾਮ ਕ੍ਰੋਧ ਕੀ ਕਾਨ।
ਜਲਨ ਨ ਦੀਨੇ ਅਗਨੀ ਮਝਾਰ – ਬੂੜਤ ਪਾਹਨ ਤਾਰੇ ਤਾਰ॥੨॥

ਆਧਿ ਵਿਆਧਿ ਉਪਾਧਿ ਬਿਨਾਸੀ - ਧਰਮਰਾਜ ਕੀ ਕਾਟੀ ਫਾਸੀ।
ਬੁਝੀ ਤ੍ਰਿਸ਼ਨਾ ਹਰਿ ਗੁਣ ਗਾਇ - ਬ੍ਰਹਮ ਜੋਤੀ ਉਰ ਅੰਤਰਿ ਪਾਇ॥੩॥
ਸਗਲ ਪਦਾਰਥ ਕਰ ਤਲ ਧਰੈ - ਜਪਿਓ ਜਾਪ ਹਰੀ ਹਰਿ ਹਰੈ।
ਬੈਠ ਸਿੰਹਾਸਨ ਛਤਰ ਝੁਲਾਇਆ - ਸ੍ਰੀਚੰਦਰ ਪ੍ਰਭੁ ਰਾਮ ਧਿਆਇਆ॥੪॥੫੨॥

**ਅਮਰ ਰਾਜ ਸਤਿਗੁਰੁ ਅਵਿਨਾਸ਼ੀ - ਰਿੱਧਿ ਸਿੱਧਿ ਨਿਧਿ ਕੀਨੀ ਦਾਸੀ।**
**ਸਗਲ ਲੋਕ ਸੇਵਾ ਮਹਿ ਲਾਇ - ਸਤੁ ਸੰਤੋਸ਼ ਹਿਮਾਇਤੀ ਪਾਇ॥੧॥**
ਅਵਿਚਲ ਤਖਤ ਵਿਰਾਜੈ ਆਇ।
ਸੁਰ ਨਰ ਅਸੁਰ ਆਗਿਆਕਾਰੀ - ਢੋਰਤ ਛਤਰ ਚਮਰ ਛਵਿ ਪਾਇ॥੧॥ਰਹਾਉ॥
ਦੁਰਗਮ ਦੁਰਗ ਨਾਰਾਇਣ ਨਾਮ - ਖਾਈ ਦਾਨ ਇਸ਼ਨਾਨ ਅਮਾਨ।
ਜਪ ਤਪ ਸੰਯਮ ਸਿਖਤ ਦਵਾਰਪਾਲ - ਕਰਮ ਧਰਮ ਦ੍ਰਿੜ ਤੁਪਕ ਵਿਸਾਲ॥੨॥
ਸੈਨਾ ਦੈਵੀ ਗੁਣ ਚਤੁਰੰਗ - ਮੋਹ ਰਾਜਸਿਓ ਜੂਝਤ ਜੰਗ।
ਦਯਾਸ਼ੀਲ ਸਤ ਯਤ ਵਰਤ ਪੂਜਾ - ਥਿਰੇ ਪਾਰਸ਼ਦ ਮੰਤਰ ਸਲੂਜਾ॥੩॥
ਨਿਸ਼ਚੇ ਆਸਨ ਵਿਸ਼ਦ ਸੁਹਾਵਾ - ਕੀਰਤਿ ਗੰਧ ਦਸੋਦਿਸਿ ਛਾਵਾ।
ਰਾਮ ਨਾਮ ਕੋ ਡੰਕ ਵਜਾਈ - ਸ੍ਰੀਚੰਦਰ ਦਿਗਵਿਜੈ ਬਧਾਈ॥੪॥੫੩॥

**ਗਿਆਨ ਜਾਰ ਸਰਵਾਗ ਪਸਾਰਾ - ਆਸ਼ਯ ਤੁਪਕਹਿ ਛੋਰ ਦੁਗਾਰਾ।**
**ਵੇਦਵਾਦ ਕੂਕਰ ਫੈਲਾਇ - ਵੇਕਾਰ ਨਿਕਾਸੇ ਬਨ ਮੋ ਜਾਇ॥੧॥**
ਮ੍ਰਿਗ ਮਨ ਧਾਇਓ ਕਰ ਕੈ ਜੋਰ।

ਰੋਕ ਘਾਟ ਦਸਹੂੰ ਵੰਧਵਾਓ - ਭਗਤਿ ਕਿਰਪਾਨ ਵਿਦਾਰਿਓ ਘੋਰ॥੧॥ਰਹਾਉ॥
ਨਰ ਨਾਰੀ ਬ੍ਰਹਮਣੇ ਚੰਡਾਲ - ਨਾਉ ਧੋਬੀ ਜਾਟ ਚੰਡਾਲ।
ਖੱਤਰੀ ਸੂਦ ਤੁਰਕ ਅਰੁ ਹਿੰਦੁ - ਸ਼ੈਖ ਮਸਾਇਕ ਜਾਹਿਦ ਰਿੰਦੁ॥੨॥
ਹੇਰਾ ਬਾਟ ਦਿਓ ਇਕਸਾਰ - ਗਿਆਨ ਅਸ਼ਵ ਚੜ੍ਹਿ ਕਿਓ ਸ਼ਿਕਾਰ।
ਆਨੰਦ ਬਾਢਿਓ ਨਿੱਜ ਘਰ ਗਰਾਮ - ਮਦ ਮਤਵਾਰੋ ਵੀਨੋ ਰਾਮ॥੩॥
ਘਟ ਘਟ ਵਾਜੇ ਅਨੱਹਦ ਨਾਦ - ਭਗਤੀ ਨ੍ਰਿਤਯ ਵਰਧਿਤ ਅਹਲਾਦ।
ਰੰਗ ਰਲੀਆਂ ਮਾਨਤ ਹਰਿ ਰੰਗ - ਸ੍ਰੀਚੰਦਰ ਮਨ ਮਾਰਿਓ ਟੰਗ॥੪॥੫੪॥

**ਸਤਿਗੁਰੂ ਪੂਰੇ ਦੀਨੋ ਦਾਨ - ਸ਼ਾਹਿਨਸ਼ਾਹ ਧਰਤ ਈਮਾਨ।**
**ਚਾਰ ਪਦਾਰਥ ਕਰਤਲ ਭਏ - ਰਾਮ ਨਾਮ ਰਸ ਅਮਰਿਤ ਲਏ॥੧॥**

ਆਗਿਆ ਕਾਰੀ ਦੇਵਨ ਦੇਵ।
ਨੌਨਿਧਿ ਰਿੱਧਿ ਸਿੱਧਿ ਪਰ ਠਾਢੀ ਨਿਤਪ੍ਰਤਿ ਰਹਿਤ ਕਮਾਵਤਿ ਸੇਵ॥੧॥ ਰਹਾਉ॥
ਚਾਰ ਕੁੰਡ ਨਿਜ ਹੁਕਮ ਚਲਾਇ - ਪ੍ਰਭੁ ਭਾਨਾ ਦੀਨਸ ਵਰਤਾਇ।
ਦਾਸਨ ਦਾਸੀ ਗੁਣੀ ਨਿਧਾਨ - ਜਪੁ ਗੋਬਿੰਦ ਸਰਵ ਕਲਿਆਣ॥੨॥
ਗਈ ਵਿਆਧਿ ਉਰ ਸ਼ਾਂਤਿ ਵਸਾਈ - ਭ੍ਰਾਂਤਿ ਮੇਟ ਕਟਿ ਅਨੁਭਵ ਪਾਈ।
ਅਵਿਚਲ ਧਾਮ ਵਸੇ ਥਿਰ ਹੋਇ - ਦੁਸ਼ਮਨ ਦੂਤ ਰਹਿਓ ਨਹਿ ਕੋਇ॥੩॥
ਕਰਤ ਕਲੋਲਨ ਹਰਿ ਹਰਿ ਬੋਲ - ਉਰ ਵਿਕਾਰ ਕੇ ਖੋਲਹੈ ਪੋਲ।
ਸ੍ਰੀਚੰਦਰ ਚਿੱਤ ਪਰਮਾਨੰਦ - ਰਾਮ ਨਾਮ ਸਤ ਚਿੱਤ ਆਨੰਦ॥੪॥੫੫॥

**ਮਾਤ ਪਿਤਾ ਭਾਈ ਅਰੁ ਮੀਤਿ - ਛੋੜ ਜਾਤ ਛਿਨ ਮਾਹਿ ਪਰੀਤਿ।**
**ਬਿਨਸ ਜਾਤ ਸੁੰਦਰ ਅਤਿ ਕਾਇਆ - ਝੂਠੇ ਮੋਹ ਜਗਤ ਚਿੱਤ ਲਾਇਆ॥੧॥**
ਕਾਚੀ ਦੇਹਾ ਵਿਨਸਨ ਹਾਰੀ।
ਅਨਿਕ ਰੰਗ ਕਾਰੀਗਰ ਭਰ ਕਰਿ ਭਾਰੀ ਭੀਤਿ ਬਨਾਈ ਸਾਰੀ॥੧॥ਰਹਾਉ॥
ਵਾਯੁ ਥੰਭਾ ਲਿਓ ਨਕਾਰ - ਭਇਓ ਭਿਅੰਕਰ ਕਾਇਆਕਾਰ।
ਨੈਨ ਤੜਾਇ ਰਹਹਿ ਮੁੰਹ ਬਾਇਆ - ਕਰ ਪਾਟਨ ਤੇ ਕਰਮ ਨਸਾਇਆ॥੨॥
ਕਾਢ ਦਵਾਰ ਤੇ ਧਰਿਓ ਮਸਾਨ - ਕਾਠ ਡਾਰ ਲਾਗੀ ਕਿਰਸਾਨ।
ਧਾਹ ਪੁਕਾਰ ਧਸੇ ਘਰ ਆਇ - ਧਨ ਧਰ ਲੀਨੋ ਸਰਵ ਬਟਾਇ॥੩॥
ਪੰਚ ਪੁਸ਼ਤ ਲੌਂ ਨਾਮ ਨਸਾਇਓ - ਜਨਮਜਾਤ ਕੋਉ ਜਾਨ ਨ ਪਾਇਓ।
ਸ੍ਰੀਚੰਦਰ ਅਤਿ ਅਦਭੁਤ ਖੇਲ - ਚਲਨ ਹੇਤੁ ਕੋਉ ਕਰਤ ਨ ਮੇਲ॥੪॥੫੬॥
**ਪਵਨੇ ਮਾਹਿ ਆਕਾਸ਼ ਮਿਲਾਇਆ ਅਗਨੀ ਪਾਣੀ ਧਾਰ ਟਿਕਾਇਆ।**
**ਮਾਟੀ ਧਾਈ ਕਰਤ ਸਭ ਕਾਮ - ਧਾਮ ਬਨਾਇਓ ਹੋਇ ਅਧਾਮ॥੧॥**
ਕਰਤੇ ਕੀ ਅਚਰਜ ਸਭ ਮਾਇਆ।
ਜੋ ਦੀਸੇ ਸੋ ਸੰਗ ਨ ਚਾਲੈ ਸੰਚਿਤ ਹੋਤ ਪਰਾਇਆ॥੧॥ਰਹਾਉ॥
ਬਾਗ ਮਿਲਖ ਘਰ ਬਾਰ ਟਿਕਾਨੈ - ਮੰਡਪ ਮਹਿਲ ਅਟਾਰੀ ਦਿਵਾਨੈ।
ਲਾਗਿ ਸਵਾਰੀ ਸੁੰਦਰਿ ਬਾਰੀ - ਫੂਲ ਸੇਜ ਰਸ ਸੁੰਦਰਿ ਨਾਰੀ॥੨॥
ਗਵਨ ਪਵਨ ਬਾਜੀ ਕੀ ਰਾਜੀ - ਨਾਗ ਸਇਨੰਦਨ ਰਚਿ ਭਾ ਗਾਜੀ।

ਸ਼ੀਤਲ ਜਲ ਤੜਾਗ ਤਰੁ ਛਾਇਆ – ਗ੍ਰੀਸ਼ਮ ਹਿਤ ਵਿਸ਼ਰਾਮ ਰਚਾਇਆ॥੩॥
ਪ੍ਰਾਣ ਨ ਜਾਹਿੰ ਦੁਰਗਦ੍ਰਿੜ੍ਹ ਕੀਨੇ – ਪਹਿਰਤ ਪਟੰਬਰ ਪਸ਼ਮੀਨੇ।
ਰਹੇ ਨ ਸਾਸ ਗਈ ਛੁਟ ਦੇਹ – ਸ੍ਰੀਚੰਦਰ ਸਭ ਅੰਤਹਿ ਖੇਹ॥੪॥੫੭॥

**ਭਾਈ ਮੀਤ ਪੂਤ ਪਰਿਵਾਰਾ – ਛਾਤੀ ਪੀਟਤ ਬਾਰ ਉਰਵਾਰਾ।**
**ਹਮ ਕੋ ਤਜਿ ਕਤ ਗਇਓ ਪਰਾਈ – ਕੋ ਹਮਰੋ ਅਬ ਹੋਇ ਸਖਾਈ॥੧॥**

ਸਭਿ ਕੂੜੋ ਛਿਨ ਇਕ ਕੋ ਪਾਜ।
ਸਾੜ ਫੂਕ ਜਬ ਹੀ ਗ੍ਰਹਿ ਆਇ – ਲਾਗੇ ਬਾਟਨ ਸਗਰੋ ਸਾਜ॥ ੧॥ਰਹਾਉ॥
ਰੁਦਨਾਵਤ ਤੇ ਹਸਬੈ ਲਾਗੈ – ਰਤਨੀ ਮਨਾਵਤ ਸਜਿ ਰੰਗ ਰਾਗੈ।
ਬਹੁਤ ਬਢਾਹਿ ਧਰਹਿ ਅਭਿਮਾਨ – ਬਿਸਰ ਗਇਓ ਥਾਨੋ ਮਾਸਾਨ॥੨॥
ਜਾ ਸੋਂ ਲਾਗ ਗਇ ਬਡ ਵਿਰਧਾ – ਤੇਉ ਇਨ ਸਿਰ ਧਰੀ ਸਮਿਰਧਾ।
ਮਰਘਟ ਜਾਵਤ ਦੇਤ ਜਰਾਇ, ਆਪਨ ਪਛਾਨੀ ਨਾਹਿਨ ਜਾਇ॥੩॥
ਨਿਜ ਮਰਨੋ ਸੁਨਿ ਬੁਰਾ ਮਨਾਵੈ – ਧਨਦਾਰਾ ਧਰ ਹਿਤੁ ਕਲਪਾਵੈ।
ਸ੍ਰੀਚੰਦਰ ਪ੍ਰਭੁ ਅਚਰਜ ਮਾਇਆ – ਅਨਹੋਨਾ ਹੀ ਚਕਰ ਚਲਾਇਆ॥੪॥੫੮॥

**ਸੰਤਨ ਪਰ ਜਾਉਂ ਬਲਿਹਾਰ – ਭਵ ਮਹਿ ਆਇ ਹਿਤ ਉਪਕਾਰ।**
**ਉਸ਼ਣ ਸ਼ੀਤ ਵਰਸ਼ਾ ਤਨ ਸਹਹਿ – ਹਰਿ ਹਰਿ ਨਾਮ ਹਿਰਦੈ ਦ੍ਰਿੜ ਗਹਹਿ॥੧॥**

ਛੁਧਾ ਪਿਪਾਸਾ ਨਹਿ ਡੋਲਾਹਿ।
ਗਰਬਨ ਬਨ ਸਰਦੂਲ ਭਿਅੰਕਰ ਘਰ ਵਾਘਤ ਤੇ ਨਾਹਿ ਡਰਾਹਿ॥੧॥ਰਹਾਉ॥

ਕੰਦ ਮੂਲ ਸੋਂ ਉਦਰ ਭਰੰਤ – ਤਲਪਾ ਤਲਪੈ ਸੁਖ ਸੋਵੰਤ।
ਤਰੁ ਛਾਇਆ ਮਹਿ ਰਹਿ ਦਿਨ ਰਾਤਿ – ਪੂਰਣ ਭੋਜਨੈ ਤ੍ਰਿਪਤ ਅਘਾਤ॥੨॥
ਜੋ ਜਲ ਮਿਲਹਿ ਤ ਸਦਾ ਆਨੰਦ – ਪੌਨ ਅਹਾਰੀ ਚਰਤ ਸਵਛੰਦ।
ਜੋ ਕਛੁ ਨਾਹਿ ਤ ਹਰਿ ਕੀ ਮਇਆ – ਜਿਹਿ ਸਿਮਰਣ ਕੋ ਵੇਲਾ ਦਿਆ॥੩॥
ਸਤ ਸ਼ੀਲ ਵਰਤ ਸਹਿਜ ਸੁਭਾਉ – ਨਾਰਾਇਣ ਸਿਮਰਣ ਸਦ ਚਾਉ।
ਵਾਰ ਵਾਰ ਜਾਈਏ ਕੁਰਬਾਨ – ਸ੍ਰੀਚੰਦਰ ਮਸ ਸੰਤ ਪ੍ਰਾਣ॥੪॥੫੯॥

**ਗੰਧਰਵ ਨਾਚੇ ਚੋਲਾ ਪਹਿਰ – ਹਾਥੀ ਕਰਿ ਤੰਤੀ ਵਹਿ ਬਹਿਰ।**
**ਬੈਲ ਵਜਾਇਆ ਢੋਲ ਮਰਦੰਗ – ਕੋਇ ਗਾਇਨ ਤਾਨ ਤਰੰਗ॥੧॥**
ਕਲੂ ਭਗਤੀ ਕੇ ਸਾਜ ਬਨਾਇ।
ਖਾਡ ਲਪੇਟੈ ਵਿਸ਼ ਕੇ ਲਡੂਆ – ਸਮਝ ਬੂਝ ਕਰਿ ਨਰ ਹਰ ਖਾਇ॥੧॥ਰਹਾਉ॥
ਪਾਨ ਲਗਾਇ ਭਿਆਨਕ ਸ਼ੇਰ ਬੀੜੇ ਘੀਸ ਲਿਆਵੈ ਢੇਰ।
ਮੰਗਲ ਗਾਇ ਮੂਸੀ ਮੇਲ – ਸ਼ੰਖ ਧੁਨ ਸਵ ਕੂਰਮ ਪੇਲ॥੨॥
ਸਸੇ ਸ਼ਰੰਗ ਕੀ ਸ਼ਰੰਗੀ ਸਾਜ – ਪੂਤ ਬਾਂਝ ਕੀ ਊਚੀ ਗਾਜ।
ਚੀਟੀ ਪਰਬਤ ਗਈ ਡਕਾਰ – ਪਾਥਰ ਲੇਫ ਨਿਹਾਲੀ ਧਾਰ॥੩॥
ਕਛੂਏ ਅਚਰਜ ਬਾਤ ਬਨਾਈ – ਸੀਤ ਮਿਟਾਈਐ ਅਨਲ ਜਰਾਈ।
ਲਾਗੈ ਲੋਭ ਕਲੂ ਨਰ ਦੁੰਭ – ਸ੍ਰੀਚੰਦਰ ਧਸਿ ਨਰਕ ਕੁੰਭਿ॥੪॥੬੦॥

**ਮੜੀ ਖਾਤ ਮੀਠੇ ਰਸ ਭੋਗ – ਖਾਤ ਸ਼ਰੀਨੀ ਕਬਰ ਅਲੋਗ।**

**ਪਾਹਨ ਕੀ ਹੋਇ ਦੁਰਗਾ ਬੈਠੀ – ਮਹਿਖਨ ਆਮਿਖ ਖਾਇ ਅਮੈਠੀ॥੧॥**
ਭਵ ਮਹਿ ਪਾਥਰ ਭਾ ਭਗਵਾਨ।
ਮੋਹਨ ਭੋਗ ਨੈਵੇਦ ਨ ਤ੍ਰਿਪਤਿਓ – ਤੁਲਸੀ ਭੋਗਤ ਅਚਰਜ ਮਾਨ॥੧॥ਰਹਾਉ॥
ਵਿਸ਼ਵਨਾਥ ਪਰ ਕੂਪ ਡੁਬਾਨਾ – ਅਜਹੁ ਦੰਭੀ ਨਰ ਭਰਮਾਨਾ।
ਗੋਬਿੰਦ ਰਾਮ ਮਸੀਤੀ ਦੂਰੇ – ਵਿਪਰ ਮਨਈ ਘਾਵਤ ਗਹਿ ਛੁਰੇ॥੨॥
ਆਪ ਨ ਨਿਹਾਇ ਸਕੈ ਰਤਨਾਕਰ – ਕਾਨ ਗੜਾਈ ਮੂਰਤਿ ਆਕਰ।
ਸਵਰਣ ਮੁਕਟ ਤਾ ਕੋ ਪਹਿਰਾਇ – ਲੋਕ ਦਿਖਾਵੈ ਪਰ ਹੈਂ ਪਾਇ॥੩॥
ਜਵਰ ਕਾਸ਼ਟ ਕੌ ਕਰਿ ਕੈ ਮੇਲ – ਦੰਭ ਪਸਾਰਿਓ ਕਾਮਹਿ ਖੇਲ।
ਸ੍ਰੀਚੰਦਰ ਕਲਿ ਵਗ ਗੀ ਵਾਇ – ਸੰਤ ਤਿਆਗ ਯਮ ਕੈ ਘਰ ਧਾਇ॥੪॥੬੧॥
**ਮਨ ਤੇ ਪਾਈਐ ਸਗਲ ਨਿਧਾਨ – ਮਨ ਮਾਨੈ ਅੰਤਰ ਭਗਵਾਨ।**
**ਸਾਧੇ ਮਨ ਸਿਧ ਪਰਮ ਸੁਜਾਨ – ਸਾਧੇ ਮਨ ਪ੍ਰਾਪਤ ਕਲਿਆਣ॥੧॥**
ਮਨ ਹੀ ਵਿਸ਼ਨੁ ਮਹੇਸ਼ਵਰ ਕਰਤਾ।
ਚਾਰ ਪਦਾਰਥ ਅਸ਼ਟਦਸਾਂ ਸਿੱਧਿ ਨਵਨਿਧਿ ਮਨ ਅੰਤਰ ਆਚਰਤਾ॥੧॥ਰਹਾਉ॥
ਮਨ ਤੇ ਉਪਜੇ ਸਗਲੇ ਲੋਕ – ਮਨ ਤੇ ਕਾਮ ਕ੍ਰੋਧ ਮੋਹ ਸੋਕ।
ਮਨ ਤੇ ਕਲਪ ਵਿਕਲਪ ਪਛਾਨ – ਮਨ ਤੇ ਯੋਗ ਧਿਆਨ ਸਿੱਧ ਜਾਨ॥੨॥
ਮਨ ਸੋਂ ਨਾਮ ਦਾਨ ਇਸਨਾਨ – ਮਨ ਤੇ ਗਿਆਨ ਅਗਿਆਨ ਗੁਮਾਨ।
ਮਨ ਸੋਂ ਅਕਲ ਕਲਾ ਉਦਯੋਗ – ਮਨ ਤੇ ਤਿਆਗ ਵੈਰਾਗ ਰੁ ਭੋਗ॥੩॥

ਮਨ ਤੇ ਤੀਨ ਲੋਕ ਵਿਸਤਾਰ – ਮਨ ਸੋਂ ਕਿੰਨਰ ਗੰਧਰਵ ਹੈ ਸਾਰ।
ਮਨ ਤੇ ਨਿਰਗੁਨ ਸਰਗੁਣ ਹਰੀ – ਸ੍ਰੀਚੰਦਰ ਮਨ ਜਲਪਤਿ ਤਰੀ॥੪॥੬੨॥

**ਮਨ ਹੀ ਨਰਕ ਸਵਰਗ ਕਾ ਕਰਤਾ – ਮਨ ਹੀ ਕਰਮ ਧਰਮ ਆਚਰਤਾ।**
**ਮਨ ਹੀ ਅੰਤਰਯਾਮੀ ਪੂਰਾ – ਮਨ ਹੀ ਨਿਰਮਲ ਮਨ ਹੀ ਕੂਰਾ॥੧॥**

ਮਨ ਤੇ ਉਪਜਤ ਸਗਰੀ ਮਾਇਆ॥
ਦੇਵ ਅਦੇਵ ਮਨੁਖ ਉਪਜਾਇ – ਮਨ ਹੀ ਸਭਨ ਵਿਨਾਸਤ ਕਾਇਆ॥੧॥ਰਹਾਉ॥
ਮਨ ਹੀ ਗਿਆਨ ਭਾਸਕਰ ਭਾਸ – ਮਨ ਹੀ ਆਤਮ ਭਵ ਪ੍ਰਕਾਸ।
ਮਨ ਹੀ ਅਠਸਠ ਤੀਰਥ ਨਹਾਇ – ਮਨ ਹੀ ਬੰਧਨ ਮੋਕਸ਼ ਕਰਾਇ॥੨॥
ਮਨ ਹੀ ਊਚ ਨੀਚ ਮਹਿ ਰਮੈ – ਮਨ ਹੀ ਲੱਖ ਚੌਰਾਸੀ ਗਮੈ।
ਮਨ ਹੀ ਭੈ ਨਿਰਭੈ ਪਦ ਪਾਇ – ਮਨ ਹੀ ਰਾਜਾ ਰੰਕ ਸਦਾਇ॥੩॥
ਮਨ ਹੀ ਵੇਦ ਗਿਆਨ ਉਪਜਾਤਾ – ਮਨ ਹੀ ਨਾਸਤਕ ਮਤ ਪ੍ਰਗਟਾਤਾ।
ਮਨ ਹੀ ਪਰਮ ਪੁਰਖ ਭਗਵਾਨ – ਸ੍ਰੀਚੰਦਰ ਮਨ ਹੀ ਮਨ ਮਾਨ॥੪॥੬੩॥

**ਸਤਿਗੁਰੁ ਕੀਨੋ ਪਰ ਉਪਕਾਰ – ਬੂੜਤ ਸਾਗਰ ਪਾਰ ਉਤਾਰ।**
**ਜਲਨ ਬੁਝਾਈ ਠੰਡਕ ਪਾਈ – ਝੂਠੀ ਮਾਇਆ ਦੂਰਿ ਪਰਾਈ॥੧॥**

ਮਨ ਕਰਹਲ ਅਮੁਹਾਰੀ ਚਾਲ।
ਪਾਇ ਨਕੇਲ ਹਰਿ ਭਗਤੀ ਲਾਇਓ ਵਿਨਸਾਓ ਸਭ ਜਗਤ ਜੰਜਾਲ॥੧॥ਰਹਾਉ॥
ਆਤਮ ਰਾਮ ਜਪੁ ਨਿਰਮਲ ਮਨਤ – ਹਰਿ ਹਰਿ ਜੋਤੀ ਸਰਵ ਰਮੰਤ।

ਅੰਹਕ੍ਰਿਤ ਬੰਧਨ ਕੀਨ ਵਿਨਾਸ - ਪ੍ਰਭੁ ਸਿਮਰਣ ਰੁਚਿ ਆਸ ਨਿਰਾਸ॥੨॥
ਊਚ ਨੀਚ ਤ੍ਰਿਭੁਵਨ ਨਿਵਾਸੀ - ਰਵਿ ਰਹਿਆ ਘਟ ਘਟ ਅਵਿਨਾਸੀ।
ਸ਼ੀਤਲ ਸ਼ਸ਼ਿ ਪ੍ਰਗਟਾਈ ਕਿਰਣਾ - ਲੱਖ ਚੌਰਾਸੀ ਯੋਨਿ ਨ ਫਿਰਨਾ॥੩॥
ਚੰਦਨ ਵਾਸ ਵਨਸਪਤਿ ਹੋਈ - ਨਿਰਮਲ ਬੁਧਿ ਕੀਨਸਿ ਧੋਇ।
ਬਾਰਾ ਵੱਨੀ ਕੰਚਨ ਹੋਇਆ - ਸ੍ਰੀਚੰਦਰ ਭੰਡਾਰੇ ਢੋਇਆ॥੧॥੬੪॥

**ਹੁਕਮੈ ਹੋਇਆ ਸਕਲ ਆਕਾਰ - ਹੁਕਮੈ ਊਚ ਨੀਚ ਵਿਸਤਾਰ।**
**ਹੁਕਮੈ ਤਲ ਅਤਲ ਪਾਤਾਲ - ਭੂਰ ਭਵ: ਸਵ: ਸਤ ਸਾਰ॥੧॥**
ਹੁਕਮੈ ਇੱਕ ਕੇਵਲ ਹਰਿ ਨਾਮ।
ਹਉਮੈਂ ਕਾਲ ਜਾਲ ਜੰਜਾਲ ਬਿਨਸ ਜਾਤ ਲਹਿ ਸੁਖ ਵਿਸ਼ਰਾਮ॥੧॥ਰਹਾਉ॥
ਹੁਕਮੈ ਤੀਨੋਂ ਦੇਹ ਰਚਾਈ - ਹੁਕਮੈ ਜੋਤਿ ਨਿਰੰਤਰਿ ਪਾਈ।
ਹੁਕਮੈ ਆਵਨ ਜਾਵਨ ਸੂਝੈ - ਹੁਕਮੈ ਅਗਮ ਅਗੋਚਰ ਬੂਝੈ॥੨॥
ਹੁਕਮੈ ਯੋਨਿ ਲੱਖ ਚੌਰਾਸੀ - ਹੁਕਮੈ ਭਇਆ ਅਲੋਕ ਵਿਸਾਸੀ।
ਹੁਕਮੈ ਚੰਦ੍ਰ ਸੂਰਜ ਗੈਣਾਰੇ - ਹੁਕਮੈ ਮੰਡਪ ਮਹਿਲ ਮੁਨਾਰੈ॥੩॥
ਹੁਕਮੈ ਬੰਧਨ ਮੁਕਤ ਕਰਾਇਆ - ਹੁਕਮੈ ਨਿਸ਼ਚਲ ਥਾਉਂ ਬਸਾਇਆ।
ਹੁਕਮਿ ਤੁਰੀਆ ਪਦ ਸਹਜ ਸਰੂਪ - ਸ੍ਰੀਚੰਦਰ ਪ੍ਰਭੁ ਹੁਕਮ ਅਨੂਪ॥੪॥੬੫॥

**ਨੀਚਹੁ ਊਚ ਚਕਰਤ ਖਿਨ ਮਾਹਿ - ਹਰਿ ਹਰਿ ਨਾਮ ਅਮ੍ਰਿਤ ਰਸ ਪਾਹਿ।**
**ਮਾਇਆ ਸਿਲਕ ਵਿਦਾਰੀ ਕਾਟ - ਬਹੁਰ ਨ ਜੋਹਹਿ ਯੋਨਿ ਵਾਟ॥੧॥**

ਨਾਮ ਹੁਕਮ ਸੰਤਨ ਮਨ ਮਾਨਾ।
ਆਦਿ ਅਨਾਦਿ ਅਗਾਧ ਅਪਾਨਾ - ਅਗਮ ਅਗੋਚਰ ਸਨਮੁੱਖ ਜਾਨਾ॥੧॥ਰਹਾਉ॥
ਕਮਲ ਵਿਗਾਸ ਸਹਜ ਲਿਵ ਲਾਈ - ਦਿਵਯ ਦ੍ਰਿਸ਼ਟਿ ਅਨੁਭਵ ਵਿਗਸਾਈ।
ਆਨੰਦ ਧੁਨੀ ਪ੍ਰਗਟੀ ਸਭਿ ਸੋਇ - ਨਿਰਮਲ ਜੋਤਿ ਬੁਝਾਨੇ ਲੋਇ॥੨॥
ਅੰਧਕਾਰ ਉਰ ਤੇ ਸਭ ਨਾਸਾ - ਇਕ ਥਲ ਥਿਰ ਸਿਮਰਤ ਪ੍ਰਭੁ ਆਸਾ।
ਬੁਧਿ ਪ੍ਰਗਾਸ ਕਲਾ ਪਰਛਾਈ - ਜਨਮ ਮਰਣ ਕੀ ਚੂਕੀ ਕਾਈ॥੩॥
ਗਿਆਨ ਅਮ੍ਰਿਤ ਅਭਰੇ ਸਰ ਭਰੇ - ਰਸਨਾ ਊਚਰਤ ਹਰਿ ਹਰਿ ਹਰੇ।
ਆਨ ਜਾਨ ਮਿਟੇ ਪ੍ਰਭੁ ਮਹਿਲੀ - ਸ੍ਰੀਚੰਦਰ ਸੱਚ ਸਿਮਰਤ ਸਹਿਲੀ॥੪॥੬੬॥

**ਖੇਤ ਜਮਾਇਓ ਹਰਿ ਪ੍ਰਭ ਪੂਰੈ - ਆਨੰਦ ਪ੍ਰਗਟੈ ਅਨੱਹਦ ਤੂਰੈ।**
**ਨਰ ਨਾਰੀ ਮਿਲ ਮੰਗਲ ਗਾਇ - ਭਰੇ ਭੰਡਾਰ ਅਖੁਟ ਅਘਾਇ॥੧॥**

ਗੋਵਿੰਦ ਨਾਰਾਇਣ ਕਾ ਖੇਤ।
ਮਨ ਮੇਰੇ! ਸਦ ਖੁਸ਼ੀਆਂ ਅਨੁਭਵ - ਅੰਕੁਰ ਪ੍ਰਗਟੇ ਹਿਰਦੇ ਚੇਤ॥੧॥ਰਹਾਉ॥
ਘਨੀ ਸੁਗੰਧ ਕੀਰਤਿ ਫੈਲੀ - ਕੰਚਨ ਰੁਪੈ ਭਰ ਪੁਰਿ ਥੈਲੀ।
ਗੌ ਗਰਬ ਬਰਸਾਨੇ ਘਨੇ - ਅਸਨ ਵਸਨ ਭੋਗਤ ਸੁਚ ਸਨੈ॥੨॥
ਨੌ ਨਿਧਿ ਸਿੱਧਿ ਗ੍ਰਿਹਿ ਨਿੱਜ ਪਾਈ - ਸਗਲੇ ਵਾਜੀ ਜਗਤ ਬਧਾਈ।
ਬਾਜੇ ਬਜੇ ਭਈ ਛਨਕਾਰ - ਸਕਲ ਲੋਕ ਮਹਿ ਜੈ ਜੈਕਾਰ॥੩॥
ਗੁਣ ਨਿਧਾਨ ਅਵਿਨਾਸ਼ੀ ਰਾਇਆ - ਜੀਅ ਜੰਤੂ ਸਭ ਸੁੱਖੀ ਵਸਾਇਆ।

ਸੁਖ ਪਾਇਓ ਦੁਖ ਦੂਰ ਪਰਾਤਾ – ਸ੍ਰੀਚੰਦਰ ਵਾਧਾ ਧਰਿ ਖਾਤਾ॥੪॥੯੭॥
**ਬਾਗ ਬਚੀਚੇ ਸੁੰਦਰ ਮੇਵੇ – ਸ਼ੀਤਲ ਛਾਇ ਸੁਗੰਧ ਵਸੇਬੇ।**
**ਰਾਜ ਮਹਿਲ ਮੰਡਪ ਅਸਵਾਰੀ – ਛੋੜ ਚਲੋ ਸਗਰੋ ਪਾਸਾਰੀ॥੧॥**
ਦਾਸੀ ਦਾਸ ਰਾਨੀਆਂ ਘਨੀ।
ਜਬ ਹੀ ਦੇਹ ਵਿਨਾਸੀ ਨਰਪਤਿ ਛੂਟ ਗਣੀ ਸਭ ਮਾਣਕ ਮਣੀ॥੧॥ਰਹਾਉ॥
ਹਾਥੀ ਘੋੜੇ ਰਥ ਸੰਘਾਤਾ – ਸਭ ਸੋਂ ਛੂਟਿਓਂ ਛਿਨ ਮਹਿ ਨਾਤਾ।
ਸੁਰਾਹੀ ਪਿਆਲੇ ਮਦ ਭਰੇ – ਸਨੇ ਪਰੇ ਧਰੇ ਕੇ ਧਰੇ॥੨॥
ਪੂਤ ਮੀਤ ਕਬਰਨ ਕੀ ਝਾਕ – ਸ਼ਸਤਰ ਅਸਤਰ ਸਿਰ ਡਾਰੀ ਖਾਕ।
ਗਿਆ ਸਨੇਹ ਮਾਇ ਲਪਟਾਈ – ਅਪਰ ਲੋਕ ਮਹਿ ਬਜੀ ਵਧਾਈ॥੩॥
ਮਰਿਓ ਮਰਨਹਾਰੋ ਤਜਿ ਪੂਤ – ਲਪਟਾਇਓ ਮਨ ਸੰਪਦਾ ਵਿਭੂਤਿ।
ਅਚਰਜ ਪ੍ਰਭੁ ਮਨ ਜਗਤ ਬਨਾਇਓ – ਸ੍ਰੀਚੰਦਰ ਮਰਨੋ ਨ ਵਸਾਇਓ॥੪॥੯੮॥
**ਲਪਟਇਓ ਮੋਹ ਮਿਥਿਆ ਪਾਸਾਰੈ – ਜਾਨੈ ਨਾਹੀ ਮਰਨ ਵਿਚਾਰੈ।**
**ਦਾਸ ਦਾਸੀਆਂ ਧੀਆਂ ਪੂਤ – ਰਾਜ ਸਾਜ ਸਭ ਕਾਰਜ ਊਤ॥੧॥**
ਅਵਰ ਜੀਐ ਕੈ ਨਾਹੀ ਕਾਮ।
ਹੀਰੇ ਲਾਲ ਜਵਾਹਰ ਮਾਣਕ ਕੰਚਨ ਰੁਪਾ ਵਿਨਸਇਓ ਖਾਮ॥੧॥ਰਹਾਉ॥
ਅੱਲਾਹ ਰਾਮ ਸਤ ਕੀ ਬਾਣੀ – ਮ੍ਰਿਤਕ ਕਾਮ ਨ ਆਵਤ ਪ੍ਰਾਣੀ।
ਪਟ ਅੰਬਰ ਅਰੁ ਫੂਲਨ ਮਾਲਾ – ਪਹਿਰਾਇ ਦੀਏ ਦੇਸ ਨਿਕਾਲਾ॥੨॥

ਗੋਰ ਸਜਾਈ ਪਾਈ ਘਨੀ – ਮੁਨਕਰ ਜਾ ਨਕੀਰ ਸੰਗ ਤਨੀ।
ਗਜ ਗਜ ਨਿਕਸ ਨ ਜਾਇ ਮੁਕਾਮ – ਕਿਆਮਤ ਲੌਂ ਬਡ ਦੂਖ ਸਹਾਮ॥੩॥
ਸਿਮਰਿਓ ਰੱਬ ਨ ਆਲਮਗੀਰ – ਨਿਕਟ ਥਿਰੈ ਨਿਰਧਨੀ ਫਕੀਰ।
ਸਤਾਰ ਗ਼ਫ਼ਾਰ ਨ ਰਖਿਓ ਚੀਤ – ਸ੍ਰੀਚੰਦਰ ਜੋਉ ਅੰਤਹ ਮੀਤ॥੪॥੬੯॥

**ਜੀਵਤ ਤਜ ਸੰਗ ਸਾਥ ਪਰਾਹਿ – ਮੂਇ ਕਹੁ ਕੈਸੇ ਚਿਤੁ ਪਾਹਿ।**
**ਦਾਰਾ ਮੀਤ ਪੂਤ ਸਨਬੰਧ – ਕਿਨਹਿ ਘਾਲਿਓ ਇਕ ਛਿਨ ਬੰਧ॥੧॥**
ਘੋੜੇ ਮੰਡਪ ਮਹਿਲ ਅਟਾਰੀ।
ਜਿਨ ਕੌ ਤੂ ਅਪਨੋ ਕਰਿ ਮਾਨੈ – ਸੋ ਸਭ ਛਿਨ ਮਹਿ ਜਾਤ ਪਧਾਰੀ॥੧॥ਰਹਾਉ॥
ਪਾਪ ਕਰੇ ਜਿਨਿ ਹੇਤ ਦਰਾਜ – ਮਾਰ ਗਰੀਬਨ ਕੀਨਿਓ ਰਾਜ।
ਪਾਲਕ ਕੀਨ ਜਾਹਿੰ ਸੰਗ ਹੇਤੁ – ਆਗਿਆਕਾਰੀ ਅਗਰ ਨਿਕੇਤੁ॥੨॥
ਕੰਚਨ ਲਾਠੀ ਗਹਿ ਕਰਿ ਹਾਥ – ਆਗੈ ਪਾਛੈ ਚਲਤੈ ਸਾਥ।
ਨੈਨ ਉਚਾਇ ਨ ਕਬਹੂੰ ਤਾਕੈ – ਅੰਤੀ ਅਵਸਰ ਭਏ ਬਿਬਾਕੈ॥੩॥
ਚਲਿਓ ਮਾਰਗ ਪਰੈ ਦੁਹੇਲਾ – ਭੈਰਵ ਯਮ ਕਿੰਕਰ ਭਾ ਮੇਲਾ।
ਰਾਮ ਸਿਮਰ ਹੋਇ ਅੰਤ ਸਹਾਇ – ਸ੍ਰੀਚੰਦਰ ਲਗ ਸੰਤਨ ਪਾਇ॥੪॥੭੦॥

**ਮਰਿ ਮਰਿ ਜਾਤੇ ਮੂਰਖ ਲੋਗ – ਮਰਨੋ ਹੇਤੁ ਨ ਕਾਹੂੰ ਯੋਗ।**
**ਜਾਨਤ ਨਾਹਿਨ ਕੋ ਕਹੰ ਮੂਆ – ਕਾਹਿ ਸੰਬੰਧ ਕਾਹਿ ਸੋ ਹੂਆ॥੧॥**
ਮੂਰਖ ਜਨਮ ਮਰੇ ਦੁਖ ਪਾਇ।

ਆਵੈ ਜਾਵੈ ਠੌਰ ਨ ਪਾਵੈ ਪਰ ਉਪਕਾਰ ਨ ਹਿਤ ਚਿੱਤ ਲਾਇ॥੧॥ਰਹਾਉ॥
ਜੂਝਿਓ ਨਾਹਿਨ ਦੀਨਨ ਹੇਤੁ - ਉਦਰਿ ਲੋਭ ਲਗਿ ਮਾਂਡਿਓ ਖੇਤੁ।
ਦਾਨ ਦਿਓ ਨਹਿ ਜਾਨ ਲਾਚਾਰ - ਦੂਵੈ ਭਾਰ ਕਰਿ ਯੋਨਿਨ ਖਵਾਰ॥੨॥
ਭਗਤਿ ਕਰੀ ਨਹਿ ਗਿਰਧਰ ਕੇਰੀ - ਦੰਭ ਹੇਤੁ ਮ੍ਰਿਗ ਪੇਖੈਂ ਹੇਰੀ।
ਵਾਦ ਵਿਵਾਦ ਰਚੈ ਵਿਰਥਾਰੀ - ਜੋ ਕਛੁ ਕੀਨੋ ਲਾਗਿ ਵਿਕਾਰੀ॥੩॥
ਅੰਤ ਕਾਲ ਯਮ ਦੰਡ ਸਹਾਨਾ - ਧਨ ਜੋਵਨ ਢਰਕੈ ਪਛੁਤਾਨਾ।
ਸਾਧੁ ਸੰਗ ਜਪੁ ਦੋਇ ਕੁਲ ਸਾਧ - ਸ੍ਰੀਚੰਦਰ ਜਗ ਜਲਧਿ ਅਗਾਧ॥੪॥੭੧॥

**ਜਿਨਿ ਜਨ ਭਜਿਆ ਹਰਿ ਪ੍ਰਭੁ ਨਾਮ - ਸਿੱਧ ਭਇ ਤਾ ਕੇ ਕੁਲ ਕਾਮ।**
**ਊਚ ਸਿਹਾਂਸਨ ਥਿਰਓ ਮਹੰਤ - ਆਗਿਆ ਮਹਿ ਸੁਰ ਰਹਿਤ ਅਨੰਤ॥੧॥**

ਜਗ ਮਹਿ ਆਇਆ ਸੋ ਪਰਵਾਣ।
ਹਰਿ ਅਵਿਨਾਸ਼ੀ ਅਵਿਚਲ ਪਾਇਆ ਜਨਮ ਮਰਣ ਕੀ ਚੂਕੀ ਕਾਣ॥੧॥ਰਹਾਉ॥
ਮਰਨੁ ਨ ਕਰ ਸੋਂ ਠੇਲਿਓ ਜਾਇ - ਨਹਿ ਕਰਿ ਸਕੈ ਤਸੂ ਪਛਤਾਇ।
ਜੇਤੇ ਸਾਸ ਲਿਖੈ ਕਰਤਾਰ - ਘਾਟ ਬਾਢ ਕਭੀ ਹੋਤੁ ਨ ਸਾਰ॥੨॥
ਜੋ ਬਾਸਰ ਜੀਵਨ ਕੋ ਹੋਇ - ਭੋਗਹਿ ਸੋਊ ਨ ਅਨਥਾ ਕੋਇ।
ਆਪ ਹੂੰ ਕੋਊ ਜੋੜ ਵਿਛੋੜ - ਹੋਵਤ ਨਹਿ ਮੋੜ ਅਮੋੜ॥੩॥
ਕਰਨਹਾਰ ਯਮ ਖੇਡ ਬਨਾਈ - ਆਵਨ ਜਾਨਾ ਕੀਨ ਉਪਾਈ।
ਨਾਮ ਰਹਹਿ ਨਾਮਹਿ ਭਜਿ ਲੇਹੁ - ਸ੍ਰੀਚੰਦਰ ਦੇਹ ਹੋਵੈ ਹੈ ਖੇਹੁ॥੪॥੭੨॥

**ਅਨਿਕ ਛਤਰਪਤਿ ਗਏ ਗਵਾਇ - ਅਨਿਕ ਯੋਧਾ ਘਰ ਮਹਿ ਵਿਲਾਇ।**
**ਜਿਨ ਰਾਜ ਕੀ ਅਵਧ ਅਨੰਤ - ਜਾਹਿ ਕੀਨਹੁ ਕਿਹ ਸੋਂ ਮੰਤ॥੧॥**
ਕੋ ਗੋਰਨ ਕੋ ਮੜੀਅਨ ਮਾਹਿ।
ਮੂਤਰ ਵਿਸ਼ਟਾ ਕੂਕਰ ਸੂਕਰ ਕਾਕ ਸਵਾਰਤ ਚੂਚਨ ਤਾਹਿ॥੧॥ਰਹਾਉ॥
ਗਿਆ ਨ ਆਇਓ ਪੁਨਿ ਭਵ ਮਾਹੀਂ - ਝੂਠੇ ਮੰਡਪ ਥਾਪ ਸਜਾਹੀ।
ਕੋ ਜਾਨੈ ਕਵਨੈ ਥਲ ਗਏ - ਮਹਾ ਗਰਤ ਮਹਿ ਨਿਧਰਤ ਭਏ॥੨॥
ਜਿਨਹੂੰ ਕਬਹੂੰ ਨਹਿ ਹਾਥ ਨਿਕਾਲਾ - ਨਹਿ ਲੀਨੋ ਨਹਿ ਦੀਨੋ ਮਾਲਾ।
ਸੀਤ ਉਸ਼ਣ ਕੀ ਸੁਧ ਨ ਦੀਨੀ - ਸੁੱਖ ਦੁੱਖ ਕੀ ਕੋਊ ਬਾਤ ਨ ਕੀਨੀ॥੩॥
ਕਰਵਟ ਲੀਨ ਨ ਕੀਨੀ ਹਾਏ - ਨਾਹਿ ਜਨਾਇਓ ਲੋਹ ਘਾਏ।
ਸ੍ਰੀਚੰਦਰ ਕਿਆ ਤਾਕੀ ਆਸ - ਕਰਿ ਕਛੁ ਜਬ ਲਗ ਘਟ ਹੈ ਸਾਸ॥੪॥੭੩॥
**ਚਾਰ ਦਿਵਸ ਕੀ ਚਟੀ ਮਟਕੀ - ਪਰੀ ਧਰਨਿ ਪਰ ਕਾਲਹਿ ਪਟਕੀ।**
**ਕੋ ਗਾਡੇ ਕੋ ਅਗਨੀ ਜਰਾਇ - ਕੋਊ ਕੂਪੈ ਧਰੈ ਦੁਰਾਇ॥੧॥**
ਜਿਮਿ ਚਾਹੈ ਤਿਮਿ ਹੀ ਕੋ ਚਰੈ।
ਨ ਕਾਹੂੰ ਕੋ ਬਰਜਨ ਕਰਤਾ ਨ ਕਾਹੂੰ ਕੋ ਭਾਖੈ ਰਰੇ॥੧॥ਰਹਾਉ॥
ਵਰਜਿਤ ਨਾਹੀਂ ਕੂਕਰ ਖਾਤ - ਕਾਕ ਚਲੀ ਨਿਰਭੈ ਆਘਾਤ।
ਗਲੈ ਸੜੈ ਦੁਰਗੰਧ ਨ ਜਾਨੈ - ਧੂਪ ਧੁਖਾਇ ਨ ਹਿਤੁ ਕਹੁੰ ਠਾਨੈ॥੨॥
ਬੂੜਤ ਪਾਨੀ ਨਾਹਿਨ ਪੁਕਾਰੈ - ਨਾਂਗੋਂ ਹੋਇ ਨ ਕਹਿਤ ਉਘਾਰੈ।

ਕਸ਼ੁਧਾ ਪਿਪਾਸ ਛਾਇਆ ਧੂਪ - ਹਾਲ ਪੁਕਾਰੀ ਰੰਕ ਨ ਭੂਪ॥੩॥
ਤੀਰਥ ਪੁੰਨਿ ਦਾਨ ਹਰਿ ਨਾਮ - ਕਰਿ ਮਾਨੁਖ ਜੀਵਤ ਕੋ ਕਾਮ।
ਮਰੈ ਪਰੋਗੇ ਘੋਰ ਅੰਧਕਾਰ - ਸ੍ਰੀਚੰਦਰ ਨਿਤ ਭਜਹੁ ਮੁਰਾਰਿ॥੪॥੭੪॥

**ਮ੍ਰਿਤ ਨ ਖਾਵਤ ਰੋਟੀ ਪਾਨੀ - ਮੂਠਿਤ ਭੋਲੇ ਨਰ ਅਗਿਆਨੀ।**
**ਜਾਨ ਬੂਝ ਕੈ ਕੂਪ ਪਰੰਤ - ਕਾਹੂੰ ਨ ਪੇਖੇ ਮਿਰਤਕ ਜੰਤ॥੧॥**
ਲੱਖ ਚੌਰਾਸੀ ਯੋਨਿਨ ਗੇੜ।
ਮਾਖੀ ਮੱਛਰ ਦਾਦਰ ਯੋਗਨਿ ਬ੍ਰਿਕਸ਼ ਮੀਨ ਗਿਰਿ ਬਾਂਧਾ ਫੇੜ॥੧॥ਰਹਾਉ॥
ਜੀਵਤ ਅਜ਼ਮਤ ਕਹੂੰ ਨ ਪੇਖੇ - ਮ੍ਰਿਤਕ ਭਇ ਧਰਿ ਪਰਿਓ ਭੁਲੇਖੈ।
ਬਨਹਿ ਮਜੌਰ ਭੈਂਸ ਸਭ ਮੋਟੇ - ਲੋਭ ਧਾਰ ਗਲ ਮਾਨਵ ਘੋਟੇ॥੨॥
ਗੰਗਨੀਰ ਡੁਬਵਾਇ ਹਾਡ - ਧਾਰ ਪੰਖ ਕਬਿ ਧਰਨਿ ਨ ਛਾਡ।
ਪਿੰਡ ਗਇਆ ਭਰਿ ਪੇਖਿਓ ਨਾਹਿ - ਡਹਕਾਵਤ ਲਗਿ ਉਦਰ ਡਰਾਹਿ॥੩॥
ਪਾਠ ਪੜੇ ਕੋ ਪ੍ਰੇਤ ਨਾ ਆਵਾ, ਕੀਨੋ ਜਾਹਿ ਉਬਰਨੋ ਦਾਵਾ।
ਸ੍ਰੀਚੰਦਰ ਸੁਨੋ ਮੂੜ੍ਹ ਅਯਾਨੈ - ਸਤਿਗੁਰੂ ਲਗ ਪ੍ਰਭੁ ਅੰਤਰ ਜਾਨੈ॥੪॥੭੫॥

**ਰੇ ਮਨ ਮੂੜ੍ਹ! ਭਜਹੁ ਹਰਿ ਨਾਮ - ਜੀਅ ਤੇਰੇ ਕੇ ਆਵਹਿ ਕਾਮ।**
**ਚਾਰ ਦਿਵਸ ਕੀ ਲਗ ਵਡਿਆਈ - ਕਿਉ ਤਾਸੋਂ ਲਗਿ ਜਨਮ ਗਵਾਈ॥੧॥**
ਪੂਤ ਮੀਤ ਭਾਈ ਸਨਬੰਧੀ।
ਬੰਚਨ ਹਿਤ ਬਹੁ ਚਿਤਵਤ ਯਤਨਨ ਕਾਮ ਚਲਾਵਤ ਅੰਧਾ ਧੁੰਧੀ॥੧॥ਰਹਾਉ॥

ਬੁਧਿ ਵਿਕਾਸ ਖਲਾਸ ਨ ਹੋਇ - ਉਭਰ ਗਈ ਨਹਿ ਉਪਜੀ ਲੋਇ।
ਸਾਕ ਸੈਨ ਦਾਬਤ ਪਰ ਭਾਉ - ਭੋਜਨ ਪਾਨੀ ਵੰਧਿਆ ਪਾਉ॥੨॥
ਕਬਹੂੰ ਜੇ ਪੂਰਬ ਕਰਮਾਣੇ - ਜਾਨ ਮਨੀਖਾ ਪ੍ਰਭੂ ਟਿਕਾਣੇ।
ਪਰਾਰਬਧ ਮਾਨਵ ਸੋ ਜੋੜੀ - ਮਾਰਗ ਚਨਿੱਤ ਨ ਲੰਗੜੀ ਘੋੜੀ॥੩॥
ਲਾਗ ਲੋਗ ਸੰਗ ਗਈ ਜਵਾਨੀ - ਜਰਾ ਗਰਾਸਤੇ ਚਿੰਤ ਬਢਾਨੀ।
ਆਈ ਮੌਤ ਚਕਰ ਲੈ ਹਾਥ - ਸ੍ਰੀਚੰਦਰ ਛੁਟ ਗਇਓ ਅਨਾਥ॥੪॥੭੬॥

**ਗੋਰਖ ਜਾਗਿਓ ਅਲੱਖ ਜਗਾਈ - ਸੁੰਨ ਮੁੰਨ ਕੀਨੋ ਨਾਦ ਬਜਾਈ।**
**ਘੰਟ ਸੰਖ ਧੁਨੀ ਭੀ ਮਹਾ - ਭਇਓ ਕੁਲਾਹਲ ਖਗ ਗੇ ਕਹਾਂ?॥੧॥**
ਰੇ ਗੋਰਖ! ਤੂੰ ਕਿਓਂ ਇਤ ਆਇਓ?
ਤਾੜੀ ਲਾਈ ਚੜਿਓ ਗਗਨਤਰ - ਸੁੰਨ ਸਰੋਵਰ ਮੇਖੀ ਤਾਇਓ॥੧॥ਰਹਾਉ॥
ਨਿੰਦਰਾ ਗਈ ਨੈਨ ਗਵਾਈ - ਸ਼ੀਤਲ ਭਵਰ ਨ ਤਪਤ ਬੁਝਾਈ।
ਉਨ ਮਨਿ ਵਿਸਰ ਭੂਚਰੀ ਭਈ - ਅਵਧਿ ਬਤਾਈ ਕਿਮਿ ਦ੍ਰਿੜ ਥਈ॥੨॥
ਬਾਜ ਬਜਾਓ ਪੂਰਨ ਹੋਇ - ਭੂਮ ਪਰਿਓ ਕਿਉਂ ਸੁਖਪਤ ਰੋਇ।
ਛੁਪਿ ਬੈਠਿਓ ਕਿਓ ਦੇ ਕਿਵਾਰ ? ਯੋਗੀ ਭਰਮਤੇ ਦਵਾਰਹਿ ਦਵਾਰ।
ਸਿੱਧ ਕਹਾਇ ਮਰਨ ਨ ਛੋਡੇ - ਜਟਾ ਮੁੰਡਾਇ ਬਨਾਵਹਿ ਰੋਡੇ।
ਅਗਮ ਅਗੋਚਰ ਖੇਲ ਰਚਾਇਆ - ਸ੍ਰੀਚੰਦਰ ਅਵਿਨਾਸ਼ੀ ਰਾਇਆ॥੪॥੭੭॥

**ਏਕ ਰਾਮ ਮਨ ਮਾਹਿ ਵਸਾਇ - ਮਰੈ ਨ ਵਿਨਸੈ ਸਹਿਜ ਸਮਾਇ।**

**ਮਨ ਅਰੁ ਰਾਮ ਦੁਹਨ ਕੋ ਮੇਲ – ਅਗਨਿ ਬਰੁਦਹਿ ਸੰਗੀ ਖੇਲ॥੧॥**
ਜਿਨਿ ਪਾਇਆ ਸਤਿਗੁਰੁ ਸੰਯੋਗ।
ਸ਼ੁੱਧਾ ਪਿਪਾਸਾ ਤਨ ਮਨ ਬੁਧਿ ਹਰਿ – ਜੀਵ ਈਸ਼ ਸੋਂ ਕਹਿਓ ਯੋਗ॥੧॥ਰਹਾਉ॥
ਮਾਇਆ ਬ੍ਰਹਮ ਮਿਲੈ ਇਕ ਸਾਥ – ਅੰਨ ਸਫਲ ਜੋ ਮੇਲੈ ਪਾਥ।
ਕਰਮ ਸਫਲ ਕਰਤੇ ਪ੍ਰਯੋਗ – ਧਰਮ ਸਫਲ ਜੋ ਦ੍ਰਿੜਤਾ ਹੋਗ॥੨॥
ਸਫਲੀ ਕਾਇਆ ਹੰਸ ਸਮੇਤ – ਕਰਸਾਨੀ ਸਫਲਤ ਖੇਤ।
ਰਾਮ ਸਫਲ ਸੰਗ ਸੀਤਾ ਰਮਣੀ – ਸਫਲ ਗੋਪਿਕਾ ਹਰਿ ਮਧੁ ਗਮਣੀ॥੩॥
ਸ਼ਾਸਤਰ ਮੰਤਰ ਸੂਰਾਬਲ ਸਾਥ – ਸਫਲੈ ਰਾਜ ਨਿੱਖੁਟਤ ਨ ਆਥ।
ਸ਼ਿਸ਼ਯ ਗੁਰੁ ਜੋ ਪੂਰਨ ਸੰਗ – ਸ੍ਰੀਚੰਦਰ ਭਵ ਸਫਲ ਦੁਅੰਗ॥੪॥੭੮॥
**ਕਾਸ਼ਟ ਅਗਨਿ ਤਰੁ ਤਰ ਜਾਰੈ – ਬੜਵਾ ਸੋਖੈ ਰਤਨ ਭੰਡਾਰੈ।**
**ਰਤਨਨ ਅਗਨਿ ਫੂਟ ਤਨ ਜਾਇ – ਪਰਬਤ ਮਾਂਹ ਦਰੇੜੈ ਪਾਇ॥੧॥**
ਅਗਨਿ ਸਰਬ ਭਵ ਮਹਿ ਸਿਰਤਾਜ।
ਧਰਣੀ ਅਗਨੀ ਵਨਸਪਤੀ ਮੌਲੀ ਆਪਹਿ ਅਗਨੀ ਆਪ ਨਿਵਾਜ॥੧॥ਰਹਾਉ॥
ਖਗ ਅਗਨੀ ਮਿਰਤ ਲੀਨ ਪਚਾਈ – ਤਨ ਅਗਨੀ ਦੇਹ ਭਸਮ ਕਰਾਈ।
ਪਾਹਨ ਅਗਨੀ ਪਾਹਨ ਨਾਸਾ – ਵਾਰਿਦ ਅਗਨੀ ਜਗਤ ਪ੍ਰਭਾਸਾ॥੨॥
ਲੋਹ ਅਗਨੀ ਧਰ ਕੀਨ ਦੁਖੰਡ – ਤਪ ਅਗਨੀ ਸੋਂ ਤੇਜ ਪ੍ਰਚੰਡ।
ਜਪ ਅਗਨੀ ਕਾਰਜ ਕੀਏ ਸਿੱਧਿ – ਅਗਨੀ ਸੰਯੋਗ ਗਾਂਠ ਕੀ ਵਿਧਿ॥੩॥

ਧੂਣੋਂ ਅਗਨੀ ਦੇਵ ਪ੍ਰੱਤਖ - ਨੈਨ ਅਗਨੀ ਸੋਂ ਚਾਲਤ ਪੰਥ।
ਸ੍ਰੀਚੰਦਰ ਅਗਨੀ ਭਵਸਾਰ - ਜਨਮ ਮਰਨ ਕੇ ਸੰਕਟ ਟਾਰ॥੪॥੭੯॥
**ਡਰਤ ਅਗਨਿ ਤੇ ਜਲ ਮਹਿ ਗਇ - ਜਲ ਅਗਨੀ ਭਸਮੀ ਕਰਿ ਦਇ।**
**ਅੰਤਰ ਅਗਨਿ ਭਭਾਕੀ ਜਾਗੀ - ਭਾਗਤ ਭਾਗਤ ਭਇ ਅਭਾਗੀ॥੧॥**
ਅਗਨਿ ਉਰੀ ਅਗਨਿ ਹੂੰ ਅਧਿਕਾਈ।
ਬੂਝਤ ਅਗਨਿ ਨੀਰ ਕੇ ਪਾਇ ਨੀਰ ਅਗਨਿ ਕਿਮਿ ਬੁਝੈ ਬੁਝਾਈ॥੧॥ਰਹਾਉ॥
ਜਰੇ ਬ੍ਰਿਕਸ਼ ਪਤ ਫਲ ਫੂਲ ਸਾਖਾ - ਜਰੇ ਪੱਬ ਊਚੈ ਬਡ ਲਾਖਾ।
ਜਰੇ ਭੁਵਨ ਦਸ ਚਤੁਰ ਸੁਹਾਇ - ਮੰਦਿਰ ਮਹਲ ਅਟਾਧਰ ਸਾਇ॥੨॥
ਨਾਰੇ ਨਦੀ ਸਰੋਵਰ ਨਦ - ਸਾਗਰ ਸਪਤ ਤਰੰਗ ਸਝੱਗ।
ਧਰਣੀ ਪੌਨ ਆਕਾਸ਼ ਸਬਾਇਆ - ਮਯੰਕ ਧਰੁਵ ਮੰਡਲ ਤਰਾਇਆ॥੩॥
ਆਵਤ ਸਕਲ ਬੁਝਾਵਨ ਕਾਜਾ - ਰਾਜਾ ਪ੍ਰਜਾ ਜਰੇ ਸਮਾਜਾ।
ਸ੍ਰੀਚੰਦਰ ਨਾਹਿ ਲਾਗੀ ਬੂਝੈ - ਬਿਨ ਅਗਨੀ ਨੇਹ ਅਵਰ ਨ ਸੂਝੈ॥੪॥੮੦॥
**ਲਗਨਿ ਅਗਨਿ ਕੀ ਰੀਤੀ ਅਨੋਖੀ - ਆਪਹਿ ਬਾਰ ਆਪ ਹੀ ਸੋਖੀ।**
**ਆਪੇ ਦਹੇ ਅਪਨੀ ਕਾਇਆ - ਆਪਹਿ ਮੁਰਦੇ ਲਾਬੂੰ ਲਾਇਆ॥੧॥**
ਕੋਊ ਨ ਸੰਗੀ ਸਾਥੀ ਹੋਇ।
ਸਾਜਨ ਮੀਤ ਸਖਾ ਬੰਧੁ ਭਾਈ - ਸੀਸ ਦੇਨ ਬਹੁ ਮੁਸ਼ਕਿਲ ਜੋਇ॥੧॥ਰਹਾਉ॥
ਜਲ ਨਿਵਰੇ ਜਲ ਨਿਵਰੇ ਨਾਹਿੰ - ਅੰਤਰਿ ਅਗਨਿ ਉਲਾਰੇ ਬਾਹਿੰ॥

ਖੰਡੇਧਾਰ ਵਿਛਾਇ ਨਚਾਵੈ - ਆਪਾ ਖੋਇ ਤਾ ਕਾਹਿ ਜਨਾਵੈ॥੨॥
ਭੜਕੇ ਭਾਂਬੜ ਲੁਡ ਲੁਡ ਚਾਲ - ਜਾਨ ਬਿਹਾਲੀ ਹੋਇ ਨਿਹਾਲ।
ਮਰਨ ਅਮਰਨ ਜਾਨ ਨਿੱਜ ਜੀਐ - ਜੀਵ ਅਜੀਵ ਬਗਸ ਹੈ ਹੀਐ॥੩॥
ਉਡੈ ਨ ਉਡੈ ਜਾਲ ਬਿਨ ਜਾਲ - ਪਾਲ ਅਪਾਲੀ ਚਾਲ ਅਚਾਲ।
ਸ੍ਰੀਚੰਦਰ ਲਗ ਗਈ ਨਿਗੌਡੀ - ਕਰ ਚਾਤੁਰ ਕਾ ਕਹਿਐ ਭੋਡੀ॥੪॥੮੧॥

**ਰੇ ਮਨ! ਅਬ ਚੜਿਐ ਗਿਰਿਨਾਰ - ਪ੍ਰੇਮ ਕੁੰਡ ਲੇਹੁ ਅਮ੍ਰਿਤਧਾਰ।**
**ਚਲੀ ਉੜਾਨੀ ਆਮਿਖ ਬੋਟੀ - ਹਰਿ ਤਜਿ ਕਾਹਿ ਚੁਟਾਵਤ ਚੋਟੀ॥੧॥**
ਪ੍ਰੇਮ ਪਿਆਲਾ ਜਿਨਿ ਜਨ ਪੀਆ।
ਤ੍ਰਿਖਾ ਬੁਝਾਨੀ ਅਮਰਿਤ ਬਾਨੀ ਗੁਰੁ ਅਵਿਨਾਸ਼ੀ ਜੀਵਨ ਜੀਆ॥੧॥ਰਹਾਉ॥
ਸ਼ੁੱਧਾ ਪਿਪਾਸਾ ਚੀਤ ਨ ਕੋਇ - ਹਰ ਜੇਤੇ ਵਿਚਰਤ ਸੁਖ ਸੋਇ।
ਭਰਤਾ ਆਪਹੁੰ ਲੇਹ ਬੁਲਾਇ - ਥੰਭ ਭਈ ਤ੍ਰਿਅ ਸੂਝ ਨ ਕਾਇ॥੨॥
ਮੰਡ ਦੁਧੀਰੇ ਮੀਨੇ ਹੇਤੁ - ਵੇਸ਼ਿਆ ਜਾਗਹ ਜੀਵਨ ਚੇਤੁ।
ਅਜਗਰ ਭੋਜਨ ਥਿਰ ਹੀ ਲੇਹੇ - ਮੋਹੇ ਵਸਿ ਜਿੰਦ ਕਬੂਤਰ ਦੇਹੇ।
ਜਲ ਬਰਸਾਨੈ ਕੀ ਜਿਮਿ ਰੀਤਿ - ਸੋਆ ਚੂਕ ਬੇਚਿਐ ਨੀਤਿ।
ਟੂੰਬ ਟੂੰਬ ਰਸ ਨਾਮ ਪਿਆਇਆ - ਸ੍ਰੀਚੰਦਰ ਥਿਰ ਸਦ ਹੀ ਕਾਇਆ॥੪॥੮੨॥

**ਸਤਿਗੁਰੁ ਪੂਰੇ ਕੀ ਵਡਿਆਈ - ਨਾਮ ਸੁਧਾ ਰਸ ਦਿਓ ਪਿਆਈ।**
**ਮਤਿ ਮਟਕੀ ਸੰਚੈ ਗੁਣ ਪਾਇ - ਗੁੜ ਕਰਿ ਗਿਆਨ ਪਦਾਰਥ ਮਾਹਿ॥੧॥**

ਮਦ ਮਤਵਾਰਾ ਮਸਤੁਲਮਸਤ।
ਪ੍ਰੇਮ ਖੁਮਾਰ ਚੜ੍ਹੇ ਗਗਨੰਤਰ ਬਹੁਤ ਨ ਯੋਨੀ ਭਰਮੈ ਕਸਤ॥੧॥ਰਹਾਉ॥
ਧਿਆਨ ਕੀ ਅਗਨਿ ਜਲਾਈ ਮਾਂਡ - ਸੁਖਮਨ ਨਾਰੀ ਚੋਇਆ ਭਾਂਡ।
ਪੁਨਿ ਪੁਨਿ ਨਾਮਨ ਫੇਰਿਓ ਪੋਚਾ - ਜਨਮ ਮਰਣ ਕੀ ਬਿਨਸੀ ਸੋਚਾ॥੨॥
ਆਨੰਦ ਮਗਨ ਚੁਬਾਰੇ ਚੜ੍ਹੈ - ਆਪਾ ਆਪ ਆਪ ਹੀ ਝੜੈ।
ਪ੍ਰਗਟੀ ਜੋਤ ਸਹਜ ਉਜਿਆਰਾ - ਸਾਧ ਸਮਾਧਹਿ ਗਹਿਓ ਕਿਨਾਰਾ॥੩॥
ਬੰਦੇ ਨਯਨ ਅਰੂਪ ਸਵਰੂਪ - ਕਾਲ ਬਸੰਤੈ ਛਾਹ ਨ ਧੂਪ।
ਆਪ ਗਇਓ ਰੰਗ ਰਾਮਹਿ ਰੰਗੀ - ਸ੍ਰੀਚੰਦਰ ਗੁਰੁਮਤ ਅਭੰਗੀ॥੪॥੮੩॥

**ਗੋਬਿੰਦ ਭਜਨ ਕੀ ਏਹੁ ਵੇਲਾ - ਸਦ ਸੁਖੀਆ ਸਦ ਰਹਿਤ ਸੁਹੇਲਾ।**
**ਵਾਜਾ ਵਾਜਹਿ ਪੁਰੀ ਵੈਕੁੰਠ - ਤਸਕਰ ਸਕਲ ਪਰਾਇ ਲੁੰਠ॥੧॥**

ਈਹਾਂ ਉਹਾਂ ਸੰਗ ਸਹਾਈ।
ਰਾਮ ਨਾਮ ਹੁੰਡੀ ਕਰਿ ਦੀਨੀ ਪੂਰੇ ਸਤਿਗੁਰੁ ਬਨਤ ਬਨਾਈ॥੧॥ਰਹਾਉ॥
ਗੁਹਜ ਵਸਤੁ ਮਨ ਮੱਧ ਲੁਕਾਈ - ਕੀਮਤ ਜਾਇੰ ਨ ਸੁਰਨਹੁੰ ਪਾਈ।
ਅਬਿਚਲ ਤਖਤ ਵਿਰਾਜੇ ਆਇ - ਚਿੰਤ ਬਿਲਾਨੀ ਇਕ ਸਮਾਇ॥੨॥
ਬਹੁਤ ਖਜਾਨਾ ਰਤਨ ਅਮੋਲ - ਸਤਿਗੁਰੁ ਦੀਨੋ ਸਗਰੇ ਖੋਲ।
ਸਗਰੀ ਸ੍ਰਿਸ਼ਟ ਕਰੇ ਜੈਕਾਰ - ਏਕੋ ਅਖਰ ਧੰਨ ਨਿਰੰਕਾਰ॥੩॥
ਘੰਟ ਨਗਾਰੇ ਸੰਖ ਮੰਜੀਰ - ਦਹ ਦਿਸ ਛਾਈ ਦੇਵਨ ਭੀਰ।

ਸਤਿਗੁਰੁ ਪੂਰੇ ਤੇ ਪ੍ਰਤਾਪ – ਸ੍ਰੀਚੰਦਰ ਨਿੱਤ ਹਰਿ ਹਰਿ ਜਾਪ॥੪॥੮੪॥

**ਗੁਰੁ ਪੂਰੇ ਲੇ ਟੂਟੇ ਗਾਂਢੇ – ਜਨਮ ਜਨਮ ਕੇ ਵਿਛੜੇ ਗਾਂਢੈ।**
**ਨਾਮ ਪ੍ਰੇਮ ਸੋਂ ਦਇਆ ਬੰਧਾਇ – ਆਵਨ ਜਾਨੈ ਗਏ ਪਰਾਇ॥੧॥**
ਸਤਿਗੁਰੁ ਕੀਨੋ ਪਰ ਉਪਕਾਰ।
ਭਵ ਸਾਗਰ ਮਹਿ ਗੋਤੇ ਖਾਵਤ ਆਕਲ ਵਿਕਲ ਭਏ ਭਵ ਪਾਰ॥੧॥ਰਹਾਉ॥
ਊਚ ਨੀਚ ਬਹੁ ਯੋਨਿ ਭਵਾਇਆ – ਸੂਖਾ ਗੀਲਾ ਥਾਨ ਵਸਾਇਆ।
ਸੁਖ ਦੁਖ਼ ਭੋਗਤ ਬਹੁ ਦੁਖ ਪਾਇਆ – ਸਤਿਗੁਰੁ ਸਾਧੂ ਮੁਕਤ ਕਰਾਇਆ॥੨॥
ਜਰਾ ਮਰਾ ਦੂਖ ਰੋਗ ਵਿਆਪੈ – ਸਵਰਗ ਪਤਾਲ ਭੋਗ ਪੁੰਨ ਪਾਪੈ।
ਥੰਭ ਤਪਾਇ ਕੌਰੀ ਥਾਪੈ – ਸਤਿਗੁਰੁ ਸਾਧੁ ਵਿਦਾਰੈ ਆਪੈ॥੩॥
ਵਹੁ ਬਾਰੀ ਉਪਾਏ ਬਿਨਾਹੈ – ਉਪਰ ਹੇਠ ਉਸਾਰੇ ਢਾਹੈ।
ਪਾਇ ਬੰਧਾਇ ਰਾਖਿਓ ਆਪ – ਸ੍ਰੀਚੰਦਰ ਨਿੱਤ ਹਰਿ ਹਰਿ ਜਾਪ॥੪॥੮੫॥

**ਸਾਧੁ ਸੰਗ ਰਿਦ ਨਾਮ ਨਿਵਾਸ – ਸਾਧੁ ਸੰਗ ਆਤਮ ਪ੍ਰਗਾਸ।**
**ਸਾਧੁ ਸੰਗ ਭਰਮ ਸਕਲ ਨਿਵਾਰੇ – ਸਾਧੁ ਸੰਗ ਭਵ ਦੁੱਤਰ ਤਾਰੇ॥੧॥**
ਸਾਧੁ ਸੰਗ ਹਰਿ ਸਿਮਰਹੁ ਪ੍ਰਾਣੀ।
ਜੋ ਇਛੈ ਸੋਈ ਫਲ ਪਾਵਹੁ ਅਨੁਦਿਨ ਕੀਰਤਿ ਅਮ੍ਰਿਤ ਬਾਣੀ॥੧॥ਰਹਾਉ॥
ਸਾਧੁ ਸੰਗ ਕੁਲ ਜਗ ਮਹਿ ਹਰੀ – ਸਾਧੁ ਸੰਗ ਸਭ ਆਪਦਾ ਟਰੀ।
ਸਾਧੁ ਸੰਗ ਊਚੋ ਪਦ ਪਾਇ – ਸਾਧੁ ਸੰਗ ਯਸ਼ ਵਿਸ਼ਦ ਸੁਹਾਇ॥੨॥

ਸਾਧੁ ਸੰਗ ਮਿਟ ਜਾਤ ਕਲੇਸ਼ – ਸਾਧੁ ਸੰਗ ਹਰਿਗੁਣ ਪ੍ਰਵੇਸ਼।
ਸਾਧੁ ਸੰਗ ਅੰਹਮੇਵ ਨ ਆਵੈ – ਸਾਧੁ ਸੰਗ ਰਸ ਅਮਿਐ ਚੁਆਵੈ॥੩॥
ਸਾਧੁ ਸੰਗ ਮਤਿ ਉੱਜਲ ਹੋਇ – ਸਾਧੁ ਸੰਗ ਮਨਿ ਮਾਲ ਪਰੋਇ।
ਸਾਧੁ ਸੰਗ ਤ੍ਰੈਭੁਵਨੀ ਫੇਰ – ਸ੍ਰੀਚੰਦਰ ਸਾਧੁ ਸੰਗ ਜੇਰ॥੪॥੯੬॥

**ਪ੍ਰਭੁ ਭਾਣਾ ਆਨੰਦ ਨਿਧਾਨ – ਪ੍ਰਭੁ ਭਾਣਾ ਚੂਕਾ ਅਭਿਮਾਨ।**
**ਪ੍ਰਭੁ ਭਾਣਾ ਆਕਾਸ਼ੈ ਚੜ੍ਹਿਆ – ਪ੍ਰਭੁ ਭਾਣਾ ਅਘੜਾ ਪੁਰ ਧੜਿਆ॥੧॥**

ਸਾਧੁ ਆਸ਼੍ਰਿਅ ਹਰਿ ਪ੍ਰਭੁ ਭਾਣਾ।
ਛਾਇਆ ਧੂਪ ਭੂਖ ਮਹਿ ਪਿਆਸਾ ਜਪਿਆ ਨਾਮ ਗੋਬਿੰਦ ਰਮਾਣਾ॥੧॥ਰਹਾਉ॥
ਰੁਖੀ ਸੁਖੀ ਠੰਡੀ ਤੱਤੀ – ਸੱਜਨ ਦੁਸ਼ਟ ਕੁਸੱਤੀ ਸੱਤੀ।
ਕਾਨਨ ਨਗਰ ਪਹਾੜ ਤਰਾਈ – ਨਾਲੇ ਨਦੀਆਂ ਲਹਿਰ ਚੜ੍ਹਾਈ॥੨॥
ਭੂਨਾ ਚਨਾ ਮਲਾਈ ਦੂਧ – ਧਰਤੀ ਸਿਹਜ ਚੜ੍ਹਾਈ ਖੂਬ।
ਔਝੜ ਰਾਚੇ ਰਾਜ ਫਕੀਰੀ – ਅਤਿ ਸਤਕਾਰੈ ਖੜਗ ਤਗੀਰੀ॥੩॥
ਢਾਂਕਾ ਨਾਂਗਾ ਜੀਵਨ ਮੌਤ – ਤਿੱਲੇਦਾਰ ਉਪਾਨ ਨ ਪੋਤ।
ਸਦਾ ਸਮਹਾਲੇਹਿ ਹਰਿ ਨਾਰਾਇਣ – ਸ੍ਰੀਚੰਦਰ ਪ੍ਰਭੁ ਭਾਣਾ ਭਾਵਣ॥੪॥੯੭॥

**ਭਾਣੈ ਵਿਚ ਹੈ ਅਮ੍ਰਿਤ ਸਵਾਦ – ਭਾਣੈ ਅੰਦਰ ਰਸ ਵਿਸਮਾਦ।**
**ਭਾਣੇ ਅੰਦਰਿ ਪ੍ਰਗਟਿ ਜੋਤਿ – ਭਾਣੇ ਅੰਦਰਿ ਬ੍ਰਹਮ ਸਰੋਤਿ॥੧॥**

ਵਿਰਲੇ ਸਾਧੂ ਭਾਣਾ ਭਾਇਆ।

ਸੁੰਨ ਮੰਡਲ ਵਿਚ ਕੀਨ ਨਿਵਾਸਾ ਅਨਹਦ ਨਾਦ ਵਜਾਇਆ॥੧॥ਰਹਾਉ॥
ਭਾਣੈ ਚੜ੍ਹੇ ਸਵਾਇਆ ਰੰਗ - ਭਾਣੈ ਵੇਖ ਸਾਧੂ ਜਨ ਦੰਗ।
ਭਾਣੈ ਅਨੁਭਵ ਸੂਕਸ਼ਮ ਤੱਤ - ਭਾਣੈ ਆਵੈ ਮਾਨਸ ਸੱਤ॥੨॥
ਭਾਣੈ ਭੇਵ ਦੇਵ ਗਤਿ ਸੂਝੈ - ਭਾਣੈ ਭੂਤ ਭਵਿਖਤ ਬੂਝੈ।
ਭਾਣੈ ਸੋਗ ਹਰਸ ਸੇ ਮੁਕਤ - ਭਾਣੈ ਪੂਰਣ ਹੋਵੈ ਯੁਕਤ॥੩॥
ਭਾਣੈ ਮਾਨ ਅਪਮਾਨ ਸਮਾਨ - ਭਾਣੈ ਜਨਮ ਮਰਣ ਪਰਵਾਨ।
ਭਾਣੈ ਨਿੰਦਾ ਉਸਤਤ ਭਾਇ - ਸ੍ਰੀਚੰਦਰ ਭਾਣੈ ਆਘਾਇ॥੪॥੯੮॥

**ਉਤਪਤਿ ਪਰਲਇ ਭਾਣੈ ਹੋਇ - ਭਾਣੇ ਗੁਰੁਮੁੱਖ ਮਨਮੁੱਖ ਦੋਇ।**
**ਭਾਣੇ ਯੋਨਿ ਚੱਕਰ ਚਲਾਇਆ - ਭਾਣੇ ਉਪਜੀ ਵਿਨਸੀ ਕਾਇਆ॥੧॥**

ਭਾਣੈ ਰਾਜੈ ਯੋਗੀ ਹੋਇ।
ਭਾਣੈ ਸਿੰਘਾਸਨ ਭੋਗਤ ਭੋਗਾ ਨਾਂਗੇ ਪਾਇ ਫਿਰਹਿੰ ਬਨ ਸੋਇ॥੧॥ਰਹਾਉ॥
ਭਾਣੈ ਨਹਿ ਕਰਹਿ ਸਿੰਗਾਰ - ਭਾਣੈ ਪੀਟਤ ਛਾਤੀ ਤਾਰ।
ਭਾਣੈ ਬਾਲਕ ਹਾਸੇ ਰਮੰਤ - ਭਾਣੈ ਗਿਰਹਿ ਧਰਣਿ ਪਰ ਜੰਤੁ॥੨॥
ਭਾਣੈ ਘੋੜਾ ਤੁੰਦ ਦੌੜਾਇ - ਭਾਣੈ ਸਿਰ ਤਲ ਉਪਰਿ ਪਾਇ।
ਭਾਣੈ ਦੁਰਜਨ ਕਰੇ ਜੰਗ ਘਾਤਾ - ਭਾਣੈ ਯੁੱਧ ਭੂਮਿ ਗਿਰ ਪਾਤਾ॥੩॥
ਭਾਣੈ ਅਸਤਰ ਸ਼ਸਤਰ ਬਹਿ ਤੇਟ - ਭਾਣੈ ਧਸੀ ਕਟਾਰ ਪੇਟ।
ਭਾਣੈ ਚੜ੍ਹੇ ਅਕਾਸ਼ ਚਰੰਤ - ਸ੍ਰੀਚੰਦਰ ਬਿਨ ਸਵਾਸ ਗਿਰੰਤ॥੪॥੯੯॥

**ਭਾਣੈ ਸੰਤ ਸੰਗ ਲਿਵ ਲਾਇ – ਭਾਣੈ ਜੁਟਤ ਜੁਆਰੀ ਚਾਇ।**
**ਭਾਣੈ ਦੀਨ ਦੁਨੀ ਉਪਕਾਰ – ਭਾਣੈ ਚੋਰ ਯਾਰ ਕੁੜਿਆਰ॥੧॥**
ਭਾਣੈ ਪਰਮ ਆਨੰਦ ਨਿਧਾਨ।
ਗੋਵਿੰਦ ਨਰ ਨਾਰਾਇਣ ਹਰਿ ਪ੍ਰਭੁ ਰਾਮ ਸ਼ਿਆਮ ਰਟਤੋ ਭਗਵਾਨ॥੧॥ਰਹਾਉ॥
ਭਾਣੈ ਗ੍ਰਹਿਸਥੈ ਤਿਆਗ ਪਰਾਇ – ਭਾਣੈ ਪਰ ਨਾਰਿਨ ਰਮਾਇ।
ਭਾਣੈ ਉਪਜਤ ਧਰਮ ਗਲਾਨਿ – ਭਾਣੈ ਕਰਮ ਰਚਿੱਤ ਪਰਧਾਨ॥੨॥
ਭਾਣੈ ਸੰਪਦ ਸੁਖਦ ਵਿਯੋਗ – ਭਾਣੈ ਯੋਗ ਅਯੋਗੀ ਭੋਗ।
ਭਾਣੈ ਸੰਗ ਚੰਡਾਲਹਿ ਵਾਸ – ਭਾਣੈ ਨਿਸਿ ਦਿਨ ਰਹਿ ਉਪਵਾਸ॥੩॥
ਭਾਣੈ ਮੀਠਾ ਕੌੜਾ ਹੋਇ – ਭਾਣੈ ਮਿਲਤ ਗਈ ਅਬਰੋਇ।
ਭਾਣੈ ਹੱਸੇ ਭਾਣੈ ਰੋਵੈ – ਸ੍ਰੀਚੰਦਰ ਸਦ ਭਾਣਾ ਜੋਵੈ॥੪॥੯੦॥
**ਸਖੀ ਸਹੇਲੀ ਸੁਨਹੁ ਬਾਤ – ਚੈਨ ਨ ਆਵਤ ਦਿਨਸੁ ਰਾਤਿ।**
**ਅੰਤਰ ਅਗਨਿ ਮਿਲਨ ਪ੍ਰਭੁ ਕੇਰੀ – ਕਿਉਂ ਕਰਿ ਮਿਲਿਐ ਭੀ ਬਹੁ ਦੇਰੀ॥੧॥**
ਕਹਹੁ ਸਕਲ ਵਿਧਿ ਮੁਹਿ ਸਮਝਾਏ।
ਜਨਮ ਦਿਓ ਜਬ ਹੀ ਤਿਨਿ ਕਰਤੇ ਕਵਨ ਹੋਤ ਉਰ ਪ੍ਰੇਮ ਉਪਾਏ॥੧॥ਰਹਾਉ॥
ਕਰਮ ਵਿਸ਼ਵ ਕਰਤਾ ਵਖਿਆਨਾ – ਆਪਨ ਕਿਆ ਆਪ ਹੀ ਪਾਨਾ।
ਅਨਿਕ ਜਨਮ ਜੇਉ ਕੀਏ ਚਿਰਾਣੈ – ਭੋਗਤ ਭੋਗਨ ਸੋਉ ਧਿਆਣੈ॥੨॥
ਡਾਰ ਦਿਓ ਹਰਿ ਗੋਰਖ ਧੰਧਾ – ਜਾਤ ਛੁੜਾਵਨ ਬਾਂਧਿਓ ਬੰਧਾ।

ਕਰਮ ਕੁਕਰਮ ਅਕਰਮ ਨ ਸੂਝੈ – ਅੰਧਕਾਰ ਮਾਇਆ ਮਹਿ ਲੂਝੈ॥੩॥
ਧਾਰ ਅਨੁਗ੍ਰਹਿ ਖੋਲੈ ਗ੍ਰੰਥਿ – ਤਾਹਿ ਮਿਲੈ ਸੰਤਨ ਕੀ ਸੰਥਿ।
ਸੋਉ ਮਿਲਾਵੈ ਭਰਤੇ ਰਾਮ – ਸ੍ਰੀਚੰਦਰ ਨਿਸ਼ਚਲ ਵਿਸ਼ਰਾਮ॥੪॥੯੧॥
**ਮਾਤ ਪਿਤਾ ਸਨਬੰਧੀ ਭਾਈ – ਸਖੀ ਸਹੇਲੀ ਬਹਿਨ ਭੌਜਾਈ।**
**ਦੇਤ ਦਿਲਾਸੇ ਧੀਰ ਧਰਾਇ – ਭੂਸ਼ਣ ਵਸਨ ਅਮੋਲ ਪਹਿਰਾਇ॥੧॥**
ਮਾਈ! ਸ਼ਾਤੀ ਨ ਆਵਤ ਕੋਇ।
ਅੰਤਰ ਪੀਰ ਕਰਕ ਕੀ ਰੜਕਨ ਸਰਕ ਸਰਕ ਉਰਹਿ ਗਡੋਇ॥੧॥ਰਹਾਉ॥
ਜਲਨਿ ਨ ਬੂਝੀ ਰੰਗ ਤਮਾਸ਼ੈ – ਸਾਵਨ ਤੀਅਨ ਹਾਸ ਵਿਲਾਸੈ।
ਝੂਲੈ ਝੂਲੀ ਮੰਗਲ ਗਾਏ – ਬੂੰਦ ਸੁਹਾਨੀ ਮਾਚੀ ਚਾਏ॥੨॥
ਚੁੰਨੀ ਲਾਲ ਓਡਾਨੀ ਪੌਨ – ਛਾਤੀ ਊਚੀ ਕੰਬੂ ਧੌਨ।
ਗਲਵਕੜੀ ਕਿਲਕੜੀ ਘੁਮਾਈ – ਫੇਰੀ ਫੇਰੀਆ ਬਾਹ ਲੁਡਾਈ॥੩॥
ਭੋਜਨ ਅਮ੍ਰਿਤ ਛੱਤੀ ਖਾਏ – ਪਰਸੀ ਅਨਲ ਤੇਲ ਤਲਾਏ।
ਮਿਲੈ ਵਿਚੋਲਾ ਜੇ ਕੋਈ ਆਇ – ਸ੍ਰੀਚੰਦਰ ਪ੍ਰਭੁ ਪਰਸਹੁੰ ਪਾਇ॥੪॥੯੨॥
**ਦੇਰਾਨੀ ਜੇਠਾਨੀ ਸੰਗ – ਨਨਦ ਸਹੇਲੀ ਸੂਹੇ ਰੰਗ।**
**ਬਾਬੁਲ ਮਹਤਾਰੀ ਸਜ ਸਾਜ – ਖਾਟ ਬਿਛਾਇ ਦਿਖਾਓ ਦਾਜ॥੧॥**
ਜਾਇ ਰਹਹੁ ਅਪਨੇ ਘਰ ਮਾਹੀ।
ਅੰਗ ਸਾਕ ਸਨਬੰਧੀ ਸਾਥੀ ਰੋ ਰੋ ਪਾਛਲ ਔਰ ਮੁਰਾਹੀ॥੧॥ਰਹਾਉ॥

ਲੇ ਚਾਲਿਓ ਸਭ ਬੰਧ ਛੁਡਾਇ - ਸਾਜਨ ਮੇਰੋ ਸਦਾ ਸਹਾਇ।
ਅਮ੍ਰਿਤ ਰਸ ਸਰਸੇ ਸਭ ਅੰਕ - ਲਾਗਿਓ ਉਰ ਮਹਿ ਪਿਯ ਕੋ ਰੰਗ॥੧॥
ਨਗਰ ਨਵਾ ਸ਼ੁਭ ਥਾਨ ਵਸਾਇਆ - ਨਵਾਂ ਰੂਪ ਭਰਤੇ ਦਰਸਾਇਆ।
ਬੁਝ ਗਈ ਤ੍ਰਿਸ਼ਣਾ ਖਾਨ ਅਰੁਪਾਨੈ - ਪ੍ਰੇਮ ਮਗਨ ਮਨ ਭਇਓ ਦਿਵਾਨੈ॥੩॥
ਭਰਤਾਰੈ ਰਸ ਜੀਵਨ ਜਾਇ - ਦੀਜਹਿ ਸੱਜਨ ਸੰਤ ਦੁਆਇ।
ਭਇਆ ਸਮਾਹਾ ਆਨੰਦ ਉਛਾਹ - ਸ੍ਰੀਚੰਦਰ ਪ੍ਰਭੁ ਸੰਗ ਵਿਵਾਹ॥੪॥੯੩॥

**ਸਦਾ ਸਮਹਾਲੁ ਹਿਰਦੈ ਰਾਮ - ਹੋਹੁ ਨਿਵਾਸੀ ਅਬਿਚਲ ਧਾਮ।**
**ਆਵਨ ਜਾਨਾ ਹੋਵਹਿ ਨਾਸ - ਸਿਮਰ ਰਾਮ ਸਫਲਹਿ ਸਭ ਸਾਸ॥੧॥**

ਮਾਤਾ ਪੂਤਹਿ ਦਈ ਅਸੀਸ।
ਦੂਖ ਭੂਖ ਨਹਿ ਕਬਹੂ ਵਿਆਪੈ ਸਦਾ ਸਮਾਰਹੁ ਕਰਤਾ ਈਸ ॥੧॥ਰਹਾਉ॥
ਧਰਤੀ ਕੋਮਲ ਰਹਿ ਤਲ ਪਾਉ - ਸਦਾ ਸੁਹਾਵੈ ਠੰਡੀ ਛਾਉ।
ਚਾਰਹੁੰ ਕੁੰਟ ਨਿਵਾਵਹਿ ਸੀਸ - ਸਗਰੇ ਦੇਸ਼ ਭਨਹਿ ਵਾਗੀਸ਼॥੨॥
ਸ਼ਤਰੂ ਅਗਰੀ ਟਿਕਨ ਨ ਪਾਵਹਿ - ਨਿਧਿ ਸਿੱਧਿ ਰਹਿ ਬਾਵੇਂ ਦਾਵੇਂ।
ਸਾਧੁ ਚਾਰ ਸੰਗੀ ਨਿੱਤ ਤੋਰੇ - ਖਟ ਭੀ ਆਗਿਆ ਮਹਿ ਨਿਸਿ ਭੋਰੇ॥੩॥
ਲਹਹਿ ਪਦਾਰਥ ਚਾਰ ਦੁਆਰੈ - ਹੋਵਹਿ ਕੀਰਤਿ ਬਡਿ ਭੁਨਸਾਰੈ।
ਰਾਮ ਰਾਮ ਧੁਨ ਪ੍ਰਗਟੀ ਕਰਾਵਹੁ - ਸ੍ਰੀਚੰਦਰ ਸ਼ਰੁਤਿ ਮਾਰਗ ਧਾਵਹੁ॥੪॥੯੪॥

**ਸਿਮਰੈ ਰਾਮ ਨਾਮ ਪਤ ਹੋਇ - ਰਿਦੇ ਨਿਵਾਰਹੁ ਦੁਵਿਧਾ ਦੋਇ।**

**ਦੁਸ਼ਮਨ ਦੂਤ ਨ ਲਾਗੈ ਕੋਇ – ਲਾਗੂ ਸਗਰੇ ਭਾਗਹਿ ਰੋਇ॥੧॥**
ਰਾਮ ਨਾਮ ਕੀ ਅਮਿਤ ਵਡਾਈ।
ਈਤ ਉਤ ਸਦ ਰਾਖਾ ਜੀਅ ਕਾ ਵਿਘਨ ਵਿਨਾਸੈ ਹਰਿ ਹਰਿ ਨਾਈ॥੧॥ਰਹਾਉ॥
ਹੱਥੀਂ ਛਾਇਆ ਸਗਰੇ ਲੋਗ – ਅਹਿਨਿਸਿ ਅਰਪਿਤ ਮੀਠੇ ਭੋਗ।
ਭੋਗ ਭੇਖ ਕਰ ਤਲ ਗਤਿ ਪਰੇ – ਆਪ ਤਰਹਿ ਸੰਗੀ ਸਭ ਤਰੈ॥੨॥
ਕਾਈ ਬਾਤ ਨ ਉਨੀ ਹੋਈ – ਯਸ਼ ਕੀਰਤਿ ਵਰਤੈ ਸਭ ਲੋਇ।
ਧਨਵੰਤਾ ਸ਼ੁਭ ਗੁਣ ਭਰਪੂਰ – ਗਿਆਨਵੰਤ ਕੁਲਵੰਤ ਸਊਰ॥੩॥
ਸਿਰ ਸ਼ਾਹਾਂ ਕੇ ਸਾਚਾ ਸ਼ਾਹੁ – ਰਾਮ ਨਾਮ ਘਰ ਤਨ ਧਰਾਹੁ।
ਸਗਰੋ ਲੋਕ ਰਿਦੈ ਕਾ ਮੀਤ – ਸ੍ਰੀਚੰਦਰ ਜਿਹਿ ਰਾਮ ਸੁਚੀਤ॥੪॥੯੫॥
**ਲੋਗ ਲਾਗਿ ਮੁੰਡਵਾਇਓ ਸੀਸ – ਨਹਿ ਹਿਰਦੇ ਵਸਿਓ ਜਗਦੀਸ਼।**
**ਜਟਾ ਧਾਰ ਕੈ ਦੰਭ ਕਮਾਇਓ – ਹਰਿ ਹਰਿ ਨਾਮ ਨ ਮਨ ਵਸਾਇਓ॥੧॥**
ਸੰਤ ਸੰਗ ਜਪੁ ਪ੍ਰਾਣੀ ਰਾਮ।
ਹਲਤ ਪਲਤ ਮੁੱਖ ਉੱਜਲ ਹੋਏ ਹੈ ਪ੍ਰਭੁ ਦਰਗਾਹਿ ਆਵਹਿ ਕਾਮ॥੧॥ਰਹਾਉ॥
ਯਮ ਤੇ ਭਗਵਾ ਨਾਹਿਨ ਛੁੜਾਵੈ – ਕਰਮ ਕਮਾਨਾ ਸੰਗ ਰਹਾਵੈ।
ਤੀਰਥ ਨਹਾਏ ਨ ਮਨ ਮਲ ਧੋਈ – ਦੁਰਮਤਿ ਦੁਬਿਧਾ ਸੰਤਨ ਖੋਈ॥੨॥
ਪਾਹਨ ਪੂਜਤ ਸ਼ਾਂਤਿ ਨ ਪਾਈ – ਇਕ ਛੋੜਿ ਕੋਟਿਨ ਪਰ ਪਾਈ।
ਅੰਤਰ ਅਗਨਿ ਨ ਬਿਨਸੀ ਧੂਣੇ – ਪਾਪ ਉਚਾਇ ਸਿਰ ਪਰ ਦੂਣੈ॥੩॥

ਫੇਰੇ ਜਪਨੀ ਮਾਇਆ ਲਾਗਿ - ਮਨ ਨਿਰਮਲ ਹੋਵੈ ਸਾਧੁ ਜਾਗਿ।
ਸ੍ਰੀਚੰਦਰ ਲਗ ਸਾਧੁ ਪਾਇ - ਦੰਡ ਛੋੜਿ ਰਾਮਹਿ ਚਿੱਤ ਲਾਇ॥੪॥੯੬॥

**ਮਿਥਿਆ ਕਾਇਆ ਮਿਥਿਆ ਵੇਸ਼ - ਹਾਡ ਮਾਸ ਨਸ ਮੱਜਾ ਕੇਸ਼।**
**ਮਿਥਿਆ ਲਾਲ ਪੀਤ ਰੰਗ ਸ਼ਿਆਮ - ਮਿਥਿਆ ਗੋਰਾ ਕਾਲਾ ਫਾਮ॥੧॥**
ਦੇਹੀ ਅੰਗ ਪ੍ਰਤਿਅੰਗ ਨ ਸਾਥ।
ਸਿਰ ਪਸਲੀ ਛਾਤੀ ਜੰਘਾ ਜਾਨੂ ਗੁਲਫ ਭੁਜਾ ਅੰਗੁਰਿ ਪਦ ਹਾਥ॥੧॥ਰਹਾਉ॥
ਕੇਸ਼ ਘਾਸ ਸਮ ਜਲਤ ਪ੍ਰਚੰਡ - ਕੜ ਕੜ ਕਰਤ ਹਾਡ ਕੇ ਖੰਡ।
ਘ੍ਰਿਤ ਸਮ ਮੱਜਾ ਅਗਨਿ ਜਲਾਇ - ਫੂਟੇ ਖੋਪਰ ਲੋਗ ਪਰਾਇ॥੨॥
ਵਸਨ ਫੂਲ ਕਾਸਟ ਸੰਭਾਰ - ਭਸਮੀ ਭੂਤ ਭਇ ਏਕ ਸਾਰ।
ਸਤਿ ਆਤਮਾ ਤਨ ਤੇ ਗਇਓ - ਲੇਖਾ ਅਪਨੈ ਉਪਰ ਲਹਿਓ॥੩॥
ਨਿਰਮਲ ਆਤਮ ਸਾਧੁ ਸੰਗ - ਰਾਮ ਨਾਮ ਪ੍ਰਗਟਾਓ ਰੰਗ।
ਸੁਖੀਆ ਹੋਇ ਬਸੈ ਪਰਲੋਕ - ਸ੍ਰੀਚੰਦਰ ਨਹਿ ਵਿਆਪੈ ਸੋਕ॥੪॥੯੭॥

**ਸੁੰਨੀ ਦੇਹ ਰਹਹਿ ਇਸ ਲੋਕ - ਭਾਈ ਬੰਧੁ ਸਾਕ ਸੈਨ ਸੋਕ।**
**ਸੁਤ ਸੁਤਾ ਮਿਹਰਾਰੀ ਮਾਇ - ਛਾਤੀ ਤਾੜਿਤ ਬੋਲਤਿ ਹਾਇ॥੧॥**
ਕੋਊ ਸੰਗ ਨ ਸਾਥੀ ਹੋਇ।
ਨਾਗਰ ਜਾਨ ਸਭ ਤ੍ਰਿਤ ਕਾਢਹੁ ਕਾਢਹੁ ਭਾਖਹਿ ਸੋਇ॥੧॥ਰਹਾਉ॥
ਖਾਲੀ ਹਾਥ ਜੁਆਰੀ ਗਇਆ - ਯਮ ਕਾ ਡੰਡਾ ਸਿਰੇ ਪਰ ਸਹਿਆ।

ਮਾਇਆ ਲੈ ਗਇ ਅਵੈਰ ਭਾਈ – ਯਮ ਪੁਰ ਕੀ ਵਿਹ ਲਹੈ ਸਜਾਈ॥੨॥
ਲੇਖਾ ਦੇਵੈ ਮੁਹਲੇ ਖਾਇ – ਕੁੰਡੇ ਮਾਰਨ ਸਿਰ ਪਰ ਧਾਇ।
ਤੱਤੇ ਥੰਮ ਲਾਇ ਗਲ ਤਾਈ – ਸੁਨੇ ਨ ਕੋਉ ਦਈ ਦੁਹਾਈ॥੩॥
ਅਘ ਕੀਤੇ ਦੁਖ ਸਹੈ ਘਨੇਰਾ – ਯੋਨੀ ਵਾਸਾ ਨਰਕ ਵਸੇਰਾ।
ਹਰਿ ਸਿਮਰਨ ਕਰਿ ਪਾਰ ਉਤਾਰੈ – ਸ਼੍ਰੀ ਚੰਦਰ ਭੁਜ ਊਚ ਪੁਕਾਰੈ॥੪॥੯੮॥

**ਪ੍ਰਥਮੈ ਪੰਚ ਤੱਤ ਵਿੱਚ ਵਾਸ – ਬਹੁਰੇ ਹੋਰ ਕਿਓ ਪਰਕਾਸ।**
**ਰਜ ਵੀਰਯ ਵਿਚ ਭਇਆ ਸਮਾਹ – ਮਾਤਾ ਗਰਭੇ ਲੀਨੈ ਸਾਹ॥੧॥**

ਅਨਿਕ ਭਾਂਤਿ ਸਹਿ ਕਸ਼ਟ ਸ਼ਰੀਰ।
ਪਾਇਓ ਅਨਿਕ ਥਾਨ ਮਹਿ ਭਰਮਤ ਰਾਮ ਨਾਮ ਬਿਨ ਲਹਹਿ ਨ ਧੀਰ॥੧॥ਰਹਾਉ॥
ਬਾਲਾਪਨ ਪਰਵਸਿ ਨਿਰਵਾਹ – ਭੂਖ ਤ੍ਰਿਖਾ ਯੁਤ ਉਭੇ ਸਾਹ।
ਪਾਸਾ ਲੈਨ ਨ ਹਿੰਮਤ ਹੋਈ – ਮਾਤਾ ਪਿਖਿਤ ਦੂਧ ਕਹੁ ਰੋਈ॥੨॥
ਖੇਲ ਗਵਾਇਓ ਵਹੁਤਾ ਕਾਲ – ਉਬਰਤ ਰਹਿਓ ਪ੍ਰਭੁ ਕਿਰਪਾ ਨਾਲ।
ਤਰੁਣਾਪਨ ਕਛੁ ਆਈ ਸੂਝ – ਪਾਠ ਪੜ੍ਹਤ ਗੁਨਿਯਨ ਕੀ ਬੂਝ॥੩॥
ਕਾਮ ਉਛਾਲਾ ਤਰੁਣੀ ਸੰਗ – ਲਿਆਇ ਕਮਾਇ ਸੁਢੰਗ ਕੁਢੰਗ।
ਭਇਆ ਵਰਿਧਾਪਨ ਚਾਲਨ ਚਾਲ – ਸ੍ਰੀਚੰਦਰ ਹਰਿ ਸਿਮਰ ਦਿਆਲ॥੪॥੯੯॥

**ਖੇਲ ਗਵਾਇ ਅਵਸਥਾ ਬਾਲ – ਦੌੜਤ ਕੂਦਤ ਚਾਲਤ ਚਾਲ।**
**ਯੁਵਾ ਲਾਗਿ ਮੰਚਨ ਧਨ ਭਾਰੀ – ਨਿਤਪ੍ਰਤਿ ਜੋਹਤ ਸੰਗ ਕੁਮਾਰੀ॥੧॥**

ਆਗਿਆਨੈ ਲਾਗਿ ਜਨਮ ਗਵਾਇਓ।
ਦੀਨਾਨਾਥ ਸਰਵ ਪ੍ਰਤਿਪਾਲਕ ਦੁੱਖ ਭੰਜਨ ਕਭੀ ਮਨ ਨ ਬਸਾਇਓ॥੧॥ਰਹਾਉ॥
ਅਨਿਕ ਪ੍ਰਕਾਰੀ ਕੀਨਹਿ ਪਾਪ - ਦੁਖ ਸੁਖ ਬਾਧਿਓ ਤ੍ਰਿਸ਼ਣਾ ਧ੍ਰਾਪ।
ਮਾਨ ਅਪਮਾਨ ਅਨੇਕ ਸਹਾਰੈ - ਇੱਕਠੇ ਕੀਨੈ ਦ੍ਰਵਯ ਭੰਡਾਰੈ॥੨॥
ਚੂਨੇ ਗਜ ਗਚ ਮਹਿਲ ਅਟਾਰੀ - ਹਵਾਦਾਰ ਸੁੰਦਰ ਬਰ ਬਾਰੀ।
ਪੁੱਤਰ ਕਲੱਤਰ ਸੰਗ ਰਸ ਰਚਿਆ - ਮੋਹ ਗਰਤ ਮਹਿ ਅੰਧਾ ਪਚਿਆ॥੩॥
ਹੋਇ ਵਰਧ ਉਠਿ ਚਲਿਓ ਪਰਾਈ - ਪਰਿਵਾਰਹ ਬਡ ਧੂਮ ਮਚਾਈ।
ਬੰਧਿਓ ਜਾਤ ਕਾਲ ਕੈ ਜਾਲੈ - ਸ੍ਰੀਚੰਦਰ ਨਹਿ ਰਾਮ ਸਮਹਾਲੈ॥੪॥੧੦੦॥
**ਸਰ ਪਰ ਗਾਲਨ ਹੋਵੈ ਪਰਲੋਕ - ਧਰਣੀ ਪਰ ਨਾਹਿ ਨਰਔਕ।**
**ਕੂੜੇ ਸਾਕ ਸੈਨ ਪਰਿਵਾਰ - ਕੂੜੇ ਮਾਇਆ ਕੇ ਵਿਉਹਾਰ॥੧॥**
ਸਤਿ ਸਤਿ ਸਤ ਰਾਮਹਿ ਨਾਮ।
ਸਵਾਸ ਗਰਾਸ ਸਮਹਾਲਹੁ ਜੀਅੜੇ ਤੁਮਰੈ ਦਰਗਹ ਆਵੈ ਕਾਮ॥੧॥ਰਹਾਉ॥
ਸੰਤਨ ਸੰਗ ਘੜੀ ਭਰ ਮੇਲ - ਕਾਲ ਕਾਲ ਕੋ ਚਕਰ ਪੇਲ।
ਪੂੰਜੀ ਹਰਿ ਹਰਿ ਰਿਦੈ ਸਮਹਾਲ - ਤੋਸ਼ਾ ਜੀਅ ਕਾ ਨਿਬਹੇ ਨਾਲ॥੨॥
ਭਜ ਹਰਿ ਨਾਰਾਇਣ ਗੋਬਿੰਦ - ਜਪਤ ਜਪਤ ਬਿਨਸਹਿ ਸਭ ਚਿੰਦ।
ਨਿਰੰਕਾਰ ਨਿਰਵਾਣ ਗੋਪਾਲ - ਦੁੱਖ ਭੰਜਨ ਸਭ ਘਟ ਪ੍ਰਤਿਪਾਲ॥੩॥
ਨਿਰਭੈ ਨਿਹਕਲੰਕ ਨਿਰਵੈਰ - ਸਿਮਰ ਸਿਮਰ ਨਰ ਪੈ ਹੈ ਖੈਰ।

ਸਦਾ ਸਹਾਈ ਹਰਿ ਪ੍ਰਭੁ ਧਨੀ – ਸ੍ਰੀਚੰਦਰ ਪਰਲੋਕਹਿ ਮਨੀ॥੪॥੧੦੧॥
**ਭੀੜੀ ਬੀਥੀ ਚਲਨ ਨ ਹੋਇ – ਨਾਂਗੇ ਪਾਵੀ ਕੰਟਕ ਪੋਇ।**
**ਵਰਸਤ ਅਗਨਿ ਰੇਤ ਤਪਤਾਈ – ਸੰਗ ਨ ਦੀਸਤ ਬੰਧੂ ਭਾਈ॥੧॥**
ਮਾਇਆ ਕੇ ਬਣਜਾਰੇ ਸਾਥ।
ਤਿਆਗ ਖੜੇ ਕੋ ਨਾਹਿ ਸਹਾਈ – ਪੁਲਸਰਾਤ ਅਤਿ ਕਠਿਨੋ ਪਾਥ॥੧॥ਰਹਾਉ॥
ਯਮਦੂਤਨ ਸਿਰ ਭਾਰ ਪਰੈ ਹੈ ਪਗ ਬੇੜੀ ਗਲ ਤੌਕ ਧਰੈ ਹੈ।
ਹਾਥਨ ਕੜੀ ਜ਼ਜੀਰ ਨ ਲੋਹਿ – ਬੇਦਰਦੇ ਵਜੁਨ ਸੰਗ ਕੋਹਿ॥੨॥
ਕੋਸ ਅਨੰਤ ਥਾਕ ਮਗ ਗਿਰੇ – ਬਹੁਰ ਉਠਾਇ ਅਗਰ ਕਰਿ ਧਰੇ।
ਮਸਤਕ ਘਾਉ ਰਕਤ ਚੂਚਿਆਤ – ਦੇਤ ਉਭਾਸਨ ਨਹਿ ਮੁਖ ਬਾਤ॥੩॥
ਯਮ ਘਰ ਅਸਿ ਮੇਲਨ ਕੀ ਚੋਭ – ਵਸਿ ਨ ਚਲਤ ਉਰ ਉਪਜਤ ਸ਼ੋਭ।
ਸ੍ਰੀਚੰਦਰ ਯਮ ਮਾਰਹਿ ਚੇਤ – ਮਨਾ ਸਿਮਰ ਹਰਿ ਹਰਿ ਹਰਿ ਨੇਤ॥੪॥੧੦੨॥
**ਨਿਸ਼ਿ ਦਿਨ ਬੀਤਤ ਔਧ ਪ੍ਰਾਣੀ – ਬਾਲਪਨ ਨਹਿ ਰਹੀ ਨਿਸ਼ਾਨੀ।**
**ਯੁਵਾ ਆਇ ਜਬਿ ਦਿਓ ਨਗਾਰਾ – ਸਭ ਜਗਤ ਦੀਸਤ ਅਪਰ ਪ੍ਰਕਾਰਾ॥੧॥**
ਬਹਿਓ ਜਾਤਿ ਪ੍ਰਾਣੀ ਪਰਵਾਹ।
ਪੇਖਤ ਨਦੀ ਸੁ ਇਕਰਸ ਬਹਤੀ ਨਾਰ ਨ ਆਵਤ ਪੁਨਿ ਤਿਹ ਰਾਹ॥੧॥ਰਹਾਉ॥
ਮਾਤ ਪਿਤਾ ਪਿਤਾਮਹ ਗਏ – ਬਿਸਰੇ ਨਾਮਹੁੰ ਯਾਦਹੁ ਰਏ।
ਢੇਰੀ ਮਾਟੀ ਢੇਰ ਲਗਾਇ – ਢੇਰੀ ਢੇਰ ਨ ਬੂਝਨ ਪਾਇ॥੨॥

ਹਰ ਹਟ ਮਾਲਹਿ ਆਦਿ ਨ ਅੰਤ - ਘਟੀ ਯੰਤਰ ਨਹਿ ਥਿਰਤ ਇਕੰਤ।
ਭਗਤਿ ਮਾਲ ਕੋ ਚਕਰ ਚਲਾਓ - ਨਿਸ਼ਿ ਸੇਵਹਿ ਬਾਸਰ ਉਠ ਧਾਇਓ॥੩॥
ਪਹਿਰ ਖਾਇ ਭੋਗੋ ਪਰਿਹਰਿਓ - ਉਧੋ ਸੂਰ ਅਵਰ ਮਨ ਧਰਿਓ।
ਬਿਰਥਾ ਸਗਰੀ ਆਯੂ ਗਵਾਈ - ਸ੍ਰੀਚੰਦਰ ਹਰਿ ਗੁਣ ਨਹਿ ਗਾਈ॥੪॥੧੦੩॥

**ਸਿਮਰ ਮਨਾ ਗੋਬਿੰਦ ਪ੍ਰਭੁ ਨਾਮ - ਜਗ ਮਹਿ ਨਹੀਂ ਤੁਮਹਾਰਾ ਧਾਮ।**
**ਦਿਵਸ ਚਾਰ ਕੋ ਜੀਵਨ ਇਹੁ - ਨਾਗ ਨਹਾਇ ਨਹਿ ਡਾਰਹੁੰ ਖੇਹੁ॥੧॥**
ਕਰਤਾ! ਅਚਰਜ ਤੇਰਾ ਖੇਲ।
ਆਇ ਮਿਲਾਵਹਿ ਮੇਲ ਵਿਛੋੜਹਿ ਮੇਲੀ ਮੇਲ ਨ ਜਾਨੈ ਮੇਲ॥੧॥ਰਹਾਉ॥
ਸਰਦ ਖੇਤ ਕਹੁ ਜੋਤ ਸੰਵਾਰ - ਬੋਇਓ ਬੀਜ ਅੰਗੂਰਿ ਪਸਾਰ।
ਹਿਮ ਕਰ ਸ਼ਿਸ਼ਰ ਪੁਸ਼ਿਟ ਕਰਿ ਪੇਖਿਓ - ਚੜੈ ਬਸੰਤ ਕਾਟਿ ਕਰਿ ਸੋਖਿਓ॥੨॥
ਖਟ ਮਾਸੀ ਪੁਨਿ ਏਹੀ ਕਾਰ - ਤੰਗਲ ਰੰਬੇ ਦਾਤੀ ਸਾਰ।
ਬੰਧ ਬੰਧ ਜੰਜਾਲ ਪਸਾਰਾ - ਵਰਸਾ ਸੋਖਾ ਘਾਮ ਤੁਸ਼ਾਰਾ॥੩॥
ਦੂਖ ਸੂਖ ਅਰੁ ਲਾਹਾ ਤੋਟਾ - ਆਇਆ ਗਿਆ ਕਿ ਪਤਲਾ ਮੋਟਾ।
ਸ੍ਰੀਚੰਦਰ ਕਰਿ ਆਯੂ ਬਿਤਾਈ - ਇਕ ਮਨ ਹੋਵੈ ਨਹਿ ਭਜਿਓ ਕਨਹਾਈ॥੪॥੧੦੪॥

**ਦਿਨ ਦੋਇ ਚਾਰ ਸੁਹਾਨੇ ਭੋਗ - ਬਹੁਰੈ ਗ੍ਰਾਸਿਓ ਸੋਗ ਵਿਯੋਗ।**
**ਮ੍ਰਿਗ ਮ੍ਰਿਗਤ੍ਰਿਸ਼ਣਾ ਕੋ ਡਹਕਾਇਓ - ਦੌੜਤ ਦੌੜਤ ਪ੍ਰਾਣ ਗਵਾਇਓ॥੧॥**
ਸੁਖ ਅਗਰਜ ਤੇ ਅਗਰ ਸਿਧਾਰੈ।

ਹਰਿ ਚੰਦੌਰੀ ਕੈ ਭਰਮ ਮੂਠੋ ਅਨਿਕ ਯਤਨ ਚਹਿ ਸਵਰਣ ਅਗਾਰੈ ॥੧॥ ਰਹਾਉ॥
ਦਾਮਿਨੀ ਦਮਕ ਨ ਕਰ ਮਹਿ ਆਵਹਿ - ਕੇਵਲ ਨੈਨਨ ਹੀ ਚੁੰਧਿਆਵੈ।
ਘਾਮ ਪੋਟ ਸਿਰ ਕਾਹੂੰ ਊਚਾਈ - ਸਿਹਜਾ ਕਾਹੁੰ ਚੰਦਰਿਕਾ ਰਾਈ॥੨॥
ਲੋਹ ਮੋਖ ਕਿਹੇ ਨਿੰਦਰਾ ਪਰੈ - ਕੋ ਉਬਰਿਓ ਕਰਵਤ ਸਿਰ ਧਰੈ।
ਗਹਿ ਯੱਖਅਣਿ ਕਿਹ ਪ੍ਰਾਣੀ ਛੋਰਾ - ਮਕਰ ਸੰਗ ਸ਼ਿਸ਼ ਕੇਲੈ ਭੋਰਾ॥੩॥
ਸੁਖ ਕੇ ਹੇਤ ਅਨਿਕ ਦੁੱਖ ਪਾਵੈ - ਤਉ ਨਹੀਂ ਇਕ ਛਿਨ ਲੌਂ ਆਵੈ।
ਸ੍ਰੀਚੰਦਰ ਗੋਬਿੰਦ ਸਮਹਾਰ - ਮਾਨੁਸ ਜਨਮ ਏਕ ਹੀ ਬਾਰ॥੪॥੧੦੫॥
**ਗਈ ਨ ਆਵੈ ਬਹੁਰੋ ਹਾਥ - ਪਛੁਤਾਵਨ ਪੁਨਿ ਹੋਇ ਅਕਾਥ।**
**ਜਨਮਤ ਹੀ ਜੋ ਸਵਾਸ ਗਇਓ ਹੈ - ਅਬ ਲੋਂ ਵਾਪਸ ਕਬਹੂੰ ਆਇਓ ਹੈ॥੧॥**
ਸੰਤ ਊਚਾਈ ਭੁਜਾ ਗੁਹਾਰੈ।
ਭਵ ਸਾਗਰ ਮਹਿ ਸੁਖ ਕੇ ਬੋਹਿਥ ਫੂਟੈ ਛੇਕ ਹਜ਼ਾਰੈ॥੧॥ ਰਹਾਉ॥
ਦਹਿ ਦਿਸ਼ਿ ਟੂਟੀ ਛੂਟੀ ਮਾਲ - ਰਤਨ ਜਵਾਹਰ ਹੀਰੇ ਲਾਲ।
ਤਸਕਰ ਖੜੇ ਗਹੈ ਕਰਵਾਰੀ - ਗ੍ਰੀਵਾ ਧਰਣਿ ਲੋਭ ਲਗ ਡਾਰੀ॥੨॥
ਮੋਤੀ ਜੀਅਰੇ! ਕਰ ਨਹਿ ਪਰੈ - ਅਪਨ ਪ੍ਰਾਣ ਕਿਉਂ ਅਨਰਥ ਡਰੈ?
ਰੇ! ਯਹਿ ਸੁਖ ਨਹਿ ਦੁਖ ਕੀ ਖਾਨ - ਨਿਘਰਤ ਕਿਉਂ ਦਲਦਲ ਮਹਿ ਜਾਨ॥੩॥
ਸੁੱਖ ਕਿਹ ਚਿਤਾ ਮਾਹਿ ਕੁਦ ਪਾਇਆ ? ਨਦੀ ਬਹੇ ਕਿਹ ਸੁਖ ਦ੍ਰਿਸ਼ਟਾਇਆ?
ਸ੍ਰੀਚੰਦਰ ਭਜ ਸ੍ਰੀ ਰਘੁਰਾਇਆ - ਸਹਿਜ ਸੂਖ ਲਹਿ ਹੋਹਿ ਸਵਾਇਆ॥੪॥੧੦੬॥

**ਵੈਸ਼ਿਆ ਰਮਤ ਨ ਆਈ ਲਾਜ - ਜਨ ਗਰੀਬ ਕੋ ਕਰਤ ਅਕਾਜ।**
**ਦ੍ਰਵਯ ਚੁਰਾਇ ਨਹਿ ਸ਼ਰਮਾਨਾ - ਵਿਰਥਾ ਝਗਰਤ ਨਹਿ ਸੰਕਾਨਾ॥੧॥**
ਸੰਭਨ ਸੰਗ ਲਾਜ ਸੋ ਮਰੈ।
ਲੋਕਾਲੋਕ ਸਦਾ ਸੁਖਦਾਨੀ - ਹਾਥ ਦੀਪ ਲੈ ਕੂਪਹਿ ਪਰੈ॥੧॥ਰਹਾਉ॥
ਨਗਨ ਹੋਤ ਕਛੁ ਨਾਹੀਂ ਲਾਜ - ਮਿਥਿਆ ਲਾਗ ਬਨਾਇਓ ਪਾਜ।
ਮੁੱਖ ਸੋਂ ਭਾਖਤ ਅਧਿਕ ਬੜ੍ਹਾਇ - ਗੰਦੀ ਭੜਾਸ ਦੁਰਗੰਧ ਬੜ੍ਹਾਇ॥੨॥
ਲਾਜ ਨ ਪਹਿਰਨ ਭੋਗਨ ਭੋਗ - ਲਾਜ ਨ ਪੇਖਣ ਲੋਗ ਅਲੋਗ।
ਲਾਜ ਨ ਯੋਗ ਅਯੋਗਨ ਕਰਮੈਂ, ਲਾਜ ਨ ਉਠਣ ਵੈਠਣ ਧਰਮੈਂ॥੩॥
ਲਾਜ ਨ ਮਰਹਿ ਦੇਹ ਦੁੱਖ ਲੋਗ - ਲਾਜ ਨ ਲੂਟਤ ਪਤ ਨਰ ਯੋਗ।
ਸ੍ਰੀਚੰਦਰ ਇਕ ਸੰਤਨ ਸੰਗ - ਲਾਜ ਮਰਤ ਹੈ ਨਰਕੀ ਢੰਗ॥੪॥੧੦੭॥
**ਧਨ ਧਰਣਿ ਅਰੁ ਭੋਗ ਪਦਾਰਥ - ਧੀਆਂ ਪੁੱਤਰ ਸੰਯੋਗੀ ਸਵਾਰਥ।**
**ਧਾਮ ਮਹਿਲ ਦਿਵਾਨੈ ਖਾਨ - ਘਨੇ ਬਰਾਮਦ ਅਧਿਕ ਦਾਲਾਨ॥੧॥**
ਤ੍ਰਿਪਤ ਨਹੀਂ ਪਾਵਿਤ ਉਰ ਮਾਹਿ।
ਈਂਧਨ ਘ੍ਰਿਤ ਸਨੇਹ ਤੂਲੈ ਸੋਂ ਅਗਨਿ ਮਿਸਮਾਈ ਕਿਹ ਆਹਿ॥੧॥ਰਹਾਉ॥
ਮੇਦਨੀ ਕੀਨਹਿ ਨ ਕਬਹੂੰ ਪੁਕਾਰ - ਮਤ ਬਰਸਹੁ ਬਾਦਲ ਮਝਧਾਰ।
ਜਲਪਤਿ ਸਰਿਤਾ ਨਹਿ ਲੌਟਾਈ - ਰਾਜ ਨ ਅਪਨੀ ਅਵਧ ਥਿਰਾਈ॥੨॥
ਦਸ ਅੰਗੁਲਿਕੋ ਉਦਰ ਭਰੈ ਹੈ - ਤ੍ਰਿਸ਼ਣਾ ਆਸਾ ਸਵਰਗ ਹਰੈ ਹੈ।

ਧਨ ਦਾਬੈ ਤ੍ਰਿਸ਼ਣਾ ਮਹਿ ਭੂਲਾ - ਮਦ ਮੱਤ ਭਾ ਮਿਥਿਆ ਮਦ ਝੂਲਾ॥੩॥
ਲੱਖ ਕੋਟਿ ਸੰਖਨ ਲੌਂ ਗਿਨਹਿ - ਪਾਉਨ ਸੰਗ ਧਰਾ ਨਭ ਮਿਨਹਿ।
ਰਾਮ ਨਾਮ ਸ੍ਰੀਚੰਦਰ ਆਧਾਰ - ਆਸਾ ਤ੍ਰਿਸ਼ਣਾ ਲੋਭ ਨਿਵਾਰ॥੪॥੧੦੮॥
**ਬਕ ਬਕ ਅਧਿਕ ਗਪੌੜਨ ਸੰਗ - ਵਾਦ ਵੇਦ ਕੋ ਚਾਰਤ ਰੰਗ।**
**ਠਾਕੁਰ ਪਾਹਨ ਜਾਨ ਬਬਾੜੈ - ਕੇਤੀ ਆਮਦ ਭਈ ਦਿਹਾੜੈ॥੧॥**
ਮੁੱਖ ਕਥਨੀ ਬਦਨੀ ਹਿਤ ਮਾਇ।
ਅੰਧੇ ਲੋਕ ਨ ਭਗਵਤ ਸੂਝਤ ਆਵਤ ਜਾਵਤ ਲੋਗ ਸਬਾਇ॥੧॥ਰਹਾਉ॥
ਤਿਲਕ ਚੜ੍ਹਾਓ ਚੋਟੀ ਬਾਂਧ - ਭੁਜਾ ਉਲਾਰੀ ਧੋਤੀ ਸਾਂਧ।
ਸੰਤ ਨਹੀਂ ਮਾਇਆ ਵਾਪਾਰੀ - ਕੌੜੀ ਪੈਸਾ ਦ੍ਰਿਸਟ ਮਝਾਰੀ॥੨॥
ਅੰਤਰਿ ਕਾਲੱਖ ਦਰਵ ਉਪਾਇ - ਬਾਹਰਿ ਨਾਮ ਨਿਰੰਜਨ ਗਾਇ।
ਰੀਸੀਂ ਖੀਸ ਪਰੇ ਮਝਧਾਰ - ਸਗਲੇ ਛੋਰੇ ਨਰਕਨ ਦਵਾਰ॥੩॥
ਬਿਨ ਸਾਧੁ ਨਹਿ ਪਾਰ ਉਤਾਰਾ - ਝਖ ਮਾਰਤ ਡੋਲਤ ਸੰਸਾਰਾ।
ਮਨ ਕੀ ਮੈਲ ਵਿਨਾਸਤ ਜੋਇ - ਸ੍ਰੀਚੰਦਰ ਤਿਸ ਪਗ ਮਲ ਧੋਇ॥੪॥੧੦੯॥
**ਪੰਡਿਤ ਵੇਦ ਵਾਦ ਮਹਿ ਰਾਤੇ - ਯੋਗੀ ਯੋਗ ਪੰਥ ਬਤਰਾਤੇ।**
**ਸੰਨਿਆਸੀ ਤਪ ਤਿਆਗ ਕਮਾਇਓ - ਉਦਾਸੀ ਵਿਚਰਤ ਸੁੱਖ ਪਾਇਓ॥੧॥**
ਮਨ ਮਦ ਮਾਤੇ ਪਰੇ ਕੁਰਾਹ।
ਗਿਆਨ ਪਦਾਰਥ ਜਗ ਕ੍ਰਿਤਾਰਿਆ - ਸਵਾਰਥ ਤਿਆਗ ਅਸਾਰਥ ਚਾਹ॥੧॥ਰਹਾਉ॥

ਤਪਸਾਹੰ ਤਪ ਸਰਵ ਗਵਾਇਓ - ਜਪ ਕਰਤੇ ਨਹਿ ਜਪੁ ਉਰ ਲਾਇਓ।
ਭਗਤੀ ਗਵਾਈ ਬਿਨ ਪਰਭਾਉ - ਨਾਚੈ ਟਾਪੈ ਮਾਇਆ ਦਾਉ॥੨॥
ਪੁਜਾਰੀ ਚਿੱਤ ਮਾਇਆ ਖੋਰ - ਗੁਫਾ ਅੰਧਾਰੀ ਬਾਧਿਓ ਚੋਰ।
ਲੀਲਾ ਰਾਸ ਰਚੀ ਰਾਮ ਦਾਸ - ਦੂਵਿਯੇ ਲੋਭ ਕੀਨੋ ਉਪਵਾਸ॥੩॥
ਬਿਨ ਚਿੱਤ ਉੱਜਲ ਰਾਮ ਨ ਆਇ - ਮਾਇਆ ਕਾਲੱਖ ਕਾਲੇ ਥਾਇ।
ਸ੍ਰੀਚੰਦਰ ਉਰ ਦਾਗ ਮਿਟਾਇ - ਰਾਮ ਆਇ ਥਿਰ ਪਲੰਘ ਸੁਹਾਇ॥੪॥੧੧੦॥

**ਨੌਨਿਧਿ ਬੈਠੀ ਆਸਨ ਡਾਰਿ - ਅਸ਼ਟਦਸਾ ਸਿਧਿਨ ਮਲ ਦਵਾਰ।**
**ਭੋਜਨ ਖਟਰਸ ਛੱਤੀਹ ਜਾਨ - ਪਟ ਅੰਬਰ ਪਸ਼ਮੰਬਰ ਤਾਨ॥੧॥**
ਖਾਲੀ ਥਾਉਂ ਨ ਰਤੀ ਰਹਾਈ।
ਦੁਹਿਤਾ ਸੁਤ ਨਾਰੀ ਜਾਮਾਤੇ ਸੈਨ ਸਾਕ ਸਨਬੰਧੀ ਭਾਈ॥੧॥ਰਹਾਉ॥
ਇਕ ਆਵਹਿ ਇਕ ਜਾਵਹਿ ਧਾਈ - ਰੰਗ ਭੂਮਿ ਨਿੱਜ ਰੂਪ ਦਿਖਾਈ।
ਹਾਵ ਭਾਵ ਰਚਿ ਦਾਵ ਲੁਭਾਵਹਿ - ਭਈ ਭੀੜ ਕਛੁ ਵਾਰ ਨ ਪਾਵਹਿ॥੨॥
ਸਵਰਗ ਪਾਤਾਲ ਦੇਵ ਅਰੁ ਦੇਵਾ - ਧਾਇ ਧਾਇ ਅਵਤ ਸਰਵੇਵਾ।
ਤੁਲਸੀ ਮਾਲਾ ਧੂਣੀ ਫਾਹੁੜੀ - ਲੋਟਾ ਆਸਨ ਚਿਮਟਾ ਖੋੜੀ॥੩॥
ਯੰਤਰ ਮੰਤਰ ਤੰਤਰਨ ਰਸ ਘਿਰੇ - ਲੋਭ ਕਾਮ ਆਨੰਦ ਸਿਥਰੇ।
ਸ੍ਰੀਚੰਦਰ ਜੇ ਹੋਵੈ ਥਾਉਂ - ਤਬ ਹੀ ਧਰੇ ਰਾਮ ਆ ਪਾਉਂ॥੪॥੧੧੧॥

**ਗੋਬਿੰਦ ਗੁਣ ਮਨ ਹੋਹਿ ਪੁਨੀਤ - ਜੀਵਨ ਮਰਨ ਪਛਾਨੈ ਨੀਤਿ।**

**ਆਨੰਦ ਰਸ ਅਮਰਿਤ ਤ੍ਰਿਪਤਾਸੈ – ਆਸਾ ਤ੍ਰਿਸ਼ਣਾ ਲੋਭ ਵਿਨਾਸੈ॥੧॥**
ਮੁਨਿ ਜਨ ਮੁੰਡਿਤ ਮਨਹੁ ਵਿਕਾਹ।
ਬ੍ਰਹਮ ਲੋਕ ਸਰਵ ਪਦਾਰਥ ਕਾਕ ਵਿਸਟ ਲਾਖ ਕੀਇ ਨਿਰਵਾਹ॥੧॥ਰਹਾਉ॥
ਆਵਨ ਜਾਨਾ ਸੋਕ ਨ ਚਿੰਤਾ ਗ੍ਰਹਿਣ ਹਿਤ ਤੰਤ ਨ ਮੰਤਾ।
ਉਸ਼ਣ ਸ਼ੀਤ ਛਾਇਆ ਨਹਿ ਧੂਪ – ਉਠਨ ਬੈਠਨ ਬੋਲਨ ਚੂਪ॥੨॥
ਰੰਕ ਰਾਵ ਨਹਿ ਕੰਚਨ ਲੋਹਾ – ਨਿੰਦਾ ਉਸਤਤਿ ਸਹਜੋ ਹੋਹਾ।
ਸੇਵ ਅਸੇਵਾ ਵੈਰੀ ਮੀਤ – ਮਾਨ ਅਪਮਾਨ ਹਰਸ ਭਇ ਭੀਤ॥੩॥
ਆਨੰਦ ਕਸਟ ਭੋਗ ਅਰੁ ਮੀਤ – ਵਰ ਸ਼ਰਾਪ ਪੁਨਿ ਔਤਰ ਸੀਤ।
ਜਿਹਿ ਗਿਆਨੀ ਕੈ ਨਾਹਿ ਚੀਤ – ਸ੍ਰੀਚੰਦਰ ਤਾਹਿ ਸੰਗ ਨੀਤ॥੪॥੧੧੨॥
**ਮਨ ਮੋਹਨ ਗਿਰਿਧਾਰੀ ਲਾਲ – ਕ੍ਰਿਸ਼ਣ ਮੁਰਾਰਿ ਰਾਮ ਗੋਪਾਲ।**
**ਦੁੱਖ ਭੰਜਨ ਸਿੱਧ ਅੰਤਰਯਾਮੀ – ਘਟ ਘਟ ਵਾਸੀ ਜਨ ਕੇ ਸਵਾਮੀ॥੧॥**
ਨਾਰਾਇਣ ਨਿਰਾਕਾਰ ਗੁਬਿੰਦ।
ਮਧੁ ਸੂਦਨ ਕੈਟਭ ਹੰਤਾਰੈ ਮਾਧਵ ਮਰਦਨ ਮਾਨ ਮੁਕੰਦ॥੧॥ਰਹਾਉ॥
ਜਨ ਪ੍ਰਤਿ ਪਾਲਕ ਦੇਵਨ ਦੇਵ – ਪਟਅੰਤਰ ਕੋ ਜਾਨਤ ਭੇਵ।
ਅਵਿਚਲ ਰਾਜ ਛਤਰ ਸਿਰ ਸੋਹੈ – ਸੁਰ ਨਰ ਦੇਵ ਸਰਵ ਕੋ ਮੋਹੈ॥੨॥
ਜੀਅ ਜੰਤੂ ਸਭ ਕੋ ਸੁਖਦਾਈ – ਖਗ ਮਰਗ ਯਕਸ਼ ਭੁੰਜਗਨ ਪਾਈ।
ਤੁੰਬਰ ਨਾਚ ਰਿਝਾਵਤ ਹੇਤੁ – ਦੂਖ ਮੂਲ ਜਿਨਿ ਕਾਟਿਆ ਕੇਤੁ॥੩॥

ਨਾਥ ਅਨਾਥਾਂ ਮਇਆ ਨਿਧਾਨ – ਸਰਵ ਕਲਾ ਪੂਰਣ ਭਗਵਾਨ।
ਊਨਾ ਨਾਹੀ ਕਾਹੂੰ ਥਾਉਂ – ਸ੍ਰੀਚੰਦਰ ਸਦ ਸਦ ਬਲਿ ਜਾਉਂ॥੪॥੧੧੩॥
**ਤਨ ਸਭ ਦੂਖ ਰੋਗ ਭੰਡਾਰ – ਆਧਿ ਵਿਆਧਿ ਉਪਾਧਿ ਅਪਾਰ।**
**ਵਾਤ ਸੁਲੇਖਮ ਗਰਮੀ ਤਾਪ – ਭਈ ਮਵੇਸ਼ੀ ਸਨ ਸੰਤਾਪ॥੧॥**
ਕਵਨ ਵਸਤ ਪ੍ਰਭੁ ਭੇਟਾ ਦੀਜੈ।
ਨਾਮਵੰਤ ਸੰਤਾਪੀ ਭਾਸਕ ਅਰਪਿਤ ਅਗਰਜ ਲਾਜ ਮਰੀਜੈ॥੧॥ਰਹਾਉ॥
ਘੋੜੇ ਰਥ ਸੰਬਾਹ ਘਨੇਰੇ – ਮੰਡਪ ਅਟਾ ਮੱਹਲ ਊਚੇਰੇ।
ਧਵਜਾ ਪਤਾਕਾ ਬਨ ਉਪਬੰਨਾ – ਰਤਨ ਜਵਾਹਰ ਮਾਣਕ ਪੰਨਾ॥੨॥
ਰੂਪ ਕੰਚਨ ਮੋਤੀ ਲਾਲ – ਸੁੰਦਰ ਵਸਤਰ ਰੇਸ਼ਮੀ ਸ਼ਾਲ।
ਹੀਰਾ ਚੂਨੀ ਮਣਿ ਮਕੰਤਿ – ਪਹੁੰਚ ਨ ਸਾਕਤ ਕੋਟਿ ਪਟੰਤ॥੩॥
ਅਨਿਕ ਵਿਕਾਰੀ ਵੇੜਿਆ ਮਨ – ਆਪਹੁੰ ਰਚਿ ਰਮਤੋ ਕਾਮਿਨ।
ਸ੍ਰੀਚੰਦਰ ਦ੍ਰਿੜ ਨਿਸ਼ਚੈਧਾਰਾ – ਅਰਪਹੁੰ ਸ਼ੀਸ਼ ਪ੍ਰਭੁ ਉਪਹਾਰਾ॥੪॥੧੧੪॥
**ਸਖੀ ਸਹੇਲੀ ਮੰਗਲ ਗਾਵਹੁ – ਨਨਦ ਗਹੇਲੀ ਨਿੱਜ ਸਹੁ ਰਾਵਹੁ।**
**ਦੇਰਾਨੀ ਜੇਠਾਨੀ ਸਾਸ – ਦੇਹੁ ਅਸੀਸਾਂ ਅਨੰਦ ਉੱਲਾਸ।**
ਪਤਿ ਭੇਟਹੁੰ ਪਤ ਰਹਹਿ ਹਮਾਰੀ।
ਜਨਮ ਮਰਣ ਕੇ ਸੰਕਟ ਭੇਟਹੁ ਬਹੁੜਿਨ ਪਾਵਹੁੰ ਭਵ ਜਲ ਬਾਰੀ॥੧॥ਰਹਾਉ॥
ਊਚ ਨੀਚ ਬਹੁ ਪੇਖੇ ਥਾਉਂ – ਭਰਿ ਪਾਨੀ ਕੂਪਹ ਤੇ ਧਾਉਂ।

ਦੇਹੀ ਸਾੜ ਬਨਾਇਓ ਭੋਜ - ਉਪਾਲੰਭ ਤਉ ਰੋਜਹਿ ਰੋਜ॥੨॥
ਪਿਤੁ ਮਹਤਾਰੀ ਕੀਏ ਸੰਤੋਖ - ਅੰਤਰਿ ਅਗਨਿ ਨ ਉਤਰੈ ਦੋਖ।
ਭਾਈਅਨ ਦੈ ਪਿਆਰ ਪ੍ਰਤਿਪਾਰੀ - ਸੁਲਗੀ ਛਾਤੀ ਬੋਝ ਅਪਾਰੀ॥੩॥
ਰਹੀ ਮਨਾਇ ਦੇਵਿਅਨ ਜਾਇ - ਆਸਾ ਪੂਰਣ ਭਈ ਸਬਾਇ।
ਅਵਿਨਾਸ਼ੀ ਭਰਤਾਰੀ ਮਿਲਾਈ - ਸ੍ਰੀਚੰਦਰ ਲੜਿ ਦ੍ਰਿੜ ਪਕਰਾਈ॥੪॥੧੧੫॥

**ਖੇਲਨ ਕੂਦਨ ਸਗਰੇ ਛੂਟੇ - ਸੰਗ ਸਹੇਲੀ ਗਈ ਨਿੱਖੂਟੇ।**
**ਮਾਤ ਪਿਤਾ ਹੂੰ ਵਿਦਿਆ ਕੀਨੀ - ਗਠੜੀ ਬਾਧ ਜੁਦਾਈ ਦੀਨੀ॥੧॥**
ਈਹਾਂ ਤੇ ਅਬ ਜਾਵਹੁ ਊਹਾਂ।
ਦੁੱਖ ਕੀ ਜਹਾਂ ਨਿਸ਼ਾਨੀ ਨਾਹੀਂ ਮਗਨ ਹੋਇ ਆਨੰਦ ਸਮੂਹਾਂ॥੧॥ਰਹਾਉ॥
ਭੂਖ ਪਿਆਸਾ ਸਕਲ ਮਿਟਾਈ - ਅੰਤਰਿ ਵੇਦਨ ਪਤਿ ਮਿਟਾਈ।
ਮੁੱਖ ਸੋਂ ਕਹਿਓ ਨ ਜਾਇ ਅਨੰਦ - ਘਰ ਕੀ ਮਾਲਿਕ ਭਈ ਸਵਚਛੰਦ॥੨॥
ਕਾਈ ਵਸਤੁ ਨ ਗਈ ਨਿੱਖੂਟ - ਜਗਤ ਲੋਗ ਸਗਰੇ ਰਹਿ ਲੂਟ।
ਚੋਜ ਤਮਾਸ਼ੇ ਅਨੰਦ ਵਿਨੋਦ - ਅਧਿਕ ਉਛਾਹ ਉਮਾਹ ਪ੍ਰਮੋਦ॥੩॥
ਜਾਨਨਹਾਰੋ ਪਤਿ ਪ੍ਰਵੀਨ - ਸਗਲ ਸਾਮਗਰੀ ਅਖੁਟੀ ਦੀਨ।
ਕਰਨਹਾਰ ਹਿਰਦੇ ਮਹਿ ਵੂਠਾ - ਸ੍ਰੀਚੰਦਰ ਭਵ ਪੂਰਿਓ ਠੂਠਾ॥੪॥੧੧੬॥

**ਸੰਗੀ ਸਦਾ ਗੁਬਿੰਦ ਹਮਾਰੇ - ਸਗਲ ਭੁਵਨ ਨਿਸਿ ਦੌਤ ਸਵਾਰੇ।**
**ਊਚ ਮਹਲ ਮਹਿ ਕਿਓ ਨਿਵਾਸ - ਆਗਿਆਕਾਰੀ ਦਾਸੀ ਦਾਸ॥੧॥**

ਕੋਈ ਨ ਆਂਖ ਊਚਾਇ ਨਿਹਾਰੈ।
ਨਾਗ ਆਸ਼ਵ ਸੈਨੰਦਨ ਪਤਸੰਯੁਤ ਪਾਯੁਕ ਖਰੇ ਦੁਆਰੈ॥੧॥ਰਹਾਉ॥
ਯਾਚਿੱਤ ਪਰਜਾ ਲੋਗ ਨਿਆਉਂ - ਅਨਰਥ ਹੋਇ ਨ ਕਿਤਹੂੰ ਠਾਉਂ।
ਜੈ ਜੈਕਾਰ ਸਕਲ ਮਹਿ ਲੋਕ - ਦੂਖ ਰੋਗ ਗਇ ਵੇਦਨ ਸੋਕ॥੨॥
ਪੰਚ ਦੂਤ ਨਿੱਤ ਆਇਸ ਮਾਹਿ - ਦਸ ਦਾਸੀ ਮਨਮੁਖ ਨਹਿ ਪ੍ਰਾਹਿ।
ਉਰ ਸੰਤੋਖ ਸਰਵ ਜੀਅ ਦਇਆ - ਬਦਜ਼ਨ ਕਬਹੂੰ ਨ ਕੋਓ ਭਇਆ॥੩॥
ਜੋ ਜਸ ਚਾਹਾ ਸੋ ਤਸ ਪਾਵਾ - ਉਣੀ ਬਾਤ ਨ ਵਿਆਪਿਓ ਹਾਵਾ।
ਸ੍ਰੀਚੰਦਰ ਗੁਰੁ ਬ੍ਰਹਮ ਅਪਾਰ - ਸਰਵ ਸੂਖ ਜਾ ਕੈ ਦਰਬਾਰ॥੪॥੧੧੭॥
**ਨਿੱਤ ਨਿੱਤ ਗੁਣ ਗੋਬਿੰਦ ਪ੍ਰਭੁ ਗਾਵਹੁ - ਅਨੰਦ ਸੂਖ ਮੰਗਲ ਸਭ ਥਾਵਹੁ।**
**ਖੇਮ ਕਸੇਮ ਕੁਸ਼ਲ ਕਲਿਆਣ ਵਿਨੋਦ - ਜੀਵਨ ਲਾਭ ਸਦਾ ਪ੍ਰਮੋਦ॥੧॥**
ਸਦ ਖੁਸ਼ਿਆਂ ਆਨੰਦ ਘਨੇਰੇ।
ਹਰਿ ਹਰਿ ਨਾਮ ਹਿਰਦੈ ਸਦ ਵਾਸੇ - ਦੁਸ਼ਮਨ ਦੂਤ ਨ ਆਵਹਿ ਨੇਰੇ॥੧॥ਰਹਾਉ॥
ਗਿਆਨ ਧਿਆਨ ਸੁਭ ਗੁਣ ਭਰਪੂਰ - ਸਿੱਧ ਸਮਾਧਿ ਸਹਿਜ ਸੂਖ ਮੂਰ।
ਸਿਮ੍ਰਤ ਵੇਦ ਪੁਰਾਣ ਸਿਧਾਂਤ - ਸਰਵ ਸਾਧੁ ਜਨ ਪਰਮ ਮਤਾਂਤ॥੨॥
ਨਾਰਦ ਸ਼ਾਰਦ ਦੇਵ ਵਡੇਰੇ - ਨਾਰਾਇਣ ਭਜ ਭੇ ਪ੍ਰਭੁ ਨੇਰੇ।
ਜਨਮ ਮਰਨ ਕੇ ਦੂਖ ਨਿਵਾਰ - ਪਹੁੰਚੇ ਮਾਧਵ ਕੇ ਦਰਬਾਰ॥੩॥
ਕਾਮ ਕ੍ਰੋਧ ਅਹੰਕਾਰ ਵਿਨਾਸ - ਪਦ ਅਨੁਭਵ ਪਾਇਆ ਪ੍ਰਕਾਸ।

ਸ੍ਰੀਚੰਦਰ ਅਵਿਨਾਸੀ ਦੇਵ – ਸਿਮਰਿ ਸਿਮਰਿ ਲਹਿਐ ਡਰ ਭੇਵ॥੪॥੧੧੮॥
**ਸਾਜਨ ਸੰਤ ਆਓ ਗ੍ਰਹਿ ਮੇਰੇ – ਸਦਾ ਨਿਵਾਸ ਕਰਹੁ ਇਹ ਡੇਰੇ।**
**ਭਜਹੁ ਸ਼ਬਦ ਗੋਬਿੰਦ ਗੋਪਾਲ – ਦੀਨ ਦਿਆਲ ਸਦਾ ਕਿਰਪਾਲ॥੧॥**
ਬਾਜ ਬਜਾਵਹੁ ਅਮਰ ਅਨੰਤਾ।
ਤਾਲ ਮੰਜੀਰ ਰਬਾਬ ਘੁੰਘਰੁ ਜੰਗ ਮੁੰਚਗ ਉਪੰਗ ਰਣੰਤਾ॥੧॥ਰਹਾਉ॥
ਮਨ ਵਾਸੈ ਹਰਿ ਪ੍ਰਭੁ ਕੈ ਸੰਗ – ਕੀਰਤਿ ਭਗਤੀ ਰੰਗਿਓ ਰੰਗ।
ਉੱਜਲ ਹੋਇ ਅਨੁਭਵੈ ਪਾਇ – ਤਿਹੂੰ ਲੋਕ ਕਾ ਪੇਖੈ ਰਾਇ॥੨॥
ਮ੍ਰਿਤਕ ਕੇ ਪਾਵਹੁ ਪੁਨਿ ਸਾਸ – ਸਗਰੀ ਪੂਰਣ ਹੋਵੈ ਹੈ ਆਸ।
ਜਨਮ ਜਨਮ ਕੇ ਪਾਪ ਨਿਵਾਰ – ਪ੍ਰਗਟਾਵਹੁ ਹਰਿ ਜੋਤਿ ਉਜਾਰ॥੩॥
ਮੋ ਗਰੀਬ ਕੀ ਭੁਜ ਗਹਿ ਲੇਹੁ – ਚਰਣ ਧੂੜਿ ਡਾਰਹੁ ਇਸ ਦੇਹੁ।
ਅਨਾਥਾਂ ਨਾਥ ਮਹਾਂ ਦੁੱਖ ਭੰਜ – ਸ੍ਰੀਚੰਦਰ ਕਹੁ ਹਰਿ ਹਰਿ ਸੰਜ॥੪॥੧੧੯॥
**ਅਪਨ ਦਾਸ ਕੀ ਰਾਖਹੁ ਲਾਜ – ਪੂਰਣ ਹੋਇ ਹਮਾਰਾ ਕਾਜ।**
**ਵਿਘਨ ਨਿਵਾਰ ਅਨੰਦ ਵਰਸਾਵਹੁ – ਸੰਤ ਜਨਾ ਕੈ ਮਾਰਗ ਪਾਵਹੁ॥੧॥**
ਦੋਖੀ ਦੁਸ਼ਮਨ ਸਗਲ ਵਿਨਾਸੈ।
ਰਾਮ ਨਾਮ ਗੋਬਿੰਦ ਗੁਪਾਲਹਿ ਹਰਿ ਹਰਿ ਹਰਿ ਪ੍ਰਭੁ ਪੰਥ ਪ੍ਰਕਾਸੈ॥੧॥ਰਹਾਉ॥
ਸਰਵ ਜੀਵ ਭਵ ਸੁਖ ਵਸਾਵਹਿ – ਅਨੰਦ ਮਗਨ ਰਾਮ ਗੁਣ ਗਾਵਹਿ।
ਬਾਢਹਿ ਵੇਦ ਵਾਕਿਆ ਵਖਿਆਨਾ – ਗਾਵਹਿ ਗੀਤ ਪੁਰਾਣ ਕੁਰਾਨਾ॥੨॥

ਜਨ ਗਰੀਬ ਕਹੁ ਚਰਣੀ ਲਾਇ - ਸਦਾ ਨਿਵਾਜਹਿ ਸੰਗ ਮਿਲਾਇ।
ਖੱਤਰੀ ਬ੍ਰਾਹਮਣ ਸੂਦ ਚੰਡਾਲ - ਰਾਮ ਨਾਮ ਜਪੁ ਹੋਤਿ ਨਿਹਾਲ॥੩॥
ਚੂਕੈ ਭਾਰੇ ਯਮ ਦਰ ਕੇਰੇ - ਸਹਿਜ ਸੂਖ ਆਨੰਦ ਬਸੇਰੇ।
ਹਰਿ ਪੂਰਣ ਕੀਜੈ ਮਨ ਆਸ - ਸ੍ਰੀਚੰਦਰ ਕਹੁ ਉਰ ਭਰਵਾਸ॥੪॥੧੨੦॥
**ਮਨ ਮਹਿ ਸਤਿਗੁਰੂ ਕੀਜਹਿ ਧਿਆਨ - ਰਸਨਾ ਜਾਪਹੁ ਗੁਣੀ ਨਿਧਾਨ।**
**ਉਠ ਪ੍ਰਭਾਤ ਇਸਨਾਨ ਕਰੀਜੈ - ਸਤਿਸੰਗਤ ਕੋ ਦਰਸ਼ਨ ਕੀਜੈ॥੧॥**
ਇਨ ਵਿਧਿ ਪਾਵਹੁ ਪਰਮ ਗਤੇ।
ਦੀਨ ਦਰਦ ਦੁੱਖ ਭੰਜਨ ਸੇਵਹੁ ਗੁਰੁਮੁਖ ਸਿਮਰਹੁ ਰਮਾ ਪਤੇ॥੧॥ਰਹਾਉ॥
ਨਾਮ ਸੁਧਾ ਰਸ ਮਨ ਤ੍ਰਿਪਤਾਸੈ - ਆਸ਼ਾ ਤ੍ਰਿਸ਼ਣਾ ਲੋਭ ਵਿਨਾਸੈ।
ਨਿਸ਼ਚਲ ਧਾਮ ਗੋਵਿੰਦ ਨਿਵਾਸ - ਜਨਮ ਜਨਮ ਕੀ ਉਤਰੀ ਪਿਆਸ॥੨॥
ਧਰਮ ਰਾਇ ਕੇ ਕਾਗਦ ਫਾਰੈ - ਹਰਿ ਸਿਮਰਤ ਪਾਇਓ ਹਰਿ ਦਵਾਰੇ।
ਬੇਣੀ ਸੰਗਮ ਹਿਰਦੇ ਨਹਾਵਾ - ਅਚਲ ਅਟਲ ਅਨਰੂਪ ਸੁਥਾਵਾ॥੩॥
ਤ੍ਰਿਵਿਧਿ ਵਿਨਾਸੀ ਆਸਾ ਕੂਰ - ਮੰਗਲ ਬਾਜੈ ਅਨਹਦ ਤੂਰ।
ਪੰਚ ਸ਼ਬਦ ਧੁਨਿਕਾਰ ਅਨੂਪ - ਸ੍ਰੀਚੰਦਰ ਪੇਖਿਓ ਪ੍ਰਭੁ ਰੂਪ॥੪॥੧੨੧॥
**ਸੰਤ ਸੰਗ ਨਿਸ਼ਚੈ ਹਰਿ ਨਾਮ - ਸੰਤ ਸੰਗ ਨਿੱਤ ਸੁਖ ਵਿਸ਼ਰਾਮ।**
**ਸੰਤ ਸੰਗ ਮਨ ਹੋਇ ਪ੍ਰਕਾਸ - ਸੰਤ ਸੰਗ ਆਤਮ ਵਿਸ਼ਵਾਸ॥੧॥**
ਸੰਤ ਸੰਗ ਹੋਇ ਪਰਮ ਗਤੇ।

ਜਨਮ ਜਨਮ ਹੌਮੈ ਮਲ ਧੋਤੈ ਪਰਮਾਤਮ ਨਿਤ ਵਾਸ ਮਤੇ॥੧॥ ਰਹਾਉ॥
ਕਾਮ ਕ੍ਰੋਧ ਅੰਹਕਾਰ ਵਿਨਾਸੈ, ਸ਼ੁੱਧ ਸਚਿਦਾਨੰਦ ਪ੍ਰਭਾਸੈ।
ਤੁਰੀਆਪਦ ਸੱਚ ਤਖਤ ਨਿਵਾਸ - ਗੁਣ ਨਿਧਾਨ ਹਿਰਦੇ ਤੁਸ਼ਟਾਸ॥੨॥
ਆਚਾਰਾ ਵਿਚਾਰ ਅਨੂਪ - ਪ੍ਰਗਟਤ ਗੋਬਿੰਦ ਸਹਿਜ ਸਵਰੂਪ।
ਜੀਵਨ ਮੁਕਤ ਸਦਾ ਕਿਰਪਾਲ - ਸਿਮਰ ਸਿਮਰ ਜਨ ਭਇ ਨਿਹਾਲ॥੩॥
ਸੁੱਖ ਸ਼ਾਂਤਿ ਆਨੰਦ ਵਿਨੋਦਾ - ਹਰਿ ਸਿਮਰਤ ਉਰ ਮੋਦ ਪ੍ਰਮੋਦਾ।
ਸੰਤ ਸੰਗ ਲਹਿ ਅਗਮ ਅਪਾਰ - ਸ੍ਰੀਚੰਦਰ ਰਸ ਨਾਮ ਮੁਰਾਰਿ॥੪॥੧੨੨॥

ਓਮ ਪਾਰਬ੍ਰਹਮਣੇ ਨਮ:॥

## ਗਊੜੀ ਪੂਰਬੀ:

ਜਹਾਂ ਜਾਈਏ ਤਹਿ ਸੰਗ ਹੈ ਹਰਿ ਅੰਤਰਯਾਮੀ।
ਘਟ ਘਟ ਪੂਰਣ ਸਰਵ ਮੈ ਨਾਹੀਂ ਕਤ ਖਾਮੀ॥੧॥
ਜੀਵ ਰੂਪ ਅਨੂਪ ਦਿਆਲ॥
ਸਦਾ ਆਨੰਦ ਅਨੰਦੀ ਮੇਰਾ ਰਾਮ ਰਾਮ ਉਰ ਅੰਤਰਲਾਲ॥੧॥ ਰਹਾਉ॥
ਆਤਮ ਰਹਸ ਬਹਿਸ ਕਛੁ ਨਾਹੀ ਹਿੰਦੂ ਮੁਸਲਿਮ ਨਾਹੀ ਵਿਭਾਗ।
ਸਾਗਰ ਨਦੀ ਵਾਹ ਨਹਿ ਪਰਵਤ, ਮੰਦਿਰ ਮਸਜਿਦ ਬਾਗ ਤੜਾਗ॥੨॥
ਚਕਰ ਵਕਰ ਚਕਚਾਰ ਚਲੰਤਾ ਗੁਪਤ ਪ੍ਰਕਟ ਕਛੁ ਨਾਹੀਂ ਭੇਦ।

ਸਤਕਾਰਿਓ ਨਹ ਜਾਤ ਖਦੇੜਿਓ ਭੇੜ ਫੇੜ ਤੇ ਸਦ ਨਿਰਵੇਦ॥੩॥
ਜਾਨ ਅਜਾਨ ਸਮਾਨ ਜਾਹਿ ਕੈ ਇਕ ਰਸ ਪੂਰਣ ਸਰਵ ਥਿਰੰਤ।
ਮਾਨ ਮਾਨ ਸਦ ਹਰਿਗੁਣ ਗਾਈਐ ਸ੍ਰੀਚੰਦਰ ਪੂਰਣ ਭਗਵੰਤ॥੪॥੧॥੧੨੩॥

**ਜਿਨਿ ਕਿਛੁ ਕਿਆ ਸੋ ਕਿਛੁ ਜਾਨੈ ਕਿਆ ਜਾਨੈ ਅਲਪਗਿਆ ਇਹ ਜੀਉ।**
**ਨਭ ਮੇਦਿਨੀ ਜਲ ਤੇਜ ਵਾਯੁ ਕਿਮਿ ਉਪਜੈ ਕੈਸ ਮਿਲਾਵਾ ਕੀਉ॥੧॥**

ਅਗਮ ਅਗੋਚਰ ਕਥਾ ਅਗਾਧ।
ਸੁਰ ਨਰ ਅਸੁਰ ਮੁਨਿਗਣ ਯੋਗੀ ਹਾਰੇ ਸਿੱਧਿ ਸਮਾਧਿ ਸਾਧ॥੧॥ਰਹਾਉ॥
ਕਿਹ ਰਚਿ ਪ੍ਰਥਮ ਸਮਾਇਓ ਕਿਹ ਵਿਧਿ ਦ੍ਵਿਤਿਆ ਚਤੁਰਥ ਪੰਚਾਨ।
ਹੈ ਪੰਚਹਿ ਕਿ ਹੈ ਕਛੁ ਅਪਰ ਭੀ ਕਰਤਾ ਪੁਰਖ ਹੀ ਕਰਤ ਪਛਾਨ॥੨॥
ਅਣੁ ਪਰਮਾਣੁ ਭਾਵ ਅਭਾਵਹਿ ਉਪਦਾਨਾ ਸਮਵਾਇ ਵਿਧਾਨ।
ਕੈਸ ਅਨਾਦਿ ਕੈਸਹਿ ਮਿਥਿਆ ਗਿਆਨ ਭਾਨੁ ਕੈ ਕਲਪਨ ਠਾਠ॥੩॥
ਆਇ ਗਇਓ ਕੈ ਆਇਓ ਨਾਹੀ ਸਪਨ ਪਦਾਰਥ ਮਿਥਿਆ ਭਾਨ।
ਬ੍ਰਹਮ ਕੀ ਮਾਇਆ ਸ੍ਰੀਚੰਦਰ ਤਜਿ ਇਕਮਨ ਹੋਏ ਕਰਿ ਕਟਿ ਭਗਵਾਨ॥੪॥੨॥੧੨੪॥

**ਜਿਓਂ ਜਿਓਂ ਫੁਰਤ ਵਿਚਾਰ ਘਨੇਰੀ ਮਦ ਵਿਦਿਆ ਹੂੰ ਸੰਗ ਚਲੰਤੂ।**
**ਸਾਗਰ ਗਹਰੇ ਲਾਇਓ ਗੋਤਾ ਕਰ ਕਛੁ ਪਾਏ ਨਿਕਸਿਓ ਜੰਤੂ॥੧॥**

ਆਗੈ ਆਗੈ ਆਸਾ ਬਾਧ।
ਪੁਨਿ ਪੁਨਿ ਜਾਇ ਰਸਾਤਲ ਖੋਜਤ ਲਾਭ ਲਾਭ ਹੀ ਰਤਨ ਅਗਾਧ॥੧॥ਰਹਾਉ॥

ਇਕ ਕੀ ਚਮਕ ਦਮਕ ਉਰ ਪੈਠੀ ਦੁਤੀਆ ਪੇਖ ਵਿਸਮਾਇ ਮਨ ਧਾਰ।
ਤ੍ਰਿਤਿਆ ਜਯੋਤੀ ਮਹਿ ਮਨ ਕੋ ਲਾਇਓ ਚੌਥੀ ਕੀਨੋ ਤਿਹ ਮਿਸਮਾਰ॥੨॥
ਵਰਧਿਤ ਵਰਧਿਤ ਇਉ ਘਟ ਗਇਓ ਸਮਰਥ ਹੀਨ ਭਇਓ ਵਿਲੱਖਾਇ।
ਚਮਕ ਰੇਖ ਕੇਉ ਕਿਰਣ ਭਾਨੁ ਕੀ ਗਿਨ ਗਿਨ ਹਾਰਿਓ ਉਰ ਵਿਸਮਾਇ॥੩॥
ਕੌ ਜਾਨੈ ਕੇਤਕ ਹੈਂ ਐਸੇ ਕੇਤੇ ਜਮ ਭਰਮਹਿ ਇਤ ਚਾਇ।
ਰੇ ਮਨ ਜਾ ਕੇ ਇਤ ਪਦਾਰਥ ਸ੍ਰੀਚੰਦਰ ਸਿਮਰਹੁ ਸਤ ਭਾਇ॥੪॥੩॥੧੨੪॥

**ਕਿਓਂ ਕਰਿ ਆਇਓ ਕਿਓ ਕਰਿ ਜੈਹੈ ਕਿਹ ਕਾਰਣ ਤੇ ਕਰਮ ਕਮਾਇ।**
**ਕਰਮ ਜਾਲ ਤੇ ਕਿਮਿ ਕਰਿ ਛੂਟੈ ਮੁਕਿਤ ਪਦਾਰਥ ਕਿਓਂ ਕਰਿ ਪਾਇ॥੧॥**
ਮਨ ਰੇ! ਤਜਿ ਸਭਿ ਨਾਮ ਧਿਆਇ।
ਬੰਧ ਮੁਕਤ ਕਰਮ ਨਿਹਕਰਮ ਭਰਮ ਅਭਰਮ ਉਰ ਮਹਿ ਲਾਇ॥੧॥ਰਹਾਉ॥
ਬਨੈ ਨ ਬਨਹੈ ਛੁਟੈ ਨ ਛੁਟ ਹੈ ਅਘੜ ਘੜਿਓ ਹੇ ਜਾਇ ਕਦਾਤ।
ਆਪਹਿ ਰਚਹਿ ਆਪ ਵਿਨਸਾਵਹਿ ਪੁਨ: ਉਪਾਵਹਿ ਦੇਵਹਿੰ ਦਾਤ॥੨॥
ਖੋਸ ਲੇਹ ਤੌ ਬਸ ਨ ਚਲਤ ਕਛੁ ਜੌ ਦੇਵਹਿ ਤੌ ਨਾਹਿ ਮੁਕਾਤ।
ਜੌ ਕਰਿ ਵਾਟ ਦਿਖਾਲਨ ਧਾਵੈ ਗਹਬਰ ਬਨ ਮਹਿ ਆਇ ਪਦਾਤ॥੩॥
ਜੇਕਰਿ ਮਾਰਗ ਜਾਤ ਭੁਲਾਵੈ ਧਰਮ ਦੰਭ ਪਿਖਿਐ ਅਵਦਾਤ।
ਸ੍ਰੀਚੰਦਰ ਸਦਰਾਮ ਸਿਮਰ ਮਨ ਭਰਮ ਭੁਲਾਵਾ ਸਭ ਮਿਟ ਜਾਤ॥੪॥੪॥੧੨੫॥

**ਆਪਨ ਹੀ ਮਨ ਭਰਮ ਉਪਾਇ ਆਪਨ ਹੀ ਨਿੱਖਾਰੈ।**

**ਜਿਹਿ ਆਪਨ ਹੀ ਸਾਗਰ ਖੋਦਿਓ ਕੈਸੇ ਉਤਰੈ ਪਾਰੈ॥੧॥**
ਪੂਛ ਨ ਬਾਤ ਨ ਤਹਿੰ ਬਨਿ ਆਵੈ।
ਆਪਨ ਲਾਇਆ ਕਰਮ ਨ ਲਾਗੈ ਛੂਟਤ ਨਾਹਿ ਛੁਟਾਵੈ॥੧॥ਰਹਾਉ॥
ਅਗਮ ਅਗੋਚਰ ਸਦ ਅਵਿਨਾਸੀ ਗੁਰੁ ਮੇਖਲਿ ਗਡ ਦੀਨੀ।
ਉਤਰਤ ਚੜਤ ਰਾਮ ਰਸ ਮਾਤਾ ਆਵਨ ਜਾਨ ਨ ਚੀਨੀ॥੨॥
ਮਗਨ ਭਇ ਤੇ ਸੂਖ ਨ ਦੂਖਾ ਬਨ ਬੇਹੜ ਪੂਰਗਰਾਮਾ।
ਕੰਟ ਅਕੰਟਕ ਦੀਸਤ ਨਾਹੀਂ ਸਵਰਗ ਨਰਕ ਪਰਧਾਮਾ॥੩॥
ਆਈ ਗਈ ਨ ਰਹੀ ਭਲਾਈ ਗਈ ਚੜਾਈ ਦੌਰੀ।
ਸ੍ਰੀਚੰਦਰ ਇਕਰਾਮ ਨਾਮ ਸੰਗ ਦ੍ਰਿੜ ਕਰਿ ਪਾਈ ਕੌਰੀ॥੪॥੫॥੧੨੬॥
**ਗਿਆਨ ਧਿਆਨ ਸਭ ਮਨ ਉਪਜੈ ਮਨ ਹੀ ਕੋ ਬੰਧ ਲੀਨੋ।**
**ਸਾਤ ਸਮੁੰਦਰਨ ਤੇ ਹੂੰ ਗਹਰੈ ਡੂਬ ਨ ਆਪਵ ਚੀਨੋ॥੧॥**
ਮਨ ਰੇ ਰਾਮ ਨਾਮ ਇਕ ਸਾਰ।
ਡੂਬਤ ਤਰਨ ਨ ਕਰ ਮਹਿ ਰਾਖਿਓ ਇਉ ਅੰਤਰ ਭਾਰ॥੧॥ਰਹਾਉ॥
ਕਿਤ ਵੂੜਨ ਕਿਤ ਤਰਨ ਹੋਤ ਹੈ ਭਵ ਜਲ ਹੈ ਕੋਊ ਨਾਹੀਂ।
ਬੂਡੇ ਤਰੇ ਤਰੇ ਭਵ ਬੂੜੇ ਲਿੱਖੀ ਪੁਰਾਣ ਕਥਾਹੀ॥੨॥
ਧਰਮੀ ਭਇ ਅਧਰਮੀ ਕੇਤੇ ਕਰਮ ਅਕਰਮੀ ਕੇਤੇ।
ਦੇਵ ਕਿ ਭੂਤ ਪ੍ਰੇਤ ਕੋ ਇਹੈ ਵਾਦ ਵਿਵਾਦ ਸੰਕੈਤੇ॥੩॥

ਕਾਮੀ ਸਭੈ ਨਰਕ ਮਹਿ ਜੈਹੈਂ ਸਵਰਗ ਅਕਾਮੀ ਵਾਸੈਂ।
ਸ੍ਰੀਚੰਦਰ ਇਕ ਰਾਮ ਨਾਮ ਤਜਿ ਬਹੁ ਲੋਗਨ ਬਕਵਾਸੈ ॥੪॥੬॥੧੨੭॥
**ਗਈ ਨ ਆਵਹਿ ਆਈ ਨ ਜਾਵਹਿ ਕਲਪਨਤਿਆਗਹੁ ਭਾਈ।**
**ਆਈ ਗਈ ਨ ਹਾਥ ਤੁਮਹਾਰੇ ਫੋਕਟ ਜਲਪਨ ਭਾਈ॥੧॥**
ਕਰਤੇ ਆਪਨ ਹਾਥ ਰਰਵਾਈ।
ਜਿਓਂ ਜਾਨਤ ਹੈ ਤਿਓਂ ਹੂੰ ਕਰਤਾ ਮਾਨਵ ਕਇਆ ਕਰਿ ਪਾਈ॥੧॥ਰਹਾਉ॥
ਚਲੇ ਬਿਵਾਹਨ ਲਾੜੇ ਲਾੜੀ ਮੰਗਲ ਸਾਜ ਸਜਾਇ।
ਬਟਪਾਰਨ ਮਾਰਨ ਆ ਘੇਰਿਓ ਘਾਟ ਮਰਤ ਅਪੜਾਇ॥੨॥
ਮਾਰਤ ਕੋਟਿਨ ਕੋਟਿ ਸ਼ਤਰੂ ਗਣ, ਨਰ ਨਾਰੀ ਨਹਿ ਸ਼ੰਕਾ॥
ਵਿਲਲਾਵਿਤ ਪਿਖਿ ਦੂਬ ਮਨ ਅੰਤਰ ਤਿਆਗਿਓ ਨਾਹਿ ਅਤੰਕਾ॥੩॥
ਛਿਨ ਮਹਿ ਚੰਡ ਪ੍ਰਚੰਡ ਅਨਲ ਸਮ ਛਿਨ ਮਹਿ ਸੀਤ ਸ਼ਸ਼ਾਂਕਾ
ਮਨ ਕੀ ਕਰਤਾ ਹੀ ਗਤਿ ਜਾਨਹਿ ਸ੍ਰੀਚੰਦਰ ਹਰਿ ਬਾਕਾਂ॥੪॥੭॥੧੨੭॥
**ਕਰਤੇ ਪੁਰਖ ਉਪਾਓ ਏਸਾ ਤਾ ਕੋ ਕੌਨ ਸੁਧਾਰੈ?**
**ਨਰ ਬਪੁਰਾ ਜੋ ਉਦਮ ਕਰਤਾ ਤੌਂ ਉਲਟੋ ਭੁਅੰ ਪਾਰੈ॥੧॥**
ਸਭ ਵਿਧਿ ਕਰਤੇ ਹਾਥ ਗੁਸਾਈ।
ਜਿਵ ਵਹ ਰਾਖਹਿ ਤਿਵ ਹੀ ਰਹਨਾ ਚਾਲਨ ਤਿਵੈ ਚਲਾਈ॥੧॥ਰਹਾਉ॥
ਕੋ ਨਹਿ ਚਾਹਤ ਸਵਰਗ ਸਿਧਾਵਾ ਕੋ ਚਹਿ ਨਰਕੇ ਜਾਨਾ।

ਕੋ ਨਹਿ ਰਾਜ ਸਿੰਹਾਸਨ ਚਾਹੈ ਕੋ ਚਹਿ ਮੰਗ ਮੰਗ ਖਾਨਾ॥੨॥
ਕੋ ਨਹਿ ਚਾਹਤ ਉਪਮਾ ਪ੍ਰਭੁਤਾ, ਕੋ ਨਹਿ ਨਿੰਦ ਸੁਨੈ ਹੈ।
ਕੋ ਨਹਿ ਚਾਹਤ ਨਾਮ ਵਰੀ ਕੋ ਕੋ ਚਹਿ ਨਾਹਿ ਜਨੈ ਹੈ॥੩॥
ਸਾਢੇ ਤੀਨ ਹਾਥ ਕਾ ਪੁਤਲਾ ਅਲਪ ਆਯੂ ਕੋ ਪਾਈ।
ਕੈਸੇ ਲੇਹ ਆਕਾਸ਼ਹਿ ਮਾਪੀ ਸ੍ਰੀਚੰਦਰ ਗੁਣ ਗਾਈ॥੪॥੮॥੧੨੮॥
**ਸ਼ਸ਼ੈਸ਼੍ਰੰਗ ਕੋ ਘਨੁਸ਼ ਲਿਓ ਕਰਿ ਤੀਖਣ ਵਿਸਿਖ ਸੰਧਾਇਓ।**
**ਅਸ਼ਵ ਪਵਨ ਅਸਵਾਰੀ ਚੜਿ ਕੈ ਬੰਧਿਆ ਪੂੰਤ ਸਿਧਾਇਓ॥੧॥**
ਮਨ ਰੇ! ਵਾਕਿਆ ਪ੍ਰਪੰਚ ਜੰਜਾਰ।
ਰਾਮ ਨਾਮ ਕੋ ਸਿਮਰ ਆਸਰ ਗੁਰੁ ਮੂਰਤਿ ਆਧਾਰ॥੧॥ਰਹਾਉ॥
ਗਗਨ ਨਗਾਰਾ ਧਮ ਧਮ ਧਮਕਾ ਚਮਕਾਈ ਕਰਵਾਰੀ।
ਅਣ ਜੰਮੇ ਧਰ ਮਾਰ ਗਿਰਾਇ ਜੀਤ ਭਈ ਰਣਕਾਰੀ॥੨॥
ਜਨਮ ਅਜਨਮੇ ਕੈਸੇ ਗਿਆਨਾ ਅਧਿਆਨਹਿ ਕਸ ਧਿਆਨਾ।
ਭਰਮ ਅਭਰਮਹਿ ਧਰਮ ਅਧਰਮਹਿ ਅਨ ਕਥਨ ਹੀ ਵਖਿਆਨਾ॥੩॥
ਜਾਨਹੁ ਜਾਨ ਸੁਜਾਨ ਵਿਚਾਰਹਿ ਰਾਮ ਨਾਮ ਇਕ ਓਟਾ।
ਸ੍ਰੀਚੰਦਰ ਸਿਮਰੋ ਦਿਨਰੈਣਿ ਨਹਿ ਵਿਆਪਹਿ ਕਬਿ ਤੋਟਾ॥੪॥੯॥੧੨੯॥
**ਅਰਬ ਖਰਬ ਲਾਖਨ ਕੌ ਰਾਜੈ ਤ੍ਰਿਸਣਾਂ ਕਾਹੁ ਨ ਬੂਝੀ।**
**ਅਣਹੋਵਤ ਕੀ ਹੋਵਨਿ ਥਾਪੀ ਅਗਮ ਅਗਾਧ ਅਸੂਝੀ॥੧॥**

ਮਨ ਰੇ! ਆਸਾ ਤ੍ਰਿਸ਼ਣਾ ਤਿਆਗ।
ਸਾਧੁ ਸੰਗ ਭਜ ਨਰ ਹਰਿ ਗੋਬਿੰਦ ਨਾਰਾਇਣ ਵਡਭਾਗ॥੧॥ਰਹਾਉ॥
ਭਲੋ ਬੁਰੋ ਜੋ ਤੈ ਹੀ ਸੰਗਿਓ ਸੋ ਭੋਗਹਿੰ ਗੇ ਪਿਆਰੇ।
ਸਿਮਰਣ ਅਗਨਿ ਕੇਤਕ ਜਾਲਹੁ ਬਨ ਕਾਸ਼ਤ ਭਸਮਾਰੇ॥੨॥
ਸਾਗਰ ਲਹਿਰ ਬਹਾਇ ਨਿੱਜਾਵਹਿ ਤ੍ਰਿਣ ਭਾਰਹਿ ਬਰਿਆਈ।
ਰਾਮ ਨਾਮ ਕੇ ਸਿਮਰਣ ਭੀਤਰ ਆਨੰਦ ਮਗਨ ਵਿਸਮਾਈ॥੩॥
ਮਨ ਊਚਹਿ ਤੇ ਊਚ ਨ ਜਾਨਹਿ ਹੋਇ ਨੀਚ ਨਹਿ ਨੀਚਾ।
ਮਾਪਣ ਅਵਿਨਾਸ਼ੀ ਅਵਿਗਤ ਹਰਿ ਸ੍ਰੀਚੰਦਰ ਉਰ ਖੀਚਾ॥੪॥੧੦॥੧੩੦॥
**ਜੋ ਦਿਨ ਗਇਓ ਨ ਆਇਓ ਕਬਹੂੰ ਸਵਾਸ ਕਬਿਆਇਓ।**
**ਸੰਗੀ ਸਾਥੀ ਸਾਜਨ ਵੰਧਪ ਗਇਓ ਨ ਕਬਹੂੰ ਪਾਇਓ॥੧॥**
ਇਤ ਉਤ ਕੇ ਸਮ ਛੋੜ ਖਿਆਲ।
ਦੀਨ ਦਰਦ ਦੁੱਖ ਭੰਜਨ ਸਵਾਮੀ ਭਜਿ ਗੋਬਿੰਦ ਗੁਪਾਲ ਕਿਰਪਾਲ॥੧॥ਰਹਾਉ॥
ਗਇ ਰਾਜ ਨਹਿ ਬਹੁੜੇ ਕਬਹੂੰ ਗਈ ਨ ਯੁਵਾ ਥਿਆਈ।
ਗਈ ਨਾਰਿ ਕੁਲਵਾਨਨ ਕੇਰੀ ਘਰ ਮਹਿ ਨਾਹਿ ਬਸਾਈ॥੨॥
ਲਜ ਪਤਿ ਖੋਈ ਭੀ ਬਦਖੋਈ ਘੋਈ ਕਬਹੂੰ ਨ ਧੋਈ।
ਬਧ ਕਿਓ ਨਿਜ ਮਿਤਰ ਜਾਨ ਕੈ ਰੋਇ ਤੇ ਕਿਆ ਹੋਈ॥੩॥
ਮਾਨੁਸ ਜਨਮ ਨ ਬਹੁਰੋ ਮਿਲ ਹੈ ਜਾਨ ਲੇਹੁ ਮਨ ਮੇਰੇ।

ਸਿਮਰ ਸਿਮਰ ਪ੍ਰਭੁ ਅਪਨਾ ਸਵਾਮੀ ਸ੍ਰੀਚੰਦਰ ਉਰ ਧੈਰੇ॥੪॥੧੧॥੧੩੧॥

**ਸੂਰਜ ਚੰਦਰ ਸਿਤਾਰਿਹੁ ਰੰਗ ਛਿਨ ਛਿਨ ਬਦਲੇ।**

**ਬਿਜਲੀ ਕਿਰਣਾ ਜੋਤਿ ਖਟ ਥਿਰ ਨਹਿਨ ਜਦਲੇ॥੧॥**

ਗਈ ਜਵਾਈ ਬਹਰੁ ਨ ਪਾਵਹਿ॥

ਕਰਿ ਸਿਮਰਣ ਇਕ ਮਨ ਗੁਰੁਮੁੱਖ ਹੋਇ ਨਹਿ ਪਾਛੇ ਪਛਤਾਵਹਿ॥੧॥ਰਹਾਉ॥

ਜਲ ਪਰਵਾਹ ਨਹਿ ਪੁਨਿ ਕਰਿ ਆਇਓ ਤੇਲ ਬਲਿਓ ਦੀਪਾਈ।

ਮਾਸ ਪੱਖ ਰਿਤੁ ਬਾਸਰ ਆਇਨਹਿ ਸੰਮਤਸਰ ਚਕਰਾਈ॥੨॥

ਉਦਰ ਅਨੰ ਨਰ ਨਾਰੀ ਮੰਡਲ ਚਲਿਓ ਜਾਤ ਨਹਿ ਬੰਨਾ।

ਕੇਤੀ ਬਾਰ ਉਪਾਇਓ ਕਰਤੇ ਕੇਤਿ ਬਾਰ ਭਵ ਭੰਨਾ॥੩॥

ਕੇਤੇ ਯੁਗਨ ਚੌਕੜੀ ਪਲਟੈ ਰਿਸ਼ੀ ਮੁਨੀ ਗਏ ਸਿਧਾਰੇ।

ਸ੍ਰੀਚੰਦਰ ਇਸ ਕਾਲ ਚਕਰਸੋ ਕਾਲਹਿ ਲਗਿ ਨਿਸਤਾਰੇ॥੪॥੧੨॥੧੩੨॥

**ਨਾਮ ਧਿਆਈਐ ਪਰਮ ਸੁਖ ਪਾਈਏ ਅਦਭੁਤ ਰੰਗ ਰੰਗਾਰੇ।**

**ਊਚ ਮਹਿਲ ਚੜ੍ਹ ਨੀਚੇ ਤਾਕੈ ਸੁਖ ਦੁਖ ਕੀਰੇ ਕਾਰੇ॥੧॥**

ਮਨ ਰੇ ਨਾਮ ਜਪਤ ਜਨ ਧੀਰ।

ਸੁਧ ਵੁਧ ਬਿਸਰ ਬਿਲਾਨੀ ਮਨਸਾ ਵਿਨਸੀ ਹਉਮੈ ਪੀਰ॥੧॥ਰਹਾਉ॥

ਨੀਚਾ ਊਚਾ ਤ੍ਰਿਸ਼ਣਾ ਪਿਆਸਾ ਦੂਖ ਭੂਖ ਤਬਿ ਹੋਈ॥

ਤਨ ਸੁਧ ਜਬ ਲਗ ਚਿੰਤਨ ਸ਼ਕਤੀ ਯਹ ਅਨੁਭਵ ਜਨ ਲੋਈ॥੨॥

ਏਕੈ ਰੰਗ ਮਸਤ ਮਤਵਾਰੋ ਗੰਧ ਸੁਗੰਧ ਨ ਬੂਝੈ
ਨੈਯਨ ਖੁਮਾਰ ਨ ਦੀਸਤ ਲੋਈ ਚੜੈ ਵਿਮਾਨ ਅਗੂਝੈ॥੩॥
ਪ੍ਰੇਮ ਪਿਆਲਾ ਭਰ ਭਰ ਪੀਤਾ ਉਲਟਿ ਗਈ ਸਭ ਭੀਤਾ।
ਫਿਰਿਓ ਫੇਰ ਉਲਟਾਇਓ ਆਪਨ ਸ੍ਰੀਚੰਦਰ ਰੰਗਰੀਤਾ॥੪॥੧੩॥੧੩੩॥

**ਆਦਿ ਅਨਾਦਿ ਅੰਗਮ ਤਰੋਵਰ ਫਲ ਅਮ੍ਰਿਤ ਸਰਸਾਇ।**
**ਬਿਨ ਜਿਹਵਾ ਦਾਤੰਨ ਕੇ ਦਾਬੈ ਗੁਰੁਮੁੱਖ ਵਰ ਰਸ ਪਾਇ॥੧॥**

ਉਨ ਮਨਿ ਸੁਖ ਮਨਿ ਸਹਿਜ ਸਮਾਨਾ।
ਲਾਖ ਆਕਾਸ਼ ਪਤਾਲਨ ਭੀਤਰਿ ਵਿਚਰੋ ਬਿਨਾ ਵਿਮਾਨਾ॥੧॥ਰਹਾਉ॥
ਹੀਰੇ ਲਾਲ ਜਵਾਹਰ ਮਾਨਕ ਪੰਨਾਮਣੀ ਅਪਾਰਾ।
ਮੋਤੀ ਕੰਚਨ ਰੁਪਾ ਅਗਣਤ ਵਸਤੁ ਭਰੇ ਭੰਡਾਰਾ॥੨॥
ਕੋਟਿਨ ਕੋਟਿ ਭਾਨੁ ਪ੍ਰਕਾਸ਼ਿਤ ਚੰਦਰ ਚੰਦਿਰਕਾ ਫੈਲੀ।
ਚਮਨ ਬਿਜੁਰੀ ਨੈਨ ਨ ਚੌਂਧਿਤ ਕੌਂਧਤ ਗਰਜ ਪਹੇਲੀ॥੩॥
ਤੁਪਕ ਧਮਾਕਾ ਮੰਡਲ ਦਸਵੇਂ ਅਨੱਹਦ ਨਾਦ ਵਜਾਇਆ।
ਅਮਰ ਮਇ ਰੰਗ ਅਮਰੀ ਰਾਤੇ ਸ੍ਰੀਚੰਦਰ ਹਰਿ ਰਾਇਆ॥੪॥੧੪॥੧੩੪॥

**ਜਬਿ ਭੇਜਤ ਤਬਿ ਆਵਤ ਧਰਣੀ ਮਾਤ ਪਿਤਾ ਸਮਬੰਧਾ।**
**ਜਬਹਿ ਬੁਲਾਵਤ ਤਬਿ ਉਠਿ ਜਾਵਤ ਨਹਿ ਬਾਂਧੇ ਕੋ ਬੰਧਾ॥੧॥**

ਰਾਚਿ ਰਹਿਓ ਰਚਨਾ ਭਗਵਾਨ।

ਮਨ ਵੁਧਿ ਸੂਝ ਬੂਝ ਨਹਿ ਕਾਈ ਕਵਨ ਨਮਿਤੱਹਿ ਕੋ ਉਪਦਾਨ॥੧॥ ਰਹਾਉ॥
ਕਵਨ ਸੰਯੋਗ ਮਾਤਾ ਪਿਤੁ ਕੀਨੋ ਸਾਕ ਸੈਨ ਸਾਜਨ ਸਖ ਬੰਧ।
ਕਵਨ ਕਾਜ ਕਰਿ ਭੋਜਨ ਦੇਤੋ ਕਹਾਂ ਕਹਾਂ ਲੈ ਚਾਲਤ ਧੰਧ।
ਅੰਧੇ ਖੂਹ ਅੰਧੇਰਾ ਢੋਵਤ ਵਾਚਤ ਵੇਦ ਨ ਭੇਦ ਜਨਾਤ।
ਕਰਤਾ ਪੁਰਖ ਵਿਰਾਜਿਤ ਹਿਐ ਮਹਿ ਬਾਤਨ ਤੇ ਨਾਹਿਨ ਪਤਿਯਾਤ।
ਕਥਨੀ ਬਦਨੀ ਕਹਿਨ ਕਹਾਵਨਿ ਕਥ ਕਥ ਕੇਤੇ ਚਲਿ ਗਇ ਬੀਰ।
ਨਾਮ ਨਾਰਾਇਣ ਇਕ ਅਧਾਰਾ ਸ੍ਰੀਚੰਦਰ ਰੁਚਿ ਪ੍ਰੇਮ ਗਹੀਰ॥੪॥੧੫॥੧੩੫॥

**ਪੰਥ ਕੁਪੰਥ ਪ੍ਰਗਟ ਭਇ ਸਤਿ ਵਾਣੀ ਕੂੜ।**
**ਹੋਮੈ ਮਮਤਾ ਮੋਹਨੀ ਮਹਾਨ ਮੋਹੈ ਨਰ ਮੂੜ੍ਹ॥੧॥**

ਵਰਤਾਰਾ ਕਲੁ ਕੇਰ ਭਇਆਨਾ।
ਲੰਬੀ ਦਾੜ੍ਹੀ ਸ਼ਵੇਤ ਭਲ ਰਾਖੀ ਦੰਭ ਕਪਟ ਦੁਸ਼ਕਰਮ ਖਜਾਨਾ॥੧॥ ਰਹਾਉ॥
ਜਟਾ ਧਾਰ ਨੱਖ ਵਰਧਤੇ ਲੋਗ ਬੰਚਨ ਹਿਤ ਧਾਰੈ।
ਮੂੰਡ ਮੁੰਡਾਇ ਧਰਿ ਬਿਚਰਤ ਭਏ ਲੋਭ ਅੰਤਰ ਕਾਰੈ॥੨॥
ਨੀਲੇ ਲਾਲ ਸ਼ਿਆਮ ਹਰਿਤ ਪੀਤ ਅੰਬਰ ਧਰ ਸੇਤੇ।
ਕਾਨਨ ਮੁਦਰਾ ਧਾਰ ਲੀਏ ਜਿਨਹਿ ਰਚਿ ਧਰਮ ਨਿਕੇਤੇ॥੩॥
ਬਖਸ਼ਿਸ਼ ਅਪਨੀ ਹਮ ਪਰ ਕੀਜੈ ਨਾਰਾਇਣ ਗੋਲੋਕੀ।
ਨਾਹਿਨ ਚਾਹੂੰ ਸੰਗਤ ਇਨ ਕੀ ਸ੍ਰੀਚੰਦਰ ਨਿਰਝੋਕੀ॥੪॥੧੬॥੧੩੬॥

**ਘੇਰੀ ਗਈ ਕਸਾਈਅਨ ਜਾਇ ਕਿਹਵਿਧਿ ਪਰਜਾ ਛੂਟਹਿ ਗੀ।**
**ਬਾਦਿਸ਼ਾਹ ਹਥ ਛੁਰੀ ਗਹਾਈ ਪ੍ਰਿਅ ਔਰ ਉਭ ਜੂਟਹਿਗੀ॥੧॥**
ਦਾਤੰ ਕਾਢ ਧਾਇ ਬਡ ਸ਼ਵਾਨ।
ਫਿਰਤ ਮੁਕਦਮ ਖੋਜਤ ਖੁੰਦਰ ਫਸਤ ਕੈਸ ਵਿਧਿ ਕੋ ਧਨਵਾਨ॥੧॥ਰਹਾਉ॥
ਪੇਟ ਭਰਨ ਹਿਤ ਰੋਟੀ ਰਾਖੀ ਪਹਿਰਨ ਹਿਤ ਕਛੁ ਵਸਨਾ।
ਪਰਣਾ ਕੁਟੀ ਰਚਿ ਆਯੂ ਕਾਟਤ ਗਹਿਲੀਨੋ ਨਿੱਜ ਦਸਨਾ।
ਰਾਜ ਨਰਨ ਪਿਤ ਸਨਮੁੱਖ ਕੰਨਿਆ ਧਰ ਕਰਿ ਭੋਗ ਕਮਾਇਓ।
ਮਾਤਾ ਪਿਤਾ ਸੁਤ ਪੇਖਤ ਲੂਟੀ ਨਿਆਇ ਢੰਢੋਰ ਪਿਟਾਇਓ॥੩॥
ਛੋਰਹਿ ਦੂਵਿਐ ਨ ਹਨ ਗੁਰੁ ਚੇਲਾ ਅੰਤਰ ਕਾਲਖ ਕਾਲੇ।
ਰਾਮ ਨਾਮ ਬਿਨੁ ਅਵਰ ਨ ਸੂਝੈ ਸ੍ਰੀਚੰਦਰ ਰਹਿਓ ਸਮਹਾਲੇ॥੪॥੧੭॥੧੩੭॥
**ਮਾਨੁਸ ਖਾਵਤ ਪ੍ਰਣਕ ਅਹਿੰਸੀ ਹੱਡੋਰੋੜੀ ਕੁੱਤੇ।**
**ਮੂੰਹ ਲਾਗਾ ਲਹੂ ਛੂਟਤ ਨਾਹੀਂ ਅਸਬ ਹਿਲੋਰਨ ਜੁਤੇ॥੧॥**
ਗਿੱਧ ਕਾਕ ਚੀਲਾਂ ਮੰਡਰਾਹੀਂ।
ਪੇਖ ਮ੍ਰਿਤਕ ਦਹਿ ਦਿਸਿ ਤੇ ਧਾਵਤ ਦੂਵੈ ਕੀ ਸੂੰਘ ਸੁਘਾਈ॥੧॥ਰਹਾਉ॥
ਆਮਿਖ ਰੱਤੀ ਭਰਿ ਹੂ ਜੋ ਲਗ ਤਿਆਗ ਨ ਕਹੂੰ ਸਿਧਾਵੈ।
ਏਕ ਅਘਾਇ ਭਈ ਕਛੁ ਪਾਛੈ ਚਾਰ ਔਰ ਮਿਲ ਧਾਵੈਂ॥੨॥
ਜਾਲ ਮਸਾਲ ਢੂੰਢਿਐ ਸਭ ਭਵ ਨਿਆਇ ਨ ਪਾਈ ਠੌਰਾ।

ਰਾਸ਼ਟ੍ਰਪਤਿ ਤੇ ਰਾਜ ਨਰਨ ਮਿਲਿ ਧਨ ਟੋਰਨ ਹਿਤ ਦੌਰਾ॥੩॥
ਦੁਹਿਤਾ ਇੱਜਤ ਹਿਤ ਪੁਕਾਰ ਕੀਏ ਉਲਟੀ ਔਰ ਲੁਟਾਈ।
ਰਾਮ ਰਾਮ ਕਰਿ ਸ਼ਰੁਤ ਦੇ ਅੰਗੁਲੀ ਸ੍ਰੀਚੰਦਰ ਦਿਨ ਹਾਈ॥੪॥੧੮॥੧੩੮॥

**ਮਹਾ ਜਨਾਹੀ ਪਰਮ ਗੁਨਾਹੀ ਰਾਜਨ ਰਾਜ ਸਦਾਵੈ**
**ਪੰਡਿਤ ਕਾਜੀ ਮੁੱਲਾਂ ਗਿਆਨੀ ਮਹਾ ਕੁਕਰਮ ਕਮਾਵੈ॥੧॥**

ਰਾਮ ਰਾਮ ਕਰਿ ਦਿਨ ਗੁਜਰਾਏ।
ਧਰਮੀ ਬੜੇ ਕਹਾਵਤ ਜੇਤੇ ਤਿਨਿਤੇ ਨਰਕ ਡਰਾਏ॥੧॥ਰਹਾਉ॥
ਮਾਨਵ ਮਾਰਤ ਕਾਣ ਨ ਕਰਤੇ ਰਕਸ਼ਕ ਗੋਧਨ ਜੇਈ।
ਅਸ਼ਵਨ ਪਾਈ ਪਰਜਾ ਲਤਾੜਤ ਪਰਜਾ ਪਾਲ ਕਹਿ ਤੇਈ॥੨॥
ਸੱਤ ਅਸੱਤ ਨ ਬੂਝ ਪਰਤ ਹੈ ਪਾਹਨ ਭੋਗ ਨੈਵੇਦੈ।
ਖੇਦ ਮਿਟਾਵਨ ਕੇ ਹਿਤ ਗਮਨਿਓ ਪਰਿਓ ਜਾਇ ਮਹ ਖੇਦੈ॥੩॥
ਫਲ ਅਧਰਮ ਕੋ ਧਰਮ ਮਹਾਨਾ ਧਰਮ ਅਧਰਮਹਿ ਜਾਨਾ।
ਕ੍ਰਿਪਾ ਨਿਧਾਨ ਮਇਆਸਾਗਰ ਹਰਿ ਸ੍ਰੀਚੰਦਰ ਥਹਰਾਨਾ॥੪॥੧੯॥੧੩੯॥

**ਕਰ ਦੀਪਕ ਲੈ ਢੂੰਢ ਦੇਖ ਮਨ ਸਚ ਸੰਤਨ ਬਿਨੁ ਨਹਿਨ ਬਸਾਈ।**
**ਦੁਗਧ ਰੋਸ਼ਨੀ ਕੰਚਨ ਬਾਸਨ ਬਿਨੁ ਨਹਿ ਠਹਰਤ ਯਤਨ ਕਰਾਈ॥੧॥**

ਕੂੜੋ ਕੂੜ ਕੂੜ ਸੰਸਾਰ।
ਜਨਮਤ ਕੂੜੇ ਬੰਧਨ ਬਾਂਧੇ ਮ੍ਰਿਤਕ ਕੂੜੀ ਕਰਤ ਪੁਕਾਰ॥੧॥ਰਹਾਉ॥

ਉਠਤ ਕੂੜੇ ਬੈਠਤ ਕੂੜੇ ਕੂੜੋ ਬੋਲਤ ਰਹਤ ਗੁਹਾਰ।
ਕੂੜੋ ਨਾਰੀ ਕੂੜੋ ਪੂਤੈ ਕੂੜੋ ਵਰਤਤ ਕਾਰ ਵਿਹਾਰ॥੨॥
ਕੂੜੋ ਰਾਜਾ ਕੂੜੋ ਪਰਜਾ ਕੂੜੋ ਅਮੀਰ ਦਿਵਾਨ ਵਜੀਰ।
ਕੂੜੋ ਨਾਚਹਿ ਟਾਪਹਿ ਕੂਦਹਿ ਕੂੜੋ ਕੂੜੀ ਪਰੀ ਬਹੀਰ॥੩॥
ਕੂੜੋ ਮੰਦਿਰ ਦੇਵ ਦੇਵਾਲਇ ਕੂੜ ਪਾਰਸ਼ਦ ਸ਼ਾਲਗ੍ਰਾਮ।
ਕੂੜੋ ਮੋਹਨ ਭੋਗ ਨਿਵੈਧੋ ਸ੍ਰੀਚੰਦਰ ਕੂੜੀ ਰਰਤ ਨਮਾਮ॥੪॥੨੦॥੧੪੦॥

**ਕੂੜੋ ਧਰਮ ਥਾਪ ਰਚਿ ਦੇਵੀ ਯੇ ਨਹਿ ਮਹਿਖੇ ਮਾਸ।**
**ਕੂੜੀ ਖੋੜਸਿ ਵਿਧਿ ਕੀਏ ਪੂਜਾ ਕਰ ਊਚਾਇ ਬਹਿ ਕੀਏ ਧਿਰਵਾਸ॥੧॥**

ਕੂੜੋ ਰਾਮ ਸਿਆ ਥਪ ਰਾਵਣ।
ਲਛਮਣ, ਭਰਤ, ਸ਼ਤਰੁਘਨ ਕੂੜੋ- ਕੂੜੀ ਲੋਗ ਬਧਾਈ ਭਾਵਨ॥੧॥ਰਹਾਉ॥
ਕੂੜੀ ਰਾਸ ਰਚਾਈ ਗੋਪੀ ਕੂੜੀ ਬੰਸੀ ਕਾਨਹ ਵਜਾਈ।
ਕੂੜ ਮੁਹਮੰਦ ਭਇਓ ਪੈਗੰਵਰ ਕੂੜੋ ਕੂੜੀ ਦਈ ਦੁਹਾਈ॥੨॥
ਕੂੜੋ ਪੀਰ ਕਬਰ ਮਹਿ ਪੈਸਾ ਕੂੜ ਮਸੀਹਾ ਗਗਨ ਥਿਰਾਇਓ।
ਕੂੜੋ ਕਾਗਦ ਕਲਮ ਸਿਆਹੀ, ਕੂੜੋ ਰਚਿ ਆਖਿਆਨ ਸੁਨਾਇਓ॥
ਕੂੜੋ ਗੜਿਓ ਕੂੜ ਹਿਤ ਪ੍ਰਾਪਿਤ ਕੂੜ ਲਹਿਓ ਕੂੜੇ ਲਪਟਾਇ॥
ਸ੍ਰੀਚੰਦਰ ਤਜਿ ਕੂੜੋ ਕੂੜੀ ਸੱਚ ਸੰਤਨ ਲਾਗੈ ਪਾਇ॥੪॥੨੧॥੧੪੧॥

**ਦੇਵ ਦੇਵਾਲਇ ਮੰਦਿਰ ਘਨੀ ਪੂਜਾ ਕਰਿ ਵਿਸਤਾਰ ਰਚਾਈ।**

**ਦੇਵਸਰੀ ਯਮੁਨਾ ਨਰਬਦਾ ਮਹਿਮਾ ਲਿਖਿ ਲਿਖਿ ਭਵ ਭਰਮਾਈ॥੧॥**
ਪਾਤਕ ਲਹਹਿ ਨ ਸਤ ਸਰ ਨਹਾਈ।
ਜੋ ਚਮਟੇ ਮਨ ਅੰਨ ਸਿਉਂ ਬਕਨ ਬਾਤ ਕਤ ਜਾਤ ਪਰਾਈ॥੧॥ਰਹਾਉ॥
ਹੱਜ ਕਿਓ ਲੱਖ ਕੋਟਿ ਬਾਰ ਮੈ ਪਾਹਨ ਨਹਿ ਬੋਲਿਓ।
ਚੱਦਰ ਔੜ੍ਹੀ ਹਾਜੀਆ ਬੜੀ ਖੀਸਨ ਟਕਟੋਲਿਓ॥੨॥
ਮਰਕਟ ਹਿਤੁ ਕੁੰਜੀ ਗੜੀ ਧਰਾ ਚਨਕਹਿ ਭਰਮਾਇਓ।
ਦਾਨੇ ਮੱਕੀ ਲੱਖ ਸੂਆ ਅਇਓ ਨਲਿਨੀ ਲਟਕਾਇਓ॥੩॥
ਨਿਵਰਤ ਪਾਪ ਨਾ ਮਨਹਿ ਤੇ ਈਓ ਡਹਕੰਤ ਲੁਗਾਈ।
ਸ੍ਰੀਚੰਦਰ ਸੰਗਤ ਸਾਧੁ ਬਿਨ ਕਸਮਲ ਨਹਿ ਜਾਈ॥੪॥੨੨॥੧੪੨॥
**ਅੰਧੀ ਦੁਨਿਆ ਅੰਧੇ ਮਨਹਿ ਅੰਧੋ ਕਿਆ ਪਸਾਰਾ।**
**ਅੰਧੇ ਅੰਧਾ ਕਰਮ ਕਮਾਵਨਾ ਅੰਧੀ ਬਹਿ ਧਾਰਾ॥੧॥**
ਪੜ੍ਹਤ ਕੁਰਾਣ ਪੁਰਾਣ ਅਨੇਕ।
ਵੇਦ ਸ਼ਾਸਤਰ ਅਰੁ ਸਿਮ੍ਰਤੀ ਵਾਚਕ ਸਾਵਨ ਭੇਕ॥੧॥ਰਹਾਉ॥
ਅੰਧੇ ਆਗੂ ਨਰ ਗਣ ਪ੍ਰੇਰੇ ਅੰਧੇ ਮਾਰਗ ਡਾਰੇ।
ਅੰਧੇ ਭਵਨਿਧਿ ਗਹਿਰੇ ਬੂੜਤ ਕਿਓਂ ਕਰਿ ਉਤਰਹਿ ਪਾਰੇ॥੨॥
ਦਾਨੀ ਦਾਨ ਦਿਵਾਵਤ ਅੰਧੇ ਅੰਧ ਨਦੀ ਕਾ ਤੀਰਾ।
ਅੰਧੀ ਗਾਯ ਚੁੰਧਾਵਤਿ ਬਛਹੁ ਅੰਧੇ ਪੀਵਤ ਖੀਰਾ॥੩॥

ਅੰਧੇ ਕਰਮ ਧਰਮ ਭਰਮ ਭੂਲੇ ਅੰਧੇ ਲੋਕਨ ਆਸਾ।
ਸ੍ਰੀਚੰਦਰ ਸਾਧੂ ਸਤਿਗੁਰੁ ਇਕ ਰਾਖਤ ਨੈਨਨ ਪਾਸਾ॥੪॥੨੩॥੧੪੩॥

## ਗਉੜੀ ਚੇਤੀ

**ਸਤੁ ਸੰਤੋਖ ਜਾਸ ਧਨ ਪੱਲੈ ਤੋਟ ਨ ਕਬਹੂੰ ਆਵਹਿਗੋ।**
**ਲੋਕ ਅਲੋਕ ਸਦਾ ਹੋਇ ਸੁੱਖੀਆ ਗੋਬਿੰਦ ਮਾਹਿ ਸਮਾਵਹਿਗੋ॥੧॥**
ਰੇ ਮਨ! ਚਕਰ ਚੌਰਾਸੀ ਮੇਟ।
ਹਰਿ ਹਰਿ ਨਾਮ ਸੰਗ ਲਿਵ ਲਾਗੈ ਹੋਇ ਨ ਯਮ ਸੋਂ ਭੇਟ॥੧॥ਰਹਾਉ॥
ਜਾਨ ਅਜਾਨ ਭਇਓ ਕਿਮਿ ਬਾਵਰ ਜਨਮ ਮਰਨ ਦੁੱਖ ਭਾਰੀ।
ਜਮ ਜੰਦਾਲ ਦੰਡ ਸਿਰ ਮਾਰੈ ਕਿਸ ਪਹਿ ਕਰਹਿ ਪੁਕਾਰੀ॥੨॥
ਜਿਨਿ ਸਾਜਨ ਕੇ ਸੰਗ ਲਾਗ ਕੈ ਅਨਿਕ ਕਮਾਇ ਪਾਪਾ।
ਜਬ ਹੀ ਯਮਦੂਤਨ ਗਹਿ ਬਾਂਧਿਓ ਕਲਪਹਿ ਏਕ ਕਲਾਪਾ॥੩॥
ਭਜਿ ਗੋਬਿੰਦ ਸਰਵ ਸੁਖਦਾਤਾ ਤੋ ਕੋ ਅੰਤ ਛੁੜਾਵੈ।
ਸ੍ਰੀਚੰਦਰ ਭਗਵੰਤ ਭਜਨ ਬਿਨ ਬਿਰਥਾ ਜਨਮ ਸਿਰਾਵੈ ॥੪॥੧॥੧੪੪॥
**ਪਾਪ ਕਲਾਪਨ ਖਾਪਨ ਹਾਰਾ ਏਕਹਿ ਗੋਬਿੰਦ ਨਾਮ।**
**ਆਗੈ ਮਾਰਗ ਲੰਬਾ ਘਾਟਾ ਨਹਿ ਤਾ ਮਹਿ ਵਿਸ਼ਰਾਮ॥੧॥**
ਜਪ ਮਨ ਰਾਮ ਨਾਮ ਸੁਖ ਹੋਇ।
ਸੂਖ ਸਹਿਜ ਆਨੰਦ ਮੰਗਲ ਰਸ ਵਿਘਨ ਨ ਲਾਗੈ ਕੋਇ॥੧॥ਰਹਾਉ॥

ਅੰਧਕਾਰ ਮਹਿ ਨਾਮ ਜੋਤਿ ਸੋਂ ਵਸਤੁ ਅਨੁਪਮ ਸੂਝੈ।
ਮਿਟਿ ਅਗਿਆਨ ਪਾਇ ਪ੍ਰਭੁ ਨਾਮਹਿ ਅਗਮ ਅਗੋਚਰ ਬੂਝੈ॥੨॥
ਜਹਾਂ ਜਹਾਂ ਕਛੁ ਗੁਪਤੀ ਘਾਟੀ ਚਿਤਰ ਗੁਪਤ ਬਤਰਾਵਹਿ।
ਰਾਮ ਨਾਮ ਕੇ ਤੇਜ ਪ੍ਰਤਾਪੈ ਸਰਵ ਸੂਖ ਨਿਧਿ ਪਾਵਹਿ॥੩॥
ਅਗਮ ਪੰਥ ਮਹਿ ਰਮਤੇ ਰਮਤੇ ਤਰੁਵਰ ਸ਼ੀਤਲ ਛਾਇਆ।
ਸ੍ਰੀਚੰਦਰ ਪ੍ਰਭੁ ਸਿਮਰਣ ਕੇਰਾ ਮਾਰਗ ਮੁਕਤਾ ਪਾਇਆ॥੪॥੨॥੧੪੫॥

**ਕਾਲ ਪਿਤਾ ਮੁਰ ਮਨਸਾ ਮਾਈ ਜਿਨਿ ਮੋ ਕੋ ਉਪਜਾਇਓ।**
**ਦਇਆ ਧਰਮ ਯਤ ਸਤ ਸੰਤੋਖੈ ਭਾਈ ਬਹਿਨ ਬਨਾਇਓ॥੧॥**
ਭਵ ਕੋ ਖੇਲ ਪਿਖਿਨ ਹਿਤ ਆਇਓ।
ਨਰ ਕਿਮਿ ਕਰੈ ਪ੍ਰਭੁ ਕਿਮਿ ਭਾਖੈ ਅਚਰਜ ਲੱਖ ਵਿਸਮਾਇਓ॥੧॥ਰਹਾਉ॥
ਆਪਨ ਸਾਜ ਸਮਾਜ ਰਚਾਇਓ ਬੈਠਨ ਉਠਨ ਟਿਕਾਨੇ।
ਆਪਨ ਮੰਗਲ ਗੀਤ ਗਵਾਇ ਅਪਨ ਨੀਰ ਬਹਾਨੇ॥੨॥
ਛਿਨ ਮਹਿ ਸ਼ੰਕਰ ਹੋਤ ਕਿਰਪਾਲਾ ਦੇਤ ਵਿਭੂਤਿ ਭਾਰੀ।
ਆਪਨ ਤਨ ਪੈ ਵਸਨ ਨ ਲੀਨੋ ਨੇਤ ਗਹੀ ਗਿਰਿ ਧਾਰੀ॥੩॥
ਮਾਯਾ ਨਿਰਾਸੀ ਰੋਇ ਵਿਛੁੰਨੀ ਪਿਤਾ ਭਇਓ ਬਨਵਾਸੀ
ਸਤਿਗੁਰੁ ਬੰਧਨ ਕਾਟਿ ਵਿਡਾਰੈ ਸ੍ਰੀਚੰਦਰ ਅਵਿਨਾਸ਼ੀ॥੪॥੩॥੧੪੬॥

**ਸ਼ਨੈ ਸ਼ਨੈ ਖਿਸ ਜਾਓਗੋ ਜੇਤੋ ਹੈ ਭਵ ਭੋਗ ਭੰਡਾਰਾ।**

**ਜਬ ਤੇ ਸਵਾਸ ਪਰਿਓ ਤਨ ਮਾਹੀ ਤਬ ਹੀ ਬਹਿਓ ਜਾਤ ਪਰਨਾਰਾ॥੧॥**
ਕਾਹੇ ਨਰ ਨਹਿ ਕਰਤ ਉਬਾਰਾ।
ਬੈਠੇ ਖਾਵਤ ਖਾਵਤੇ ਖਾਓ ਜਾਵਤ ਨਿਖਲ ਭੰਡਾਰਾ॥੧॥ ਰਹਾਉ॥
ਪਰੇ ਚੋਰ ਗ੍ਰਹਿ ਮੂਸ ਰਹੇ ਹੈਂ ਨਾਹਿਨ ਪਾਹਰੁ ਕਰਿ ਹਟ ਕਾਰਾ।
ਅੰਧ ਨਿਸ਼ਾ ਵਧੁ ਸਗਰੀ ਹਰ ਸੀ ਸੋਇ ਰਹਿਓ ਮਦ ਮੱਤ ਗਵਾਰਾ॥੨॥
ਦੂਰ ਦੇਸ਼ ਮਗ ਅਤਿ ਗਾਖੜੋ ਪੋਟ ਊਚਾਈ ਭਾਰੀ ਛਾਰਾ।
ਅਸ਼ਵ ਸਵਾਸ ਬਹ ਭਾਗਹਿ ਲਾਦਿਓ ਥਾਕ ਪਰੈ ਕਿਹੁ ਚਲੈ ਨਚਾਰਾ॥੩॥
ਯੰਤਰ ਮੰਤਰ ਔਸ਼ਧਿ ਰਸ ਘਾਤੁ ਮਹਾ ਰੋਗ ਕੋ ਨਹਿ ਉਪਚਾਰਾ
ਸਭ ਸੰਤਨ ਇਕ ਰਾਮ ਨਾਮੇ ਹੀ ਸ੍ਰੀਚੰਦਰ ਧੁਨਿ ਊਚ ਪੁਕਾਰਾ॥੪॥੪॥੧੪੭॥
**ਜਨਮਤ ਮਰਣਾ ਸੰਗ ਲਾਗਿਓ ਮੇਲ ਵਿਛੋਰਨ ਹਾਰਾ ਰੇ।**
**ਮਾਟੀ ਹੂੰ ਤੇ ਉਪਜਿਓ ਇਹ ਤਨ ਅੰਤ ਹੋਹਿ ਪੁਨਿ ਛਾਰਾ ਰੇ॥੧॥**
ਕਿਉਂ ਨਹਿ  ਮਰਣ ਚਿਤਾਰਾ ਰੇ।
ਲੋਭ ਲਾਗਿ ਪਰਧਨ ਹਿਰ ਲਿਆਇਓ ਨਰ ਫਾਹੀ ਗਰ ਭਾਰਾਰੇ॥੧॥ ਰਹਾਉ॥
ਅਪਨ ਜੀਵਨ ਮਰਣੋ ਔਰਨ ਅੰਤਰ ਮਤ ਅੰਧਿਆਰਾ ਰੇ।
ਛਿਨ ਪਲ ਦਮਕ ਦਾਮਿਨੀ ਦਮਕਤਿ ਬਾਦਰ ਬਹੁਰ ਗੁਬਾਰਾ ਰੇ॥੨॥
ਖੰਡੇਧਾਰ ਗਲੀ ਅਤਿ ਭੀੜੀ ਤਨ ਚੀਰਹਿ ਸੰਗ ਆਰਾ ਰੇ।
ਜੈਸੋ ਕਰਿ ਹੈ ਤੈਸੋ ਭਰਿ ਹੈ ਅਮਿਟ ਨਿਆਏ ਕਰਤਾਰਾ ਰੇ॥੩॥

ਹਰਿ ਹਰਿ ਭਜਨ ਕਰਹੁ ਦਿਨ ਰਾਤੀ ਦੀਪਕ ਦੇਹ ਉਜਿਆਰਾ ਰੇ॥੩॥
ਰਾਮ ਨਾਮ ਬਿਨ ਮੁਕਤ ਨ ਕਾਹੂੰ ਸ੍ਰੀਚੰਦਰ ਕਹਿਓ ਪੁਕਾਰਾ ਰੇ॥੪॥੫॥੧੪੮॥

**ਕਿਲਬਿਖ ਜਨਮ ਜਨਮ ਕੇ ਬਹੁਤੇ ਮਤਿ ਕਾਲੀ ਜਿਨਿ ਕੀਨੀ।**
**ਚੋਰੀ ਯਾਰੀ ਕੂੜ ਬੁਰਾਈ ਅੰਤਰਿ ਦ੍ਰਿੜ ਕਰਿ ਦੀਨੀ॥੧॥**
ਸੰਤਨ ਬਿਨ ਨਹਿ ਪਰਲੋਕ ਸੁਧਾਰਾ।
ਕਾਮ ਕ੍ਰੋਧ ਅੰਹਕਾਰ ਲੋਭ ਮੋਹ ਮਾਨਵ ਮਨ ਕੀਏ ਕਾਰਾ॥੧॥ਰਹਾਉ॥
ਸ਼੍ਰਵਨ ਨੈਨ ਰਸਨਾ ਅਰੁ ਨਾਸਾ ਨਹਿ ਕਰਿ ਹੈਂ ਨਿੱਜ ਕਾਰਾ।
ਕਰ ਪਦ ਕਰਮ ਗਮਨ ਤੇ ਥਾਕਹਿੰ ਪੇਖਤ ਨਿੱਤ ਹੀ ਭੁਨਸਾਰਾ॥੨॥
ਅਗਨਿ ਜਰੈ ਕੈ ਦਾਬਹਿ ਧਰ ਮੁਖ ਸੋ ਨਿਕਸ ਨ ਬਾਨੀ।
ਛੁਹਾਅਰਤ ਕੇਤੇ ਦਿਨ ਰਾਖਹਿ ਕਾਹੂੰ ਨ ਯਾਚਿਓ ਪਾਨੀ।
ਪੇਖਤ ਨਿਤਪ੍ਰਤਿ ਮੁਗਧ ਨ ਸਮਝਹਿ ਦੋਸ਼ ਕਾਹੂੰ ਕੋ ਦੀਜੈ।
ਸ੍ਰੀਚੰਦਰ ਸਮਿ ਜਨ ਗਣ ਗਣ ਪਰਿਹਰਿ ਰਾਮ ਨਾਮ ਰਸ ਲੀਜੈ ॥੪॥੬॥੧੪੯॥

**ਪ੍ਰਾਣ ਗਏ ਦੇਹ ਭਈ ਡਰਾਨੀ ਪਾਵਨ ਹੂੰ ਤੇ ਅਪਾਵਨੀ।**
**ਮਿਲੇ ਪਿਆਰੇ ਉਧਮ ਧਾਰੇ ਪਹੁੰਚਾਇਓ ਅਪਨੀ ਛਾਵਨੀ॥੧॥**
ਕਿਆ ਤੁਮਰੀ ਹੈ ਭਾਵਨੀ।
ਮਹਿਲ ਮੁਨਾਰੇ ਬਾਗ ਬਗੀਚੇ ਧਰਨੀ ਭਈ ਬਿਗਾਵਨੀ॥੧॥ਰਹਾਉ॥
ਘਰਨੀ ਰੋਇ ਖੋਹਿ ਸਿਰ ਪੀਟਤ ਪੂਤਨ ਸੰਪਤ ਰਾਵਨੀ।

ਹੰਸ ਅਕੇਲਾ ਲੇਖਾ ਬਾਕੀ ਹੋਵੈ ਹੈ ਕੈਸ ਛੁਡਾਵਨੀ॥੨॥
ਮ੍ਰਿਗਨ ਉਜਾੜੀ ਫਸਲ ਅਸਾੜੀ ਕਿਓਂ ਕਰਿ ਆਸਾ ਸਾਵਨੀ।
ਮਾਲ ਪਦਾਰਥ ਭਏ ਅਕਾਰਥ ਸੁੰਦਰ ਥਿਰਾ ਡਰਾਵਨੀ॥੩॥
ਕਿਆ ਕੌਡੀ ਕਾ ਜੋੜੀ ਜੋੜੀ ਕਸਮਲ ਤਾਪ ਤਪਾਵਨੀ।
ਹਰਿ ਹਰਿ ਭਜਨ ਯੱਗਨ ਗੁਰੁ ਸੰਤਨ ਸ੍ਰੀਚੰਦਰ ਕਲਪਾਵਨੀ॥ ॥੪॥੭॥੧੫੦॥

**ਜਿਓਂ ਜਾਨੇ ਤਿਓਂ ਕਰਿ ਗਤਿ ਮੇਰੀ ਦੀਨ ਦਿਆਲ ਕਿਰਪਾਲਾ।**
**ਯੁਕਿਤ ਨ ਜਾਨਾ ਗੁਣ ਨਹੀ ਕੋਈ ਤੂ ਸਦ ਪਰਮ ਦਿਆਲਾ॥੧॥**
ਮੈਂ ਅਗਿਆਨੀ ਬਾਲਾ।
ਅਨਿਕ ਉਪਦਰਵ ਨਿਤਪ੍ਰਤਿ ਰਾਤਾ ਕਰ ਹੈਂ ਤੁਹੀਂ ਸੰਭਾਲਾ॥੧॥ਰਹਾਉ॥
ਰੈਣਿ ਅਧੇਰੀ ਮਗ ਨਹਿ ਸੂਝਤ ਗਹਿਬਰ ਬਨ ਤਮਸਾਲਾ।
ਕਰਣਾ ਕਰ ਭੁਜ ਗਹਿ ਨਿਜ ਰਾਖਹੁ ਸ਼ਰਣਾਗਤ ਪ੍ਰਤਿਪਾਲਾ॥੨॥
ਮੇਲਤ ਅਗਨਿ ਕਰਮ ਨਹੀ ਡਰਪਤ ਪੇਲਤ ਬਾਹ ਨਾਗਾਲਾ।
ਧੁਰਿਕਾ ਮਾਲ ਗਰੇਪਰ ਖੇਲਤ ਪਾਕ ਨ ਜਾਨਤ ਕਾਲਾ॥੩॥
ਕਹੋਂ ਕਹਾਂ ਮਨ ਮਰਕਟ ਕੇਰੀ ਜੈਸੀ ਚਾਲਤ ਚਾਲਾ।
ਭੂਲ ਚੂਕ ਸਭਿ ਮੇਟ ਨਿਵਾਜਹੁ ਸ੍ਰੀਚੰਦਰ ਨੰਦ ਲਾਲਾ॥੪॥੮॥੧੫੧॥

**ਅਨਥਾਉਂ ਕੋ ਸੂਝਤ ਨਾਹੀ ਕਿਹ ਪੈ ਬਿਨਤੀ ਭਨੋ ਰੇ।**
**ਸਗਰੇ ਦੇਵ ਕਾਲ ਕੋ ਬਾਧੇ ਮੈ ਕਿਮਿ ਕਾਲ ਹਨੋ ਰੇ॥੧॥**

ਪ੍ਰਭੁ ਜੀ, ਮਹਿ ਤੁਮ ਕੇਵਲ ਓਟਾ।
ਚੌਂਪੜ ਚਾਰ ਚੁਸਾਰ ਦਿਸਿ ਭਵ ਨਰ ਭਰਮਤੋ ਗੋਟਾ॥੧॥ਰਹਾਉ॥
ਪਰੇ ਨ ਦਾਵ ਪੌ ਵਾਰਹ ਸਤਿਗੁਰੁ ਤਿਨ ਕਾਨੇ ਵਿਭਚਰਾਰੇ।
ਅਵਿਆਕ੍ਰਿਤ ਸਨਮੁੱਖ ਪ੍ਰਤਿ ਖੇਲਕ ਤਾਂ ਤੇ ਸਾਰਹਿ ਜਾਉਂ ਮਾਰਾਰੇ॥੨॥
ਰਾਮ ਨਾਮ ਕੀ ਏਹੋ ਬਾਰੀ ਜੌ ਕਰਿ ਆਵਹਿ ਹਾਥੋਂ ਰੇ।
ਤਬ ਪਹੁੰਚ ਪਾਏ ਨਿਰਵਾਣਹਿ ਨਿਰਭੈ ਹੋਵਹਿ ਸਾਥੋਂ ਰੇ॥੩॥
ਅਪਨੀ ਕਰਹੁ ਦ੍ਰਿਸ਼ਟਹੁ ਕਰਣਾ ਚੂਕੈ ਗੇੜ ਚੁਰਾਸੀ ਰੇ।
ਸ੍ਰੀਚੰਦਰ ਕਹੁ ਇਸ ਕਲਿ ਬੀਚਹੁ ਰਾਖਹੁ ਚਰਨ ਪਾਸੀ ਰੇ॥੪॥੯॥੧੫੨॥

**ਨਿੰਦਾ ਚੁਗਲੀ ਮੋਹ ਅਭਿਮਾਨਾ ਕਾਮ ਕ੍ਰੋਧ ਲੋਭ ਨਾਸਿਓ।**
**ਆਸਾ ਤ੍ਰਿਸ਼ਣਾ ਮਮਤਾ ਦੁਰਮਤਿ ਦੂਜਾ ਭਾਉ ਵਿਨਾਸਿਓ॥੧॥**
ਸਤਿਗੁਰੁ ਐਸੀ ਕਿਰਪਾ ਤੁਮਾਰੀ।
ਕਲਿਮਲ ਕਨਿੱਤ ਦਲਤ ਮਤਿ ਗਰਕਤ ਤੂਲਾ ਲਾਇ ਉਧਾਰੀ॥੧॥ਰਹਾਉ॥
ਸਾਗਰ ਗਹਰੇ ਗੋਤੇ ਖਾਵਤ ਲਿਆਏ ਜਹਾਜ ਚੜ੍ਹਾਇਓ।
ਲਾਗੀ ਅਗਨਿ ਚਤੁਰ ਦਿਸਿ ਮਾਹੀ ਬਾਰਿਦ ਬੂੰਦ ਬਸਾਇਓ॥੨॥
ਫੰਧਕ ਫਾਂਧ ਮੀਨ ਕੋ ਖੈਂਚਤ ਜਾਲੀ ਤੋੜ ਬਗਾਈ।
ਮਗਰਾ ਪੜੇ ਘੇਰਿਓ ਪਾਂਧੀ ਰਾਜ ਨਰਨ ਕੀ ਧਾਈ॥੩॥
ਲਟਕਤ ਉਲਟੇ ਝੂਲਤ ਝੂਲਤ ਸੂਏ ਨਲਿਨੀ ਟੂਟੀ।

ਅਵਿਨਾਸ਼ੀ ਗੁਰੁ ਵਾਕਿ ਸੁਨਤ ਹੀ ਸ੍ਰੀਚੰਦਰ ਪਹਿ ਫੂਟੀ॥੪॥੧੦॥੧੫੩॥
**ਪਿਤਾ ਪਿਤਾਮਹ ਪੁਰਖਾ ਸਾਗਰੇ ਬਹੇ ਨਦੀ ਅਤਿ ਗਹਰੀ।**
**ਗਹਿਰ ਗੰਭੀਰ ਚਕਰ ਗਣ ਲੇਤੀ ਉਘਟਤ ਉਰਧ ਲਹਿਰੀ॥੧॥**
ਖੁਰਾ ਨ ਖੋਜ ਲਹਾਇਓ।
ਏਕ ਹੀ ਬਾਰੀ ਗੋਤਾ ਦੀਨੋ ਬਾਹਰਿ ਨਿਕਸ ਨ ਪਾਇਓ॥੧॥ਰਹਾਉ॥
ਆਹ ਨ ਧਾਹ ਕਹੂੰ ਸੁਨਿ ਪਾਈ ਤਲ ਤਲ ਗਏ ਧਸਾਈ।
ਤਟ ਗੇਰਤ ਤਰੁਵਰਨ ਉਪਾਟਤ ਸਾਂ ਸਾਂ ਕਰਤ ਸਿਧਾਈ॥੨॥
ਗੈਲੀ ਡੇਲੀ ਅਧ ਉਰਤ ਗਤਿ ਵਹਿਤੀ ਅਗਨ ਅਨੰਤਾ।
ਕਹੂੰ ਠੌਰ ਥਿਤ ਪਾਵਤ ਨਾਹੀ ਤ੍ਰਿਣ ਕਿਆ ਗਤਿ ਚਿੱਤਵੰਤਾ॥੩॥
ਨਰਕ ਬਰਕ ਕਛੁਪ ਗਜ ਨਾਗਹਿ ਭਵ ਨਿੱਜ ਮਾਹਿ ਲਪੇਟਾ।
ਸ੍ਰੀਚੰਦਰ ਕਹੁ ਭੁਜ ਗਹਿ ਰਾਖਿਓ ਗੁਰੁ ਅਵਿਨਾਸ਼ੀ ਭੇਟਾ॥੪॥੧੧॥੧੫੪॥
**ਸਖੀ ਮਿਲਹੁ ਮਿਲਿ ਦੇਹੁ ਅਸੀਸਾਂ ਪ੍ਰਭੁ ਅਵਿਨਾਸ਼ੀ ਪਾਇਆ।**
**ਜਨਮ ਮਰਨ ਜਰ ਸਕਲ ਵਿਨਾਸੈ ਆਤਮ ਰਾਮ ਸਮਾਇਆ॥੧॥**
ਅਬ ਮੈ ਪਾਇਓ ਪਦ ਨਿਰਵਾਣਾ।
ਘਟ ਘਟ ਵਿਆਪਕ ਪਟ ਪਟ ਗਿਆਪਕ ਬ੍ਰਹਮ ਸਵਰੂਪ ਸਮਾਨਾ॥੧॥ਰਹਾਉ॥
ਚਕਰਿਆ ਕਾਲ ਪੀਸ ਹੈ ਨਾਹੀ ਮੇਖਲਿ ਸਿਓਂ ਲਿਪਟਾਇ।
ਨਦੀ ਮੋਹ ਨਹਿ ਗੋਤੇ ਖਾਹੀਂ ਰਾਮ ਜਹਾ ਜਹਿ ਪਾਇ॥੨॥

ਕੂਹ ਕਾਰੀ ਨਿਸਿ ਮਾਇਆ ਮਾਹੀ ਰਸ਼ਿਮ ਭਾਨੁ ਹਰਿ ਫੈਲੀ
ਨਾਂਗੇ ਭੂਖੇ ਤ੍ਰਿਸ਼ਣਾ ਵਿਆਕੁਲ ਕਾਨਨ ਪਾਈ ਥੈਲੀ॥੩॥
ਬਿਨ ਪਦ ਤ੍ਰਾਣ ਵਸਨ ਕੇ ਹੀਨੇ ਬਾਦਸ਼ਾਹਾ ਪਗ ਪਰਸੇ।
ਅਵਿਚਲ ਰਾਜ ਤਖਤ ਸਿਰ ਸ਼ੋਭੈ ਸ੍ਰੀਚੰਦਰ ਸਦ ਹਰਸੇ ॥੪॥੧੨॥੧੫੫॥

**ਜੋ ਕਰਿ ਅਪਨੀ ਮਾਨੀ ਤੂ ਨੇ ਅੰਤ ਨ ਸੰਗ ਚਲਾਈ।**
**ਜਾ ਕੇ ਹੇਤੁ ਕਸ਼ਟ ਤੂ ਪਾਵਤ ਹੋਂਹਿ ਨ ਕਬਹੂੰ ਸਖਾਈ॥੧॥**
ਕਾਹੇ ਭਾਰ ਪਰਾਓ ਚਾਏ।
ਜਬ ਹੀ ਆਪਦ ਤੁਮ ਪੈ ਪਰਹੈ ਹੋਏ ਹੈਂ ਦਾਏ ਬਾਏਂ॥੧॥ਰਹਾਉ॥
ਹੀਰੇ ਲਾਲ ਜਵਾਹਰ ਮਾਣਕ ਕੰਚਨ ਰੂਪਾ ਭਾਰਾ।
ਜਬ ਲਗ ਤਬ ਲਗ ਸਭ ਹੀ ਸੇਵਤ ਮੂਰਖ ਮੁਗਧ ਗਵਾਰਾ॥੨॥
ਧਨ ਧਰਨੀ ਕੀ ਅਧਿਕ ਨ ਬਡਾਈ ਜਨ ਗਣ ਉਰ ਅਨੁਮਾਨਾ।
ਨਿਰਧਨ ਬਿਨ ਜਮੀਨ ਕੇ ਪੇਖੇ ਅਨਤੈ ਭਾਗ ਪਰਾਨਾ॥੩॥
ਊਲ ਜਲੂਲ ਫਜੂਲ ਬਤਉਅਨ ਵਾਉ ਦੁਆਉ ਪਲਾਲਾ।
ਸ੍ਰੀਚੰਦਰ ਕਛੁ ਕਾਮ ਨ ਸਰਹੈ ਸਿਰ ਪਰ ਡੰਡਾ ਕਾਲਾ॥ ॥੪॥੧੩॥੧੫੬॥

**ਪ੍ਰਥਮੇ ਕੱਫਨ ਸਿਰ ਪਰ ਬਾਂਧੇ ਪਾਛੇ ਮੁਖ ਲਿਹੁ ਬੀਰਾ।**
**ਪਾਛੈ ਬਹੁਰ ਨ ਆਵਨ ਪੈਹੋ ਪਨਚ ਤਾਨ ਧਨੁ ਤੀਰਾ॥੧॥**
ਸੂਰੇ ਸਨਮੁਖ ਮਰਨਾ।

ਗਹਿਤ ਸਿਧਉਰਾ ਨਿਕਸੀ ਜੌਂ ਚੜਿ ਤਬ ਕਿਮਿ ਅਨਲਹੁ ਡਰਨਾ॥੧॥ਰਹਾਉ॥
ਤੁਪਕ ਤੋਪ ਅਸਿ ਢਾਰ ਕਮੰਦਨ ਗੋਫਨ ਗੁਰਜ ਗਹੈ ਹੈ।
ਯਮਧਰ ਵਿਛੂਆ ਖੰਜਰ ਜੰਬੂਆ ਸਹਿਬੀ ਤਾਨ ਤਏ ਹੈ॥੨॥
ਬੁਗਦਾ ਬਜਰ ਕਠੋਰ ਕੁਦੰਡਨ ਬਿਸਿਖ ਅਣਾਲੈ ਸਹੀਐ।
ਪਹਿਰੇ ਕਵਚ ਤਾਉ ਦੇ ਮੂਛਨ ਛਤਰਪਤਿ ਸੋਉ ਕਹੀਐ॥੩॥
ਰਥ ਅਸੁ ਨਾਗ ਅਰੁੜ ਸਿਧਾਏ ਚਤੁਰੰਗਨਿ ਮੁੱਖ ਜੂਝੈ।
ਜਨਮ ਮਰਨ ਕਟਿ ਸੁਰਪੁਰ ਪਾਵੈ ਸ੍ਰੀਚੰਦਰ ਰਣ ਜੂਝੈ ॥੪॥੧੪॥੧੫੭॥

**ਲੋਚਤ ਜੋ ਕਰੀ ਜੀਵਨ ਪਾਇਆ ਤਬ ਹੀ ਨਿੰਦ ਅਲਾਵੈ।**
**ਗਈ ਨ ਆਵਤ ਵਹੁਰੋ ਹਾਥੀ ਬਹੁਰਿ ਬਹੁਰਿ ਪਛਤਾਵੈ॥੧॥**

ਨਿੰਦਕ ਗੁਣ ਤੇ ਹੀਨਾ।
ਕ੍ਰੋਧ ਨਾਗ ਡਰ ਬਿਲ ਮਹਿ ਪੈਣ ਸੁਨੀ ਨ ਯੋਗੀ ਬੀਣਾ॥੧॥ਰਹਾਉ॥
ਮੁੱਖ ਪਸਾਰਿਓ ਬਕਰ ਨਕਰ ਬਡ ਅਗਰੁਣ ਸਮੂਲ ਦਬੋਚਾ।
ਤਸਕਰ ਮਿਲ ਕਰਿ ਗਾਂਠ ਧੁਰਾਈ ਦਰ ਦਰ ਲਇਓ ਬਗੋਚਾ॥੨॥
ਘਾਲੀ ਘਾਲ ਨ ਮਾਲ ਲਹਿਓ ਕਛੁ ਮਾਂਗਤ ਕਿਰਤ ਅਇਆਨਾ।
ਸਮੇਂ ਬਿਤਾਇਓ ਭਰਮਤ ਵਿਅਰਥਾ ਅਬ ਕਾਹੇ ਪਛੁਤਾਨਾ॥੩॥
ਮੂਰਖ ਮੁਗਧ ਅਜਾਨ ਗਵਾਰੈ ਸੰਤ ਸੰਗ ਨਹਿ ਭਾਇਓ।
ਨਿਸਿ ਦਿਨ ਨਿੰਦਾ ਹੀ ਮੁਖ ਮਾਹੀ ਸ੍ਰੀਚੰਦਰ ਭਸੁ ਪਾਇਓ॥੪॥੧੫॥੧੫੮॥

**ਹਉਮੈ ਮਾਰ ਸਰਵ ਸੁਖ ਪਾਇਓ ਅਨੰਦ ਮੰਗਲ ਸਭ ਥਾਈ।**
**ਦੁਸ਼ਮਨ ਦੂਤਨ ਭਇਓ ਵਿਨਾਸਾ ਠਾਂਢਿ ਦਸੋ ਦਿਸਿ ਪਾਈ॥੧॥**
ਗੋਵਿੰਦ ਕਿਰਪਾ ਤੁਹਾਰੀ।
ਜਹਿ ਜਹਿ ਜਾਉਂ ਸਦਾ ਸੁਖ ਪਾਵਹੁ ਸੱਜਨ ਸ੍ਰਿਸ਼ਟ ਸਾਰੀ॥੧॥ਰਹਾਉ॥
ਸੰਤ ਸੰਗਾ ਸਰਵ ਹੀ ਕਲਿਆਣਾ ਚੂਕੀ ਹਉ ਮੈਂ ਭੀਤਾ ਰੇ।
ਜਪ ਜਪ ਨਾਮ ਊਚ ਪਦ ਪਾਇਆ ਸਰਬ ਸਮਾਨਾ ਮੀਤਾ ਰੇ॥੨॥
ਗਿਆਨ ਧਿਆਨ ਪੂਜਾ ਪਰਮੇਸ਼ਵਰ ਧਿਆਨ ਹਿਰਦੈ ਧਾਰੀ ਰੇ।
ਸਤ ਸੰਤੋਖ ਦਇਆ ਧਨ ਪੱਲੇ ਤੋਟ ਨ ਹਰਿ ਭੰਡਾਰੀ ਰੇ॥੩॥
ਗੁਰੁ ਪਰਮੇਸ਼ਵਰ ਭੇਂਟ ਅਨੰਦਾ ਦੁਬਿਧਾ ਦੁਰਮਤ ਭਾਗੀ ਰੇ।
ਪਾਰਬ੍ਰਹਮ ਸਭ ਠੌਰਹਿ ਪੇਖਿਓ ਸ੍ਰੀਚੰਦਰ ਸੰਤ ਲਾਗੀ ਰੇ॥੪॥੧੬॥੧੫੯॥
**ਕੰਚਨ ਰੁਪਾ ਰਤਨ ਤੁਲਾਇ ਨਾਮ ਨ ਪਾਇਆ ਜਾਈ।**
**ਮਨ ਦੇ ਸਹਿਜ ਸ਼ਬਦ ਹਰਿ ਲਹੀਐ ਤ੍ਰਿਸ਼ਣਾ ਕਾਮ ਬੁਝਾਈ॥੧॥**
ਅਬ ਮਹਿ ਆਤਮ ਪੇਖਿਓ ਮਾਈ।
ਮੈਂ ਨਹਿ ਗਇਓ ਤੂ ਭੀ ਨਹਿ ਆਇਓ ਅਨੁਭਵ ਕਸ ਠਹਿਰਾਈ॥੧॥ਰਹਾਉ॥
ਜਹਿ ਤੇ ਚਲੇ ਹੁਤੇ ਬਡ ਪੰਥਾ ਪਗ ਨਹਿ ਸਕੇ ਪਰਾਈ।
ਕੌਨ ਚਕਰ ਕਿਹ ਕੀਨ ਚਲਾਵਨ ਕੌਨ ਚਲੈ ਕਤ ਜਾਈ॥੨॥
ਅਚਰਜ ਸੱਚ ਅਚਰਜ ਰਹਿਆ ਬਿਸਮ ਬਿਸਮ ਬਿਸਮਾਈ।

ਤਲੇ ਤਲੇ ਤਲੇ ਕਉ ਜਾਵਹੁ ਊਚੋ ਊਚ ਸਮਾਈ॥੩॥
ਸ੍ਰੀਚੰਦਰ ਆਪਾਹੀ ਖੋਇਓ ਪਰ ਕਹੁ ਕਹਿ ਤੇ ਆਈ।
ਕਾ ਨਹਿ ਕਾ ਹੋਵਹਿ ਕਾ ਕੀਜੈ ਆਏ ਆਪ ਰਮਾਈ॥੪॥੧੭॥੧੬੦॥

**ਕਾਮ ਕ੍ਰੋਧ ਮਦ ਸਕਲ ਵਿਕਾਰਾ ਗੁਰੁ ਕ੍ਰਿਪਾ ਤੇ ਛੂਟੇ ਰੇ।**
**ਹਉਮੈਂ ਬੰਧਨ ਦ੍ਰਿੜ ਕਰਿ ਬਾਂਧਿਓ ਪੁਰਜੇ ਪੁਰਜੇ ਤੂਟੇ ਰੇ॥੧॥**
ਲੀਨ ਭਇ ਆਤਮ ਰਸ ਮਾਹੀ।
ਓ ਪਾਇਓ ਸੋ ਕਹਿਓ ਨ ਜਾਓ ਜੋਤਿ ਪ੍ਰਕਾਸ਼ ਅਗਾਹੀ॥੧॥ਰਹਾਉ॥
ਇਕ ਆਇਓ ਇਕ ਗਇਓ ਬਿਲਾਈ ਕਿਨਹੂ ਜਾਨ ਨ ਪਾਇਓ।
ਅਗਮ ਅਗੋਚਰ ਸਦ ਅਵਿਨਾਸ਼ੀ ਅੰਤਰ ਹੀ ਉਪਜਾਇਓ॥੨॥
ਕਹਾ ਵਿਕਾਰ ਸੁਕਾਰ ਕਹਾਂ ਕੇ ਕਿਹ ਕਾਰਣ ਉਤ ਨਾਸਾ।
ਵਿਸਮੇ ਵਿਸਮੇ ਭਇਓ ਵਿਸਮਾਦਾ ਅਨਦ ਵਿਨੋਦ ਵਿਲਾਸਾ॥੩॥
ਰਾਮ ਰਮਾ ਕੋ ਕੌਨ ਨਿਖੇੜੇ ਗਇ ਬਿਖੇੜੇ ਧਾਈ।
ਫੇੜੇ ਕੇ ਗੇੜੇ ਸਮ ਚੂਕੇ ਸ੍ਰੀਚੰਦਰ ਗਤਿ ਪਾਈ॥੪॥੧੮॥੧੬੧॥

**ਅਨਿਕ ਜਨਮ ਕੀ ਤ੍ਰਿਖਾ ਬੁਝਾਨੀ ਰਾਮ ਪਿਆਰੇ ਆਏ।**
**ਪੰਚ ਸ਼ਬਦ ਧੁਨ ਅਨਹਦ ਸਹਿਜ ਸਮਾਧਿ ਸਮਾਏ॥੧॥**
ਸਖੀ ਰੀ! ਆਜ ਅਸ਼ੋਕ ਭਇਓ।
ਤਰੁਵਰ ਮੂਲ ਸਡਾਲਨ ਕਾਂਡੀ ਸਾਗਰ ਮੱਧ ਗਇਓ॥੧॥ਰਹਾਉ॥

ਢੋਲ ਢਮਕਾ ਦੁੰਦਭੀ ਨਾਈ ਤਾਲ ਤਰੰਗ ਮੰਜੀਰਾ।
ਤਾਡੰਵ ਨਿਰਤਿ ਨਚਾਇ ਆਇਓ ਮਹਾਬਲੀ ਰਘੁਬੀਰਾ॥੨॥
ਉਰ ਕੀ ਪੀਰ ਪਛਾਨਨ ਹਾਰਾ ਮਿਲਿ ਹੈ ਅਗਨੀ ਜਰਾਈ।
ਕੋਉ ਉਪਾਵ ਨ ਕਰਿ ਮੋਹੇ ਪਾਵਾ, ਵਿਰਹ ਸਹੋਂ ਦੁਖਦਾਈ॥੩॥
ਤੂ ਰਾਜਾ ਮੈ ਸਦ ਬਨ ਬਾਸਿਨਿ ਕੈਸੇ ਜੋੜੀ ਜੋੜੀ।
ਸ੍ਰੀਚੰਦਰ ਇਸ ਵਿਰਹਨਿ ਕੇਰੀ ਕਿਸਮਤ ਸਕਤ ਨ ਹੋੜੀ॥੪॥੧੯॥੧੬੨॥
**ਰਾਮਾ! ਧਰਣੀ ਕੋ ਪਰਮਲ ਮਲ ਕੇਰਾ ਗੰਧ ਬਿਗੰਧ ਨ ਕਾਮਾ।**
**ਸੀਤ ਸੇਂਧ ਧਰ ਰਾਹਕ ਖੋਦਹਿ ਫਲ ਪਾਵਤ ਅਭਿਰਾਮਾ॥੧॥**
ਪ੍ਰਭੁ ਜੀ ਏਕਹਿ ਸ਼ਰਣ ਤੁਹਾਰੀ।
ਜੋਤਨ ਖੇਦਨ ਪਾਟ ਉਪਾਟਨ ਸਿਰ ਪਰ ਸਦਾ ਸਹਾਰੀ॥੧॥ਰਹਾਉ॥
ਭਾਂਜਨ ਈਟ ਬਨਾਈ ਤਾਈ ਜਲ ਜਲ ਕਸ਼ਟ ਸਹਾਰਾ।
ਨੀਰ ਕਿਓ ਸੀਤਲ ਅਚਵਾਇਓ ਤਉ ਨ ਲਹਿਓ ਕਿਨਾਰਾ॥੨॥
ਮੰਦਿਰ ਉਸਰੇ ਖਹਿਤ ਆਕਾਸ਼ਹਿ ਕੋਟਿ ਬਰਸ ਸਿਰ ਭਾਰਾ।
ਠਾੜ੍ਹੀ ਹੋਇ ਰਹੀ ਨਹਿ ਬੋਲੀ ਸੁਨੋ ਬੋਲ ਕਰਤਾਰਾ॥੩॥
ਜੇ ਤੁ ਕਰਣਾ ਨਿਧਾਨ ਕ੍ਰਿਪਾ ਨਿਧਿ ਹੈ ਤੁੱਠਾ ਮਨ ਮਾਹੀ।
ਸਦਾ ਸੇਵਾ ਅਪਨੀ ਮਹਿ ਰਾਰਵਹੁ ਸ੍ਰੀਚੰਦਰ ਗੁਣ ਗਾਹੀ॥੪॥੨੦॥੧੬੩॥
**ਤਨ ਮਨ ਧਨ ਸਭ ਤਿਸ ਕੀ ਦੀਆ ਦਇਆ ਤੁਮਰੀ ਵਥੁ ਭਾਈ ਰੇ।**

**ਹੀਲ ਹੁੱਜਤ ਕਹੁ ਕਿਸ ਵਿਧਿ ਕੀਜੈ ਕੈਸ ਭਾਂਤਿ ਚਤੁਰਾਈ ਰੇ॥੧॥**
ਜਿਓ ਭਾਵੈ ਤਿਓਂ ਰਾਖਹੁ ਸਵਾਮੀ।
ਕਰਨ ਕਰਾਵਨ ਹਾਰਾ ਤੂੰ ਹੈ ਸਭ ਕਿਛੁ ਤੁਮਰੇ ਹਾਥ ਸਵਾਮੀ॥੧॥ਰਹਾਉ॥
ਕੈਸ ਪ੍ਰਕਾਰ ਕਰਮ ਕਛੁ ਕੀਜੈ ਕੈਸ ਭਾਂਤਿ ਅਭਿਮਾਨਾ।
ਬੁੱਧਿ ਸੱਤਾ ਕਲਾ ਪਸਾਰਨ ਚਾੜ੍ਹਤ ਸਿਰੇ ਸਮਾਨਾ॥੨॥
ਨੀਚਹਿ ਊਚ ਕਰਤ ਬਿਨ ਦੇਰੀ ਗੇਰਤ ਤਲ ਅਸਮਾਨਾ।
ਜਾ ਕੋ ਕੋਉ ਨ ਜਾਨਤ ਜਗ ਮਹਿ ਸੋ ਨਿਰਗਣ ਮੁਖ ਗਾਨਾ॥੩॥
ਯਸ਼ ਵਿਆਪਿਓ ਜਾ ਕੋ ਤ੍ਰਿਲੋਕੀ ਛਿਨ ਮਹਿ ਨਿੰਦਤ ਲੋਈ।
ਸ੍ਰੀਚੰਦਰ ਕਰਤਾਰ ਕਰਤ ਯਸ਼ ਭਵ ਮਹਿ ਵਰਤਹਿ ਸੋਈ॥੪॥੨੧॥੧੬੪॥
**ਰਾਮ ਰਾਮ ਨਿੱਤ ਸਿਮਰਣ ਕੀਜੈ ਹਰਿ ਹਰਿ ਰੂਪ ਸਮਾਈਏ।**
**ਦਸ਼ਮ ਦਵਾਰ ਕੀ ਅਮ੍ਰਿਤ ਧਾਰਾ ਸਹਿਜ ਸਹਿਜ ਰਸ ਪਾਈਏ॥੧॥**
ਪਾਰਬ੍ਰਹਮ ਮਹਿ ਥਿਰਤਾ ਲਹੀਏ।
ਜੀਵਨ ਪਦ ਨਿਰਵਾਣ ਅਨੂਪ ਅਨੁਭਵ ਆਪਨ ਮਹਿ ਥਿਰ ਰਹੀਏ॥੧॥ਰਹਾਉ॥
ਇਤਉਤ ਮਾਇਆ ਝੋਲ ਨ ਲਾਗੈ ਨਾਮ ਮੇਖਲੀ ਦ੍ਰਿੜ ਗਾਡੋ।
ਜਨਮ ਮਰਨ ਦੁੱਖ ਫੇਰ ਨਿਵਾਰੋ ਦਿਨ ਪ੍ਰਤਿ ਆਨੰਦ ਬਾੜ੍ਹੋ॥੨॥
ਸਮਯਕ ਸਤ ਸਵਰੂਪ ਕੀ ਜਯੋਤੀ ਮੇਟੇ ਸਕਲ ਅੰਧੇਰਾ।
ਥਿਤ ਪਾਈ ਭਰਮ ਸਕਲ ਵਿਨਾਸਾ ਬਹੁਰ ਨ ਭਵ ਜਲ ਫੇਰਾ॥੩॥

ਲਾਖ ਚੌਰਾਸੀ ਚਕਰ ਬਿਲਾਨਾ ਪਾਇਆ ਪਦ ਨਿਰਵਾਣਾ।
ਪ੍ਰੇਮ ਮਗਨ ਅਮ੍ਰਿਤ ਰਸ ਤ੍ਰਿਪਤੇ ਸ੍ਰੀਚੰਦਰ ਭਗਵਾਨਾ॥੪॥੧੮॥੧੬੧॥

ਓਮ ਪਾਰਬ੍ਰਹਮਣੇ ਨਮ:॥

**ਗੌੜੀ ਵੈਰਾਗਣਿ:**

**ਅਪਨੀ ਭਗਤੀ ਲਾਇ ਪ੍ਰਭੁ ਹਰਿ ਅਗਮ ਅਪਾਰੇ।**
**ਹਮ ਪਾਪੀ ਅਪਰਾਧੀਆ ਤੁਮ ਬਖਸਣ ਹਾਰੇ॥੧॥**
ਜਿਓ ਜਾਨਹੁ ਤਿਓਂ ਰਾਖ ਪ੍ਰਭੁ ਮੋਹਿ ਕਿਰਪਾ ਧਾਰੇ।
ਭਵ ਸਾਗਰ ਬਡਿ ਗਹਿਰ ਮਹਿ ਤਾਰਹੁ ਭੁਜ ਧਾਰੇ॥੧॥ਰਹਾਉ॥
ਸਦਾ ਸ਼ਰਣ ਮਹਿ ਰਾਖਤੇ ਦੁਸ਼ਟ ਦੈਤਿ ਬਿਦਾਰੈ।
ਥੰਭ ਪਾੜ ਪ੍ਰਗਟਿਤ ਭਏ ਹਿਰਣਿਅਕਸ਼ਿਪੁ ਬਿਦਾਰੈ॥੨॥
ਦੋਖੀ ਪਕੜ ਪਛਾੜਿਅਨ ਸੇਵਕ ਸਤਿਕਾਰੇ।
ਆਦਿ ਜੁਗਾਦੀ ਰਖਦਾ ਭਗਤਨ ਪੈਜਾਰੇ॥੩॥
ਜਹਾਂ ਨ ਭਾਈ ਮੀਤ ਬੰਧੁ ਤਹਿ ਰਾਖਨਹਾਰੇ।
ਨਾਮ ਤੁਮਾਰੇ ਲਾਗ ਰਹੈ ਸ਼੍ਰੀਚੰਦਰ ਮੁਰਾਰੇ॥੪॥੧॥੨੬੬॥
**ਅਵਗੁਣ ਹਿਰਦੈ ਨ ਰਾਖਤਾ ਸੋ ਖਸਮ ਹਮਾਰਾ।**
**ਸਦਾ ਸਦਾ ਪ੍ਰਤਿਪਾਲਤਾ ਦੋਖਨ ਕੋ ਦਾਰਾ॥੧॥**

ਜਾਂ ਕੋ ਹਰਿ ਪ੍ਰਭੁ ਚਰਣੀ ਲਾਇਆ।
ਰੋਗ ਸੋਗ ਦੁਖ ਜਰਾ ਮਰਾ ਕਛੂ ਤਾ ਕੇ ਨਿਕਟਿ ਨ ਆਇਆ॥੨॥ਰਹਾਉ॥
ਤੌਕ ਬੇੜੀਆਂ ਕਾਟ ਕੈ ਬੰਦ ਸਾਲ ਨਿਕਾਸਿਓ।
ਮੁੰਹ ਮੁੰਦਨ ਪਈ ਪਾਹਰੁ ਨਹਿ ਊਚ ਉਭਾਸਿਓ॥੨॥
ਚਰਣ ਗਹਾਇ ਆਪਨੇ ਗਗਨੰਤਰ ਚਾਲਾ।
ਪਰਵ ਪੁੰਨਿ ਪ੍ਰਕਾਸ਼ ਕੈ ਸੁਰ ਲੋਕ ਪਰਾਲਾ॥੩॥
ਅਵਿਚਲ ਅਚਲ ਅਗਮਿਆ ਮਹਿ ਥਿਰਤਾ ਪ੍ਰਭੁ ਦੀਨੀ
ਦਹਿ ਦਿਸਿ ਗਿਆਨ ਸੂਰਜ ਉਦਇਓ ਸ਼੍ਰੀਚੰਦਰ ਲਖੀਨੀ॥੪॥੨॥੧੬੭॥

**ਥਿਰ ਹੈ ਜੇਤੀ ਦ੍ਰਿਸ਼ਦ ਮਹਿ ਸ਼੍ਰਿਸਟ ਮਹਿ ਆਈ।**
**ਤਨ ਯੌਵਨ ਘਨ ਮਾਲਕੀ ਕਛੂ ਰਹੈ ਨ ਪਾਈ॥੧॥**

ਮੋਤੀ ਮਾਲਾ ਟੂਟ ਪਰੈ।
ਤਸਕਰ ਡੰਡ ਗਹੈ ਸਿਰ ਠਾਢੈ ਕੈਸੇ ਚੁਨ ਚੁਨ ਧਰੈ॥੧॥ਰਹਾਓ॥
ਛੀਜਤ ਛੀਜਤ ਸਵਾਸ ਕਹੁੰ ਇਹੈ ਅੰਤ ਔੜਾ।
ਕੋਉ ਨ ਬਾਕੀ ਥਿਰ ਰਹੈ ਕਿਓਂ ਕਰਿ ਹੈ ਹੋੜਾ॥੨॥
ਅਬ ਜੇ ਕਛੂ ਤੁਵ ਚੇਤਨਾ ਸੰਤਨ ਸੰਗ ਕੀਜੈ।
ਨਾਰਾਇਣ ਗੋਬਿੰਦ ਹਰਿ ਮੁਖ ਰਾਸ ਕਹੀਜੈ॥੩॥
ਚਲਨੋ ਅਵਸ਼ਿਐ ਹੋਇਗੋ ਚਿੱਤ ਸਿਮਰਹੁ ਪ੍ਰਾਣੀ।

ਸ਼੍ਰੀਚੰਦਰ ਭਜ ਰਾਮ ਕੋ ਤਜਾਨੀ ਰਜਧਾਨੀ॥੪॥੩॥੨੬੮॥

**ਕੇਤਾ ਹੂੰ ਕਛੂ ਰਾਖੀਐ ਮੋਹੈ ਲਪਟਾਈ।**

**ਅੰਤਕਾਲ ਜਬਿ ਆਏ ਹੈ ਸਭ ਹੋਇ ਪਰਾਈ॥੧॥**

ਸਦਾ ਸੰਗ ਹਰਿ ਏਕਹੁ ਰਾਮ।

ਨਿਬਹੈ ਲੀਏ ਮਿੱਤਰਤਾ ਹਾਰਿਦ ਦਰਗਹ ਜੀਅ ਕੈ ਆਵੈ ਕਾਮ॥੧॥ਰਹਾਓ॥

ਧਰਤੀ ਭਈ ਬਿਗਾਨੀ ਛਿਨ ਮਹਿ ਗਰਬ ਗਇਓ ਨ ਠਾਉਂ।

ਕਹਾ ਕਾਮ ਅਰੁ ਕ੍ਰੋਧ ਪਧਾਰੈ ਬਾਕੀ ਰਹਿਓ ਨ ਨਾਉਂ॥੨॥

ਕੂੜ ਪਸਾਰਾ ਬਿਨਸਨ ਹਾਰਾ ਮਾੜੀ ਮੰਡਪ ਮਹਿਲਾ।

ਜੋ ਨਹਿ ਅਪਨਾ ਸੋ ਦ੍ਰਿੜ ਬਾਂਧਿਓ ਪਾਰਚ ਪੋਟੀ ਗਹਿਲਾ॥੩॥

ਸਿਮਰ ਗੋਬਿੰਦ ਜਿੰਦ ਕੇ ਪਿਆਰੇ, ਜਿੰਦ ਜਾਏ ਨਿਜ ਥਾਨੀ।

ਸ਼੍ਰੀਚੰਦਰ ਮਿੱਟੀ ਕੀ ਢੇਰੀ, ਪਾਛੇ ਰਹੇ ਨਿਸ਼ਾਨੀ॥੪॥੪॥੨੬੨॥

**ਆਓ ਲਾਭ ਲਾਭਨ ਕੇ ਤਾਈ ਮੂਲ ਹੂੰ ਲਿਓ ਗਵਾਏ।**

**ਖੇਤ ਖਾ ਗਈ ਚਿੜਿਆ ਸਗਲੀ ਲੇ ਲਾਠੀ ਅਬ ਧਾਏ॥੧॥**

ਮੂਰਖ ਚਿੜਿਆ ਗਹੀ ਨ ਜਾਏ।

ਅਬ ਉੜ ਗਈ ਉਦਰ ਪੌਖ ਕੈ ਕਾਹੇ ਕੋ ਪਛੁਤਾਏ॥੧॥ਰਹਾਉ॥

ਧੀਆਂ ਪੂਤ ਨਾਰਿ ਕੋ ਪਾਲਿਓ ਅਨਿਕ ਯਤਨ ਧਨ ਲਿਆਏ।

ਚਲਨ ਫਿਰਨ ਕੇ ਥਾਕ ਪਰਿਓ ਹੈ ਕਛੁ ਛਿਨ ਬਾਕੀ ਕਾਏ॥੨॥

ਨਿੱਤ ਉਡੀਕਤ ਹਰਿ ਪ੍ਰਭੁ ਮੇਰਾ ਮੇਰਾ ਹੋਏ ਸੋ ਆਏ।
ਹਾਥ ਨ ਇਹੈ ਪੌੜੀ ਛੁਟਕੀ ਹੋਏ ਨ ਕੋਊ ਸਹਾਏ॥੩॥
ਰਾਮ ਨਾਰਾਇਣ ਮਾਧਵ ਭਜ ਲੇ ਅਜਹੂੰ ਸਾਧੁ ਸੰਗਾਏ।
ਕਰੇ ਕ੍ਰਿਪਾ ਜੇ ਹਰਿ ਪ੍ਰਭੁ ਅਪਨੀ ਸ੍ਰੀਚੰਦਰ ਲੇਹ ਮਿਲਾਏ॥੪॥੫॥੧੭੦॥
**ਸੋਈ ਰਹੀ ਅਚੇਤੀ ਮੁਗਧਾ ਸੇਜੇ ਜਾਨੀ ਆਇਓ।**
**ਚਕਰ ਕਾਟ ਕੈ ਆਲ ਦੁਆਲੈ ਅਪਨੇ ਮੰਦਿਰ ਧਾਇਓ॥੧॥**
ਮੂਰਖ! ਕਾਹੇ ਕੀਓ ਵਿਵਾਹ।
ਹੋਇ ਨਿਸ਼ਚਿੰਤ ਜੇ ਸੋਨੇ ਹੇਤੂ ਪੇਕੋ ਹੀ ਭਲ ਤਾਹ॥੧॥ਰਹਾਉ॥
ਸੇਜ ਵਿਛਾਇਓ ਵਿਸ਼ਦ ਬਿਛੋਨਾ ਸੁੰਦਰ ਪਲੰਗ ਨਿਵਾਰੀ।
ਪੁਸ਼ਪ ਵਿਥਾਰੇ ਗੰਧ ਛਿਰਾਈ ਚੰਦਨ ਚਰਚ ਸਵਾਰੀ॥੨॥
ਪੱਟੀ ਮਾਂਠ, ਗੁੰਦਾਈ ਸਿਰਫੂਲ ਕੰਕਨ ਸਾਜ ਕਿਯੂਰੇ।
ਬਿੰਦੂ ਚਿਬੁਕ ਚਾਰੁ ਪਰਦੀਨੋ ਖਾਇ ਪਾਨ ਕਪੂਰੇ॥
ਸੁਖਪਤ ਪਿਆਰੀ ਸੁਖਪਤਿ ਨਾਹੀ ਬਿਰਥਾ ਰੈਨਿ ਗਵਾਈ।
ਮਾਨੁਖ ਜਨਮ ਸਿਮਰ ਸੁਖ ਦਾਤਾ ਸ੍ਰੀਚੰਦਰ ਲਿਵ ਲਾਇ॥੪॥੬॥੧੭੧॥
**ਸੰਤਨ ਸੰਗ ਸਮਾਈਏ ਉਪਜੇ ਹਰਿ ਵਿਸ਼ਵਾਸ।**
**ਨੌਨਿਧਿ ਨਾਮ ਪ੍ਰਗਟ ਭਏ ਅੰਤਰ ਗੁਣ ਪ੍ਰਕਾਸ॥੧॥**
ਲਾਹਾ ਹਰਿ ਹਰਿ ਨਾਮ।

ਸਭ ਸੁਖ ਰਿਧਿ ਸਿਧਿ ਪਾਈਏ ਆਨੰਦ ਮੰਗਲ ਵਿਸ਼ਰਾਮ॥੧॥ਰਹਾਉ॥
ਤੇਜ ਕੋਟਿ ਰਵਿ ਕਿਰਣ ਜਸ ਸ਼ੀਤਲ ਚੰਦ੍ਰ ਅਨੇਕ।
ਅਗਿਆਨ ਅੰਧੇਰਾ ਮਿਟ ਗਿਆ ਅਨੁਭਵ ਬ੍ਰਹਮ ਵਿਵੇਕ॥੨॥
ਦੁੱਖ ਭੰਜਨ ਸੁਖ ਸੰਜਨਾ ਰਾਮ ਨਾਮ ਧਨ ਮਾਲ।
ਅਹਿ ਨਿਸਿ ਹਿਰਦੇ ਰਵ ਰਹਿਆ ਸੁੰਦਰ ਮਦਨ ਗੋਪਾਲ॥੩॥
ਸਾਧੁ ਮਿਲੈ ਗੋਬਿੰਦ ਲਹੈ ਮੋਕਸ਼ ਧਾਮ ਆਨੰਦ।
ਪੂਰਣ ਭਏ ਨ ਡੋਲਤੇ ਯੋਨਿਨਿ ਮਹਿ ਸ੍ਰੀਚੰਦ॥੪॥੭॥੧੭੨॥

**ਧਨ ਆਸਾ ਉਭੀ ਕਰੇ ਨਹਿ ਨੈਨ ਮਿਚਾਈ।**
**ਮਹਿਲ ਚੜ੍ਹੀ ਰਾਹ ਦੇਖਤੀ ਪ੍ਰੀਤਮ ਕਬਿ ਆਈ॥੧॥**
ਆਂਸੂ ਥਾਮ ਨ ਜਾਹੀ।
ਥਿਰਤ ਵਿਕਲ ਚਕ ਧੂਮਹੀ ਕੰਪਤ ਚਿਤ ਚਾਹੀ॥੧॥ਰਹਾਉ॥
ਦੇਹੁ ਸੰਦੇਸ਼ੋ ਰਾਹੀਓ ਪੇਖੇ ਕਿਹੁੰ ਜਾਹੀਂ।
ਕਹਿ ਗਏ ਆਵਨ ਸ਼ੀਘ੍ਰੀ ਹੋਈ ਦੇਰਾਹੀ॥੨॥
ਵੇਦਨ ਕਾ ਸੋਂ ਮੈਂ ਕਹੋਂ ਜਸ ਅੰਤਰ ਭਾਹੀ।
ਕਾਗ ਨ ਕਬਹੂੰ ਬੋਲਿਓ ਪਾਈ ਔਸਾਹੀਂ॥੩॥
ਭੁਨਸਾਰੈ ਆਸ਼ਾ ਲਗੀ ਕਹਿਓ ਕਹੁੰ ਪਾਹੀਂ।
ਸ੍ਰੀਚੰਦਰ ਪ੍ਰਭੁ ਮਿਲੇਗੋ ਡਾਰੇ ਗਰ ਬਾਹੀਂ॥੪॥੮॥੧੭੩॥

**ਪੁਨਿ ਪੁਨਿ ਨਿਹਾਰੀਐ ਕੀਜੈ ਬਾਵੇਲਾ।**
**ਪ੍ਰੀਤਮ ਆ ਪਰਦੇਸਤੇ ਤੁਮ ਬਿਨ ਦੁਖ ਝੇਲਾ॥੧॥**
ਬਾਹਰਿ ਨਿਕਸਿ ਨ ਪਾਵਓ।
ਅੰਤਰ ਮਹਿਲ ਚਿਤਵਤੀ ਨਿਸਿ ਦਿਨ ਲਾਗੀ ਲਗਨ ਅਮਾਵਉਂ॥੧॥ਰਹਾਉ॥
ਖਾਨਾ ਪੀਨਾ ਰੁਚਿੱਤ ਨ ਮਨ ਕੋ ਕਿਆ ਪੀਨਾ ਕਿਆ ਖਾਨਾ।
ਏਤੀ ਦੇਰ ਲਗਾਈ ਵਾਹਰਿ ਮੇਰੋ ਕਵਨ ਠਿਕਾਨਾ॥੨॥
ਝਬਿ ਆਵਹੁ ਵਹੁ ਭਈ ਉਡੀਣੀ ਨੈਨ ਰਹੇ ਟਕ ਲਾਈ।
ਅਬ ਤੋਂ ਆਂਸੂ ਆਵਤ ਨਾਹੀ ਸੂਕ ਗਇਓ ਜਲ ਸਾਈ॥੩॥
ਆਵਹੁ ਸੱਜਨ ਸੰਤ ਪਿਆਰੇ ਪ੍ਰੀਤਮ ਕਹਹੁ ਕਹਾਨੀ।
ਸ੍ਰੀਚੰਦਰ ਕਹੁ ਧੀਰਜ ਹੋਵੈ ਮਿਲਿ ਹੈ ਪ੍ਰਭੁ ਨਿਰਬਾਨੀ॥੪॥੯॥੧੭੪॥
**ਜੀਵਨਪਤਿ ਮੁਰ ਲੂਟੈ ਜੀਵਨ ਕਤ ਪਰਦੇਸ ਸਿਧਾਓ।**
**ਸਪਨਾ ਦੀਨੋ ਝਲਕ ਅਪਨ ਕਾ ਰੂਪ ਸ਼ਿਆਮ ਸਰਸਾਓ॥੧॥**
ਰਾਧਾ ਵਿਕਲ ਬਿਰਹ ਦੀਵਾਨੀ।
ਕਿਆ ਤੁਮ ਸੋਗ ਉਪਾਵਨ ਹੇਤੇ ਕੀਨੀ ਰਾਸ ਕਹਾਨੀ॥੧॥ਰਹਾਉ॥
ਮਥੁਰਾ ਕਹਾ ਕੰਸ ਕੇ ਮਹਿਲਨ ਮਾਨੇ ਨਿਜ ਅਸਥਾਨਾ।
ਕੁਬਰੀ ਕੁਬਰ ਨਿਕਾਰਹਿ ਤੇਰੋ ਜਾਨਹੁ ਤਬਿ ਭਗਵਾਨਾ॥੨॥
ਸ਼ਵੇਤ ਸ਼ਿਆਮ ਕੀ ਪ੍ਰੀਤਿ ਨ ਜੁੜਤੀ ਸਟਪਦ ਜਾਨਹਿ ਮਰਨੋ।

ਦੇਹ ਤੇਲ ਸਮ ਜਲ ਮਹਿ ਉਬਟਤ ਮਾਲਿਨਿ ਗਹੇ ਨ ਪਾਨੋ॥੩॥
ਮਾਧਵ ਮਨ ਮੋਹਨ, ਮੁਖ ਸੋਹਨ ਬੰਸੀ ਟੇਰ ਸੁਨਾਵੋ।
ਸ੍ਰੀਚੰਦਰ ਨਟ ਵਰ ਭੌਰੇ ਸਿਓਂ ਤਾਲਨ ਤਾਲ ਬਜਾਵੋ॥੪॥੧੦॥੧੭੫॥
**ਕਰ ਮਾਥੈ ਨਰ ਵਸੋਂ ਖਨ ਧਰਣੀ ਨੈਨਨ ਨੀਰ ਉਛਾਲੈ।**
**ਮੁਖ ਆਹੀ ਦ੍ਰਿਸ਼ਟ ਤਲ ਹੇਰਤ ਮਨ ਹੀ ਮਧ ਉਘਾਲੈ॥੧॥**
ਸਖੀ ਰੀ ਅਦਭੁਤ ਪ੍ਰੇਮ ਕਹਾਨੀ।
ਫਰਕੇ ਅਧਰਨ ਬ੍ਰਿਕਸ਼ਨ ਕੇਰੇ ਕਹਿਐ ਬਿਨਾ ਜਬਾਨੀ॥੧॥ਰਹਾਉ॥
ਸ਼ਿਆਮ ਹਰਿਨ ਨਿੱਜ ਚਰਮ ਉਤਾਰੇ ਔਢਾਯਸਿ ਤ੍ਰੈਭੰਗੀ।
ਸੁਨੈ ਨਾਦ ਸੋਉਗਾ ਦੌਰੀ ਰੰਗਣਿ ਰੰਗਿਓ ਰੰਗੀ॥੨॥
ਕੋਕਿਲ ਕੂਕ ਹੂਕ ਦੈ ਭਾਗੀ ਤਰੁ ਚੜ੍ਹ ਟੀਸੀ ਟੀਸੀ।
ਛਾਇਆ ਮਾਇਆ ਲੈ ਕਰ ਗਮਨਿਓ ਕਰਿ ਕਰਿ ਰੀਸੀ ਰੀਸੀ॥੩॥
ਗਗਨ ਮੰਡਰਾਵਤਿ ਗੀਧਾ ਲੰਬੀ ਦ੍ਰਿਸ਼ਟ ਪਸਾਰੀ।
ਜਗ ਜੀਵਨ ਸ੍ਰੀਚੰਦਰ ਪਿਖੈ ਹੈ ਚਕਰ ਬਾਂਧ ਲਿਵ ਤਾਰੀ॥੪॥੧੧॥੧੭੬॥
**ਜਲ ਬਲ ਧਰਣੀ ਕੋਇਲਾ ਭਈ ਸਰਵਰ ਉਡੈ ਛਾਰਾ।**
**ਜਲਜਾਤਨ ਮਹਿਪਾਤ ਨ ਕੋਊ ਬ੍ਰਿਕਸ਼ਣ ਫੂਟ ਅੰਗਾਰਾ॥੧॥**
ਰਾਮ ਸੀਤਾ ਸ਼ਬਦ ਉੱਚਾਰਾ।
ਸੂਰਜ ਖਰੋ ਮਧਿਆਨੈ ਮਹਿ ਭਇਓ ਰੈਣਿ ਅੰਧਾਰਾ॥੧॥ਰਹਾਉ॥

ਬਿਰਹੀ ਪਵਨ ਗਵਨ ਤਨ ਭੇਟੀ ਜਾਰਤ ਭੀ ਸੰਸਾਰਾ।
ਬੜਵਾ ਸਵਾਸ ਧਸੀ ਰਤਨਾਕਰ ਭਸਮ ਕਿਓ ਗਿਨ ਨਾਰਾ॥੨॥
ਗਿੱਧ ਬਿੱਧ ਗਗਨੰਤਰ ਹੋਈ ਬਾਰਿਦ ਗੀ ਛੰਛਾਰਾ।
ਸਾਖਾ ਮ੍ਰਿਗ ਭਾਲੂਕ ਗਣ ਬੀਧੇ ਪਰਬਤ ਭਾਰ ਪਹਾਰਾ॥੩॥
ਸੋਕ ਅਸੋਕ ਲਹਿਓ ਸਭਿ ਆਇਸ਼ ਦੀਨਿਓ ਪਾਕ ਬਿਡਾਰਾ।
ਸ੍ਰੀਚੰਦਰ ਰਾਮ ਪਰੇਮ ਸਨੇਹੀ ਜੀਵਨ ਦਿਓ ਬਿਗਾਰਾ॥੪॥੧੨॥੧੭੭॥

**ਮਧੁ ਕੈਟਭ ਮੇਦਾ ਹੀ ਪਸਰੀ ਮੇਦਨਿ ਨਾਮ ਧਰੋਇਓ ਰੇ।**
**ਮਾਨਵ ਉਪਜਿਓ ਵਿਨਸਿਓ ਤਾ ਮਹਿ ਕੈਸੋ ਭਰਮ ਉਪਾਇਓ ਰੇ॥੧॥**
ਸੂਤਕ ਪਾਤਕ ਕਵਨੈ ਭਾਖਿਓ?
ਗਿਆਨ ਪੁਰਾਣ ਕੁਰਾਨ ਨ ਜਾਨਾ ਲੋਭ ਲਹਿਰ ਕੀ ਸਾਖਿਓ॥੧॥ਰਹਾਉ॥
ਮੇਦਨਿ ਉਪਜੈ ਸੂਤਕ ਹੋਈ ਭਿੰਨ ਹੋਏ ਤੌ ਨਾਸੇ ਰੇ।
ਪਾਤਕ ਮਹਿ ਪਾਤਕ ਕਸ ਖਵੈ ਹੈ? ਮੁੱਖ ਤੇ ਵਾਕਿ ਉਭਾਸੇ ਰੇ॥੨॥
ਚਤੁਰ ਲੁਟੇਰੇ ਮੁਗਧਨ ਲੂਟੈ ਕੂੜੀ ਬਾਤ ਬਨਾਈ ਰੇ।
ਚਕਰ ਚਲਾਓ ਸੂਤਕ ਪਾਤਕ ਕੋ ਤੌ ਫਾਸਹਿ ਆਈ ਰੇ॥੩॥
ਸਭਿ ਤਜਿ ਕਰਮ ਭਰਮ ਕੇ ਧੰਧੇ ਦੇਹ ਛਲਾਂਗ ਉਛਾਲੀ ਰੇ।
ਸ੍ਰੀਚੰਦਰ ਇਕ ਰਾਮ ਸਿਮਰ ਮਨ ਟੂਟਹਿ ਸਗਰੀ ਜਾਲੀ ਰੇ॥੪॥੧੩॥੧੭੮॥

**ਲੂਟ ਖਸੌਟ ਦ੍ਰਵਯ ਕਰਿ ਏਕਤੁ ਯਗ ਅਨਲ ਪ੍ਰੱਜਵਲਾਈ।**

**ਬ੍ਰਹਮਾ ਰਿਤਿਵਜ ਉਦਗੀ ਥੀਆ ਰਿਚਾ ਊਚਾਰ ਸੁਨਾਈ॥੧॥**
ਧਨ ਕੀ ਧੁਨ ਰਹੀ ਦਹਿ ਦਿਸਿ ਛਾਈ।
ਨਿਰਧਨ ਤੇ ਕੋ ਵਿਪਰ ਨ ਤੋਖੈ ਨਰਕਹਿ ਲਹਹਿ ਸਜਾਈ॥੧॥ਰਹਾਉ॥
ਕੂੜ ਕਪਟ ਤੇ ਮਾਇਆ ਵਿਹਾਝੀ ਯੱਗ ਕੀਏ ਸਭ ਸ਼ੁੱਧੀ।
ਮਿਰਤਕ ਆਮਿਖ ਸ਼ੁੱਧ ਨ ਹੋਏ ਹੈਂ ਖੂਬ ਮਸਾਲੈ ਗੁੱਧੀ॥੨॥
ਕਰਤੇ ਨਰਕ ਕਰਾਵਤ ਨਰਕੀ ਮੂੰਹ ਕਾਲੇ ਅਭਿਮਾਨੀ।
ਚੋਰੀ ਜਾਰੀ ਹਿੰਸਾ ਕਰਕੈ ਪਾਠ ਕਰਾਵਤ ਹਾਨੀ?
ਮਰਮ ਧਰਮ ਜਾਨਿਓ ਉਰ ਨਾਹਿਨ ਧਨ ਨਿਰਧਨ ਰਤ ਭਰਮੈ।
ਸ੍ਰੀਚੰਦਰ ਹਰਿ ਨਾਮ ਸਿਮਰ ਮਨ ਪ੍ਰਾਪਤ ਹੋਵੈ ਪ੍ਰਭੁ ਦਰ ਮੈ ॥੪॥੧੪॥੧੭੯॥
**ਲੋਭ ਲਾਗ ਤੀਰਥ ਤਟ ਬੈਸੇ ਕਰਵਤ ਨਰ ਸਿਰ ਧਾਰੈਂ।**
**ਕੌੜੀ ਕੌੜੀ ਛੀਨ ਲੇਤ ਪੁਨਿ ਫਾਸੀ ਦੇਤ ਵਿਡਾਰੈਂ॥੧॥**
ਧਰਮ ਕੀ ਅਦਭੁਤ ਬਾਤ ਬਖਾਨੀ।
ਅਪਰ ਅਧਰਮ ਕਵਨ ਵਿਧਿ ਕਹੀਏ ਸੁਨੋ ਰੇ ਪੰਡਿਤ ਗਿਆਨੀ॥੧॥ਰਹਾਉ॥
ਅਧਰਮ ਨਾਮ ਧਰਮ ਧਰਿ ਰਾਖਿਓ ਧੋਤੀ ਸ਼ਿਖਾ ਬਧਾਈ।
ਖੁਦ ਜਾਏ ਮੁਹਿ ਪੇਖਿਓ ਆਂਖਨ ਯਮਪੁਰ ਪਰੀ ਦੁਹਾਈ॥੨॥
ਤੀਰਥ ਨਹਾਵਨ ਪਾਠ ਪਠਾਵਨ ਭਰਮ ਨ ਭੂਲਹੁ ਲੋਗਾ।
ਠੱਗਨ ਲੂਟਨ ਕਾਰਣ ਮੰਦਿਰ ਜਾਲ ਪਸਾਰਿਓ ਚੋਗਾ॥੩॥

ਖਾਏ ਨ ਪਾਹਨ ਨਹਿ ਨਿਬੰਧ ਕੁਛ ਮੂਰਖ ਨਰ ਡਹਕਾਏ।
ਸ੍ਰੀਚੰਦਰ ਵਹ ਕਿਆ ਗਤਿ ਦੈ ਹੈ ਜੋ ਕਬਿ ਨਹਿ ਤ੍ਰਿਪਤਾਏ॥੪॥੧੫॥੧੯੦॥
**ਸਾਕਤ ਨਿਗੁਰੇ ਗਲ ਯਮ ਫਾਹੀ ਲੋਭ ਲਹਿਰ ਕੇ ਮੂਠੇ।**
**ਅੰਤਰਿ ਤ੍ਰਿਸ਼ਣਾ ਅਗਨਿ ਘਨੇਰੀ ਕਰ ਲੀਨੇ ਕਰਿ ਠੂਠੇ॥੧॥**
ਸੰਤਨ ਬਿਨਾ ਨ ਮੋਕਸ਼ ਦਵਾਰਾ।
ਕਾਮ ਕ੍ਰੋਧ ਲੋਭ ਮੋਹ ਵਿਗੂਤੇ ਗੋਤੇ ਖਾਵਤ ਨਰਕੀ ਧਾਰਾ॥੧॥ਰਹਾਉ॥
ਬ੍ਰਹਮਾ ਪਾਹਨ ਵਿਸ਼ਣੁ ਪਾਹਨ ਪਾਹਨ ਲਿੰਗ ਕਹੈ ਤ੍ਰਿਪੁਰਾਰਿ।
ਦੁਰਗਾ ਪਾਹਨ ਗਣਪਤਿ ਪਾਹਨ ਪਾਹਨ ਬਨਿਓ ਪਵਨ ਕੁਮਾਰਿ॥੨॥
ਕਾਸ਼ਟ ਜਗਨਨਾਥ ਰਚਿ ਭਾਖਿਓ ਪਾਹਨ ਰਾਮ ਨ ਰਾਵਣ ਮਾਰਾ।
ਪਾਹਨ ਕ੍ਰਿਸ਼ਣ ਨ ਕੰਸ ਚਾਨੂਰੈ ਜਰਾਸੰਧ ਕੇਸ਼ੀ ਸੰਘਾਰਾ॥੩॥
ਸੋਮ ਨਾਥ ਪਾਹਨ ਕੇ ਟੁਕੜੇ ਚਾਰ ਭਏ ਮਹਿਮੂਦ ਕਰਾਏ।
ਸੋਪਾਨੀ ਜਬ ਆਪ ਥਿਰੇ ਹੈ ਸ੍ਰੀਚੰਦਰ ਤੁਹੀ ਕੈਸ ਬਚਾਏ?॥੪॥੧੬॥੧੯੧॥
**ਬਾਦ ਵਿਵਾਦ ਵੇਦ ਉਰਝਾਏ ਸੰਗਤਿ ਦੁਵਿਧਾ ਡਾਰੀ।**
**ਗਰਕੈ ਭਾਰਤ ਲੂਟੇ ਪਰਜਾ ਹਲੂਆ ਖਾਏ ਪੁਜਾਰੀ॥੧॥**
ਪੰਡਿਤ ਹਿੰਦੁਨ ਜਰਾ ਉਪਾਰੀ।
ਖੋਸਨ ਦ੍ਰਵਯ ਮਿਥਿਆ ਦੈ ਜੋਸਨ ਅਦਭੁਤ ਬਿਓਂਤ ਨਿਕਾਰੀ॥੧॥ਰਹਾਉ॥
ਲਾਜ ਨ ਮਰਤੇ ਰਰਤੇ ਰਾਮਹਿ ਕ੍ਰਿਸ਼ਣ ਕ੍ਰਿਸ਼ਣ ਗੁਹਰਾਤੇ।

ਕਾਇਰ ਦੋਖੀ ਦੁਸ਼ਟ ਕੁਪੂਤ ਜੁ ਸ਼ਰਮਾਵਤ ਪਿਤੁ ਮਾਤੇ॥੨॥
ਸਾਧੁ ਬਿਨ ਸਭ-ਭਰਮ ਭੁਲਾਨੈ ਪਾਹਨ ਪੂਜਹਿ-ਨਹਾਈ।
ਚੌੜ ਭਈ ਕੁਲ ਰੌੜੇ ਲੂਟੈ ਸੁਖੋ ਮੁੰਡ ਮੁੰਡਾਈ॥੩॥
ਲੋਭੀ ਲੋਲੁਪ ਬਟਪਾਰਨ ਮਿਲਿ ਅੰਧੀ ਭਾਰਤ ਕੀਨੀ।
ਤਿਨਿਹ ਪ੍ਰਸਾਦਿ ਰੋਰਵਹੁ ਅਧਿਕੈ ਸ੍ਰੀਚੰਦਰ ਦੁਖ ਚੀਨੀ॥੫॥੧੭॥੧੮੨॥

**ਪਾਸ ਡਾਰ ਨਿਜ ਗਰ ਜੋ ਲਟਕਾ ਸੋ ਕਾ ਕੋ ਛੁਟਕਾਵੈ ਰੇ।**
**ਬਹਿਤੋ ਗਹਰੇ ਨਦ ਮਹਿ ਜਾਤੋ ਔਰਨ ਧੀਰ ਧਰਾਵੈ ਰੇ॥੧॥**

ਪਰਮ ਮੁਗਧ ਕਰ ਹੈ ਵਿਸ਼ਵਾਸ।
ਕੈਸ ਉਬਾਰ ਸਕੈ ਹੈ ਤੁਮ ਕੋ ਯਮ ਗਣ ਹਰ ਲੀਨੈ ਜਿਹ ਸਵਾਸ॥੧॥ਰਹਾਉ॥
ਸੋ ਮਾਇਆ ਤੇ ਕਿਓਂ ਕਰਿ ਰਾਖਹਿ ਜੋ ਮਾਇਆ ਕੋ ਦਾਸਾ ਰੇ।
ਕਰਮ ਪਾਸ ਜਿਹਿ ਗਰੀਵਾ ਮਾਹੀ ਸੋ ਕੈਸੋ ਸਨਿਆਸਾ ਰੇ॥੨॥
ਗ੍ਰਹਿ ਗ੍ਰਹਿ ਨਾਚਿਓ ਯਾਚਨ ਰੋਤੇ ਅਚਰਜ ਨਾਮ ਵੈਰਾਗੀ ਰੇ।
ਚੂਨੈ ਗਜ ਮੰਦਿਰ ਉਦਾਸੀ ਸਭ ਗ੍ਰਾਹਿਆ ਮਹਾ ਤਿਆਗੀ ਰੇ॥੩॥
ਸਾਧੁ ਕਹਾਇ ਅਸਾਧੁ ਲੋਲਪ ਸਭ ਹੀ ਸ੍ਰਿਸ਼ਟ ਵਿਗੋਈ ਰੇ।
ਸ੍ਰੀਚੰਦਰ ਖੋਜਹੁ ਨਰ ਸਾਧੁ ਲਾਖਨ ਕੋਟਿਨ ਕੋਈ ਰੇ॥੪॥੧੮॥੧੮੩॥

**ਦੰਭ ਖਿਲਾਰਾ ਕਮਲਿਆ ਪੈਸੋ ਮੱਧ ਬਾਰੀ।**
**ਨੇਹੁ ਸੁਗੰਧ ਵਿਥਾਰੀਆ ਮਾਰਨ ਉਰ ਧਾਰੀ॥੧॥**

ਮਾਖੀ ਮਧੂ ਲੇ ਦੂਰ ਗਈ।
ਰਸ ਹਿਤੁ ਤੁਮ ਢਿਗ ਆਓ ਦੇਹ ਚਕਨਾਚੂਰਿ ਭਈ॥੧॥ਰਹਾਉ॥
ਹੋਏ ਸਨੇਹੀ ਜੋ ਕੋਉ ਬਿਨ ਕਰਨੇ ਨਹੀ ਕਾਜਾ।
ਚਿੰਤਾ ਅਨਲ ਭਕਭਕ ਭਖੀ ਸਤੀ ਪੈਸਿ ਤਜਿ ਬਾਜਾ॥੨॥
ਸੂਲੀ ਹੀ ਮਨਸੂਰ ਕਾ ਸਜ ਤਖਤ ਰੰਗੀਲਾ।
ਬਨੇ ਮਸੀਹਾ ਜੇ ਕੋਉ ਰਖ ਤਾਜ ਕਟੀਲਾ॥੩॥
ਤਾਤੀ ਤਵੀਅਨ ਪੈ ਨਚੈ ਤਨ ਦੇਗ ਉਬਾਲੈ।
ਪ੍ਰੇਮ ਪਿਆਲੇ ਪੀ ਦਹੈਂ ਅਗਨੀ ਮਤਵਾਲੇ॥੪॥
ਪ੍ਰੀਤਮ ਮਿਲਹਿ ਕਿ ਨਾਹਿ ਕਬਿ ਨਹਿ ਚਾਹ ਸਰੀਰਾ।
ਸ੍ਰੀਚੰਦਰ ਲੋਭੀ ਖੁਸ਼ੀ ਪ੍ਰੇਮੀ ਦਹਿ ਹੀਰਾ॥੪॥੧੯॥੧੮੪॥

**ਉਛਲਤ ਕੂਦਤ ਦੌੜ ਹੀ ਬਹੁ ਯੋਜਨ ਲੌ ਜਾਹੀਂ ਰੇ।**
**ਮਟਕ ਮਟਕ ਪਗ ਮਗ ਧਰੇ ਲਟਕਾਵਤ ਚਲਿ ਬਾਹੀ ਰੇ॥੧॥**

ਨੇਹੀ ਕੋ ਏਕਹਿ ਕਦਮ ਸਿਧਾਨ।
ਤਜਿ ਧਨ ਧਾਨ ਧਾਮ ਸੁਤ ਨਾਰੀ ਬੰਧੁਪ ਸੂਲਿ ਵਿਧਾਨ॥੧॥ਰਹਾਉ॥
ਮੰਡਪ ਮਹਿਲ ਅਟਾ ਗਗਨਹਿ ਛੁਹਿ ਤਿਆਗਤ ਪ੍ਰਾਣ ਨਿਕਾਸੇ।
ਖਟ ਰਸਿ ਛੱਤੀਹ ਪ੍ਰਕਾਰਨ ਕੇ ਭੋਜਨ ਛਡਿ ਉਪਵਾਸੇ॥੨॥
ਆਪਨ ਚੌਹਟ ਗਰੀ ਬਜਾਰਨ ਰੌਨਕ ਦੀਪਨ ਮਾਲਾ।

ਤਿਆਗ ਪਧਾਰੇ ਕਾਨਨ ਗਹਿਬਰ ਦੀਰਘ ਤਾਲ ਤਮਾਲਾ॥੩॥
ਪਾਟੰਬਰ ਪਸ਼ਮੰਬਰ ਜਰਜਰ ਬਾਦਲ ਮਖਤੂਲਾਨੇ।
ਚੀਰ ਚੀਰ ਪਰਿ ਹਰਿ ਦਿਏ ਡਾਰੈ ਨੇਹੀ ਨਗਨ ਸਿਧਾਨੇ॥੪॥
ਯਾਚਕ ਜਪ ਤਪ ਸਤ ਸੰਯਮ ਹੈ ਨੇਹੁ ਉਦਾਰ ਮਹਾਨਾ।
ਸ੍ਰੀਚੰਦਰ ਜੋ ਸਿਰ ਲੌਂ ਦੇਵਤ ਕਬਹੁ ਨਹਿ ਪਛਤਾਨਾ॥੫॥੨੦॥੧੯੫॥

**ਪਾਰਬ੍ਰਹਮ ਪੂਰਣ ਧਨੀ ਸੰਤਨ ਉਰ ਮਹਿ ਵਾਸਾ ਰੇ।**
**ਕਿਸ ਹੂੰ ਮੰਦਿਰ ਕਾਹੂ ਨ ਪੇਖਿਓ ਅਗਮ ਅਗਾਧ ਅਨਾਸਾਰੇ॥੧॥**

ਰੰਗ ਰੂਪ ਬਿਨ ਹਰਿ ਹਰਿ ਧਾਮ।
ਆਦਿ ਅਨਾਦਿ ਅਗੋਚਰ ਅਨੁਭਵ ਜਾਤਿ ਵਰਣ ਨਹਿ ਭੇਖ ਲਲਾਮ॥੧॥ਰਹਾਉ॥
ਸ਼ਿਆਮ ਸੁੰਦਰਨ ਭਵ ਮਹਿ ਜਾਨਿਓ ਸੰਤਨ ਹੀ ਲੱਖ ਪਾਓ।
ਸਾਗਰ ਛੀਰ ਗੁਪਤ ਜੋਉ ਦੇਸਾ ਸੰਤ ਹਿਰਦੇ ਪ੍ਰਗਟਾਓ॥੨॥
ਰੰਭਾ ਕਾਲ ਕੂਟ ਅਮ੍ਰਿਤ ਮਦ ਹਰਿ ਧਾਮਹੁੰ ਉਪਜਾਇ।
ਮਦਿਰਾ ਦੈਤਨ ਪਿਆਵਤ ਪਿਆਵਤ ਸੁਧਾ ਦੀਨ ਟਪਕਾਏ॥੩॥
ਆਪ ਉਪਾਏ ਆਪਹੁੰ ਥਾਪੇ ਆਪ ਹੀ ਭੋਗ ਭੁਗਾਨੇ।
ਆਪ ਹੂੰ ਕਾਮ ਕਲੰਕ ਬਨਾਓ ਆਪ ਰਚਿਓ ਹੋਏ ਕਾਨਹੇ॥੪॥
ਸੰਤਨ ਮੁਖ ਸਭ ਬਾਤ ਬਖਾਨੀ ਅਪਰ ਨ ਦ੍ਰਿਸ਼ਟੀ ਆਵਾ।
ਤਨ ਮਨ ਧਨ ਸੰਤਨ ਕੋ ਦੀਨੇ ਸ੍ਰੀਚੰਦਰ ਸੱਚ ਪਾਵਾ॥੫॥੨੧॥੧੯੬॥

**ੴ ਪਾਰਬ੍ਰਹਮਣੇ ਨਮ:॥**

## ਰਾਗ ਗਉੜੀ ਮਾਲਵਾ

**ਸਿਰ ਕੇਸਨ ਗਹਿ ਰਹਿਓ ਹੈ ਧਰਮ ਰਾਜ ਅਤਿ ਮਹਾ ਭਿਆਨ।**
**ਜੀਵਨ ਕਾ ਵਿਸ਼ਵਾਸ ਨਹੀ ਕਿਓਂ ਫਿਰਤਾ ਏਡੋ ਬਫਾਨ॥੧॥**
ਰਾਮ ਰਾਮ ਸਿਮਰ ਸਾਜਨ ਸੰਤ ਸੰਗਤ ਲਾਗਿ॥੧॥ਰਹਾਉ॥
ਭਵ ਕੋਠਰ ਮਹਿ ਕਜਲ ਭਰਿਆ ਪੜਿ ਨਰ ਮਨ ਕਾਲਾ ਹੋਇਓ ਹੋ।
ਸਾਕਤ ਸੰਗਤਿ ਕਸਮਲ ਵਿਆਪੇ ਵਿਅਰਥੇ ਜਨਮ ਵਿਗੋਇਓ ਹੋ॥੨॥
ਉਠਿ ਚਲਤੋ ਪਛਤਾਓ ਨਿਗੁਰਾ ਹਾਥ ਮਲਤ ਸਿਰ ਧੁਨਿ ਪੁਨਿ ਤਾਕ।
ਪਗ ਬੇੜੀ ਗਲ ਸੰਗਲ ਬਾਂਧੇ ਬਿਟ ਬਿਟ ਪੇਖਤ ਇਤ ਉਤ ਝਾਕ॥੩॥
ਸਾਧੁ ਰੇਣੁਕਾ ਸੀਸ ਜਿ ਧਾਰੈ ਔਤ ਪੋਤ ਵੇਖੈ ਭਗਵਾਨੈ।
ਹਰਿ ਹਰਿ ਨਾਮ ਜਪਤ ਮਨ ਨਿਰਮਲ ਸ੍ਰੀਚੰਦਰ ਲਹਿ ਪਦ ਨਿਰਵਾਨੈ ॥੪॥੧॥੧੯੭॥
**ਭਾਗਤ ਭਾਗਤ ਭਾਗ ਮਨਾ ਤਜਿ ਕਾਮ ਕ੍ਰੋਧ ਅੰਹਕਾਰ ਹੋ।**
**ਦੁਰਜਨਾ ਕੀ ਸੰਗਤਿ ਪਾਏ ਉਪਜਤ ਅਨਿਕ ਵਿਕਾਰ ਹੋ॥੧॥**
ਰਾਮ ਨਾਮ ਸਮਹਾਰ ਸਾਜਨ ਰਾਮ ਨਾਮ ਸਮਹਾਰ, ਦਰਗਾਹ ਨਾਹੀ ਹਾਰ॥੧॥ਰਹਾਉ॥
ਪਰਾ ਪੂਰਬਲਾ ਲਿਖਿਆ ਜੇ ਹੋਏ ਮਸਤਕ ਭਾਗ ਹੋ।
ਸੰਤਾ ਕੀ ਸੰਗਤਿ ਪਾਇ ਕੈ ਉਪਜੈ ਭਗਤੀ ਵੈਰਾਗ ਹੋ॥੨॥
ਅੰਤਰ ਸ਼ਾਂਤਿ ਸੁਖ ਲਾਭ ਹੋਇ ਰਾਮ ਨਾਮ ਲਿਵ ਤਾਰ ਹੋ।

ਉਨ ਮਨਿ ਸ਼ਬਦ ਸੁਖਮਨ ਘਰੇ ਪ੍ਰਗਟਿਤ ਰੂਪ, ਮੁਰਾਰਿ ਹੋ॥੩॥
ਅਨਹਦ ਬੀਨ ਵਜੰਤਰ ਸੁਰ ਅਨੁਭਵ ਸੂਖਮ ਜਾਗ ਹੋ।
ਆਪੇ ਆਪ ਸਮਾਏ ਰਹਿ ਸ੍ਰੀਚੰਦਰ ਰਸ ਪਾਗ ਹੋ॥੪॥੨॥੧੯੮॥

**ਜਬ ਹੀ ਮਨ ਨਾਰਾਇਣ ਨਾਮ ਹੋ ਲਾਗਾ ਪੂਰਨ ਰੰਗ।**
**ਸਹਿਜ ਪਦਾਰਥ ਪ੍ਰਗਟ ਹੋ ਹਰਿ ਪ੍ਰਭੁ ਸਦ ਹੀ ਸੰਗ॥੧॥**
ਪੰਚ ਸ਼ਬਦ ਵਾਜੇ ਵਜਹਿ ਹੋ ਜੀਵਨ ਮੁਕਤ ਨਿਹਾਲ॥੧॥ਰਹਾਉ॥
ਉਮਰੈ ਅੰਤ ਨ ਆਵਗੁ ਹੋ ਵਸ ਹੋਵੋ ਯਮਕਾਲ।
ਪੰਚ ਦੂਤ ਸਭ ਭਾਗੋ ਹੋ ਜਪੁ ਜਪੁ ਨਾਮ ਅਕਾਲ॥੨॥
ਰਾਮ ਗੋਵਿੰਦ ਦੁੱਖ ਭੰਜਨ ਹੋ ਸੱਜਨ ਗਿਆਨ ਅਟੋਟ।
ਉੱਜਵਲ ਨਿਰਮਲ ਸ਼ੁਧ ਚਿੱਤ ਹੋ ਸਕਲ ਗਵਾਇਨ ਖੋਟ॥੩॥
ਸਦਾ ਸਚਿਦਾਨੰਦ ਵਿਆਪਕ ਹੋ ਆਤਮ ਭਾਸ ਅਨੰਤ।
ਅਹਿਨਿਸ਼ਿ ਨਿਤ੍ਰਤ ਅਗ੍ਰਜ ਹਰੀ ਹੋ ਸ੍ਰੀਚੰਦਰ ਧਨਵੰਤ॥੪॥੩॥੧੯੯॥

**ਦੇਵਪੁਰੀ ਜੇ ਪ੍ਰਵੇਸ਼ ਹੋ ਅੰਤ ਗਿਰੋਗੇ ਆਏ।**
**ਸੂਖ ਸਹਿਜ ਅਨੰਦ ਰਸ ਹੋ ਸੰਤ ਸੰਗ ਲਿਵ ਲਾਏ॥੧॥**
ਗੁਣ ਗੋਪਾਲ ਗਾਓ ਰੇ ਮਨ ਗੁਰੁ ਕੀ ਚਰਣੀ ਲਾਗ॥੧॥ਰਹਾਉ॥
ਫਲ ਪੂਰਬਲੇ ਪੁੰਨ ਕਾ ਹੋ ਰੁਚਿ ਹਰਿ ਸਿਮਰਣ ਮਾਹਿ।
ਜਨਮ ਜਨਮ ਕਿਲਬਿਖ ਲਹਹਿ ਹੋ ਸਾਧੁ ਸੰਗ ਸਮਾਹਿ॥੨॥

ਬਿਨ ਵੈਰਾਗ ਨ ਆਤਮ ਥਿਰਤ ਹੋ ਲੋਭ ਲਹਿਰ ਹਲਕ ਸਵਾਨ।
ਮ੍ਰਿਗ ਤ੍ਰਿਸ਼ਣਾ ਮਹਿ ਭਰਮਤ ਫਿਰਤ ਹੋ ਮ੍ਰਿਗ ਨਾਸਤ ਨਿਜ ਪ੍ਰਾਣ।
ਧਨ ਅਖੁਟ ਅਟੋਟ ਨਿੱਤ ਪ੍ਰਾਪਤ ਹੋ ਕਿਓਂ ਭੂਲੋ ਫਿਰਤ ਅਜਾਨ।
ਸ੍ਰੀਚੰਦਰ ਸੰਤਨ ਸਰਣ ਗਹੁ ਹੋ ਵਿਨਸਹਿਗੋ ਆਵਨ ਜਾਨ॥੪॥੪॥੧੯੦॥

## ਓਮ ਪਾਰਬ੍ਰਹਮਣੇ ਨਮ:॥

## ਰਾਗ ਗਉੜੀ ਮਾਲਾ

**ਸਦ ਸੁਖ ਹਰਿ ਹਰਿ ਜਾਪੇ ਰੇ।**
**ਅਨਿਕ ਪ੍ਰਕਾਰ ਚਿਤਵਨਾ ਚਿਤਵਤ ਮਿਟਤ ਨ ਮਨ ਸੰਤਾਪੇ ਰੇ॥੧॥ਰਹਾਉ॥**
ਸੰਤਾ ਸੰਗਤਿ ਰਾਮ ਨਾਮ ਦ੍ਰਿੜ ਮਾਨੁਸ਼ ਜਨਮੇ ਲਾਹਾ।
ਗੁਣ ਨਿਧਾਨ ਗੋਬਿੰਦ ਨਾਰਾਇਣ ਦੂਖ ਭਰਮ ਭਏ ਦਾਹਾ॥੧॥
ਖੇਮ ਕਲਿਆਣ ਆਨੰਦ ਮਗਨ ਰਸ ਪਾਓ ਹਰਿ ਹਰਿ ਨਾਮਾ।
ਸਹਿਜ ਸੁਭਾਏ ਰਹੇ ਲਿਵ ਲਾਈ ਅਵਿਚਲ ਪਾਓ ਧਾਮਾ॥੨॥
ਪਵਨ ਚੜ੍ਹਾਏ ਦਸਮ ਦਰ ਪੈਸੇ ਜੀਵਨ ਪਦ ਨੌ ਨਿਧਿ।
ਬਾਜੇ ਤੂਰ ਪੰਚ ਧੁਨ ਪ੍ਰਗਟੀ ਸ੍ਰੀਚੰਦਰ ਕੀ ਵਿਰਧ॥੩॥੧॥੧੯੧॥
**ਮੁਹਿ ਤਿਆਗਿਓ ਹੈ ਸਕਲ ਪਸਾਰਾ।**
**ਰਾਮ ਨਾਮ ਰਿਦ ਅੰਤਰ ਭਾਓ ਪ੍ਰਭੁ ਗੋਬਿੰਦ ਮੁਰਾਰਾ॥੧॥ਰਹਾਉ॥**

ਜਬ ਹੀਏ ਜਾਨੀ ਮਿਥਿਆ ਦੇਹੀ ਤਬਿ ਪੁਨਿ ਚਿੰਤਾ ਕੈਸੀ।
ਜੀਉ ਪਿੰਡ ਦਿਆ ਜਿਨਿ ਕਰਤੇ ਭੋਜਨ ਪਾਨੀ ਦੈਸੀ॥੧॥
ਪ੍ਰਥਮੈ ਧਰਣੀ ਉਪਾਈ ਮਹਤੀ ਪੁਨ: ਤਰੁ ਤਾਰੀ ਕੀਨੇ।
ਪੁਰਸ਼ ਨਾਰਿ ਉਪਜਾਇ ਪਰੰਪਰ ਸਾਧਨ ਸੰਗ ਨ ਵੀਨੇ॥੨॥
ਅੰਨ ਵਸਨ ਪਹਿਲੇ ਪ੍ਰਗਟਾਏ, ਸੁੰਦਰ ਧਾਮਨ ਬਾਗਾ।
ਸ੍ਰੀਚੰਦਰ ਤਬਿ ਜੀਵ ਉਪਾਓ ਕਿਓਂ ਚਿੰਤਾ ਚਿੱਤ ਲਾਗਾ॥੩॥੨॥੧੯੨॥

**ਚਿਤ ਚਿਤਵਉ ਗੋਬਿੰਦ ਕੋ ਨਾਮ।**
**ਸਰਵ ਮਨੋਰਥ ਪੂਰਣ ਹੋਵਹਿ ਸਿਮਰਤ ਏਕਹਿ ਰਾਮ॥੧॥ਰਹਾਉ॥**
ਅਸ਼ਟਦਸ਼ਾ ਸਿਧਿ ਕਰਤਲ ਤਾਕੈ ਉਨੋ ਨਹਿ ਕਛੁ ਕਾਮ।
ਉਂਚੋ ਮਹਿਲ ਪ੍ਰਾਪਤ ਅਵਿਚਲ ਸਹਿਜ ਸੁਖ ਵਿਸ਼ਰਾਮ॥੧॥
ਦੂਤ ਦੁਸ਼ਟ ਨਿਵਰੇ ਗੁਰੁ ਵਚਨੀ ਆਗਿਆ ਮਾਨਤ ਜਾਮ।
ਭਗਤੀ ਭਾਵ ਲਿਵ ਅੰਤਰ ਜਾਗੀ ਪਾਓ ਭਗਵਤ ਧਾਮ॥੨॥
ਸੰਸਾਰੀ ਬੇਗਾਰੀ ਚੂਕੀ ਨਿਜ ਪਦ ਨਿਸ਼ਚਲ ਠਾਮ।
ਸ੍ਰੀਚੰਦਰ ਭੈ ਭਰਮ ਬਿਨਾਸੇ ਮਿਲੈ ਰਾਮ ਅਭਿਰਾਮ॥੩॥੩॥੧੯੩॥

**ਮੋਰੀ ਲਾਗੀ ਹਰਿ ਸੰਗ ਪ੍ਰੀਤਿ।**
**ਲੋਕ ਪਰਲੋਕ ਨ ਬਿਛੜੇ ਕਬਹੂੰ ਹਰਿ ਪ੍ਰਭੁ ਹਮਰਾ ਮੀਤ॥੧॥ਰਹਾਉ॥**
ਜਹਿ ਜਹਿ ਜਾਉਂ ਤਹਾਂ ਰਖਵਾਰੋ ਪ੍ਰਤਿਪਾਲਤ ਦੈ ਹੀਤ।

ਤਾਲ ਤਮਾਲ ਸਾਲ ਬਨ ਗਾੜੇ ਸੰਗ ਸਿਧਾਰੇ ਨੀਤ॥੧॥
ਜਹਾਂ ਨ ਕੋਉ ਨਰ ਸੁਰ ਦ੍ਰਸ਼ਿਟੈ ਤਹਾਂ ਸਮਹਾਰੈ ਚੀਤ।
ਮਾਰਨ ਹਿਤ ਦੂਜਨ ਅਸਿ ਕਾਢੈ ਆਏ ਭਾਗੈ ਭੈਭੀਤ॥੨॥
ਅਨਾਥਾਂ ਨਾਥ ਦੀਨ ਪ੍ਰਤਿ ਪਾਲਕ ਸਦਾ ਸਮਹਾਰੀ ਰੀਤ।
ਸਦਾ ਸਹਾਇਕ ਸ੍ਰੀਚੰਦਰ ਪਾਓ ਗਾਵਤ ਨਿੱਤ ਪ੍ਰਤਿ ਗੀਤ॥੩॥੪॥੧੯੪॥

**ਮੋਹਨਾ ਤੁਝ ਵਿਨ ਖਰੀ ਉਡੀਣੀ।**
**ਗਹਿ ਵਹਿਆਂ ਨਿੱਜ ਉਰ ਸੋ ਲਾਈ ਬਹੁਰਿ ਤਜੀ ਕਿਓਂ ਵੀਣੀ॥੧॥ਰਹਾਉ॥**
ਤੂੰ ਅਤਿ ਦੀਰਘ ਸੀਸ ਆਕਾਸੀ ਮੈਂ ਮਧੁਰੀ ਅਤਿ ਹੀਣੀ।
ਉੱਤਮ ਜਾਤ ਤੁਹਾਰੀ ਪ੍ਰੀਤਮ ਹਉ ਸਭ ਵਿਧਿ ਤੇ ਛੀਣੀ॥੧॥
ਲੰਬੀ ਦ੍ਰਸ਼ਿਟ ਪਿਤਾਮਹ ਉਪਰ ਧਰਣਿ ਪਿਰਵੰਤੀ ਝੀਣੀ।
ਚਾਲਨ ਕੀ ਕਛੁ ਸਕਤਿ ਮੋ ਮਹਿ ਦੂਰਿ ਗਮਨ ਤੁਮ ਚੀਨੀ॥੨॥
ਕਰਹੁ ਕਿਰਪਾ ਨਿਜ ਦਰਸ਼ਨ ਦੀਜੋ ਉਰ ਨਹਿ ਰਾਖੋ ਮੀਣੀ।
ਰਿਕਤ ਨ ਕੋਉ ਤੁਮ ਤੇ ਗਮਨਿਓ ਸ੍ਰੀਚੰਦਰ ਮੇਂ ਰੀਣੀ॥੩॥੫॥੧੯੫॥

**ਦੇਹੁ ਸੁਝਾਈ ਅਪਨੀ ਸੂਝ।**
**ਵਨ ਤ੍ਰਿਣ ਤ੍ਰਿਭੁਵਨ ਰਵਿਆ ਸਭ ਮਹਿ ਸਕਤ ਨਹੀ ਮਨ ਮੂਢਾ ਬੂਝ॥੧॥ਰਹਾਉ॥**
ਅਸਵਤਥ ਸੀਸਮ ਵਨ ਬਬੂਲ ਖਜੂਰ ਦਰਿਸਤੇ ਨਹੇ ਤਰੂਬਰ ਮਹਿ ਗੂਝ।
ਸਟਪਟ ਮਾਖੀ ਮਸਕ ਦੰਦੀਹੇ ਹਰਿ ਪ੍ਰਭੁ ਤੂ ਕਸ ਰਹਿਓ ਰੂਝ॥੧॥

ਬਧਰੋਪੰਗੁ ਗੁੰਗ ਅੰਧ ਲੁੰਜੇ ਕਹਿ ਪਰਮੇਸ਼ਵਰ ਜਾਨੈ ਹੂਝ।
ਕੁਚਲ ਕੁਸ਼ਿਟ ਯਾਚਕਗਣ ਪੇਖੈ ਤਰਕ ਕਰਤ ਮਨ ਮਨਸਿਓ ਜੂਝ॥੨॥
ਦੁਰਗੰਧੀ ਤੇ, ਨਾਕ ਸਿਕੋੜਹਿ ਰੂਪਵੰਤ ਕਾਮਿਨੀ ਅਰੂਝ।
ਸੱਜਨ ਹਿਤ ਦੁਰਜਨ ਸਿਓ ਦੋਖਨ ਸ੍ਰੀਚੰਦਰ ਕਸ ਹਰ ਹੈ ਊਝ॥੩॥੬॥੧੯੬॥
**ਪਾਰ ਉਤਾਰੋ ਭਵ ਜਲ ਨਿਧੇ।**
**ਚਿੰਤਾ ਜਲ ਨਿੱਤ ਗੋਤੇ ਖਾਵਤ ਹੇ ਹਰਿ! ਨਾਹਿਨ ਜਾਨਤ ਬਿਧੇ॥੧॥ਰਹਾਉ॥**
ਅਪਕ੍ਰਮਨ ਸਿਓ ਅਧਿਕ ਹਿਤੈਸ਼ੀ ਕਾਮ ਕ੍ਰੋਧ ਮਦ ਮੋਹ ਸਨਿਧੇ।
ਪਰ ਧਨ ਪਰ ਤ੍ਰਿਅ ਪੇਖਤ ਮੋਹਿਓ ਵਿਭਚਾਰਨ ਆਚਾਰਨ ਸਿੱਧੇ॥੧॥
ਸੰਗ ਕੁਸੰਗੀ ਨਿਤਪ੍ਰਤਿ ਰਾਤਾ ਚਾਹ ਕੁਮਾਰ ਕੁਮਾਰੀ ਬਿੱਧੇ।
ਚੋਰ ਬਖੀਲ ਜੂਪਕੀ ਜਾਗ ਮਾਰਾ ਮਾਰ ਮਾਰਨੀ ਗਿੱਧੇ॥੨॥
ਧੁੰਧੂਕਾਰ ਭਇਓ ਧਨ ਯੋਵਨ ਲੋਭ ਹੇਤੁ ਦੁਸਟੇ ਸਮ ਗਿੱਧੇ।
ਬਲ ਬੁਧਿ ਸ਼ਕਤੀ ਨਹੀ ਕਛੁ ਮੋ ਪੈ ਸ੍ਰੀਚਦਰ ਗੁਰੁ ਸ਼ਰਣੀ ਸਿੱਧੇ॥੩॥੭॥੧੯੭॥
**ਜਾਨੀ ਜਾਤਿ ਨ ਬਾਤ ਅਗੰਮੀ।**
**ਹਰਿ ਪ੍ਰਭੁ ਜਬਹਿ ਅਨੁਗ੍ਰਹਿ ਕਰਤਾ ਬਿਨ ਬੋਏ ਅੰਕੁਰ ਪਲ ਜੰਮੀ॥੧॥ਰਹਾਉ॥**
ਜਪ ਤਪ ਸੀਲ ਨ ਸੰਯਮ ਜਾਨੈ ਦਇਆ ਧਰਮ ਅਨੁਰੂਪ ਕਰੰਮੀ।
ਹਿੰਸਾ ਚੋਰੀ ਮਦ ਆਮਿਖ ਰਸ ਸੋਚਿੱਤ ਨਾਹਿਨ ਦੰਮ ਸਹੰਮੀ॥੧॥
ਧਨ ਨਿਰਧਨ ਸੋਭਾ ਅਨਸੋਭਾ ਮਾਨ ਬਡਾਈ ਦਾਨ ਦਹੰਮੀ।

ਆਚਾਰੀ ਵਿਭਚਾਰੀ, ਕੁਲਟਾ ਵੈਸ਼ਿਆ ਪਰਕੀਏ ਚੰਮ ਅਚੰਮੀ॥੨॥
ਕੁਬਰੀ ਮਧਰੀ ਲਟਰੀ ਮਟਰੀ ਨੈਨ, ਕੁਨਾਕੀ ਰੈਣੀ ਧੰਮੀ।
ਭਾਵ ਅਭਾਵੀ ਦੁਰਜਨ ਸੱਜਨ ਸ੍ਰੀਚੰਦਰ ਪ੍ਰਭੁ ਬਾਹੀ ਲੰਮੀ॥ ੩॥੮॥੧੯੮॥

**ਜਿਓਂ ਜਾਨਹੁ ਤਿਓਂ ਕਰਿ ਗਤਿ ਮੋਰੀ।**
**ਸਮਰਥ ਨਾਹਿਨ ਕਾਹੂੰ ਬਾਤੈ ਓਟ ਗਹੀ ਦ੍ਰਿੜ ਕਰਿ ਪ੍ਰਭੁ ਤੋਰੀ॥੧॥ਰਹਾਉ॥**
ਗਈ ਬਹੋੜੋ ਹਰਿਆਵਲਿ ਗੋ ਕਰ ਲਸ਼ਿਟਕ ਸਿਓਂ ਲੀਜਹਿ ਮੋਰੀ।
ਭਗਤੀ ਭਾਵ ਨਹਿ ਕਰਮ ਧਰਮ ਕਛੁ ਅਪਨ ਪ੍ਰਤਾਪ ਖੈਂਚ ਲਿਹੁ ਜੋਰੀ॥੧॥
ਕਰ ਦੀਪਕ ਲੈ ਗਿਰਤ ਗਰਤ ਮਹਿ ਅਗਰ ਆਪ ਥਿਤ ਹੋਵਹੁ ਧੋਰੀ।
ਦਰਗਹ ਕੀ ਕਛੁ ਸੂਝ ਨ ਪਾਵਤ ਨਰਕਹਿ ਔਰ ਬੜ੍ਹਤ ਬਰਜੋਰੀ॥੨॥
ਬਹੁਰਿ ਵਹੁਰਿ ਲਪਟਾਉਂ ਵਿਸ਼ਿਅਨ ਮਨਮਤ ਦੁਰਤ ਘਸਤ ਕਰਿ ਖੋਰੀ।
ਸ਼ਰਣਸੂਰ ਪੂਣਪੂਰ ਕ੍ਰਿਪਾਲਾ ਸ੍ਰੀਚੰਦਰ ਕੀ ਤਾਕਹੁ ਔਰੀ॥੩॥੯॥੧੯੯॥

**ਬੰਦੀ ਛੋੜ ਦਿਆਲ ਗੁਸਾਈ।**
**ਪਗ ਬੇੜੀ ਗਲ ਤੌਕ ਹਥਕੜੀ ਤੋੜ ਲਗਾਵਹੁ ਆਪਨੀ ਪਾਈ॥੧॥ਰਹਾਉ॥**
ਚਲਨ ਫਿਰਨ ਕੀ ਗਤਿ ਬਿਲਗਾਨੀ ਹਾਲਤ ਨਾਹਿਨ ਬਾਹੀਂ।
ਚਿੱਤ ਚਿੰਤਾ ਕੀ ਚਿਤਾ ਸੁਲਗਤੀ ਕਰਮ ਕਿਓ ਸ਼ੁਭ ਨਾਹੀ॥੧॥
ਅੰਧ ਕੂਪ ਅਗਿਆਨ ਅਨਾਦੀ ਗ੍ਰਾਸਤ ਮਨ ਕਰਮਾਹੀ।
ਦਵਾਰ ਤੁਮਾਰੇ ਕੈਸੇ ਪਹੁਚਹੂੰ ਵਿਸ਼ਟ ਨ ਕੋਉ ਪਰਾਹੀਂ॥੨॥

ਤੂੰ ਅੰਤਰਯਾਮੀ ਹਰਿ ਵਿਆਪਕ ਗਿਆਤਾ ਅੰਤਰ ਧਾਹੀਂ।
ਚਰਣ ਗਹਾਇ ਛੁਡਾਏ ਲੇਹੁ ਨਿਜ ਸ੍ਰੀਚੰਦਰ ਸੁਨਿ ਆਹੀ॥੩॥੧੦॥੧੨੦॥
**ਪ੍ਰਭੁ ਜੀ ਮੈਂ ਲੰਗੜਾ ਪਗ ਹੀਨਾ।**
**ਤੁਮਰੀ ਘੋੜੀ ਤੇਜ ਚਲਤਿ ਹੈ ਸੰਗ ਕੈਸ, ਮੁਹਿ ਲੀਨਾ॥੧॥ਰਹਾਉ॥**
ਊਚੋ ਪਰਵਤ ਸਿਖਰ ਯੋਜਨੀ ਪੇਖ ਪੇਖ ਮਨ ਦੀਨਾ।
ਰੁਣ ਝੁਣ ਝਾਂਝਰ ਝਾਲਰ ਤਾਲਨ ਬਧਰੋ ਸੁਨਿ ਹੈ ਬੀਨਾ॥੧॥
ਭਰੀ ਕਹਾਨੀ ਅੰਤਰਿਥਾਨੀ ਜਿਹਵਾ ਬਿਨਾ ਕਹੀਨਾ।
ਦੀਪ ਮਾਲਾ ਰਵਿ ਕੋਟਿ ਚੰਦਰਮਾ ਬਿਨ ਨੈਨੀ ਕਿਆ ਚੀਨਾ॥੨॥
ਕਰਗਹਿ ਲੇਹ ਕ੍ਰਿਪਾਲ ਦਇਆ ਨਿਧਿ ਮਹਾ ਅਘੀ ਗੁਣਹੀਨਾ।
ਦੇਹੁ ਦਾਨ ਕਰਿ ਮਇਆ ਅਪਨੀ ਸ੍ਰੀਚੰਦਰ ਪਰਧੀਨਾ॥੩॥੧੧॥੨੦੧॥
**ਮਾਇਆ ਤੁਮਰੀ ਅਪਰ ਅਪਾਰਾ।**
**ਮਾਨੁਖ ਦੇਵ ਦੈਤ ਸਭ ਭਰਮੇ ਨਾਰਦ ਸਾਰਦ ਲਹਿ ਨ ਸ਼ੁਮਾਰਾ॥੧॥ਰਹਾਉ॥**
ਕਈ ਕੋਟਿ ਤਪਸੀ ਯਤ ਧਾਰੀ ਮਨਸਿਜ ਵਸਿ ਰਚਿਓ ਪਰਿਵਾਰਾ।
ਕਈ ਕੋਟਿ ਕੀਏ ਨਰਕੀ ਸਵਰਗੀ ਸਵਰਗਹੁ ਨਰਕਨ ਮਹਿ ਦੀਏ ਡਾਰਾ॥੧॥
ਕਈ ਕੋਟਿ ਨਾਮ ਨਿਸ਼ਾਨ ਨਾ ਕਈ ਕੋਟਿ ਚਮਕਾਇਆ ਸਿਤਾਰਾ।
ਕਈ ਕੋਟਿ ਭਵ ਸਾਗਰ ਕਾੜ੍ਹੇ ਕਈ ਕੋਟਿ ਕਹੁ ਚਿੰਤਾ ਗਾਰਾ॥੨॥
ਕਈ ਕੋਟਿ ਤ੍ਰਿਲੋਕੀ ਚਾਨਨ ਕਈ ਕੋਟਿ ਕਹੁ ਘੁਪ ਅੰਧਿਆਰਾ।

ਬਲਿ ਵਲਿ ਸ੍ਰੀਚੰਦਰ ਲੱਖ ਬਰੀਆ ਜਾ ਕੋ ਅੰਤ ਨਾ ਪਾਰਾਵਾਰਾ॥੩॥੧੨॥੨੦੨॥

**ਚਰਣ ਕਮਲ ਸਤਿਗੁਰੁ ਬਲਿ ਜਾਉਂ।**
**ਜਾਹਿ ਕਿਰਪਾ ਤੇ ਪਾਪ ਬਿਨਾਸੇ ਦਰਗਹ ਮਿਲੇ ਨਿਥਾਵੇਂ ਥਾਉਂ॥੧॥ਰਹਾਉ॥**
ਅਵਿਚਲ ਅਚਲ ਰਾਜ ਧਰੁਵ ਪਾਓ ਉੱਜੜ ਥੇਹ ਵਸਾਓ ਗਾਉਂ।
ਕੰਕਰ ਰੋੜੇ ਠੀਕਰ ਠੋਰੇ ਲਾਲ ਜਵਾਹਰ ਮਾਣਕ ਨਾਉਂ॥੧॥
ਜਾ ਕੇ ਦਰ ਯਾਚਨ ਹਿਤ ਜਾਵਤ ਉਲਟਾ ਧਾਏ ਪਰਤ ਹੈ ਪਾਉਂ।
ਰਕਤ ਬੀਜ ਪੰਚਭੂਤ ਕਾਰਈ ਕਰਣ ਬ੍ਰਹਮ ਅਖਵਾਉਂ॥੨॥
ਲਥੜ ਪਥੜ ਦਰਜਨਾ ਸੰਘਾਰੋ ਅਜਰ ਅਮਰ ਸੂਰਾ ਬਨ ਧਾਉਂ।
ਦੂਸ਼ਣ ਭੂਸ਼ਣ ਸ੍ਰੀਚੰਦਰ ਥੀਓ ਪ੍ਰਾਤ: ਕਾਲ ਜਪਤ ਭਵ ਭਾਉਂ॥੩॥੧੩॥੨੦੩॥

**ਓਮ ਪਾਰਬ੍ਰਹਮਣੇ ਨਮ: ॥**

## ਰਾਗ ਗਉੜੀ ਮਾਝ

**ਖੋਜਤ ਖੋਜਤ ਦਵਾਰੇ ਆਇਆ ਕਰਿ ਕਿਰਪਾ ਅਵਿਨਾਸ਼ੀ ਰਾਇਆ।**
**ਅਪਨੀ ਚਰਣੀ ਦਾਸ ਲਗਾਇਆ ਸਹਿਜ ਆਨੰਦ ਨਿਵਾਸਾ ਜੀਉ॥੧॥**
ਨਾਮ ਅਮੋਲਕ ਪਾਇਆ ਹੀਰਾ, ਸਤਿਗੁਰੁ ਚਰਣ ਕਮਲ ਮਨ ਧੀਰਾ।
ਕਾਮ ਕ੍ਰੋਧ ਮਨ ਮੋਹੈ ਚੀਰਾ–ਆਤਮ ਰਸ ਪ੍ਰਗਾਸਾ ਜੀਉ॥੨॥
ਸਫਲ ਦਰਸ਼ ਗੁਰੁ ਦੇਵ ਮੁਰਾਰਾ, ਭਵ ਸਾਗਰ ਤੇ ਖਿਨ ਮਹਿ ਤਾਰਾ

ਜਿਨਿ ਜਿਨਿ ਦਰਸ ਹੋਏ ਠਾਰਾ, ਪੂਰਣ ਹੋਈ ਆਸਾ ਜੀਉ॥੩॥
ਆਦਿ ਜੁਗਾਦੀ ਸਦਾ ਸਹਾਈ ਰਾਖੀ ਪੈਜ ਵਜੀ ਵਧਾਈ।
ਪੂੰਜੀ ਕਰਮਨ ਡਾਰ ਵਗਾਈ ਸ੍ਰੀਚੰਦਰ ਭਰਵਾਸਾ ਜੀਉ॥੪॥੧॥੨੦੪॥

**ਸੰਤ ਸਜਨ ਮਨ ਮੀਤ ਪਿਆਰੇ ਮਿਹਰਵਾਨ ਸੰਤੋਖ ਭੰਡਾਰੇ।**
**ਜੀਵ ਜੰਤ ਸਗਲੇ ਨਿਸਤਾਰੇ ਰਾਮ ਨਾਮ ਉਪਦੇਸ਼ਾ ਜੀਉ॥੧॥**
ਜਪ ਤਪ ਸੰਯਮ ਸਾਧਨ ਕੀਨੇ ਅਗਨਿ ਜਲਾਏ ਅਪਨੇ ਸੀਨੇ।
ਊਸ਼ਣ ਸੀਤ ਥਿਤ ਰਹਹਿ ਅਸੀਨੇ ਵਿਚਰ ਦੇਸ ਪਰਦੇਸ਼ਾ ਜੀਉ॥੨॥
ਕਾਮਹੁ ਉਪਜੇ ਕਾਮ ਜਲਾਏ ਲੋਭ ਮੋਹ ਮਦ ਅਹੰ ਗਵਾਏ।
ਹਰਿ ਹਰਿ ਰਾਮ ਰਾਮ ਜਪ ਨਾਏ ਮੇਟੇ ਸਕਲ ਕਲੇਸ਼ਾ ਜੀਉ॥੩॥
ਜੋ ਜੋ ਚਰਣ ਸ਼ਰਣ ਮਹਿ ਆਇਆ ਬੰਧ ਮਿਟਾਓ ਜਾਇਆ ਮਾਇਆ।
ਸਤ ਚਿਤ ਆਨੰਦ ਮਾਹਿ ਸਮਾਇਆ ਧਰਿ ਸ੍ਰੀਚੰਦਰ ਨਿਦੇਸ਼ਾ ਜੀਉ॥੪॥੨॥੨੦੫॥

**ਕੋਟਿ ਕਸ਼ਟ ਸਹਿ ਸੀਲ ਨ ਤਿਆਗਾ ਦੂਖ ਭੂਖ ਤਨ ਉਪਰ ਝਾਗਾ।**
**ਸੇਜ ਭੂਮਿ ਕਰਿ ਅਨਦਿਨ ਜਾਗਾ ਪ੍ਰਭੁ ਸਿਮਰਨ ਮਨ ਦੀਨਾ ਜੀਓ॥੧॥**
ਜੋ ਕਛੁ ਪਾਇਆ ਸੋਉ ਖਾਇਆ ਹਿਤ ਚਿੱਤ ਕੰਦ ਮੂਲ ਸਿਓਂ ਲਾਇਆ।
ਚਨਕ ਭਸਮ ਪਤ ਉਦਰ ਭਰਾਇਆ ਆਸਾ ਤ੍ਰਿਸ਼ਣਾ ਵਹੀਨਾ ਜੀਉ॥੨॥
ਮੰਦਿਰ ਕੰਦਰ ਰਚੇ ਬਿਧਾਤੇ ਕਾਨਨ ਫਲ ਚੱਖ ਤ੍ਰਿਪਤ ਅਘਾਤੇ।
ਬਲਕਲ ਔੜ੍ਹਤ ਨਹਿ ਸੰਕਾਤੇ, ਧੂਣੀ ਸੰਗ ਤਪੀਨਾ ਜੀਉ॥੩॥

ਸਦ ਬਲਿਹਾਰੀ ਚਰਨਨ ਧੂਰੀ ਮਨ ਤੇ ਟਾਰਤ ਭਰਮ ਗਰੂਰੀ।
ਨਾਰਾਇਣ ਕੇ ਰਹਿਤ ਹਜ਼ੂਰੀ ਸ੍ਰੀਚੰਦਰ ਮਨ ਚੀਨਾ ਜੀਉ॥੪॥੩॥੨੦੬॥
**ਅੰਤਰ ਠਾਕੁਰ ਅੰਤਰਯਾਮੀ ਅਨੁਭਵ ਆਤਮ ਪੂਰਣਕਾਮੀ।**
**ਮਨ ਰਵਿਆ ਹਰਿ ਪਾਰਗ੍ਰਾਮੀ-ਪਰਮਾਨੰਦ ਅਘਾਏ ਜੀਉ॥੧॥**
ਪਤਿਤ ਪਾਵਨ ਕੀ ਪੜਿ ਸ਼ਰਣਾਈ ਹਉਮੈ ਮਮਤਾ ਦੁਰਮਤਿ ਹਾਈ।
ਸਹਜਿ ਯੋਗ ਨਿਧਿ ਤਾੜੀ ਲਾਈ ਸਤ ਸੰਤੋਖ ਕਮਾਏ ਜੀਉ॥੨॥
ਮਾਇਆ ਮੇਰੀ ਤੇਰੀ ਤਿਆਗੀ ਚਿਦਾਨੰਦ ਥਿਤ ਭਏ ਬਿਰਾਗੀ।
ਪ੍ਰਭੁ ਪ੍ਰੇਮ ਲਿਵ ਅਹਿਨਿਸਿ ਲਾਗੀ ਸਗਲੇ ਦੁਰਤ ਮਿਟਾਇ ਜੀਉ॥੩॥
ਗਿਆਨ ਪਦਾਰਥ ਪੂਰਣ ਪਾਇਆ ਜੋਤਿ ਰੂਪ ਸਭ ਮਹਿ ਦ੍ਰਿਸ਼ਟਾਯਾ।
ਹਰਿ ਪ੍ਰਭੁ ਰੂਪੈ ਰੂਪ ਸਮਾਇਆ ਸ੍ਰੀਚੰਦਰ ਨਿੱਤ ਧਿਆਏ ਜੀਉ॥੪॥੪॥੨੦੭॥
**ਸਰਵਠੌਰ ਸਭ ਮਾਹੀ ਰਵਿਆ ਘਟ ਘਟ ਪਟ ਪਟ ਅੰਤਰ ਗਵਿਆ।**
**ਦੇਸ ਅਨੂਪ ਜੰਗਲੀ ਭਵਿਆ ਖਾਲੀ ਥਾਉਂ ਨ ਕੋਈ ਜੀਉ॥੧॥**
ਵਨ ਤ੍ਰਿਣ ਤ੍ਰਿਭੁਵਨ ਏਕੋ ਏਕਾ ਹਸਤੀ ਚੀਟੀ ਅਜ ਮ੍ਰਿਗ ਭੇਕਾ।
ਸਾਰਦੂਲ ਜੰਵੂਕ ਸੁ ਬਿਬੇਕਾ ਗੁਰੁ ਗੋਬਿੰਦ ਸਮੋਈ ਜੀਉ॥੨॥
ਪਸ਼ੂ ਪੰਛੀ ਲਘੁ ਦੀਰਘ ਮਾਹੀ ਊਚ ਨੀਚ ਸਭ ਸਮਸਰ ਆਹੀ।
ਖੰਡ ਬ੍ਰਹਮਾਂਡੇ ਪਾਤਾਲ ਸਮਾਹੀ ਪੂਰਣ ਸਭਨੀ ਲੋਈ ਜੀਉ॥੩॥
ਸਿਮਰ ਸਿਮਰ ਹਰਿ ਪ੍ਰੀਤਮ ਜੀਵਾਂ ਮਨ ਤਨ ਪਰਮ ਸੁਧਾ ਰਸ ਪੀਵਾ।

ਲਿਵ ਲਾਵਤ ਸਦ ਠੰਡਾ ਥੀਵਾਂ ਸ੍ਰੀਚੰਦਰ ਉਰ ਪੋਈ ਜੀਉ॥੪॥੫॥੨੦੮॥
**ਗੋਬਿੰਦ ਭਜਨ ਲਗੀ ਜਿਹ ਤਾਰੀ ਪ੍ਰੇਮ ਭਗਤੀ ਅਗਨਿ ਉਰ ਜਾਰੀ।**
**ਕਸਮਲ ਕਾਸ਼ਟ ਕੇ ਭਰਿ ਭਾਰੀ ਦਗਧ ਕਰੇ ਸਭ ਤਾਹੀ ਜੀਓ॥੧॥**
ਪਰਿਹਰ ਦੁਰਮਤ ਦੂਰਤ ਮਹਾਏ ਹਉਮੈ ਮਾਰ ਏਕ ਲਿਵਲਾਏ।
ਅੰਤਰ ਬ੍ਰਹਮੇ ਮੇਲ ਮਿਲਾਏ ਤੀਰਥ ਕਾਹੇ ਜਾਏ ਜੀਉ॥੨॥
ਸੀਤਲ ਪਰਮਲ ਪ੍ਰੀਤਮ ਰਾਇਆ ਕਾਮਧੇਨੁ ਚਿੰਤਾਮਣਿ ਭਾਇਆ।
ਕਲਪ ਤਰੁਵਰ ਕੀ ਸ਼ੁਭ ਛਾਇਆ ਯਾਚਨ ਧਾਇ ਕਾਹੀ ਜੀਉ॥੩॥
ਪਾਤਿਸ਼ਾਹਾਂ ਸਿਰ ਸਾਚਾ ਸਾਹੁ ਹੀਰਾ ਲਾਲ ਰਤਨ ਵੇਸਾਹੁ॥
ਹਰਿ ਧਨ ਸੰਚਿਆ ਸਦ ਹੀ ਲਾਹੁ ਸ੍ਰੀਚੰਦਰ ਸੁਖ ਪਾਹੀ ਜੀਉ॥੪॥੬॥੨੦੯॥
**ਨਾਰਾਇਣ ਸਿਮਰਤ ਸਦ ਹਰਿਆ ਭਗਤੀ ਭਾਵ ਅਭਰਾ ਸਰ ਭਰਿਆ।**
**ਬਿਨ ਬੋਹਿਬ ਭਵ ਸਾਗਰ ਤਰਿਆ ਸਤਿਗੁਰੁ ਕ੍ਰਿਪਾ ਧਾਰੀ ਜੀਉ॥੧॥**
ਸਦਾ ਸਹਾਈ ਗੁਰੁ ਅਵਿਨਾਸ਼ੀ ਜਨਮ ਮਰਨ ਕੀ ਕਾਟੀ ਫਾਸੀ।
ਆਤਮ ਰਾਮ ਵਿਆਪ ਉਦਾਸੀ ਜਪਤ ਜਾਪ ਬਨਵਾਰੀ ਜੀਉ॥੨॥
ਜਗਤ ਜਨਮ ਸਫਲਿਓ ਹਮਾਰਾ ਭਵ ਜਲ ਡੂਬਤ ਪਾਰ ਉਤਾਰਾ।
ਤਮ ਅਗਿਆਨ ਬਿਨਾਸਿਓ ਸਾਰਾ ਹਰਿ ਪੇਖਿਓ ਸੰਸਾਰੀ ਜੀਉ॥੩॥
ਰਾਮ ਨਾਮ ਜਪ ਸ਼ੀਤਲ ਹੋਏ ਕਲਹ ਕਲੇਸ਼ ਭਰਮ ਭੈ ਖੋਏ।
ਜੀਵਨ ਮੁਕਤ ਆਨੰਦ ਸਮੋਏ ਸ੍ਰੀਚੰਦਰ ਅਵਤਾਰੀ ਜੀਉ॥੪॥੭॥੨੧੦॥

**ਪ੍ਰਭੁ ਤ੍ਰਿਭੰਗੀ ਛੈਲ ਛਬੀਲਾ ਆਨੰਦ ਬਿਨੋਦੀ ਰੰਗ ਰੰਗੀਲਾ।**
**ਅਪਨੀ ਰਾਸ ਰਚਾਈ ਲੀਲਾ ਪੇਖਤ ਮੋਹੀ ਗੋਪੀ ਜੀਉ॥੧॥**
ਮਨ ਮੋਹਨ ਘਨ ਸ਼ਿਆਮ ਗੁਸਾਈ ਕੇਸੀ ਕੰਸ ਚਾਣੂਰਹਿ ਘਾਈ।
ਜਰਾਸੰਧ ਕਾਲ ਯਮਨ ਹਤਾਈ ਰਸਕ ਰਸੀਲਾ ਚੋਪੀ ਜੀਉ॥੨॥
ਬੰਸੀਧਰ ਗੋਵਰਧਨ ਧਾਰੀ ਪੀਤਾਂਬਰ ਮਾਇਆ ਵਿਸਤਾਰੀ।
ਰਾਧਾ ਰਮਣ ਗਮਨ ਪੁਰਿਦਵਾਰੀ ਸਰਵ ਸਮਾਨਾ ਔਪੀ ਜੀਉ॥੩॥
ਸਾਰੰਗਧਰ ਪਥ ਰਥ ਹਾਕਿਆ ਮਾਖਨ ਚੋਰ ਤੋਖਿਤਾ ਮਇਆ।
ਰੁਕਮਣੀ ਹਰਣ ਚਰਿਆ ਗਇਆ ਸ੍ਰੀਚੰਦਰ ਉਰਥੋਪੀ ਜੀਉ॥੪॥੮॥੨੧੧॥
**ਦੀਨਾ ਨਾਥ ਗੋਪਾਲ ਦਿਆਲਾ ਜਿਓਂ ਜਾਨਹਿ ਤਿਓਂ ਕਰਿ ਪ੍ਰਤਿਪਾਲਾ।**
**ਸਤਰਸਾਲ ਪ੍ਰੀਤਮ ਸੁਖਸਾਲਾ ਦਾਸਹਿ ਲੇਹੁ ਉਬਾਰੀ ਜੀਉ॥੧॥**
ਭੈ ਭੰਜਨ ਅਵਿਨਾਸ਼ੀ ਰਾਇਆ ਕਸ਼ਟ ਨਿਵਾਰਕ ਸੰਤ ਸਹਾਇਆ।
ਮੋਹਿ ਗਰੀਬ ਚਰਣ ਸ਼ਰਣਾਇਆ ਆਪਨ ਜਾਨ ਸੰਹਾਰੀ ਜੀਉ॥
ਭਗਤ ਵਛਲ ਅਵਗੁਨ ਸਭ ਮੇਟਹੁ।ਦੁਸ਼ਟ ਚੌਂਕੜੀ ਸਫਾ ਲਪੇਟਹੁ।
ਸਾਕਤ ਨਿਗੁਰਾ ਦੁਜਨ ਨ ਭੇਟਹੁ ਸਰਵ ਸੂਖ ਸੰਚਾਰੀ ਜੀਉ॥੩॥
ਸ੍ਰੀਚੰਦਰ ਨਿੱਤ ਉਰ ਮਹਿ ਆਸਾ ਸਿਮਰਹੁ ਅਨਦਿਨ ਸਾਸ ਗਿਰਾਸਾ।
ਸਾਧੁ ਸੰਗਤਿ ਦੀਜੈ ਗੁਣਤਾਸਾ ਕ੍ਰਿਪਾ ਨਿਧਾਨ ਮੁਰਾਰੀ ਜੀਉ॥੪॥੯॥੨੧੨॥
**ਨਾਰਾਇਣ ਤਿਸ ਭਇਓ ਕ੍ਰਿਪਾਲਾ ਸਾਧੁ ਸੰਗ ਹਰਿ ਨਾਮ ਸੰਭਾਲਾ।**

**ਅਵਗੁਣ ਮੇਟ ਗੁਣਹਿ ਪ੍ਰਤਿਪਾਲਾ ਤਖਤ ਦਿਓ ਅਵਿਨਾਸ਼ੀ ਜੀਉ॥੧॥**
ਮਨਤਨ ਸ਼ੀਤਲ ਨਾਮ ਨਿਵਾਸ ਉਰਧ ਕਮਲ ਭਇਓ ਪ੍ਰਗਾਸ।
ਆਤਮ ਰਾਮ ਥਿਰਓ ਗੁਣਤਾਸ ਪੂਰਣ ਤ੍ਰਿਸ਼ਣਾ ਆਸੀ ਜੀਉ॥੨॥
ਹਰਿ ਸਿਮਰਣ ਰਸ ਅੰਤਰ ਭਾਇਆ ਦੂਜਾ ਮੇਟੇ ਏਕ ਸਮਾਇਆ।
ਹਉਮੈ ਮਮਤਾ ਕ੍ਰੋਧ ਮਿਟਾਇਆ ਗੋਬਿੰਦ ਸਭਨੀ ਪਾਸੀ ਜੀਉ॥੩॥
ਪਰਿਹਰ ਲਬ ਲੋਭ ਅੰਹਕਾਰਾ ਨਿਰਮਲ ਉਰ ਪ੍ਰਗਟਿਆ ਨਿਰੰਕਾਰਾ।
ਸੰਤ ਸੰਗ ਰਤਿ ਸਦਾ ਸੰਭਾਰਾ ਸ੍ਰੀਚੰਦਰ ਕਟਿ ਫਾਸੀ ਜੀਉ॥੪॥੧੦॥੨੧੩॥
**ਜਾ ਕੋ ਅਪਨੀ ਦੀਨੀ ਧੀਰ ਕਹਾ ਵਿਆਪੈ ਤਾ ਕੋ ਪੀਰ।**
**ਧਰਮ ਧੁਰੰਧਰ ਮਹਾ ਅਮੀਰ ਗੁਣ ਸਾਗਰ ਹਰਿ ਨਾਮਾ ਜੀਉ॥੧॥**
ਇਤ ਉਤ ਕਤਹੂੰ ਨ ਡੋਲਤ ਚੀਤਾ, ਗੋਬਿੰਦ ਸਿਮਰਤ ਟੂਟੀ ਭੀਤਾ।
ਤਮ ਅਗਿਆਨ ਵਿਨਾਸ਼ ਸਭੀਤਾ ਨਹਿ ਸੰਸਾਰੀ ਕਾਮਾ ਜੀਉ॥੨॥
ਆਦਿ ਅੰਤ ਸਭ ਏਕੋ ਲੋਈ ਦੁਰਮਤਿ ਦੁਵਿਧਾ ਹਉਮੈ ਖੋਈ।
ਦੀਪਕ ਗਿਆਨ ਚੰਦ੍ਰਿਕਾ ਜੋਈ ਜਹਿ ਤਹਿ ਪੂਰਣਾ ਗ੍ਰਾਮਾ ਜੀਉ॥੩॥
ਮਨ ਤਨ ਰਾਤਾ ਹਰਿ ਰੰਗ ਮਾਹੀਂ ਆਤਮ ਰਾਮ ਨਾਰਾਇਣ ਪਾਹੀ।
ਸ੍ਰੀਚੰਦਰ ਸੰਤਨ ਨਿਤ ਆਹੀ ਸਦ ਅਭਿਰਾਮ ਲਾਲਾਭਾ ਜੀਉ॥੪॥੧੧॥੨੧੪॥
**ਕਾਇਆ ਮਰਿ ਮਾਇਆ ਨਹਿ ਮਰਤੀ ਭਰਤ ਪੇਟ ਤ੍ਰਿਸ਼ਣਾ ਨਹਿ ਭਰਤੀ।**
**ਕੂੜ ਕੁਸਤ ਧੰਧੇ ਨਿੱਤ ਚਰਤੀ ਸਗਲੀ ਆਯੂ ਗਵਾਈ ਜੀਉ॥੧॥**

ਲਾਖ ਕੋਟਿ ਧਨ ਧਰਨਿ ਦਬਾਓ ਅਨਤੈ ਦੇਸ਼ ਕਮਾਵਨ ਧਾਓ।
ਅਰਬ ਖਰਬ ਕੋ ਲੈ ਕਰਿ ਆਓ ਤ੍ਰਿਸ਼ਨਾ ਅਧਿਕ ਬਧਾਈ ਜੀਉ॥੨॥
ਆਓ ਕਾਲ ਸਵਾਸ ਭਏ ਪੂਰੇ ਅਗਨੀ ਸੰਗ ਤਨ ਰਵੈ ਗਇਓ ਘੂਰੇ।
ਲੇਖਾ ਦੋਨੋ ਪਾਪ ਕਮਾਏ ਚਲਿਓ ਲੰਬੀ ਧਾਈ ਜੀਉ॥੩॥
ਸੰਗ ਨ ਸਾਥੀ ਦਾਰਾ ਮੀਤ ਸੁਤਾ ਸੁਤਨ ਧਨਸਿਓ ਚਿੱਤ ਹੀਤ।
ਸ੍ਰੀਚੰਦਰ ਰੀਤੀ ਵਿਪ੍ਰੀਤਿ ਬਿਰਥਾ ਕਸ਼ਟ ਉਠਾਈ ਜੀਉ॥੪॥੧੨॥੨੧੫॥

**ਅੰਤ ਦੇਹ ਮਾਟੀ ਕੀ ਢੇਰੀ ਸੰਪਦ ਕਾਹੂ ਨ ਸੰਗੀ ਹੇਰੀ।**
**ਸਭ ਤਜਿ ਜਾਵਤ ਚੇਰਾ ਚੇਰੀ ਜਿਨਿ ਹਿਤ ਹਰਿ ਵਿਸਾਰਾਇਆ ਜੀਉ॥੧॥**
ਕਾਮ ਨ ਆਵਤ ਧੰਧ ਪਸਾਰਾ ਕਰਮ ਧਰਮ ਜਿਹਿ ਹੇਤੁ ਬਿਸਾਰਾ।
ਆਗੈ ਪੰਥ ਗਮਨ ਦੁਸ਼ਵਾਰਾ ਕਾਹੇ ਮਨਹੁ ਭੁਲਾਇਆ ਜੀਉ॥੨॥
ਕਰਿ ਨਾਰਾਇਣ ਸਿਮਰਨ ਨਾਮਾ ਸਫਲ ਹੋਹਿ ਦੁਹ ਲੋਕਨ ਕਾਮਾ।
ਸਹਿਜ ਆਨੰਦ ਮਹਿਲ ਵਿਸ਼ਰਾਮਾ ਆਤਮ ਰਾਮ ਲਿਖਾਇਆ ਜੀਉ॥੩॥
ਸੰਤ ਸੰਗ ਹਰਿ ਹਿਰਦੈ ਨਿਵਾਸ, ਨਿਰਮਲ ਜੋਤੀ ਸਦਾ ਉਜਾਸ।
ਪੂਰਣ ਸ੍ਰੀਚੰਦਰ ਸਭ ਆਸ ਸੋਉ ਸੁਹੇਲਾ ਆਇਆ ਜੀਉ॥੪॥੧੩॥੨੧੬॥

**ਸਦਾ ਸੰਗੀ ਗੋਬਿੰਦ ਗੋਪਾਲ ਅੰਤਰ ਬਾਹਰ ਨਿਬਹੈ ਨਾਲ।**
**ਨਹਿ ਦੁਖਦਾਈ ਕੰਟਕ ਕਾਲ ਸਿਮਰ ਸਿਮਰ ਆਨੰਦਾ ਜੀਉ॥**
ਸਾਧੂ ਸੰਗ ਸੁਰ ਗੁਣਨ ਨਿਧਾਨ ਕਾਮ ਕ੍ਰੋਧ ਬਿਨਸੈ ਅਭਿਮਾਨ।

ਨਾਮ ਦਾਨ ਦ੍ਰਿੜ ਹੋਵੈ ਇਸਨਾਨ ਮਨ ਨੀਵਾਂ ਬਖਸੰਦਾ ਜੀਉ॥੨॥
ਦੰਭ ਵਿਨਾਸੈ ਊਚੀਮੱਤਾ ਪਾਰਬ੍ਰਹਮ ਕੀ ਅਨੁਭਵ ਸੱਤਾ।
ਹਸਤਾਮਲਕ ਪ੍ਰਾਪਿਤ ਗਤਾ ਸਿਮਰਤ ਪਰਮਾਨੰਦਾ ਜੀਉ॥੩॥
ਅਹਿਨਿਸ਼ਿ ਜਪ ਤਪ ਸਤ ਸੰਤੋਖਾ ਮਨ ਤੇ ਸਗਲ ਉਤਾਰ ਦੋਖਾ।
ਗਿਆਨ ਹਰਿ ਉਰਦਵਾਰਾ ਮੋਖਾ ਸ੍ਰੀਚੰਦਰ ਭਾਵੰਦਾ ਜੀਉ॥੪॥੧੪॥੨੧੭॥

**ਅੰਤਰ ਅਮ੍ਰਿਤ ਸ਼ਬਦ ਸਮਾਇਆ ਨਾਮ ਪਦਾਰਥ ਮਨ ਬਸਾਇਆ।**
**ਸੰਤ ਸੰਗ ਭਰਮ ਮੋਹ ਮਿਟਾਇਆ ਰੰਗ ਰਤੇ ਗੁਣ ਤਾਸਾ ਜੀਉ॥੧॥**
ਮੀਠੀ ਬਾਣੀ ਰਾਮ ਪੁਕਾਰਾ ਮਾਇਆ ਮੇਟਿਆ ਘੁੱਪ ਅੰਧਾਰਾ।
ਪ੍ਰਗਟੀ ਜੋਤਿ ਸਹਿਜ ਸੁੱਖ ਸਾਰਾ ਉਦਯ ਮਾਨੁ ਪ੍ਰਕਾਸਾ ਜੀਉ॥੨॥
ਜਨਮ ਮਰਨ ਜਰ ਮੇਖ ਉਖਾਰੀ, ਕਾਲ ਕਰਮ ਕੀ ਕਿਰਿਆ ਨਿਵਾਰੀ।
ਹਰਿ ਪ੍ਰਭੁ ਗੋਬਿੰਦ ਕੇ ਦਰਬਾਰੀ ਅੰਤਰ ਸ਼ਾਂਤਿ ਨਿਵਾਸਾ ਜੀਉ॥੩॥
ਭਾਣਾ ਪ੍ਰਭੁ ਕਾ ਮੀਠਾ ਲਾਗਾ ਪਰਮ ਵੈਰਾਗ ਅਨੰਦ ਸਭਾਗਾ।
ਗੁਣ ਗੋਬਿੰਦ ਮਹਾਰਸ ਪਾਵਾ ਸ੍ਰੀਚੰਦਰ ਨਹਿ ਤ੍ਰਾਸਾ ਜੀਉ॥੪॥੧੫॥੨੧੮॥

**ਜਾ ਕੀ ਪ੍ਰੀਤਿ ਪ੍ਰਭੁ ਸਿਓਂ ਲਾਗੀ ਸਹਿਜ ਸੁਭਾਏ ਭਇਓ ਵੈਰਾਗੀ।**
**ਬ੍ਰਹਮ ਜਯੋਤਿ ਉਰ ਅੰਤਰ ਜਾਗੀ ਪ੍ਰਵਾਣ ਗ੍ਰਿਹਸਥ ਉਦਾਸਾ ਜੀਉ॥੧॥**
ਹਿੰਦੂ ਮੁਸਲਿਮ ਏਕਾ ਰੂਪ ਸਦਾ ਵਿਗਾਸ ਆਨੰਦ ਸਵਰੂਪ।
ਹਰਿ ਕੀਰਤਿ ਰਸ ਪਰਮ ਅਨੂਪ ਸੰਤਨ ਸੰਗ ਨਿਵਾਸਾ ਜੀਉ॥੨॥

ਦੀਨ ਦਰਦ ਦੁੱਖ ਭੰਜਨਹਾਰਾ ਪਰਮ ਕ੍ਰਿਪਾਲ ਦਿਆਲ ਮੁਰਾਰਾ।
ਵਿਕਟ ਘਾਟ ਘਟ ਪਾਰ ਉਤਾਰਾ ਅੰਤਰ ਸ਼ਬਦ ਪ੍ਰਕਾਸਾ ਜੀਉ॥੩॥
ਅਗਮ ਅਥਾਹ ਅਗੋਚਰ ਪੂਰਾ ਨਿੱਤ ਪ੍ਰਤਿਪਾਲਕ ਸ਼ਰਣਹਿ ਸੂਰਾ।
ਘਟ ਘਟ ਪੂਰਣ ਥਾਉ ਨ ਊਰਾ ਸ੍ਰੀਚੰਦਰ ਕੈ ਪਾਸਾ ਜੀਉ॥੪॥੧੬॥੨੧੯॥

**ਸਗਲ ਸ੍ਰਿਸ਼ਟ ਸੇਵਕ ਕਰਿ ਦੀਨੀ ਪਾਨੀ ਪੱਖਾ ਪੀਸਤ ਚੀਨੀ।**
**ਕਾਹੂੰ ਆਂਖ ਨ ਊਪਰ ਕੀਨੀ ਹਰਿ ਪ੍ਰਭੁ ਕਰਣਾ ਧਾਰੀ ਜੀਉ॥੧॥**
ਆਗਿਆਕਾਰੀ ਦੇਵ ਸਭਾਏ ਫੁਰਨਾ ਫੁਰਤਹਿ ਪੂਰ ਕਰਾਏ।
ਅਗਨਿ ਜਲ ਨਭ ਧਰਤੀ ਵਾਏ ਹੁਕਮੈ ਕਰਤ ਬਿਹਾਰੀ ਜੀਉ॥੨॥
ਰਿੱਧਿ ਸਿੱਧਿ ਨਿਧਿ ਅਗਰ ਖਲੋਏ ਨਿਸਦਿਨ ਹੁਕਮੈ ਕੋ ਮੁੱਖ ਜੋਏ।
ਤਿਨਿ ਕੋ ਕਹੁ ਕਮੀ ਕਿਵੇ ਹੋਏ ਜਿਨਿ ਪਰ ਕ੍ਰਿਪਾ ਤੁਹਾਰੀ ਜੀਉ॥੩॥
ਸਾਧੁ ਸੰਗ ਗੋਵਿੰਦ ਧਿਆਇਆ ਗੁਰੁ ਪ੍ਰਸਾਦੀ ਪੂਰਾ ਪਾਇਆ।
ਸ੍ਰੀਚੰਦਰ ਉਰ ਰਾਮ ਸਮਾਇਆ ਨਦਰੀ ਨਦਰ ਨਿਹਾਰੀ ਜੀਉ॥੪॥੧੭॥੨੨੦॥

**ਤੂੰ ਸਵਾਮੀ ਹਉਂ ਸੇਵਕ ਗੋਲਾ ਸਦਾ ਸਮਹਾਲੀ ਪ੍ਰੀਤਮ ਬੋਲਾ।**
**ਲਾਗਤ ਦੇਤ ਨ ਤਾਤਾ ਝੋਲਾ ਰੱਖਿਅਕ ਸਭਨੀ ਜਾਈ ਜੀਉ॥੧॥**
ਦੂਤ ਦੁਸ਼ਟ ਸਭ ਮਾਰ ਗਵਾਏ ਦਾਸ ਰਖੇ ਨਿਜ ਚਰਣੀ ਲਾਏ।
ਕਾਮ ਕ੍ਰੋਧ ਨਹਿ ਛੋਹਨ ਪਾਏ ਵਿਨਸੀ ਹਉਮੈ ਕਾਈ ਜੀਉ॥੨॥
ਰਾਮ ਰਾਮ ਨਿਤ ਰਾਮ ਰਮਾਇਆ ਆਵਨ ਜਾਵਨ ਨਦਰਿ ਨ ਆਇਆ।

ਹਰਿ ਪ੍ਰਭੁ ਅਪਨਾ ਖੇਲ ਰਚਾਇਆ ਕੋ ਆਵੈ ਕੋ ਧਾਈ ਜੀਉ॥੩॥
ਅਨਿਕ ਵਿਘਨ ਤੇ ਲਏ ਛੁਡਾਈ ਰਾਖੀ ਪੈਜ ਦਈ ਵਡਿਆਈ।
ਚਾਦਰ ਸ੍ਰੀਚੰਦਰ ਹੈ ਪਤਿ ਪਾਈ ਸਕਤ ਨ ਕੋਊ ਉਠਾਈ ਜੀਉ॥੪॥੧੮॥੨੨੧॥
**ਤਰੁ ਪੱਲਵ ਫਲ ਫੂਲ ਉਪਾਏ ਭਾਂਤਿ ਭਾਂਤਿ ਨਹੀਂ ਜਾਤ ਗਿਣਾਏ।**
**ਪਾਤ ਪਾਤ ਮਹਿ ਕਿਆ ਕਛੁ ਪਾਏ ਮਨ ਬੁਧਿ ਜਾਨ ਨ ਪਾਏ ਜੀਉ॥੧॥**
ਪਰਬਤ ਪਾਹਨ ਸੋਨਾ ਰੂਪਾ ਤਾਂਬਰ ਲੋਹੋ ਕੋਇਲ ਕੂਪਾ।
ਮਣਿਆਂ ਹੀਰੇ ਲਾਲ ਅਨੂਪਾ ਏਕ ਹੀ ਥਾਨ ਉਪਾਏ ਜੀਉ॥੨॥
ਮੀਨ ਮਕਰ ਗ੍ਰਾਹ ਨਾਗ ਮਹਾਨੈ ਗਜ ਬਾਜੀ ਕਾਕੈ ਕਕਲਾਨੈ।
ਗਣਤਿ ਨ ਆਵਤ ਗਣਨ ਗਣਾਨੈ ਪੇਖ ਪੇਖ ਵਿਸਮਾਏ ਜੀਉ॥੩॥
ਰੂਪ ਕਰੂਪ ਨ ਵਰਣੋ ਜਾਹੀ ਦੋਏ ਤੇ ਦਸ ਲੌ ਇੰਦਰੀਆ ਪਾਹੀ।
ਅਸੰਖ ਨਾਮ ਸ੍ਰੀਚੰਦਰ ਤਿਨਾਹੀ ਕੁਦਰਤ ਸਰਵ ਲਿਖਾਇ ਜੀਉ॥ ॥੪॥੧੯॥੨੨੨॥
**ਬਾਨਰ ਚੀਤੇ ਸਿੰਹ ਸਿਆਲਾ ਗੋ ਮਹਿਸ਼ੀ ਮ੍ਰਿਗਨ ਕੀ ਮਾਲਾ।**
**ਸੂਕਰ ਸਵਾਨ ਰੋਝ ਝੰਖਾਲਾ ਗਣਤ ਨਹੀਂ ਬਨ ਆਵੈ ਜੀਉ॥੧॥**
ਸ਼ਿਆਮ ਸ਼ਵੇਤ ਬਹੁ ਰੰਗ ਬਨਾਏ ਉਡਤ ਆਕਾਸ਼ੈ ਧਰਣੀ ਧਾਏ।
ਪਗ ਬਿਨ ਪਗ ਸਹ ਅੰਤ ਨ ਆਏ ਛਿਨ ਕਾਲੀ ਬਹੁ ਆਵੈ ਜੀਉ॥੨॥
ਬਿਨ ਸੋਚੇ ਸਮਝੇ ਕਈ ਚਰਤੇ ਕਈ ਵਿਚਾਰ ਸੋਚ ਸਿਓ ਰਤੇ।
ਕੋ ਬਿਨ ਆਈ ਖਪ ਖਪ ਮਰਤੇ ਏਕਤ ਭਾਉ ਨ ਭਾਵੈ ਜੀਉ॥੩॥

ਥਿਰ ਅਸਿਥਰ ਚਕਰੀ ਅਨਚਕਰੀ ਦੀਰਘ ਸਰਨ ਕੇਉ ਬਡ ਵਕਰੀ।
ਕੁਦਰਤ ਕਾਦਰ ਸ੍ਰੀਚੰਦਰ ਰਾਚੀ ਪੇਖਿ ਪੇਖਿ ਵਿਸਮਾਵੈ ਜੀਉ॥੪॥੨੦॥੨੨੩॥
**ਕਾਰਣ ਕਰਣਹਾਰ ਕਰਤਾਰਾ ਅੰਤ ਨਹੀਂ ਕਛੁ ਪਾਰਾਵਾਰਾ।**
**ਕੈਸ ਭਾਂਤਿ ਸਿਰਜਿਓ ਸੰਸਾਰਾ ਜਾਨ ਨ ਕੋਉ ਪਾਓ ਜੀਉ॥੧॥**
ਓਂਕਾਰੋ ਕੈ ਸੰਕਲਪਾ ਅਣੁ ਪ੍ਰਮਾਣੁ ਕੋ ਜਲ ਤਲਪਾ।
ਸ਼ਾਂਤਿ ਸਵਰੂਪਹਿ ਕੈਧੋਂ ਜਲਪਾ ਬਹੁ ਵਿਧਿ ਕੈ ਫੁਰਮਾਓ ਜੀਉ॥੨॥
ਵਾਕਿਆ ਬਿਲਾਸਹਿ ਕੈ ਕਰਿ ਕਾਲਾ ਪੰਚ ਤੱਤ ਕਰਮਨ ਕੀ ਮਾਲਾ।
ਆਦਿ ਉਪਰ ਅਨਾਦਿ ਚਾਲਾ ਜੀਵ ਅਜੀਵ ਸਮਾਓ ਜੀਉ॥੩॥
ਚਾਰ ਅਨਾਸਿਰ ਕੈਸ ਮਿਲਾਏ ਜਨਮ ਧਾਰਿ ਅਜ ਕੈਸ ਜਨਾਏ।
ਸ੍ਰੀਚੰਦਰ ਉਰ ਸਰਵ ਹਟਾਏ ਅਨਹਦ ਨਾਦ ਬਜਾਓ ਜੀਉ॥੪॥੨੧॥੨੨੪॥
**ਸਾਧੁ ਜਨਾ ਸ਼ਰਣਾਈ ਪਏ, ਕਾਮ ਕ੍ਰੋਧ ਲੋਭ ਮੋਹ ਰਾਇ।**
**ਅਵਗੁਣ ਮੇਟ ਗੁਣਹਿ ਵਿਗਸਇ ਉਰਧ ਕਮਲ ਪ੍ਰਕਾਸਾ ਜੀਉ॥੧॥**
ਅਨਹਦ ਵਾਣੀ ਨਾਦ ਵਜਾਇਆ ਜਨਮ ਮਰਨ ਭਰਮ ਭਰਾਂਤਿ ਨਸਾਇਆ।
ਤੋਸਾ ਹਰਿ ਨਾਮ ਕਮਾਇਆ। ਦਰਗਹ ਪੰਥ ਖਲਾਸਾ ਜੀਉ॥੧॥
ਗਗਨੰਤਰ ਰਵਿ ਰਸ਼ਿਮ ਦੀਪਾਈ ਜੋਤਿ ਨਿਰੰਤਰ ਸਰਵ ਸਮਾਈ।
ਜਨਮ ਪਦਾਰਥ ਸਫਲ ਸੁਹਾਈ ਨਾਰਾਇਣ ਪਿਖਿ ਖਾਸਾ ਜੀਉ॥੩॥
ਭਇਆ ਪ੍ਰਗਾਸ ਮਿਟਿਆ ਅੰਧਿਆਰਾ ਤੀਨ ਭੁਵਨ ਸਭ ਲੋਕ ਉਜਾਰਾ।

ਘਟ ਘਟ ਅੰਤਰ ਏਕ ਮੁਰਾਰਾ ਸ਼੍ਰੀਚੰਦਰ ਦ੍ਰਿਸ਼ਟਾਸਾ ਜੀਉ॥੪॥੨੨॥੨੨੫॥
**ਸਫਲ ਸੋਈ ਜਨ ਜਗ ਮਹਿ ਆਇਆ ਨਾਮ ਪਦਾਰਥ ਮਨ ਵਸਾਇਆ।**
**ਸਫਲੀ ਕੁਲ ਪੁਰ ਲੋਕ ਸਬਾਇਆ ਰਾਮ ਨਾਰਾਇਣ ਗਾਇਆ ਜੀਉ॥੧॥**
ਸਫਲੀ ਕਾਇਆ ਭਈ ਪੁਨੀਤਾ ਗੋਵਿੰਦ ਕੀਰਤਿ ਗਾਇ ਨੀਤਾ॥੧॥
ਹਰਿ ਹਰਿ ਨਾਮ ਦ੍ਰਿੜਾਏ ਚੀਤਾ ਸਫਲੀ ਸਗਲੀ ਮਾਇਆ ਜੀਉ॥੧॥
ਥਾਨ ਪੁਨੀਤ ਭਗਤ ਸੰਗ ਹੋਏ ਵਿਘਨ ਨ ਲਾਗੈ ਤਾਕੋ ਕੋਏ।
ਵਸਨ ਪੁਨੀਤੇ ਮੰਚ ਸਮੋਏ ਹਰਿ ਪ੍ਰਭੁ ਤਿਤ ਹੀ ਆਇਆ ਜੀਉ॥੩॥
ਮਾਤੁ ਪਿਤਾ ਬੰਧਪ ਅਰੁ ਮੀਤ, ਸਫਲੇ ਹਰਿ ਹਰਿ ਗਾਇ ਗੀਤ।
ਸ਼੍ਰੀਚੰਦਰ ਜਿਸ ਨਿਰਮਲ ਚੀਤ ਸੋਈ ਮੁਕਤ ਸੁਹਾਇਆ ਜੀਉ॥੪॥੧੩॥੧੧੬॥

## ਓਮ ਪਾਰਬ੍ਰਹਮਣੇ ਨਮ:॥

## ਰਾਗ ਸੰਕਰ

**ਸ਼ਰਣ ਤੁਹਾਰੀ ਪੁਰਖ ਵਿਧਾਤੇ ਸਦਾ ਸਹਾਈ ਨਿਸਿ ਪ੍ਰਭਾਤੇ।**
**ਅਪਦ ਭੀਰ ਤੇ ਲੇਹੁ ਬਚਾਈ ਬੰਧੁ ਮੀਤ ਤੂੰ ਹੀ ਪਿਤੁ ਮਾਈ॥੧॥**
ਸ਼ਿਵ ਸ਼ਿਵ ਸ਼ਿਵ ਸਦ ਸਦ ਹੀ ਕਹੀਐ।
ਈਹਾਂ ਸੁਖ ਆਗੈ ਸੁਖ ਸਹਿਜਾ ਆਨੰਦ ਮੰਗਲ ਕਲਿਆਣ ਸਬਹੀਐ॥੧॥ਰਹਾਉ॥
ਜਿਸ ਜਨ ਓਟ ਤੁਹਾਰੀ ਲੀਨੀ ਦੂਖ ਭੂਖ ਕਬਹੂੰ ਨਹਿ ਚੀਨੀ।

ਨਾਮ ਜਪਤ ਉਰ ਮਹਿ ਪ੍ਰਕਾਸ ਸਦਾ ਅਨੰਦ ਸਰਵ ਗੁਣ ਤਾਸ॥੨॥
ਪੂਰਣ ਪੁਰਖ ਲੋਕ ਵਿਖਿਆਤਾ ਸਰਵ ਠੌਰ ਸਦ ਆਦਰ ਪਾਤਾ।
ਜੋ ਜੋ ਚਿਤਵੈ ਸੋ ਸੋ ਹੋਏ ਆਗਿਆ ਮੇਟ ਨ ਸਾਕੈ ਕੋਏ॥੩॥
ਪਸ਼ੂ ਪੰਛੀ ਜੜ੍ਹ ਅਜੜ੍ਹੇ ਜੀਵ ਸਦਾ ਸਮਹਾਰਹਿ ਨਿਜ ਕਰਿ ਪੀਵ।
ਪਰਮ ਕ੍ਰਿਪਾਲ ਸਦਾ ਪ੍ਰਭੁ ਮੋਰੇ ਸ੍ਰੀਚੰਦਰ ਕਹੁ ਕੀਨਸਿ ਧੋਰੇ॥੪॥੧॥

**ਸੰਤ ਸਰਣ ਪਾਈ ਵਡਭਾਗ ਰਾਮ ਨਾਮ ਉਰ ਲਾਗੀ ਲਾਗ।**
**ਹਰਿ ਗੁਣ ਗਾਵਤ ਨਿਰਮਲ ਭਇ ਪਾਰਬ੍ਰਹਮ ਕੇ ਨਿਕਟੀ ਗਇ॥੧॥**

ਸੰਤ ਸਹਾਈ ਨਿਕਟੈ ਹਰੀ।
ਅੰਤਰ ਜਯੋਤੀ ਪ੍ਰਗਟੀ ਉਜਿਆਰਾ ਅਮ੍ਰਿਤ ਧਾਰ ਆਕਾਸਹੂੰ ਝਰੀ॥੧॥ਰਹਾਉ॥
ਕਮਲ ਪ੍ਰਗਾਸ ਸੁਗੰਧ ਵਿਥਾਰੀ ਸੁਰਸਰਿ ਨਹਾਏ ਪਾਪ ਵਿਡਾਰੀ।
ਮਮਤਾ ਮਾਇਆ ਭਾਗੀ ਦੂਰਿ ਆਤਮ ਰਾਮ ਰਹਿਆ ਭਰਪੂਰਿ॥੨॥
ਦੁਰਮਤਿ ਪਰਿਹਰ ਸਾਤ ਕਮਾਏ ਜਪ ਤਪ ਸਿਮਰਣ ਨਾਮ ਧਿਆਏ।
ਸਰਵ ਕਲਾ ਸੁਰਗੁਣ ਸਰਮਾਇ ਸਹਿਜ ਸੁਭਾਵਿਕ ਆਵੈ ਜਾਏ।
ਸਦਾ ਹੀ ਲਾਭ ਨਿਤ ਸੁਖ ਮੂਰਾ ਪਾਰਬ੍ਰਹਮ ਪ੍ਰਤੱਖ ਹਜੂਰਾ।
ਸ੍ਰੀਚੰਦਰ ਕਲਿ ਮਲ ਸਭ ਭਾਗੈ ਸਾਧੁ ਚਰਣ ਰਤਿ ਨਿਸਿ ਦਿਨ ਜਾਗੈ॥੪॥੨॥

**ਨਿੰਦਕ ਮਾਰੇ ਹਰਿ ਪ੍ਰਭੁ ਆਪ ਨਿੰਦਕ ਕਉ ਉਪਜਿਓ ਸੰਤਾਪ।**
**ਕਾਲਾ ਮੁਖ ਪਰਮੇਸ਼ਵਰ ਦੁਆਰੇ ਸੰਤ ਨਿੰਦਕ ਪ੍ਰਭੁ ਨਰਕੇ ਡਾਰੇ॥੧॥**

ਸੰਤ ਨਿੰਦਕ ਤੇ ਧਰਨਿ ਡੁਲਾਈ।
ਭਾਰ ਅਪਾਰਾ ਭਾਰ ਅਪਾਰਾ ਵਿਕਲ ਸਹਿਓ ਨਹਿ ਜਾਈ॥੧॥ਰਹਾਉ॥
ਅਣਹੋਂਦੀ ਨਿੰਦਾ ਮਹਿ ਰਾਤਾ ਚਾਹ ਵਡਾਈ ਖੋਦਤ ਖਾਤਾ।
ਗੁਣਨ ਗਵਾਇਓ ਅਵਗੁਣ ਪ੍ਰੀਤਿ ਹਉਮੈ ਰੋਗ ਦੁਖਨ ਪਰਦ ਨੀਤਿ॥੨॥
ਅੰਤਰਿ ਕਰਕਹਿ ਨੀਂਦ ਗਵਾਈ ਟੁਕੜ ਬੋਚ ਕੂਕਰ ਦਰ ਧਾਈ।
ਆਪਨ ਅਨਲ ਆਪ ਹੀ ਦਗਧਾ ਬੋਲਤ ਬੋਲ ਅਬਾਚੀ ਚਗਧਾ॥੩॥
ਬਿਨ ਪਾਨੀ ਹੀ ਗੋਤੇ ਖਾਤ ਨਿਕਸਿ ਨ ਪਾਵਤ ਬਹੁ ਬਬਰਾਤ।
ਸ੍ਰੀਚੰਦਰ ਨਿੰਦਕ ਉਰ ਸੂਲ ਕਾਢੀ ਜਾਤਿ ਨ ਗਾਢੀ ਸੂਲ॥੪॥੩॥
**ਹਰਿ ਸੰਤਨ ਕਉ ਨਾਹੀ ਕਾੜਾ ਹਰਿ ਸੰਤਨ ਸਭ ਮਾਰ ਨਿਵਾੜਾ।**
**ਹਰਿ ਸੰਤਨ ਕੈ ਨਾਮ ਨਿਧਾਨਾ, ਜਪ ਜਪ ਰਾਮ ਭਏ ਪਰਵਾਨਾ॥੧॥**
ਸਗਲ ਅੰਦੇਸ਼ਾ ਪਰਿਹਰ ਦੂਰ।
ਗੁਣ ਗਾਵਤ ਪ੍ਰਭੁ ਅੰਤਰਯਾਮੀ ਆਤਮ ਰੰਗ ਸਦਾ ਭਰਪੂਰ॥੧॥ਰਹਾਉ॥
ਪਾਰਬ੍ਰਹਮ ਰਿਦ ਮਹਿ ਪ੍ਰਗਟਾਏ ਸਦਾ ਅਨੰਦ ਹਰਿ ਲਿਵ ਲਾਏ।
ਸਕਲ ਗੁਣਾ ਕਾ ਭਇਓ ਵਿਕਾਸ ਪ੍ਰਗਟ ਜੋਤਿ ਸਹਿਜ ਪ੍ਰਕਾਸ॥੨॥
ਕਾਲ ਔਰ ਚਰਣਨ ਕੀ ਚਾਲ ਰਾਮ ਨਾਮ ਅਗਰਜ ਕਰਿ ਢਾਲ।
ਖੜਗ ਗਰੀਬੀ ਨੰਗੀ ਕਰੀ ਦੁਰਮਤਿ ਦੁਵਿਧਾ ਮਾਰ ਵਿਡਰੀ॥੩॥
ਭਗਤੀ ਸ਼ਕਤੀ ਹਰਿ ਮੰਤਰ ਚਲਾਈ ਪਾਪ ਵਿਕਾਰੀ ਸੈਨ ਗਿਰਾਈ।

ਸਾਚੋ ਪਾਤਸ਼ਾਹ ਗੋਵਿੰਦ ਸ੍ਰੀਚੰਦਰ ਹਰਿ ਸੰਤਨ ਜਿੰਦ॥੪॥੪॥

**ਸੰਤ ਸਰੋਵਰ ਜੋ ਜਨ ਨਹਾਵੈ ਹਉਮੈ ਮਮਤਾ ਮੋਹ ਤਜਾਵੈ।**
**ਗੋਬਿੰਦ ਨਾਮ ਭਰਪੂਰਾ ਮਜਨ ਕਰਤ ਬਿਨਾਸੈ ਕੂਰਾ॥੧॥**

ਮੋਖ ਪਦਾਰਥ ਕਰ ਮਹਿ ਆਵੈ।
ਜਨਮ ਜਨਮ ਕੇ ਕਿਲਵਿਖ ਉਤਰਹਿ ਰਾਮ ਰਾਮ ਸੇਤੀ ਲਿਵ ਲਾਵੈ॥੧॥ਰਹਾਉ॥
ਸਾਤ ਸਮੁਦਰ ਨਦੀ ਸਤ ਧਾਰਾ ਕਾਸ਼ੀ ਕਾਂਤੀ ਪੁਰੀ ਦਵਾਰਾ।
ਚਾਰ ਧਾਮ ਨੈਨ ਦੋ ਧਰਨੀ ਕਰਮ ਧਰਮ ਕੀ ਬਹੁ ਵਿਧਿ ਕਰਨੀ॥੨॥
ਹੋਮ ਯੱਗ ਅਠਸਠ ਇਸਨਾਨਾ ਸੰਧਿਆ ਤਰਪਨ ਪਾਠ ਪੁਰਾਨਾ।
ਸਿੰਧੁ ਮੇਖਲਾ ਚਕਰ ਲਗਾਏ ਦਵਾਦਸ਼ ਜਯੋਤੀ ਲਿੰਗ ਪੁਜਾਏ॥੩॥
ਦੁਰਗਾ ਪੀਠਨ ਏਕ ਸੌ ਆਠ ਪਰਸਤ ਬਿਚਰੋ ਬਾਂਧੇ ਠਾਠ।
ਜੋ ਅਧ ਇਨ ਤੇ ਨਾਹਿ ਨਸਾਏ ਸ੍ਰੀਚੰਦਰ ਸੋ ਇਸ ਸੇ ਜਾਏ॥੪॥੫॥

**ਜੌ ਲੌਂ ਮਾਨਤ ਭਾਉ ਅਭਾਉ ਤੌ ਲੌਂ ਪ੍ਰਭੁ ਸੋਂ ਹੋਤ ਦੁਰਾਉ।**
**ਜੋ ਲੌਂ ਕਰਮ ਧਰਮ ਕੋ ਭੇਦ ਤੌ ਲੌਂ ਬ੍ਰਿਥਾ ਉਠਾਵਤ ਖੇਦ॥੨॥**

ਸਰਵ ਵਿਆਪਕ ਏਕੈ ਹਰੀ।
ਜਾ ਕੈ ਸਿਮਰਣ ਭਰਮ ਭਏ ਮੇਟਤ ਪਾਰਬ੍ਰਹਮ ਉਰ ਅੰਤਰਿ ਬਰੀ॥੧॥ਰਹਾਉ॥
ਜੌ ਲੌਂ ਹੋਮ ਯੱਗ ਤਪ ਪੂਜਾ ਤੌ ਲੌਂ ਜਾਨਿਓ ਉਰ ਮਹਿ ਦੂਜਾ।
ਜੌ ਲੌਂ ਵੇਦ ਵਾਕਿ ਵਖਿਆਨ ਤੌ ਲੌਂ ਅੰਤਰ ਥਿਤ ਅਭਿਮਾਨ।

ਜੋ ਲੌਂ ਅਠਸਠ ਕੋ ਇਸਨਾਨ ਤੌਂ ਲੌਂ ਨਾਸਿਓ ਨਹਿ ਅਗਿਆਨ।
ਜੋ ਲੌਂ ਜਾਨਤ ਮੈ ਦਾਤਾਰ ਤੌਂ ਲੌਂ ਊਚ ਨੀਚ ਵਿਵਹਾਰ।
ਜੌ ਲੌਂ ਕਰਮ ਕਰਤ ਅਹੰਮੇਵ ਤੌਂ ਲੌਂ ਬ੍ਰਹਮ ਨ ਪਾਵਤ ਭੇਦ।
ਜੋ ਸਭ ਨਾਰਾਇਨ ਕੌ ਸੌਂਪਾਇ ਸ੍ਰੀਚੰਦਰ ਤਬਿ ਬ੍ਰਹਮ ਸਮਾਇ॥੪॥੬॥

**ਪ੍ਰਭੁ ਸਿਮਰਤ ਨਹਿ ਰਾਖਹੁ ਭਰਮ ਪ੍ਰਭੁ ਸਿਮਰਣ ਹਿਤ ਕਰਮ ਨ ਧਰਮ।**
**ਪ੍ਰਭੁ ਸਿਮਰਤ ਕਾ ਮਾਰਗ ਗੀਧਾ ਹਰਿ ਸਿਮਰਣ ਭਗਤੀ ਰਸ ਗੀਘਾ॥੧॥**

ਪ੍ਰਭੁ ਸਿਮਰਣ ਸਭ ਥਾਏ ਸੰਭਾਲ।
ਅੰਤਹਕਰਣ ਵਿਕਾਰ ਵਿਨਾਸਹਿ ਕਸ਼ਟ ਨਿਵਾਰੈ ਨਿਬਹੈ ਨਾਲ॥੧॥ਰਹਾਉ॥
ਪਵਿਤਰ ਅਪਵਿਤ੍ਰਹਿ ਮੁਕਤ ਸਦਾ ਹੀ ਕਾਲ ਅਕਾਲ ਅਸੰਗ ਰਹਾਹੀ।
ਥਾਉਂ ਕਥਾਉਂ ਨ ਲਾਗੈ ਲੇਪ ਭਾਉ ਅਭਾਉ ਖੇਪ ਅਖੇਪ॥੨॥
ਗਿਆਨ ਅਗਿਆਨ ਸੰਗ ਨਹਿ ਜਾਨ ਸਰਗੁਣ ਨਿਰਗੁਣ ਏਕ ਸਮਾਨ।
ਪੰਡਿਤ ਮੂਰਖ ਬੁੱਧਿ ਕੁਬੁੱਧਿ ਨਰ ਨਾਰੀ ਦ੍ਵਿਜ ਸਵਪਚਨ ਸ਼ੁੱਧਿ॥੩॥
ਉਠਤ ਬੈਠਤ ਸੋਵਤ ਜਾਗ ਜਲ ਧਰਤੀ ਅਰੁ ਪਵਨਹਿ ਆਗ।
ਸਦਾ ਸਰਵਦਾ ਸਿਮਰਣ ਕਾਮ ਸ੍ਰੀਚੰਦਰ ਰਮ ਰਾਮਹਿ ਰਾਮ॥੪॥੭॥

**ਅਮ੍ਰਿਤ ਜੋ ਕਰ ਮਹਿ ਆ ਪਰਤ, ਭਾਗ ਹੀਨ ਨਰ ਮੁਖ ਨਹਿ ਧਰਤ।**
**ਪੂਰਬ ਭਾਗ ਉਦਯ ਜਿਸ ਪ੍ਰਾਣੀ, ਸਿਮਰਤ ਹਰਿ ਹਰਿ ਸਾਧੂ ਬਾਨੀ॥੧॥**

ਸੁਧਾਫਲ ਵੇਸ਼ਿਆ ਵਿਪਰ ਨ ਰਾਣੀ।

ਖਾਏ ਸਕੀ ਨਹਿ ਮਨਸਿਜ ਪਿਆਸੀ ਭਰਤਰਿ ਕਰਮ ਲਿਖਿਓ ਧੁਰ ਜਾਨੀ॥੧॥ਰਹਾਉ॥
ਲੇਖ ਨ ਕੋਈ ਮੇਟਨਹਾਰਾ ਪਰਾਰਵਧ ਕੋ ਖੇਲ ਅਪਾਰਾ।
ਭੋਗ ਭੁਗਾਵੈ ਰਾਖੈ ਭੂਖਾ ਰਾਜੈ ਮਹਾਰਾਜੈ ਸਹ ਦੂਖਾ॥੧॥
ਕੀਓ ਕਰਮ ਨ ਮਿਟਹੇਂ ਰਤੀ ਰਾਮ ਨਾਰਾਇਣ ਸੀਤਾ ਸਤੀ।
ਦੂਖ ਸੂਖ ਸਹਿ ਭੂਖ ਪਿਆਸ ਹਰਿ ਸਿਮਰਤ ਹਉ ਤਾ ਕਾ ਦਾਸ॥੩॥
ਜੋ ਕਛੁ ਤੇਰੇ ਲਿਖਿਓ ਭਾਗ ਮਿਲਹਿ ਅਵਸ਼ਯ ਨ ਸਿਮਰਨ ਤਿਆਗ।
ਸ੍ਰੀਚੰਦਰ ਨਿਸ਼ਚੈ ਕਰਿ ਪਾਇਆ ਹਰਿ ਸਿਮਰਣ ਕਰਿ ਕਰਮ ਮਿਟਾਇਆ॥੪॥੮॥

**ਕਰਮ ਕਰਤ ਅੰਹਕਾਰ ਉਪਾਇ ਹਰਿ ਭਗਤੀ ਰਸ ਨਾਹਿਨ ਆਇ।**
**ਜਟਾ ਧਾਰ ਸਿਰ ਪਾਈ ਰਾਖ ਭਗਤੀ ਹੀਨ ਨਰ ਮਾਰਤ ਝਾਖ॥੧॥**

ਭੇਖ ਦਿਖਾਏ ਭਗਤੀ ਨ ਹੋਏ।
ਹਉਮੈ ਅੰਤਰ ਮਹਿਲ ਗਵਾਏ ਅਨਿਕ ਯੋਨੀ ਦੁਖ ਭੁਗਵੈ ਸੋਏ॥੧॥ਰਹਾਉ॥
ਲੋਭ ਲਾਗ ਥਿਤ ਮੰਦਿਰ ਪਾਹਿ ਕੌੜੀ ਕੌੜੀ ਹੇਤੁ ਉਮਾਹਿ।
ਮੂੰਡ ਮੁੰਡਾਓ ਭਗਵਾਂ ਰੰਗੀ ਡਹਕਾਏ ਸਿਖ ਸਾਥੀ ਸੰਗੀ॥੨॥
ਸਿਖ ਬਾਧੀ ਕਟਿ ਧੋਤੀ ਟਿੱਕਾ ਲਬ ਵਿਗੁਤਾ ਫਿੱਕੋ ਫਿੱਕਾ।
ਦੰਡ ਧਾਰ ਨਗਨੀ ਅੰਗ ਹੋਯਾ ਟੂਕ ਟੂਕ ਕੋ ਦਰ ਦਰ ਜੋਯਾ॥੩॥
ਦੇਵ ਨਦੀ ਤਟ ਛਪਰੀ ਛਾਈ ਮਹਾ ਮਹਾਤਮ ਕੂਕ ਸੁਨਾਈ।
ਲੋਭ ਗਵਾਓ ਸਭ ਵਿਧਿ ਕਾਮਾ ਸ੍ਰੀਚੰਦਰ ਸਿਮਰਿਓ ਇਕ ਰਾਮਾ॥੪॥੯॥

**ਸ਼ਿਵ ਸ਼ਿਵ ਰਟਤੈ ਕਾਰਜ ਸਿੱਧ ਸ਼ਿਵ ਸ਼ਿਵ ਜਪਤ ਸਰਵ ਸੁਖ ਨਿਧਿ।**
**ਸ਼ਿਵ ਸ਼ਿਵ ਰਟਤੈ ਆਨੰਦ ਧਾਮ ਸ਼ਿਵ ਸ਼ਿਵ ਜਪਤ ਪੂਰਣ ਸਭ ਕਾਮ॥੧॥**
ਸ਼ਿਵਾਏ ਨਮਸਤੇ ਸ਼ਿਵਾਏ ਨਮ:।
ਅਹਿ ਨਿਸ਼ਿ ਨਿਤ ਪ੍ਰਤਿ ਸ਼ਿਵ ਸ਼ਿਵ ਜਪਿਐ ਚਿੰਤਾ ਸਾਗਰ ਮਾਹਿ ਨ ਭ੍ਰਮਹ॥੧॥ਰਹਾਉ॥
ਸ਼ਿਵ ਸ਼ਿਵ ਜਪਤੇ ਨਿਸ਼ਚਲ ਧਾਮ ਸ਼ਿਵ ਸ਼ਿਵ ਜਪਤ ਟਰਤ ਦੁਖ ਜਾਮ।
ਸ਼ਿਵ ਸ਼ਿਵ ਜਪਤੇ ਨਿਤ ਕਲਿਆਣ ਸ਼ਿਵ ਸ਼ਿਵ ਜਪਤੇ ਗੁਣੀਨਿਧਾਨ॥੨॥
ਸ਼ਿਵ ਸ਼ਿਵ ਜਪਤੇ ਦਸ ਅਸ਼ਟ ਸਿਧਾਈ ਸ਼ਿਵ ਸ਼ਿਵ ਜਪਤੇ ਨਵ ਨਿਧਿ ਪਾਈ।
ਸ਼ਿਵ ਸ਼ਿਵ ਜਪਤੇ ਤੁਰਿਆਤੀਤ ਸ਼ਿਵ ਸ਼ਿਵ ਜਪਤੇ ਪੰਚ ਤੇ ਜੀਤ॥੩॥
ਸ਼ਿਵ ਸ਼ਿਵ ਜਪਿਐ ਪੂਰਣ ਭਾਗ ਸ਼ਿਵ ਸ਼ਿਵ ਜਪਿਐ ਨਿਸਿ ਦਿਨ ਜਾਗ।
ਸ਼ਿਵ ਸ਼ਿਵ ਜਾਪੈ ਜਿਸ ਅਨੁਰਾਗ ਸ੍ਰੀਚੰਦਰ ਤਿਸ ਪਰਮ ਸੁਭਾਗ॥੪॥੧੦॥

**ਓਮ ਪਾਰਬ੍ਰਹਮਣੇ ਨਮ:॥**

## ਸੰਕਰ ਕੀ ਵਾਰ॥

**ਸਲੋਕ:-**
ਆਦਿ ਪੁਰਖ ਪ੍ਰਭੁ ਸਿਮਰਿਐ ਸੂਖ ਮੰਗਲ ਕਲਿਆਣ।
ਗੁਰੁ ਪ੍ਰਸਾਦੀ ਪਾਯਾ ਮਿਟ ਹੈ ਆਵਣ ਜਾਣ॥੧॥

ਨਵਨਿਧਿ ਏਕੋ ਨਾਮ ਗੁਰੁ ਕ੍ਰਿਪਾ ਤੇ ਪਾਈਐ।
ਆਨੰਦ ਸੂਖ ਵਿਸ਼੍ਰਾਮ, ਗਿਆਨ ਭਾਨੁ ਪ੍ਰਕਾਸ਼ ਭੈ॥੨॥
ਵਿਘਨ ਹਰਣ ਹਰਿ ਰਾਮ, ਆਤਮ ਰਸਰੰਗ ਮਗਨ ਮਨ।
ਸਭ ਵਿਧਿ ਪੂਰਣ ਕਾਮ, ਚਿੰਤਾਹਰਣ ਗੋਪਾਲ ਗੁਰੂ॥੩॥

**ਪੌੜੀ:-**

ਆਦਿ ਨਿਰੰਜਨ ਸੇਵਿਐ, ਮਨ ਆਵਹਿ ਸ਼ਾਂਤ।
ਆਦਿ ਨਿਰੰਜਨ ਸੇਵਿਐ, ਵਿਨਸੈ ਭ੍ਰਮ ਭ੍ਰਾਂਤਿ।
ਆਦਿ ਨਿਰੰਜਨ ਸੇਵਿਐ, ਕਸ ਮਲ ਮਿਟ ਜਾਤ।
ਆਦਿ ਨਿਰੰਜਨ ਸੇਵਿਐ, ਅਲਖੈ ਲਖਿਆਤ।
ਆਦਿ ਨਿਰੰਜਨ ਸੇਵਿਐ ਨਹਿ ਹਉਮੈ ਜਾਤ।
ਆਦਿ ਨਿਰੰਜਨ, ਸੇਵਿਐ ਸਤਿ ਅਨੁਭਵ ਪਾਤ॥੧॥

**ਸ਼ਲੋਕ:-**

ਗੁਰੁ ਪੂਰਾ ਜਿਨਿ ਪਾਇਆ, ਸੋਈ ਮੁਕਤ ਭਏ।
ਅੰਤਰ ਚਾਨਣ ਹੋਇਆ, ਸਹਿਜੇ ਸਹਿਜ ਭਏ॥੧॥
ਜਾ ਕੇ ਪੂਰਣ ਭਾਗ ਗੁਰੂ ਅਵਿਨਾਸ਼ੀ ਮਿਲੈ ਤਿਹ।
ਯੋਗ ਨਿਧਾਨ ਵਿਰਾਗ ਹਰਿ ਹਰਿ ਭਜਨ ਸਮਾਏ ਰਹਿ॥੨॥
ਪਾਰਬ੍ਰਹਮ ਗੁਰੂਦੇਵ, ਪ੍ਰਮੇਸ਼ਵਰ ਹਰਿ ਪਾਇਓ।
ਚਰਣ ਕਮਲ ਕੀ ਸੇਵੁ ਦੁਰਮਤਿ ਦੁਰਤ ਨਸਾਇਓ॥੩॥

**ਪੌੜੀ:-**

ਗੁਰੁ ਅਵਿਨਾਸ਼ੀ ਕੀ ਸ਼ਰਣਾਈ, ਸੰਸੇ ਭ੍ਰਮ ਮਿਟਾਯਾ।
ਗੁਰੁ ਅਵਿਨਾਸ਼ੀ ਕੀ ਸ਼ਰਣਾਈ, ਨਾਮ ਪਦਾਰਥ ਪਾਯਾ।
ਗੁਰੁ ਅਵਿਨਾਸ਼ੀ ਕੀ ਸ਼ਰਣਾਈ ਅਨਹਦ ਨਾਦ ਵਜਾਇਆ।
ਗੁਰੁ ਅਵਿਨਾਸ਼ੀ ਕੀ ਸ਼ਰਣਾਈ ਜਤ ਸਤ ਸੰਯਮ ਆਇਆ।
ਗੁਰੁ ਅਵਿਨਾਸ਼ੀ ਕੀ ਸ਼ਰਣਾਈ ਪਾਰਬ੍ਰਹਮ ਦ੍ਰਿਸ਼ਟਾਇਆ।
ਗੁਰੁ ਅਵਿਨਾਸ਼ੀ ਕੀ ਸ਼ਰਣਾਈ, ਸੁਖਨਿਧਿ ਮਾਹਿ ਸਮਾਇਆ॥੨॥

**ਸ਼ਲੋਕ:-**

ਸਤਿਗੁਰੁ ਹੀ ਸੇ ਪਾਇਆ ਚਾਨਣ ਗਿਆਨ ਚਿਰਾਗ।
ਮਨ ਨਿਰਮਲ ਪ੍ਰਭੁ ਸਿਮਰੈ ਅਗਿਆਨ ਨੀਂਦ ਤੇ ਜਾਗ॥੧॥
ਕੋਟਿ ਚੰਦ੍ਰਮਾ ਚਾਨਣਾ ਕੋਟਿ ਸੂਰ ਉਜਿਆਰ।
ਸਤਿਗੁਰੁ ਗਿਆਨ ਨ ਤੁਲ ਹੋਏ ਉਰ ਭ੍ਰਮ ਹਤ ਅੰਧਿਆਰ॥੨॥
ਪੂਰਵ ਕਰਮ ਲਿਲਾਟ, ਪੂਰਾ ਸਤਿਗੁਰੁ ਪਾਈਐ।
ਵਿਨਸਤ ਭਰਮ ਕਪਾਟ, ਪਰਮ ਪੁਰਖ ਦ੍ਰਿਸ਼ਟਾਈਐ॥੩॥

**ਪੌੜੀ:-**

ਸਤਿਗੁਰੁ ਸੱਚ ਦ੍ਰਿੜਾਇਆ ਝੂਠਾ ਸਭ ਖੋਈ।
ਗਿਆਨ ਚਰਾਗਹਿ ਚਾਨਣੈ ਪੇਖੀ ਇਹ ਲੋਈ।
ਹਉਮੈ ਮਮ ਮਤਿ ਪਰਿਹਰੀ ਨਿਰਮਲ ਉਰ ਹੋਈ।

ਪਰਮੇਸ਼ਵਰ ਸਭ ਜਾਨਿਆ ਜੋ ਕਛੁ ਦ੍ਰਿਸ਼ਟੋਈ।
ਸੰਤ ਸੰਗ ਹਰਿ ਜਾਪਿਆ ਮਲ ਅੰਤਰ ਧੋਈ।
ਗੁਰੁਮੁਖ ਜਾਨੈ ਆਪ ਕੋ ਮਨ ਨੀਵਾਂ ਜੋਈ॥੩॥

**ਸ਼ਲੋਕ:–**

ਸੰਤਹ ਦਾਸੀ ਸਦਾ ਸੁਖ ਆਤਮ ਰਾਮ ਵਿਚਾਰ।
ਪਰਮ ਪਦਾਰਥ ਨਾਮ ਹਰਿ ਹਿਰਦੇ ਰਖੈ ਸਮਹਾਰ॥੧॥
ਭ੍ਰਮ ਭਏ ਮੇਟ ਗਵਾਏ, ਪਾਰਬ੍ਰਹਮ ਲਿਵ ਲਾਏ ਕੈ।
ਸਭ ਮਹਿ ਏਕ ਸਮਾਏ ਊਣੀ ਥਾਉਂ ਨ ਜਗਤ ਮਹਿ॥੨॥
ਦੁਰਮਤਿ ਦੁਰਤ ਵਿਨਾਸ, ਹਰਿ ਮਿਤ੍ਰਾਈ ਨੇਹ ਘਨ।
ਸ਼ੀਤਲ ਸ਼ਬਦ ਵਿਗਾਸ, ਅਮ੍ਰਿਤ ਪੀ ਤ੍ਰਿਪਤਾਸਿਆ॥੩॥

**ਪੌੜੀ:–**

ਸੰਤਨ ਕੇ ਪ੍ਰਸਾਦ ਪਾਇਆ ਬਨਵਾਰੀਆ।
ਹਰਿ ਪ੍ਰਭੁ ਪੇਖ ਹਦੂਰ ਹਉਮੈ ਜਾਰੀਆ।
ਦੁਰਮਤਿ ਗਈ ਵਿਨਾਸ ਕਿਰਪਾ ਧਾਰੀਆ।
ਕਾਮ ਕ੍ਰੋਧ ਕਰਿ ਚੂਰ ਸਤਿ ਸਮਾਰੀਆ।
ਨਦਰੀ ਨਦਰਿ ਨਿਹਾਲ ਨਾਮ ਖੁਮਾਰੀਆ।
ਸ਼ਾਂਤ ਸੁਧਾਰਸ ਪਾਓ ਚੰਦਰ ਚੰਦਾਰੀਆ॥੪॥

**ਸ਼ਲੋਕ:–**

ਮਨਮੁਖ ਭਾਗ ਵਿਹੂਣਿਆ ਦੂਜਾ ਭਾਉ ਮਝਾਰ।
ਸਤ ਸੰਤੋਖ ਵਿਸਾਰਿਆ ਤ੍ਰਿਸ਼ਣਾ ਜਲਨ ਅਪਾਰ॥੧॥
ਚੜ੍ਹਿਆ ਰੰਗ ਕੁਸੁੰਭ, ਧੁਪ ਵੇਖ ਉਡ ਜਾਏ।
ਘੜੀਆਂ ਚਾਰ ਚੁਲੰਭ, ਸੰਗਤਿ ਤਿਆਗ ਪਰਾਏ॥੨॥
ਲੋਭ ਲਾਗ ਧਨ ਪ੍ਰੀਤਿ ਦੁਖ ਮਹਿ ਸੰਗ ਨ ਹੋਏ।
ਨਹਿ ਮਿਤ੍ਰਾਈ ਰੀਤਿ, ਮਤਲਬ ਸਾਧਨ ਮਨ ਵਸੇ॥੩॥

**ਪੌੜੀ:-**

ਮਨਮੁਖ ਕੂੜ ਕਬਾੜ ਹੈ ਕੂੜੋ ਵਾਪਾਰਾ।
ਕੂੜੋ ਵਣਜ ਵਣਜਿਆ ਵਿਖ ਲਾਦੀ ਛਾਰਾ।
ਕੂੜੋ ਕੂੜ ਵਿਹਾਜਦੇ ਕੂੜੇ ਗਾਵਾਰਾ।
ਸਤਿ ਕੂੜ ਕਾ ਮੇਲ ਨਾਹਿ ਨਹਿ ਪਟੇ ਦਰਾਰਾ।
ਸੱਚ ਜੰਗਲੀ ਛਪ ਰਹਿਆ ਕੂੜੇ ਦਰਬਾਰਾ।
ਸ੍ਰੀਚੰਦਰ ਸੱਚ ਖ੍ਰੀਦਿਆ ਨਹਿ ਦਰਗਹ ਹਾਰਾ॥੫॥

**ਸ਼ਲੋਕ:-**

ਰੰਗ ਮਜੀਠੀ ਗੁਰੁਮੁਖੀ ਸੂਰਜ ਚੜ੍ਹੈ ਉਮੰਗ।
ਤੰਦ ਤੰਦ ਮਹਿ ਰਵਿ ਰਹਿਆ ਸਿਰ ਦੇਵੈ ਅੰਗ ਸੰਗ॥੧॥
ਧੜ ਧੜ ਕੇਰੀ ਦੋਸਤੀ ਸਿਰ ਸਿਰ ਸੰਗ ਸੁਹਾਏ।
ਗੁਰਸਿੱਖ ਸੱਚੀ ਆਸ਼ਕੀ ਤਜਿ ਨਹੀਂ ਕਤਹੂੰ ਜਾਏ॥੨॥

ਸਿਰ ਦਿੱਤਾ ਗੁਰੁ ਅਪਨੇ ਸਤਿਗੁਰੁ ਭੀ ਸਿਰ ਦੀਨ।
ਇਕੋ ਇਕੀ ਜਾਪਣੇ ਪੀਸੇ ਪੀਸ ਮਹੀਨ॥੩॥

**ਪੌੜੀ:–**

ਰੰਗਣ ਰੰਗੇ ਇਕ ਨ ਦੂਜਾ ਜਾਣਿਆ।
ਦੁਖ ਸੁਖ ਭਾਣੇ ਵਿਚ ਸਹਜ ਸਮਾਣਿਆ।
ਪ੍ਰਭੁ ਪ੍ਰੀਤਮ ਦਰਬਾਰ ਸਿਰ ਘੜ ਲਾਣਿਆ।
ਦੂਜਾ ਥਾਉਂ ਨ ਹੋਇ ਕਦਮ ਟਿਕਾਣਿਆ।
ਜਿਓਂ ਰਖੈ ਤਿਓਂ ਰਾਖ ਆਪਣ ਭਾਣਿਆ।
ਸ੍ਰੀਚੰਦਰ ਕੁਰਬਾਨ ਗੁਰੁਮੁਖ ਰਾਣਿਆ॥੬॥

**ਸ਼ਲੋਕ:–**

ਪ੍ਰੇਮ ਪਿਆਲਾ ਪੀ ਪ੍ਰਭੁ ਤਨ ਮਨ ਸੁਧ ਸਭ ਭੂਲ।
ਜੇ ਸਿਰ ਕਾਟਹਿ ਪ੍ਰੀਤਮਾ ਲੈ ਹੌਂ ਦੋ ਤ੍ਰੈ ਝੂਲ॥੧॥
ਸਿਰ ਧੜ ਮੇਲੇ ਥਾਉਂ ਨਹਿ ਪ੍ਰੀਤਮ ਕੈਸੇ ਆਏ।
ਅੱਡੋ ਅੱਡੀ ਕੀਤਿਆਂ ਥਾਉਂ ਸੁਧਾਰ ਵਿਛਾਏ॥੨॥
ਸਾਥੈ ਸਿਰ ਧੜ ਜਾਸੀ ਕਬਰਨ ਸੰਗ ਮਸਾਨ।
ਮੁਨਕਰ ਔਰ ਨਕੀਰ ਲੈਹ ਚਿਤਰ ਗੁਪਤ ਪਹਚਾਨ॥੩

**ਪੌੜੀ:–**

ਪ੍ਰੀਤਮ ਕੈ ਦਰਬਾਰ, ਪੈਰ ਜਿ ਪਾਵਣਾ।

ਸਿਰ ਕੋ ਲਹਿ ਉਤਾਰ, ਮੁਕਟ ਸਜਾਵਣਾ।
ਰੰਗੈ ਰੰਗ ਅਪਾਰ ਜਨਮ ਸੁਹਾਵਣਾ।
ਗਗਨ ਦਮਾਮੇ ਚੋਟ, ਪੈਲਾ ਪਾਵਣਾ।
ਲਹੂ ਨਿਕਾਲੇ ਖੋਟ, ਸੱਚ ਸਮਾਵਣਾ।
ਸ੍ਰੀਚੰਦਰ ਵਰ ਘੋਟ ਵਿਵਾਹ ਰਖਾਵਣਾ॥੭॥

**ਸ਼ਲੋਕ:–**

ਮਰਿਆਂ ਬਿਨ ਜੀਵਨ ਨਹੀਂ ਜੀਵਨ ਲੋੜੇ ਮਰ।
ਜਰਿਆਂ ਬਿਨ ਜਰ ਧਰਮ ਨਹੀਂ ਜਰਿਆਂ ਲੋੜੇ ਜਰ॥੧॥
ਪ੍ਰਿਯ ਪ੍ਰਿਯਾ ਸੰਮੇਲ ਰੰਗ ਪਰਦੇ ਪ੍ਰੀਤਮ ਨਾਹਿ।
ਰਸ ਮੁਖ ਬਕਨ ਨ ਆਵਈ ਸਹਿਜ ਸਮਾਧਿ ਸਮਾਹਿ॥੧॥
ਆਪਾ ਖੋਵੇ ਆਪ ਹੋਏ ਆਪੇ ਮਾਹਿ ਸਮਾਏ।
ਆਪਾ ਆਪੈ ਕੋ ਕਹੈ ਆਪੈ ਆਪ ਲਖਾਇ॥੩॥

**ਪੌੜੀ:–**

ਨਾਰਾਇਣ ਰੰਗ ਰਤੜੇ ਰੰਗ ਰਲੀਆਂ ਮਾਣੈ।
ਬੋਲਨ ਬੋਲ ਸੁਹਾਵਣੇ ਹਰਿ ਨਾਮ ਸਮਾਣੈ।
ਆਪਾਂ ਆਪ ਨਿਵਾਰਿਆ ਪ੍ਰਭੁ ਆਪਣੇ ਭਾਣੈ।
ਜਯੋਤੀ ਜੋਤਿ ਪ੍ਰਗਾਸਿਆ ਪ੍ਰਭੁ ਲੋਕ ਚਨਾਣੈ।
ਸ਼ਬਦ ਸੁਰਤਿ ਹਰਿ ਵੇਧਿਆ ਰਮ ਰਾਮ ਰਮਾਣੈ।

ਸ੍ਰੀਚੰਦਰ ਤਿਨਿ ਵਾਰਿਆ ਸਦ ਸਦ ਕੁਰਬਾਣੈ॥੮॥

**ਸ਼ਲੋਕ:-**

ਜੀਵੰਦੜੇ ਮਰ ਜਾਣਗੇ ਮੰਦੀ ਸੋਇ ਪਸਾਰ।
ਜੀਵੰਦੜੇ ਮਰ ਜਾਣਗੇ ਤਿਨ ਲਭੀ ਦਰਬਾਰ॥੧॥
ਪ੍ਰਭੁ ਦਰ ਸੇਈ ਜਾਵਸੀ ਜੇ ਸਿਰ ਧਰੇ ਉਤਾਰ।
ਮਰਨਾ ਸਿਰਹੁ ਨ ਜਾਵਸੀ ਮਰਿ ਮਰਿ ਹੋਇ ਖਵਾਰ॥੧॥
ਸਿਮਰਣ ਬਿਨ ਮਰਨੇ ਨਹੀ ਮਰਾ ਰਾਮ ਹੀ ਹੋਏ।
ਰਮਜ ਰਮੂਜ ਪਛਾਨਿਐ ਪ੍ਰੀਤਮ ਭਾਵੈ ਜੋਇ॥੩॥

**ਪੌੜੀ:-**

ਨਾਰਾਇਨ ਗੋਬਿੰਦ ਸ਼ਬਦ ਸਿਵਾਣੀਐ।
ਗੁਰੁਮੁਖ ਹਰਿ ਲਿਵ ਲਾਇ ਅਕੱਥ ਕਹਾਨਿਐ।
ਆਵਨ ਜਾਨ ਮਿਟਾਇ ਪਦ ਨਿਰਵਾਨਿਐ।
ਨਿਰੰਕਾਰ ਕੇ ਦੇਸ਼ ਸਹਿਜ ਸਮਾਨਿਐ।
ਰੰਗ ਮਜੀਠਾ ਲਾਲ ਬੁਧਿ ਰੰਗਾਨਿਐ।
ਸ੍ਰੀਚੰਦਰ ਸੱਚ ਰੂਪੈ ਆਨੰਦ ਮਾਨਿਐ॥੧॥

**ਸ਼ਲੋਕ:-**

ਅੰਤਰ ਅਗਨ ਨ ਬੁਝਈ ਬਿਨ ਹਰਿ ਨਾਮੇ ਲਾਗ।
ਸਾਧੁ ਸੰਗ ਮਨ ਨਿਰਮਲਾ ਸ਼ਾਂਤਿ ਸ਼ਬਦ ਰਸ ਜਾਗ॥੧॥

ਘਟ ਅੰਤਰਿ ਪ੍ਰਭੁ ਵਸਿ ਰਹਿਆ ਬਾਹਰ ਢੂੰਢਹਿ ਕਾਇ।
ਸੰਤਾ ਸੰਗਤਿ ਪਾਇਐ ਨਾਰਾਇਣ ਸਭ ਜਾਇ॥੨॥
ਨੇਤਰੀ ਜੇਤਾ ਪੇਖਿਐ ਨਸ਼ਵਰ ਸੋ ਸਭ ਹੋਇ।
ਅਗਮ ਅਗੋਚਰ ਅਵਿਚਲਾ ਘਟ ਹੀ ਭੀਤਰਿ ਜੋਇ॥੩॥

**ਪੌੜੀ:-**

ਪਾਰਬ੍ਰਹਮ ਪਰਮੇਸ਼ਵਰ ਸਰਵ ਸਮਾਇਆ।
ਅਗਮ ਅਪਾਰ ਅਗੋਚਰ ਰੂਪ ਨ ਕਾਇਆ।
ਰੇਖ ਨ ਭੇਖ ਨ ਨਾਮ ਨ ਧਾਮ ਬਨਾਇਆ।
ਮੈਲ ਨ ਭਰਿਆ ਪਾਪ ਨ ਤੀਰਥ ਨਹਾਇਆ।
ਅੰਗ ਨ ਸਾਕ ਨ ਬੰਧੁ ਨ ਬਾਪ ਨ ਮਾਇਆ।
ਸ਼੍ਰੀਚੰਦਰ ਮਿਲਿ ਸਾਧੂ ਅਲਖ ਲਿਖਾਇਆ॥੧੦॥

**ਸ਼ਲੋਕ:-**

ਗੁਰੁਮੁਖ ਲੂਝਨ ਮਨਹਿ ਸਿਓ ਹਿਤ ਹਉਮੈ ਅਹੰਕਾਰ।
ਕਾਮ ਕ੍ਰੋਧ ਮੋਹ ਸੂਰਮੇ ਮਾਰੀ ਸੈਨ ਵਿਕਾਰ॥੧॥
ਦੁੰਦੁਭਿ ਦੇ ਆਇਆਂ ਮਾਰੋ ਮਾਰ ਕਰੰਤ।
ਕਾਢਿ ਖੜਗ ਰਣ ਭੂਮਿ ਮਹਿ ਜੀਤ ਲੀਏ ਜਗ ਜੰਤ॥੨॥
ਗੁਰੁਮੁਖ ਧਾਇ ਬਿਬੇਕ, ਗਿਆਨ ਬਾਣ ਧਨੁ ਧਿਆਨ ਕੈ।
ਤਾਨ ਚਲਾਓ ਏਕ, ਮਾਰ ਵਿਸ਼ਾਦਿ ਪੰਚ ਦੀਏ॥੩॥

**ਪੌੜੀ:–**

ਚੜਿਆ ਵਿਵੇਕ ਸੁ ਚੇੜ ਖਾਇ ਕਟਿ ਬੰਧ ਲੰਗੋਟਾ।
ਜਟਾ ਸ਼ੀਸ਼ ਯਤ ਆੜਬੰਦ ਕਰਿ ਲੈ ਭੰਗ ਘੋਟਾ।
ਧਨੁਸ਼ ਟੰਕੋਰਾ ਸਤਿਆ ਲੈ ਗੁਣ ਵਾਣ ਅਤੋਟਾ।
ਧਰਮ ਕਰਮ ਸਭ ਸੂਰਮੇ ਭਿੜਗੇ ਜੁਟ ਜੋਟਾ।
ਗਿਆਨ ਖੜਗ ਪ੍ਰਕਾਸ਼ਿਆ ਗਰਜਤ ਦੀਇ ਚੋਟਾ।
ਸ੍ਰੀਚੰਦਰ ਰਣ ਜੀਤਿਆ ਰਮ ਰਾਮਹਿ ਓਟਾ॥੧੧॥

**ਸ਼ਲੋਕ:–**

ਕਾਮ ਕ੍ਰੋਧ ਮਨ ਘੇਰਿਆ ਨਿੱਤ ਮਾਇਆ ਲਪਟਾਏ।
ਊਚ ਨੀਚ ਸੁਖ ਦੁਖ ਘਨੇ ਪਾਏ ਪਾਏ ਪਛੁਤਾਏ॥੧॥
ਬਹੁਵਿਧਿ ਧੰਧੈ ਅਥਾਹ ਲਬ ਲੋਭ ਕੀ ਧਾਰ।
ਅਨਿਕ ਯੋਨੀ ਜਨਮੇ ਮਰੈ ਕਬਹੂੰ ਨ ਪਾਵੈ ਪਾਰ॥੨॥
ਚਿੰਤਾ ਸਾਗਰ ਅਥਾਹੁ ਹਾਥ ਲਾ ਕਿਨ ਦੇਖਿਆ।
ਬਹਿਤ ਪਏ ਅਸਗਾਹ, ਯੁਗਹਿ ਯੁਗੰਤਰਿ ਅੰਧ ਗਤਿ॥੩॥

**ਪੌੜੀ:–**

ਮਨ ਸਮਝਾਇਆ ਸਤਿਗੁਰੁ, ਹਰਿ ਨਾਮ ਦ੍ਰਿੜ੍ਹਾਈ।
ਰਾਮ ਨਾਮ ਗੋਬਿੰਦ ਸਿਓਂ ਨਿੱਤ ਪ੍ਰੀਤਿ ਲਗਾਈ।
ਪਾਪ ਕਸਮਲ ਝੜਿ ਗਏ ਹਰਿ ਪ੍ਰਭੁ ਗੁਣ ਗਾਈ।

ਸੀੜ੍ਹੀ ਧਰਮ ਕਰਮ ਸਾਧੂ ਕੈ ਮਹਿਲੀ ਹਰਿ ਜਾਈ।
ਗੁਣ ਨਿਧਾਨ ਸੁਖ ਮੰਦਿਰੈ ਚੜ੍ਹਿ ਥਿਰਤਾ ਪਾਈ।
ਸ੍ਰੀਚੰਦਰ ਮਲ ਢੂੰਢਿਐ ਸੱਚ ਰਾਮ ਰਸਾਈ॥੧੨॥

**ਸ਼ਲੋਕ:-**

ਧ੍ਰਿਗ ਧ੍ਰਿਗ ਜੀਵਨ ਮਨਮੁਖੀ ਖਾਇ ਬਧਾਇਆ ਪੇਟ।
ਕਰਤਾ ਪੁਰਖ ਨ ਚੇਤਿਓਂ ਗਰਧਭ ਭਸਮੈ ਲੇਟ॥੧॥
ਸਾਕਤ ਨਿਗੁਰਾ ਮਨਮੁਖੀ ਜਨਮ ਗਵਾਇਆ ਬਾਦ।
ਸੰਚਤ ਸੰਚਤ ਦ੍ਰਵੈ ਬਹੁ ਨਹਿ ਪਾਓ ਹਰਿ ਸਾਦ॥੨॥
ਕਾਲਾ ਧਨ ਕਾਲੇ ਹਿਰਦੇ ਕਾਲੇ ਜੰਤ ਲਖਾਇ।
ਕਾਲਾ ਮਾਰਗ ਪਾਇਆ ਕਾਲੇ ਸੰਗ ਸੁਹਾਏ॥੩॥

**ਪੌੜੀ:-**

ਲਾਖ ਕਰੋੜੀ ਜੋੜਿਐ ਅੰਤੈ ਦੁੱਖ ਦਾਈ।
ਪਾਪ ਪੋਟ ਸਿਰ ਭਾਰ ਸਿਓਂ ਪੰਧ ਕੈਸ ਮੁਕਾਈ।
ਅੰਧਕਾਰ ਬਹੁ ਯੋਜਨੀ ਨਹੀ ਸੂਝ ਸਕਾਈ।
ਕਰਮ ਕਿਏ ਸਨਮੁਖ ਭਇ ਲਹਿ ਦੰਡ ਸਜਾਈ।
ਕੰਧੀ ਦਿਸ ਨ ਆਵਈ ਮਲ ਤਰੀ ਡੁਬਾਈ।
ਸ੍ਰੀਚੰਦਰ ਜਪ ਨਾਮ ਪ੍ਰਭੁ ਦੁਖ ਕਾਲ ਪਰਾਈ॥੧੩॥

**ਸ਼ਲੋਕ:-**

ਪੂਰਬ ਕਰਮ ਸੰਜੋਗ ਸਿਓਂ ਸਤਿਗੁਰ ਭੇਟੇ ਆਏ।
ਹਰਿ ਹਰਿ ਨਾਮ ਦ੍ਰਿੜਾਇਆ ਦੀਪਕ ਗਿਆਨ ਦੀਪਾਏ॥੧॥
ਜਿਨ ਜਨਿ ਨਾਮ ਧਿਆਇਆ ਤਿਸਿ ਹੀ ਸੰਗਤਿ ਮੋਖ।
ਕਿਰਪਾ ਦ੍ਰਿਸ਼ਟ ਪਸਾਰ ਕੈ ਹਰਹੈ ਸਕਲੈ ਦੋਖ॥੨॥
ਗ੍ਰੰਥ ਛੁਟਾਏ ਦੋਖ ਮਨ ਦੇਨਹੁ ਭਏ ਨਿਕਾਰ।
ਤੀਜਾ ਅਨੁਭਵ ਪ੍ਰਗਟਿਆ ਹਰਿ ਨਾਮੈ ਉਜਿਆਰ॥੩॥
ਪੌੜੀ
ਸਤਿਗੁਰ ਪੂਰਾ ਭੇਟੀਐ ਹਰਿ ਹਰਿ ਰਸ ਆਇਆ।
ਹਉਮੈ ਮਮਤਾ ਮੋਹਿਨੀ ਪਰਿਹਰ ਕਰਿ ਮਾਇਆ।
ਕਾਮ ਕ੍ਰੋਧ ਲਬ ਲੋਭ ਮੋਹ ਅੰਹਮੇਵ ਤਜਾਇਆ।
ਤਮ ਅਗਿਆਨ ਨਿਕਾਸਿਆ ਰਵਿ ਗਿਆਨ ਚੜ੍ਹਾਇਆ।
ਪਾਰਬ੍ਰਹਮ ਪ੍ਰਮੇਸ਼ਵਰੋ ਸਨਮੁਖ ਦ੍ਰਿਸ਼ਟਾਇਆ।
ਸ੍ਰੀਚੰਦਰ ਕਰਣਾਮਹਿ ਨਿਜ ਚਰਣੀ ਲਾਇਆ॥੧੪॥
**ਸ਼ਲੋਕ:-**
ਚਾਰ ਵੇਦ ਦਸ ਅਸ਼ਟ ਪੜ੍ਹ ਖਟ ਖਟ ਅੰਗ ਸਮੇਤ।
ਸਗਲੀ ਸਮ੍ਰਿਤੀ ਸ਼੍ਰਵਣੀ ਸੁਨ ਲਹਿਤ ਨ ਗੁਰੁ ਬਿਨ ਭੇਤ॥੧॥
ਚਾਰ ਕਤੇਬ ਹਦੀਸ ਬਹੁ ਫਿੱਕਾ ਨਾਭ ਦੀਵਾਨ।
ਪੜ੍ਹੈ ਗੁਣੈ ਮਤਸਰ ਧਰਹਿ ਦੋਜਖ ਅਗਨੀ ਤਪਾਨ॥੨॥

ਮੜ੍ਹੀਆਂ ਕਬਰਨ ਟੋਲਿਐ ਅਠਸਠ ਤੀਰਥ ਨਹਾਏ।
ਕਾਬੇ ਪਾਹਨ ਥਾਪ ਕੈ ਗੁਰੁ ਦੋਖੀ ਭਰਮਾਇ॥੩॥

**ਪੌੜੀ:-**

ਵਿਆਪਕ ਘਟ ਘਟ ਸਗਲ ਮਹਿ ਨਹਿ ਦ੍ਰਿਸਟੀ ਆਇਆ।
ਪ੍ਰੇਰਕ ਜੀਵਨ ਕਰਮਹਿਤ ਕਰਤਾ ਫੁਰਮਾਇਆ।
ਧਰਮ ਦ੍ਰਿੜਾਵਨ ਕਾਰਣੇ ਆਸਮਾਨੋ ਛਾਇਆ।
ਦੋਖੀ ਦੁਸ਼ਟ ਵਿਦਾਰਨੇ ਸਾਰੰਗਧਰ ਕਾਇਆ।
ਕਾਫਰ ਮਾਰੇ ਪਾਪ ਨਹਿ ਲੂਟਹੁ ਸਰਮਾਇਆ।
ਸ੍ਰੀਚੰਦਰ ਗੁਰੁ ਹੀਣਿਆ ਕਛੁ ਭੇਦ ਨ ਪਾਇਆ॥੧੫॥

**ਸ਼ਲੋਕ:-**

ਭੂਤ ਭਾਵਨੀ ਧਾਰ ਕੈ ਭੂਤ ਹੋਏ ਮਨ ਜਾਤ।
ਤ੍ਰਾਟਕ ਸਾਧਤ ਕਾਮ ਲਹਿ ਧਨ ਜਨ ਹਿਰ ਲੇ ਆਤ॥੧॥
ਲਿਖ ਲਿਖ ਯੰਤਰ ਜਲਾਈਐ ਅਗਨੀ ਜਲ ਕੀ ਧਾਰ।
ਯੰਤਰ ਦੇਵ ਪ੍ਰਤੱਖ ਹੋਵੈ ਕਾਰਜ ਦੇਤ ਸਵਾਰ॥੨॥
ਪਾਰਬ੍ਰਹਮ ਲਿਵ ਮਲ ਧਰੈ ਯੋਗ ਕਰਮ ਤੈ ਸਿਧ।
ਸਤਿਗੁਰ ਕਰਣਾ ਪਾਏ ਕੈ ਸਦਾ ਫੁਰਤ ਬੁਧਿ ਵਿੱਧ॥੩॥

**ਪੌੜੀ:-**

ਪਾਰਬ੍ਰਹਮ ਪ੍ਰਮੇਸ਼ਵਰ ਘਟ ਘਟ ਰਮ ਰਹਿਆ।

ਨਾਮ ਰੂਪ ਦ੍ਰਿਸ਼ਟਾਇ ਨ ਕਿਨਹੂੰ ਹਰਿ ਲਹਿਆ।
ਮਾਇਆ ਭਰਮ ਭੁਲਾਏ ਨ ਜਾਨਿਓ ਉਰ ਛਹਿਆ।
ਧਨ ਜੋਰਨ ਕੀ ਆਸ ਸਿਧਾਓ ਦਿਸਿ ਦਹਿਆ।
ਦੁਖ ਵਿਖਿਆ ਲਪਟਾਏ ਦੂਤਨ ਢਹਿ ਢਹਿਆ।
ਸ੍ਰੀਚੰਦਰ ਗੁਰੁ ਮੇਲਾ ਪ੍ਰਗਟ ਕਰਿ ਮੁਖ ਕਹਿਆ॥੧੬॥

**ਸ਼ਲੋਕ:-**

ਮੇਲੀ ਮੇਲ ਮਿਲਾਇਆ ਪ੍ਰੇਮ ਭਗਤੀ ਹਰਿ ਸੰਗ।
ਮਗਨ ਲਗਨ ਪ੍ਰਭੁ ਕੀ ਲਗੀ ਆਨੰਦ ਰਲੀਆਂ ਰੰਗ॥੧॥
ਪ੍ਰੇਮ ਸੰਦੇਸ਼ਾ ਹਰਿ ਪ੍ਰਭੁ ਦੇ ਕਰਿ ਭੇਜਿਓ ਸੰਤ।
ਸੀਤਲ ਛਾਤੀ ਸਦ ਸੁਖੀ ਕੀਨੇ ਸਕਲੇ ਜੰਤ॥੨॥
ਆਸ਼ਾ ਤ੍ਰਿਸ਼ਣਾ ਮਿਟ ਗਈ ਵਿਨਸੀ ਦੁਤੀਆ ਭ੍ਰਾਂਤਿ।
ਜੀਵਨ ਮਰਨ ਗੁਪਾਲ ਕਰ ਸਹਿਜ ਆਨੰਦ ਸੁਖ ਸ਼ਾਂਤਿ॥੩॥

**ਪੌੜੀ:-**

ਆਤਮਰਾਮ ਵਿਰਾਜਿਆ ਵਡ ਤਖਤ ਸੁਹਾਈ।
ਦੇਵੀ ਦੇਵ ਬਿਗਣਤ ਥਿਤ ਕਰ ਬੰਦ ਚਹੁੰਕਾਈ।
ਕੋਟਿ ਪੈਗਬੰਰ ਪੀਰ ਜੁਰ ਸੇਵਤ ਸਰਸਾਈ।
ਰਿਧਿ ਸਿਧਿ ਨਵ ਨਿਧਿ ਮਿਲਿ ਗਰੀਵਾ ਨਿਹੁਰਾਈ।
ਤੀਰਥ ਕਾਬੇ ਕੋਟਿ ਕੋਟਿ ਥਿਤ ਜਾ ਕੈ ਪਾਈ।

ਸ੍ਰੀਚੰਦਰ ਪਾਰਬ੍ਰਹਮ ਪ੍ਰਭੁ ਗੁਰੁ ਭੇਟ ਲਖਾਈ॥੧੭॥

**ਸ਼ਲੋਕ:-**

ਨਾਮ ਪਦਾਰਥ ਪਾਈਐ ਜਨਮ ਪਦਾਰਥ ਜੀਤ।
ਪ੍ਰੇਮ ਪਦਾਰਥ ਆਇਆ ਗਿਆਨ ਪਦਾਰਥ ਮੀਤ॥੧॥
ਸਤਿਗੁਰੁ ਪੂਰਾ ਭੇਟਿਐ ਨਾਮ ਵਸੈ ਮਨ ਆਏ।
ਪਾਰਬ੍ਰਹਮ ਉਰ ਪ੍ਰਗਟਈ ਜਯੋਤੀ ਜੋਤਿ ਮਿਲਾਏ॥੨॥
ਜਿਨਿ ਜਨ ਨਾਮ ਧਿਆਇਆ ਉਜਲ ਵਦਨ ਤਿਨਾਹਿ।
ਇਥੈ ਸੂਖ ਆਨੰਦ ਘਨ ਆਗੈ ਪੈਧੇ ਜਾਹਿ॥੩॥

**ਪੌੜੀ:-**

ਨਾਮ ਨਾਰਾਇਣ ਪਾਈਐ ਮੁਖ ਉਜਲ ਹੋਈ।
ਨਾਮ ਨਾਰਾਇਣ ਪਾਈਐ ਦਰਗਹ ਲਹਿ ਢੋਈ।
ਨਾਮ ਨਾਰਾਇਣ ਪਾਈਐ ਦਿਬ ਦ੍ਰਿਸ਼ਟ ਸਮੋਈ।
ਨਾਮ ਨਾਰਾਇਣ ਪਾਈਐ ਗਤਿ ਦੇਵ ਅਲੋਈ।
ਨਾਮ ਨਾਰਾਇਣ ਪਾਈਐ ਹਉਮੈ ਮਲ ਧੋਈ।
ਸ੍ਰੀਚੰਦਰ ਨਾਰਾਇਣੈ ਯਸ਼ ਸਭਨੀ ਲੋਈ॥੧੮॥

**ਸ਼ਲੋਕ:-**

ਮਾਨੁਖ ਮੂਲ ਨ ਜਾਨਈ ਕਰਮ ਮਿਲਾਯਾ ਕਾਸ।
ਕਿਸ ਵਿਧਿ ਛੁਟਹਿ ਬਾਂਧਿਆ ਦ੍ਰਿੜ੍ਹ ਕ੍ਰਮਨ ਕੀ ਪਾਸ॥੧॥

ਚਿਤਵ ਚਿਤਵ ਪਚਿ ਪਚਿ ਮੁਏ ਬੁਧਿਵੰਤ ਬੇਅੰਤ।
ਪਹੁੰਚ ਨ ਸਾਕਹਿ ਕਰਮ ਗਤਿ ਕਿਹ ਲਾਗਿਓ ਕਿਹ ਹੰਤ॥੨॥
ਛੂਟੋ ਛੂਟੋ ਬਕਨ ਤੇ ਬੰਧਨ ਛੂਟਤ ਨਾਹਿ।
ਚਾਨਣ ਚਾਨਣ ਕਹੇ ਤੇ ਅੰਧੇ ਚਾਨਣ ਕਾਹਿ॥੩॥

**ਪੌੜੀ:-**

ਕਰਮ ਨ ਛੁਟੋ ਰਾਮ ਤੇ ਬਨ ਵਸਿ ਦੁਖ ਪਾਇਓ।
ਸੀਤਾ ਸਗਰੀ ਆਯੂ ਭਰ ਸੁਖ ਰੰਚਿ ਨ ਆਇਓ।
ਕ੍ਰਿਸ਼ਣ ਗਇਓ ਪਰਲੋਕ ਤਬਿ ਜਬਿ ਬਧਿਕ ਘਾਇਓ।
ਦੇਵ ਪੁਤਰ ਪਾਡਵ ਭਇ ਵਰਿਤ ਦਾਸ ਧਰਾਇਓ।
ਲਟਕੈ ਤ੍ਰਿਸ਼ੰਕੁ ਉਲਟਿ ਨਭ ਕਸ ਕਰਮ ਕਮਾਇਓ।
ਵਿਧਿ ਨਿਸੇਧ ਸ੍ਰੀਚੰਦਰ ਤਜਿ ਹਰਿ ਨਾਮ ਧਿਆਇਓ॥੧੯॥

**ਸ਼ਲੋਕ:-**

ਗੋਬਿੰਦ ਗੋਬਿੰਦ ਸਿਮਰਿਐ ਇਕਮਨ ਹੋਏ ਦਿਨ ਰਾਤਿ।
ਕ੍ਰਿਪਾ ਕਰਕੇ ਅਪਨੀ ਆਪ ਹੂੰ ਬਖਸ਼ੇਦਾਤਿ॥੧॥
ਜੇਤੋ ਮਾਨੁਖ ਕਰਿ ਸਕਹਿ ਸੋ ਏਤੋ ਹੀ ਕਾਮ।
ਸਹਿਜ ਕਰਮ ਮਹਿ ਰਤ ਰਹੈ ਨਿਸਿ ਦਿਨ ਜਾਪੈ ਰਾਮ॥੨॥
ਆਪ ਛੁੜਾਏ ਛੁਟਿਐ ਆਪ ਬੰਧਾਏ ਬੰਧ।
ਆਪਹਿ ਮੁਕਤ ਕਰਾਵਈ ਆਪ ਲਗਾਏ ਧੰਧ॥੩॥

**ਪੌੜੀ:-**

ਗੋਬਿੰਦ ਨਾਮ ਧਿਆਏ ਕੈ ਰਸ ਅਮ੍ਰਿਤ ਪਾਈਐ।
ਮਨ ਤਨ ਪਾਵਨ ਨਿਰਮਲਾ ਮਲ ਪਾਪ ਗਵਾਈਐ।
ਹਉਮੈ ਦੁਬਿਧਾ ਪਰਿ ਹਰੈ ਏਕਤੁ ਸਮਾਈਐ।
ਚੌਦਹ ਲੋਕੀਂ ਚਾਨਣਾ ਦਿਬ ਜਯੋਤੀ ਦੀਪਾਈਐ।
ਗੁਣ ਨਿਧਾਨ ਘਟ ਪਾਇਕੈ ਅਲਮਸਤ ਫਿਰਾਈਐ।
ਰਾਮ ਨਾਮ ਸ੍ਰੀਚੰਦਰ ਜਪ ਅਨਭਏ ਗੁਣ ਗਾਈਐ॥੨੦॥

**ਸ਼ਲੋਕ:-**

ਨਿਰਮਲ ਸੰਤ ਸੰਗ ਤੇ ਨਿਰਮਲ ਹਰਿ ਗੁਣ ਗਾਏ।
ਨਿਰਮਲ ਮਨ ਮਹਿ ਪ੍ਰਗਟਾਏ ਨਿਰਮਲ ਗੋਬਿੰਦ ਰਾਏ॥੧॥
ਤਾਲਾ ਦੇ ਮਨ ਕੋਠੜੀ ਸੰਤਨ ਕੁੰਜੀ ਦੀਨ।
ਜੋ ਖੋਲੈ ਸੋ ਰਤਨ ਲਹਿ ਅੰਤਰ ਆਤਮ ਚੀਨ॥੨॥
ਲਾਲ ਜਵਾਹਰ ਮਾਣਕੀ ਮਣੀਅਨ ਭਰੇ ਭੰਡਾਰ।
ਸਤਿਗੁਰੁ ਸੰਤ ਮਿਲਾਇਆ ਹਉਮੈ ਗਰਬ ਨਿਵਾਰ॥੩॥

**ਪੌੜੀ:-**

ਕੋਟਿ ਚੰਦਰਮਾ ਚਾਨਣੇ ਹਨੇਰ ਵਿਆਪੈ।
ਕੋਟਿ ਸੂਰਜ ਪ੍ਰਕਾਸ਼ ਤੈ ਨਹਿ ਆਤਮ ਜਾਪੈ।
ਕੋਟਿ ਅਗਨੀ ਭਾਂਬੜ ਮਚੈ ਨਹਿ ਪੋਹੈ ਆਪੈ।

ਕੋਟਿ ਬਿਜਲੀਅਨ ਚਮਕਤੇ ਨਹਿ ਪੰਥ ਸਿੰਵਾਪੈ।
ਕਰਮ ਧਰਮ ਲੱਖ ਕੋਟਿ ਕਰ ਨਹਿ ਭਰਮ ਗੁਆਪੈ।
ਸ੍ਰੀਚੰਦਰ ਸਤਿਗੁਰੁ ਮਿਲੈ ਮੁਕਤਾ ਕਰਿ ਥਾਪੈ॥੨੧॥

**ਸ਼ਲੋਕ:–**

ਸੁਭਰ ਸਰੋਵਰ ਰਸ ਭਰੇ ਸਾਧੁ ਭਵੇ ਭਰਮਾਹਿ।
ਮਗਨ ਆਪ ਹਰਿ ਰੰਗ ਭਇ ਮਗਨ ਕਰਤ ਜਿਨ ਚਾਹਿ॥੧॥
ਜਾ ਕੋ ਇਕੋ ਚਾਹੁ ਅਪਰਨ ਸਿਹੁਤਿਹ ਕਾਮ ਕਿਆ?
ਰੰਗ ਰਤੇ ਉਰ ਮਾਹਿ, ਸੁਧਿ ਬੁਧਿ ਖੋਈ ਨੇਹ ਵਸਿ॥੨॥
ਬਿਰਹ ਨਿਸ਼ਾਨੀ ਸਾਧੁ ਆਕਲ ਵਿਕਲ ਵਿਭੋਰ ਭਵ।
ਬੂਡੇ ਨੇਹੁੰ ਅਗਾਧੁ ਨਿਕਸਨ ਬਹੁਰ ਨ ਪਾਵਹੀ॥੩॥

**ਪੌੜੀ:–**

ਹਰਿ ਪ੍ਰਭੁ ਕੀਆਂ ਕਹਾਨੀਆਂ ਰਸ ਪ੍ਰੇਮ ਸੁਹਾਈਆਂ।
ਤੋਟਿ ਕਹਿਤ ਨ ਆਵਈ ਨਚ ਨਚ ਬਹੁ ਗਾਈਆਂ।
ਅੱਖਰ ਇਕੈ ਪ੍ਰੇਮ ਕਾ ਨਿਤ ਦੇਣ ਦੁਹਾਈਆਂ।
ਖਾਨਾ ਪੀਨਾ ਵਿਸਰੈ ਵਹਿ ਜਾਣਾ ਜਾਈਆ।
ਆ ਮਿਲ ਸਾਹਿਬ ਆਏ ਮਿਲ ਆ ਮਿਲ ਮੇਰੇ ਸਾਈਆਂ।
ਅੱਖੀਂ ਤਾਰਾਂ ਸ੍ਰੀਚੰਦਰ ਉਠੀਆਂ ਨਭ ਚਾਈਆਂ॥੨੨॥

**ਸ਼ਲੋਕ:–**

ਔਸੀ ਪਾਈ ਰਾਹ ਲੇ ਕਾਗ ਬਨੇਰ ਉਡਾਏ।
ਚੜ੍ਹੀ ਚੁਬਾਰੇ ਦੇਖਦੀ ਪ੍ਰੀਤਮ ਕਿਧਰੋਂ ਆਏ।
ਤਨ ਜਲ ਬਲ ਕੋਲੇ ਭਿਆ ਮਨ ਉੜ ਦਹਿਦਿਸ਼ ਘਾਤ।
ਪਿਆਰੇ ਪ੍ਰੀਤਮ ਕੇ ਬਿਨਾ ਉਪਜੇ ਕਿਹ ਵਿਧਿ ਸਾਂਤਿ॥੨॥
ਨੈਨੀ ਜਲਧਰ ਉਮੜ ਕੇ ਲਾਈ ਘਨੀ ਝਰੀ।
ਧਰਤੀ ਮਤਿ ਗ੍ਰੀਸ਼ਮ ਜਲੀ ਅਜਹੂੰ ਨਾਹਿ ਭਰੀ॥੩॥

**ਪੌੜੀ:-**

ਪ੍ਰਦੇਸਹਿ ਤੂੰ ਚਲ ਗਇਓ ਚਿੱਤ ਯਾਦ ਨ ਮੇਰੀ।
ਲਾਲਚ ਧਨ ਕੇ ਲਗਿਆਂ ਪਾਈ ਨਹੀਂ ਫੇਰੀ।
ਵਰਸਤ ਬੂੰਦਾ ਗਗਨ ਤੇ ਜਨੁ ਬਾਣਾਂ ਹੇਰੀ।
ਤੜਫਤ ਮੀਨ ਨ ਤਰਸਤਾ ਕੁੰਡੀ ਜਲ ਗੇਰੀ।
ਕਰਕ ਕਲੇਜੇ ਰੜਕਤੀ ਸੂਲਾਂ ਦਭ ਕੇਰੀ।
ਸ੍ਰੀਚੰਦਰ ਕਹੁ ਮਿਲਹੁ ਪ੍ਰਭੁ ਕਿਓਂ ਲਾਈ ਦੇਰੀ?॥੨੩॥

**ਸ਼ਲੋਕ:-**

ਜਿਹਿ ਛਿਨ ਪੂਰਨ ਪ੍ਰਭੁ ਕਰੈ ਪੂਰਨ ਤਬਹੀ ਹੋਏ।
ਕਰਮ ਧਰਮ ਪੂਰਨ ਤਿਸਹਿ ਪੂਰਨ ਪੁਰਖ ਅਲੋਏ॥੧॥
ਜਾ ਕੇ ਉਣਾ ਕਛੁ ਨਹੀਂ ਪੂਰਨ ਭਰੇ ਭੰਡਾਰ।
ਰਿਧਿ ਸਿਧਿ ਨਵਨਿਧਿ ਸਭ ਠਾਢੀ ਤਿਸ ਦਰਬਾਰ॥੨॥

ਪੂਰਣ ਕੀਨੋ ਯੋਗ ਯੱਗ ਜਪ ਤਪ ਸੰਯਮ ਸਤੁ।
ਪੂਰਣ ਸਤਿਗੁਰੁ ਪਾਇਆ ਅਵਿਨਾਸ਼ੀ ਅਵਗਤ॥੩॥

**ਪੌੜੀ:–**

ਸਤਿਗੁਰੁ ਪੂਰਾ ਸੇਵਿਐ ਹਰਿ ਨਾਮ ਸਮਾਵੈ।
ਪੂਰਣ ਕਰਮ ਕਮਾਵਣੈ ਚਿੱਤ ਥਿਰਤਾ ਪਾਵੈ।
ਪੂਰਣ ਧਰਮ ਸਨੇਹ ਕਾ ਜੀਅ ਜੰਤ ਸੁਖਾਵੈ।
ਪੂਰਣ ਸੱਤ ਸੰਤੋਖ ਬ੍ਰਤ ਨਹਿ ਮਾਂਗਨ ਧਾਵੈ।
ਪਾਰਬ੍ਰਹਮ ਪੂਰਣ ਪ੍ਰਭੁ ਸਭ ਜਗਤ ਸੁਖਾਵੈ।
ਸ੍ਰੀਚੰਦਰ ਪੂਰਣ ਭਇਆ ਲਾਗ ਪ੍ਰਭੁ ਕੈ ਪਾਵੈ॥੨੪॥

## ਓਮ ਪਾਰਬ੍ਰਹਮਣੇ ਨਮ:॥

## ਰਾਗ ਸ੍ਰੀ

**ਗੋਬਿੰਦ ਗੁਣ ਸਦ ਗਾਵੀਐ ਮਨ ਸਿਓਂ ਲਾਇ ਪਿਆਰ।**
**ਸੰਤ ਸੰਗਤਿ ਮਿਲਿ ਕਰੈ ਆਤਮ ਰਾਮ ਵਿਚਾਰ॥੧॥**

ਭਾਈ ਰੇ! ਸਾਧ ਸੰਗ ਸੁਖ ਹੋਏ।
ਗਿਆਨ ਮਹਾ ਰਸ ਪਾਈਐ ਜਨਮ ਮਰਨ ਦੁਖ ਖੋਏ॥੧॥ਰਹਾਉ॥
ਮਨਮੁਖ ਸੰਗਤਿ ਦੁਖ ਘਨਾ ਅਨਿਕ ਯੋਨੀ ਭਰਮਾਏ।

ਸੰਸੇ ਕਦੇ ਨ ਚੂਕਈ ਚਿੰਤਾ ਚਿਤਵ ਵਿਹਾਏ॥੨॥
ਗੁਰੁਮੁਖ ਸਤ ਸੰਤੋਖ ਵਰਤ ਧਰਮ ਕਰਮ ਰਸ ਗਿਆਨ।
ਆਤਮ ਦੇਵ ਪਛਾਨਿਆ ਪਾਰਬ੍ਰਹਮ ਲਿਵ ਧਿਆਨ॥੩॥
ਸ਼ਬਦ ਕਮਾਇਆ ਮਨਹਿ ਮਹਿ ਪਾਇਆ ਸੂਖ ਆਨੰਦ।
ਸਹਿਜ ਸਵਰੂਪ ਨਿਵਾਸ ਭਾ ਸ੍ਰੀਚੰਦਰ ਨਿਜ ਛੰਦ॥੪॥੧॥

**ਜੀਵਨ ਮੁਕਤ ਸੋਈ ਭਇਓ ਹਰਿ ਪ੍ਰਭੁ ਗੁਣ ਗਾਇਆ।**
**ਅਨੁਭਵ ਸ਼ਬਦ ਪ੍ਰਗਾਸਿਆ ਪਰਮੇਸ਼ਵਰ ਪਾਇਆ॥੧॥**

ਹਰਿ ਪ੍ਰੀਤਮ ਨਿੱਤ ਅਗਾਧ।
ਅੰਤਰ ਜੋਤਿ ਨਿਹਾਰ ਕੈ ਯਮ ਕਾ ਮਾਰਗ ਫਾਧ॥੧॥ਰਹਾਉ॥
ਸੰਤ ਜਨਾਂ ਕੀ ਪ੍ਰੀਤਿ ਸਿਓਂ ਨਿੱਤ ਹਰਿ ਗੁਣ ਗਾਈਐ॥
ਜੀਵਨ ਪਦ ਗੋਪਾਲ ਯਸ਼ ਤਿਸ ਮਾਹਿ ਸਮਾਈਐ॥੨॥
ਅਹਿ ਨਿਸਿ ਮਨ ਸਿਓਂ ਲੂਝੀਐ ਇਕ ਆਪ ਨਿਹਾਰੈ।
ਸੰਸੇ ਭਰਮ ਅਪਾਰ ਗਰੰਥ ਚੀਰੈ ਨਿਰਧਾਰੈ॥੩॥
ਕਿਲਵਿਖ ਪਾਪਨ ਦੂਰਿ ਆਤਮ ਦਰਸਾਇਆ।
ਉਘ ਕਮਲ ਪਰਗਾਸਿਆ ਸ੍ਰੀਚੰਦਰ ਸਵਾਇਆ॥੪॥੨॥

**ਜੇ ਤੂੰ ਬੰਦਾ ਰੱਬ ਦਾ ਦ੍ਰਿੜ੍ਹ ਹਿਰਦੇ ਨਾਮ।**
**ਹੋਵੇਗੀ ਲੰਮੀ ਧਾਵਣੀ ਤਜਿ ਮਹਲ ਮੁਕਾਮ॥੧॥**

ਇਥੈ ਨਾਹਿ ਥਾਉਂ।
ਜਾਣਾ ਏਸੇ ਦੇਸ ਕੋ ਜਹਿ ਨਾਉਂ ਨ ਠਾਉਂ॥੧॥ਰਹਾਉ॥
ਸੂਰਜ ਚੰਦੂ ਨ ਚਾਨਣਾ ਨਹਿ  ਬਾਗ ਬਹਾਰਾਂ।
ਮੰਡਪ ਮਹਿਲ ਅਟਾਰੀਆਂ ਨਹਿ ਪਾਲ ਮੁਨਾਰਾਂ॥੨॥
ਬੋਲਣ ਚਾਲਣ ਸੰਗ ਸਾਥ ਸਭ ਔਰੇ ਰੀਤਿ।
ਲੇਨਾ ਦੇਨਾ ਠਾਠ ਵਾਠ ਇਹ ਸਿਓਂ ਵਿਪਰੀਤਿ॥੩॥
ਕਪੜ ਭੋਗ ਪਦਾਰਥ ਤਨ ਮਨ ਨਏ ਤੌਰਾ।
ਸ੍ਰੀਚੰਦਰ ਤਿਸਿ ਪੇਖ ਕੈ ਹੋਹਿ ਵਿਆਕੁਲ ਬੌਰਾ॥੪॥੩॥

**ਕੇਸ਼ ਘਾਸ ਜਿਓਂ ਜਲਹਿਗੇ ਹੱਡੀ ਜਿਓਂ ਕਾਠਾ।**
**ਮਾਖਨ ਪਾਲੀ ਦੇਹ ਕੀ ਦਧਿ ਦੁਗਧੀ ਮਾਠਾ॥੧॥**

ਭਈ ਭਸਮ ਕੀ ਢੇਰੀ।
ਪੁਨਹ ਨ ਆਪਹਿ ਚਲਤ ਭੀ ਕਬ ਫਿਰੀ ਨ ਫੇਰੀ॥੧॥ਰਹਾਉ॥
ਰਾਖ ਰਾਖ ਸਿਓਂ ਮਿਲ ਗਈ ਜਲ ਜਲਹਿ ਸਮਾਇਓ।
ਪਵਨ ਪਵਨੈ ਅਨਲੈ ਅਨਲ ਵਿਛਰਾਇ ਮਿਲਾਇਓ॥੨॥
ਪੰਚਭੂਤ ਕਿਮਿ ਮੇਲਤਾ, ਪੁਨਿ ਕੈਸ ਤੁਰਾਏ।
ਕਿਓਂ ਕਰਿ ਜੀਤਾ ਜਾਗਤਾ ਮਰਤੁ ਕੈਸੇ ਥਾਏ॥੩॥
ਅਚਰਜ ਖੇਲ ਬਣਾਇਆ ਪ੍ਰਭੁ ਕਰਨੈ ਹਾਰੈ।

ਮੂਰਖ ਬੰਦੇ ਸ੍ਰੀਚੰਦਰ ਲਖ ਨਾਹਿ ਸਮਹਾਰੈ॥੪॥੪॥

**ਕਾਰਣ ਕੀਨਾ ਜਾਹਿ ਸੋਈ ਸਭ ਜਾਨੈ।**

**ਕਾਰਜ ਹੈ ਕਿਸ ਵਿਧਿ ਭਇਆ ਕੋ ਸਕਤ ਬਖਾਨੈ॥੧॥**

ਸਿਮਰਹੁ ਕਰਤਾ ਪੁਰਖ ਮੁਰਾਰਿ।

ਆਇਆ ਹੈ ਉਠ ਚਲਣਾ ਨਹਿ  ਰਹਿਣਾ ਸੰਸਾਰ॥੧॥ਰਹਾਉ॥

ਯੋਗੀ ਯਤੀ ਸਤ੍ਰੇਵੜੇ ਕਾਜੀ ਮੌਲਾਣੈ।

ਪੀਰ ਪੈਗੰਬਰ ਔਲੀਏ ਨਹਿ ਥਿਰੇ ਟਿਕਾਣੇ।

ਦੇਵੀ ਦੇਵ ਰਿਸ਼ੀਵਰਾ ਲਈ ਵਾਟ ਅਗਾਮੀ।

ਚਲਣਹਾਰਾ ਵੇਖ ਕੈ ਨਰ ਭਰਤ ਸਲਾਮੀ॥੩॥

ਮਜਲਿਸ ਬਡ ਬਾਦਸ਼ਾਹ ਕੀ ਲਾਗੀ ਪੁਨਿ ਨਾਹੀਂ।

ਏਕਹਿ ਬਾਰੀ ਸ੍ਰੀਚੰਦਰ ਜਪ ਨਾਮ ਅਲਾਹੀ॥੪॥੫॥

**ਰੇ ਕੂੜੇ! ਕਿਓਂ ਕੂੜ ਸਿਓਂ ਅਤਿ ਨੇਹ ਲਗਾਇਓ।**

**ਮਿਥਿਆ ਕੂੜ ਪਸਾਰਿਆ ਸਤਿ ਰੂਪ ਲੁਕਾਇਓ॥੧॥**

ਸੱਚਾ ਨਾਮ ਨਿਧਾਨ।

ਜੇ ਕਰ ਮਨ ਮਹਿ ਵਾਸ ਹੈ ਸੁਖ ਮੰਗਲ ਕਲਿਆਣ॥੧॥ਰਹਾਉ॥

ਸੰਤਨ ਕਹਿਓ ਪੁਕਾਰ ਕੈ ਕੋ ਰਹਿਣ ਨ ਪੈ ਹੈ।

ਜੋ ਆਇਆ ਇਸ ਦੇਸ਼ ਮਹਿ ਅੰਤਹਿ ਉਠ ਜੈ ਹੈ॥੨॥

ਮਾਤ ਪਿਤਾ ਸੁਤ ਬੰਧ ਜਨ ਦਾਰਾ ਧਨ ਮੀਤ।
ਮਰਘਟ ਮਹਿ ਤਜਿ ਜਾਹਿਗੇ ਉਹ ਤਿਆਗੈ ਹੀਤ॥੩॥
ਰਾਮ ਰਾਮ ਇਕਰਾਮ ਹੀ ਸਤ ਕਹੈ ਅਲਾਈ।
ਸ੍ਰੀਚੰਦਰ ਆਂਖਨ ਪਿਖੈ ਫਿਰ ਭੀ ਨ ਸੁਝਾਈ॥੪॥੬॥
**ਦਿਵਸ ਚਾਰ ਕੋ ਜੀਵਨਾ ਕਤ ਕੀਨ ਪਸਾਰਾ।**
**ਅੰਤ ਕਾਲ ਤਜਿ ਜਾਓਗੇ ਸਗਲੋ ਘਰ ਬਾਰਾ॥੧॥**
ਮਿਥਿਆ ਲਾਗੇ ਰਾਮ ਵਿਸਾਰਾ।
ਰਾਮ ਰਾਮ ਕੇ ਜਾਪ ਤੇ ਰਾਮਹਿ ਹੋਏ ਪਿਆਰਾ॥੧॥ਰਹਾਉ॥
ਰਾਮ ਬਿਨਾ ਦੂਜਾ ਨਹੀਂ ਤਿਸ ਮਾਹਿ ਸਮਾਵੈ।
ਦੂਜਾ ਦੂਜੇ ਹੇਤੁ ਹੈ ਰਾਮਹਿ ਰਸ ਭਾਵੈ॥੨॥
ਸੰਤਨ ਭੁਜਾ ਪਸਾਰੀਆਂ ਕੂਕਤ ਕਲ ਬਾਣੀ।
ਜੋ ਚਾਹੈ ਸੁਖ ਲੋੜਿਆ ਹਰਿ ਸਿਮਰਹੁ ਪ੍ਰਾਣੀ॥੩॥
ਜੋ ਮਨ ਹਰਿ ਸਿਓ ਦੈ ਮਿਲਹਿ ਭਵਜਲ ਨਹਿ ਫੇਰਾ।
ਸ੍ਰੀਚੰਦਰ ਭਜ ਰਾਮ ਕਹੁ ਮਿਟ ਹੈਂ ਸਭਿ ਝੇਰਾ॥੪॥੭॥
**ਸੰਤਨ ਏਕਹੁ ਜਾਣਿਆ ਦੂਜਾ ਨਹੀ ਕੋਈ।**
**ਆਪੈ ਆਪ ਉਪਾਇਆ ਆਪਹਿ ਲੇਹੁ ਗੋਈ॥੧॥**
ਏਕਹਿ ਆਤਮ ਰਾਮ।

ਆਪਣ ਆਪ ਸਮਹਾਰ ਤੂ ਆਪਨ ਹੀ ਤੁਹਿ ਕਾਮ॥੧॥ਰਹਾਉ॥
ਆਪਹਿ ਨਦਰੀ ਪੇਖਤਾ ਆਪਹਿ ਨਦਰੀ ਹੋਏ।
ਆਪਹਿ ਸ਼ਰੋਤਾ ਵੇਦ ਕਾ ਸ਼ਰੋਤ ਬਨਿਓ ਸੋਏ॥੨॥
ਆਪਹਿ ਬੋਲ ਬੁਲਾਇੰਦਾ ਆਪਹਿ ਬੋਲਨ ਹਾਰ।
ਆਪਹਿ ਮੋਨੀ ਹੋ ਰਹਿਆ ਆਪਹਿ ਸਮਝਹਿ ਸਾਰ॥੩॥
ਆਪਹਿ ਗਿਆਨ ਅਗੰਮ ਹੈ ਬੂਝ ਬੁਝਾਵੈ ਆਪ।
ਬੁਧਿ ਗਰਾਹਿਆ ਸ੍ਰੀਚੰਦਰ ਆਪਹਿ ਰਾਖੀ ਥਾਪ॥੪॥੮॥

**ਦੀਨ ਦਿਆਲ ਕਿਰਪਾਲ ਪ੍ਰਭੁ ਭੇਜਦੀਆ ਫੁਰਮਾਨ।**
**ਚਾਨਣ ਹੋਆ ਲਾਜਮੀ ਮਿਥਿਆ ਲਹਿ ਅਭਿਮਾਨ॥੧॥**

ਬੰਦੇ ਕਰਤੇ ਕੋ ਸਾਲਾਹੁ।
ਰਾਮ ਨਾਮ ਜਪੁ ਦਿਨਸੁ ਰਾਤ ਭਾਰਾ ਭਰਮ ਵਿਨਾਹੁ॥੧॥ਰਹਾਉ॥
ਲੱਦੇ ਭਾਰੇ ਭਾਰ ਭਰਿ ਹੋਈ ਲੰਮੀ ਕੂਚ।
ਆਗਲ ਪਾਛਲ ਭੀੜ ਬਹੁ ਔੜਕ ਅੰਤ ਪਹੂੰਚ॥੨॥
ਰਾਵ ਰੰਕ ਨਹੀਂ ਜਾਣੀਐ ਧਨ ਨਿਰਧਨ ਸਭ ਪੰਥ।
ਪਰਵਾਨਾ ਪਰਵਾਨ ਹੋਏ ਕੋਟਿ ਨ ਮੇਟੈ ਸੰਥ।
ਸੱਚੇ ਸ਼ਾਹ ਪਠਾਇਆ ਲਿਖਿਆ ਲੇਖ ਰਜਾਏ।
ਚਲਣ ਧੁਰਿ ਫਰਮਾਇਆ ਸ੍ਰੀਚੰਦਰ ਸਿਰ ਨਾਏ॥੪॥੯॥

**ਮਨ ਰੇ ਮੂੜੇ ਅੰਧਲੇ! ਲਾਗਾ ਹੈ ਕਿਤ ਕਾਮ।**
**ਜੋ ਤੁਮ ਸਾਥ ਨ ਦੇਵਨੀ ਸੇਈ ਦਾਹਿਨ ਬਾਮ॥੧॥**
ਭਾਈ ਰੇ! ਏਕਲ ਜਾਣਾ ਹੋਏ।
ਪੁੱਤਰ ਕਲੱਤਰ ਸੰਬੰਧ ਸਭ ਸੰਗ ਨ ਜੈ ਹੈ ਕੋਏ॥੧॥ਰਹਾਉ॥
ਯੋਗੀ ਯਤੀ ਸਰੇਵੜੇ ਵੈਰਾਗੀ ਉਦਾਸਿ।
ਭਗਤੀ ਭਗੌਤੀ ਸੰਯਮੀ ਮਿਤ ਨਾਹੀ ਰਾਮ ਦਾਸਿ॥੨॥
ਪੰਡਿਤ ਪਾਂਧੇ ਜੋਤਸ਼ੀ ਕਾਜ਼ੀ ਮੁੱਲਾ ਸ਼ੇਖ।
ਪੋਪ ਪੂਜਿਆ ਨੱਖ ਜਟਾਧਾਰ ਮੁੰਡਿਤ ਭਗਵੇ ਭੇਖ॥੩॥
ਤਪੇ ਤਪੀਸ਼ਵਰ ਮੋਨੀਆਂ ਮਹਾਰਾਜੇ ਕੰਗਾਲ।
ਸ੍ਰੀਚੰਦਰ ਨਹਿ ਗਣਤ ਹੋਏ ਕੜਿ ਬਾਂਧੇ ਯਮ ਕਾਲ॥੪॥੧੦॥
**ਕੂਕ ਸੁਨਾਵਹਿ ਪੜ੍ਹ ਪੜ੍ਹ ਬਾਣੀ ਮਾਇਆ ਮੋਹ ਬਧਾਏ।**
**ਬਾਜੇ ਬਾਵਹਿ ਨਾਚਹਿ ਟਾਪਹਿ ਲੇਖੇ ਕੋਏ ਨ ਪਾਏ॥੧॥**
ਭਾਵ ਵਿਹੂਣੇ ਰਾਮ ਨ ਚੀਤ।
ਆਸਾ ਧਨ ਜੋੜਨ ਪਰੇ ਗਾਵਤ ਗੀਤ ਅਨੀਤ॥੧॥ਰਹਾਉ॥
ਮਨ ਮਾਇਆ ਕਾਲਖ ਭਰਾ ਮੈਲ ਲਗੀ ਦੁਹ-ਚਾਰ।
ਪਰਮੇਸ਼ਵਰ ਨਹਿ ਸੂਝਈ ਝੂਠੇ ਫਸਿ ਵਾਪਾਰ॥੨॥
ਡਹਕਾਵੈ ਮੁੱਖ ਰਾਮ ਕਹਿ ਆਤਮ ਵਿਆਪਿਆ ਕੂੜ।

ਝੂਠੋ ਝੂਠ ਕਮਾਵਨਾ ਗਜ ਨਹਾਤੇ ਸਿਰ ਧੂੜਿ॥੩॥
ਲੱਦੇ ਪਾਪ ਵਿਕਾਰ ਮਨ ਯਮ ਮਾਰਗ ਚਲਿ ਭੀੜ।
ਬਿਨ ਸਾਧੁ ਸ੍ਰੀਚੰਦਰ ਕਿਹ ਗਈ ਕਾਲ ਕੀ ਪੀੜ॥੪॥੧੧॥

**ਰੰਗ ਬਿਰੰਗੇ ਫੂਲ ਲੈ ਕਬਰ ਸਜਾਈ ਖੂਬ।**
**ਮੁਰਦਾ ਪੀਰ ਬਨਾਇਆ ਠਗਣ ਠਗ ਮਹਿਬੂਬ॥੧॥**
ਮੂੜ੍ਹੇ ਮੜ੍ਹੀਆਂ ਲਾਗ ਭੁਲਾਏ।
ਜੀਵਨ ਹੀਨੇ ਪੂਜ ਨਰ ਜੀਵਨ ਹੀਨਾ ਥਾਏ॥੧॥ਰਹਾਉ॥
ਆਪ ਸਜਾਈ ਜੋ ਲਹਹਿ ਕੇਸੈ ਤੁਝਹਿ ਛੁਡਾਏ।
ਚਨਕ ਦਿਖਾਏ ਕਪਿ ਗਹੈ ਮੁੱਠੀਦਈ ਫਸਾਏ॥੨॥
ਲੋਭ ਲਹਿਰ ਹਲਕਾਇਆ ਹਲਕਾਓ ਸੰਸਾਰ।
ਹਰਿ ਕਾ ਨਾਮ ਵਿਸਾਰ ਕੈ ਬੂਡੇ ਕਾਲੀ ਧਾਰ॥੩॥
ਸਾਧੁ ਸੰਗਤਿ ਮਿਲੇ ਵਿਨ ਲੋਭ ਨ ਵਿਚਹੁ ਜਾਏ।
ਖਵਾਰ ਭਏ ਦੁਹੁਲੋਕ ਮਹਿ ਸ੍ਰੀਚੰਦਰ ਦੁਖ ਪਾਏ॥੪॥੧੨॥

**ਬਿਰਲਾ ਰਸੀਆ ਰਾਮ ਕਾ ਦ੍ਰਿੜ ਉਰ ਧਾਰ ਵਿਰਾਗ।**
**ਕੋਟਿਨ ਲਾਖਨ ਜਗਤ ਮਹਿ ਮਸਤਕ ਜਾ ਕੇ ਭਾਗ॥੧॥**
ਰਾਮ ਨਾਮ ਰੰਗ ਰਾਤਾ ਰਸੀਆ।
ਆਨੰਦ ਮਗਨ ਲਗਨ ਹਰਿ ਮਾਹੀ ਪ੍ਰੀਤਮ ਪਿਆਰਾ ਮਨ ਚਿੱਤ ਬਸੀਆ॥੧॥ਰਹਾਉ॥

ਸੋਨੇ ਮੰਦਿਰ ਹੀਰੇ ਮੋਤੀ ਲਲਿਨਾ ਸੁੰਦਰ ਮਨ ਨ ਲਗਾਓ।
ਪਾਨ ਫੂਲ ਸਿਹਜਾ ਸੰਗ ਛਾਈ ਪਾਏ ਸੁੰਗਧਿਤ ਪਵਨ ਝੂਲਾਓ॥੨॥
ਚੰਦਰਮੁਖੀ ਭੂਸਣ ਵਸਨਨ ਪਟ ਹਾਵ ਭਾਵ ਯੁਤ ਤਾਨ ਜਮਾਈ।
ਅੰਗ ਅਨੰਗ ਤ੍ਰਿਆ ਤੇ ਸੁੰਦਰ ਤੀਨ ਲੋਕ ਮਨ ਹਰਣ ਲੁਗਾਈ॥੩॥
ਉਮਾ ਰਮਾ ਉਰਬਸ਼ੀ ਸਰਸਵਤੀ ਯਾ ਸਮ ਹੋਵੈ ਹੈਂ ਭਰਮ ਉਪੰਨਾ।
ਰਾਮ ਨਾਮ ਸ੍ਰੀਚੰਦਰ ਜਾਹਿ ਉਰ ਸਰਵ ਲੋਕ ਸੋਉ ਧਨ ਧੰਨਾ॥੪॥੧੩॥

**ਕਪਟ ਖਪਟ ਖਲ ਗਰਜਤ ਮਰਜਤ ਤਰਜਤ ਸਰਜਤ ਅਘ ਅਨ ਧਰਮ।**
**ਵਿਕਲ ਨਿਖਲ ਕਿਲ ਹਿਲਮਿਲ ਪਿਲਵਤ ਵਿਲਪਤ ਚਰਚਤ ਚਰਮ॥੧॥**
ਤਰਲ ਤਰਲ ਉਰ ਭਰਮਤ ਭਰਮ।
ਪਰਿਹਰ ਧਰਮ ਕਰਮ ਸਭ ਮਰਮਨ ਮਰਮ ਨ ਲਖ ਚਿਤ ਮਰਤ ਨ ਸਰਮ॥੧॥ਰਹਾਉ॥
ਚਿਤ ਰਚਿ ਖਚਿ ਪਚਿ ਪਚਿ ਪਚਿ ਗਰਬਤ ਸਰਬਤ ਸਰਬਸੁ ਇਕਰਸ ਹਰਣ।
ਸੁਰਤਿ ਦੁਰਤਿ ਰਤਿ ਪਰਤ ਗਰਤ ਬਰ ਚਰਤ ਚਰਤ ਬਨ ਬਨ ਸਭ ਧਰਨਿ॥੨॥
ਮਨ ਮਨ ਚਿਤਵਤ ਚਰਿਤ ਮਨਮਥ ਕਰਿ ਮਥਿਤ ਮਥਿਤ ਕਤ ਲਖ ਤਟ ਤਰਨਿ।
ਮਤ ਪਰ ਪਰਮਿਤ ਅਖਰ ਬਿਖਰ ਖਰ ਪਰਚਿ ਕਰਨਨ ਅਨ ਕਰਨਿ॥੩॥
ਸਮਝਿ ਸਮਝਿ ਸੁਧਿ ਵੁਧਿ ਵਹ ਧਰ ਵਰ ਹਰਿ ਜਨ ਸਿਰਜਨ ਸੁਰਜਨ ਕਰਮ।
ਜਨਮ ਜਨਮ ਮਲ ਕਲਿਮਤ ਹਰ ਕਰ ਧਵਲ ਧਵਲ ਸ੍ਰੀਚੰਦਰ ਸੁਧਰਮ॥੪॥੧੪॥

**ਬਹੁਤੇ ਰਾਹੀਂ ਮਨ ਪਇਆ ਰਹਿਤ ਨਹਿ ਇਕ ਠੌਰ।**

**ਬਿਖ ਵਿਖਿਆ ਪਸਰੀ ਧਨੀ ਗਰਤੋ ਚਿੰਤਾ ਭੋਰ॥੧॥**
ਕਾਮਿਨੀ ਕਾਮ ਲਪਟਿਆ ਭੌਰ।
ਬਿਨ ਮਰਬੇ ਨਹਿ ਉਬਰਿਆ, ਜਲ ਤਪਤੇ ਉਬਟੌਰ॥੧॥ਰਹਾਉ॥
ਰੈਣਿ ਸਗਲ ਦੁਖ ਪਾਇਆ ਪਾਸਾ ਸਕਿਓ ਨ ਮਾਰ।
ਦਿਨ ਮਹਿ ਤਰਿਆ ਉਬਲ ਬਨ ਤਨ ਨਹਿ ਸਕਿਓ ਉਬਾਰ॥੨॥
ਕੁੰਡੀ ਮੀਨ ਫਹਾਇਆ ਤੜਪ ਤੜਪ ਦੁੱਖ ਪਾਏ।
ਇੰਦਰੀਆ ਰਸ ਲਪਟਾਇਆ ਜਨਮ ਮਰੈ ਪਛੁਤਾਏ॥੩॥
ਯਮ ਡੰਡਾ ਸਿਰ ਭਾਰਿਆ ਸੁੰਨੀ ਦੇਹ ਪੜੀ।
ਅੰਜਹੂ ਸਿਮਰ ਸ੍ਰੀਚੰਦਰ ਹਰਿ ਮੁਜਰੇ ਪਵੇ ਘੜੀ॥੪॥੧੫॥
**ਯੌਵਨ ਬਾਦ ਗਵਾਏ ਵਿਸ਼ਿਆਂ ਰਸ ਲਪਟਾਏ॥**
**ਵਿਰਧ ਭਿਆ ਤਨ ਕੰਪਹੀ ਅੰਧ ਭਿਆ ਪਛੁਤਾਏ॥੧॥**
ਮੂੜ੍ਹੇ ਬਲਵੰਤਹਿ ਜਪੁ ਰਾਮ।
ਸਰਭ ਸੁਖ ਮੰਗਲ ਲਹਹਿ ਹਰਿ ਪ੍ਰਭੁ ਦ੍ਰਿਸ਼ਟੈ ਧਾਮ॥੧॥ਰਹਾਉ॥
ਭੋਜਨ ਗਰਾਹੀ ਗਰਾਸ ਕੈ ਗਰਾਸਨ ਹਿਤ ਕਰਿ ਚਾਹਿ।
ਮੁਖ ਮਹਿ ਪਾਇਨ ਸਾਕਈ ਉਠ ਨਹਿ ਸਾਕਹਿ ਨਿਆਇ॥੨॥
ਦੂਵੇ ਸੰਭਾਰਿਓ ਸੁਤਨ ਸੋ ਝੂਠੀ ਦਾਨੈ ਆਸ।
ਬਦਨ ਬਾਏ ਮੰਚਹਿ ਪਰਾ ਲੇਵਤ ਸਾਸ ਉਸਾਸ॥੩॥

ਅਲ ਪਤਾਲਹਿ ਚਿਤਵਤੇ ਰੰਚਕ ਚਲਤ ਨ ਪੇਸ਼।
ਸਮੇ ਸੰਭਾਰਹੁ ਸ੍ਰੀਚੰਦਰ ਹਰਿ ਭਜਿ ਮਿਟਤ ਕਲੇਸ਼॥੪॥੧੬॥
**ਰਾਮ ਨਾਮ ਜਪੁ ਦਿਨ ਰਾਤਿ ਸੰਗੀ ਦਰਗਹ ਪਾਥ।**
**ਸੋਈ ਵਸਤੁ ਵਿਸਾਹੀਐ ਜੈਸੀ ਨਿਬਹੈ ਸਾਥ॥੧॥**
ਭਾਈ ਰੇ ਸਤਿਗੁਰੁ ਸਿਉ ਕਰਿ ਸੰਗ।
ਮਨ ਮੈਲਾ ਗੁਰੁ ਸ਼ਬਦ ਧੋਏ ਰੰਗਹੁ ਨਾਮਹਿ ਰੰਗ॥੧॥ਰਹਾਉ॥
ਕਾਪੜ ਪਤ ਪਹਿਰਾਇਆ ਚੰਦਨ ਤਿਲਕ ਚੜ੍ਹਾਏ।
ਪੰਚ ਸ਼ਬਦ ਦਰ ਵਜਦੇ ਦਰਗਹ ਪੈਧਾ ਜਾਏ॥੨॥
ਆਦਰ ਦੇਵਤ ਧਰਮ ਰਾਏ ਦੇਵ ਦੇਵ ਜੈਕਾਰ।
ਦਿਵਯ ਵਿਮਾਨ ਵਿਰਾਜ ਕੈ ਹਰਿ ਦਰ ਮਹਿ ਪੈਸਾਰ॥੩॥
ਅਮ੍ਰਿਤ ਪੀ ਅਮ੍ਰਿਤ ਭਏ ਰਾਮ ਨਾਮ ਪਰਗਾਸ।
ਸੱਚ ਵਪਾਰੀ ਸ੍ਰੀਚੰਦਰ ਸਹਿਜ ਵਿਹਾਜੀ ਰਾਸ॥੪॥੧੭॥
**ਸਖੀ ਸੁਹਾਗਣ ਸੰਗ ਮਿਲਿ ਗਾਵਹਿ ਗੀਤ ਗੁਬਿੰਦ।**
**ਪਰਮੇਸ਼ਵਰ ਪਤਿ ਪਾਇਐ ਬਿਨਸਹਿ ਦੂਤੀਆ ਚਿੰਦ॥੧॥**
ਤਾ ਕੈ ਊਪਰ ਨਾਹੀ ਕੋਏ।
ਊਚ ਮਹਿਲ ਕਾਨਿਕਾ ਮਣੀ ਧਨ ਪਿਰ ਸੰਗ ਸਮੋਏ॥੧॥ਰਹਾਉ॥
ਭਰਤਾ ਹਰਿ ਪ੍ਰਭੁ ਵਸਿ ਥਿਆ ਸੌਕਣਿ ਤੜਫਹਿ ਪਾਏ॥

ਅਨਿਕ ਯਤਨ ਭਰਮਾਵਣੀ ਪੇਸ਼ ਨ ਕੋਈ ਜਾਏ॥੨॥
ਗੁਣ ਕਾਮਣ ਕਰਿ ਮੋਹਿਆ ਨਿਮਖ ਨ ਅਨਤੈ ਜਾਇ॥
ਰੂਪ ਨ ਰੰਗ ਪਛਾਣਿਆ ਲੀਨੀ ਅੰਕ ਮਿਲਾਇ॥੩॥
ਹੋਵੈ ਦ੍ਰਿਸ਼ਟ ਦਿਆਲ ਕੀ ਅਵਗੁਣ ਚਿੱਤ ਨ ਧਰੇਇ।
ਆਪ ਪਛਾਨੈ ਲਾਇ ਲਏ ਸ੍ਰੀਚੰਦਰ ਬਾਂਹ ਫੜੇਇ॥੪॥੧੮॥

**ਸਾਹਿਬਾ! ਤੁਝ ਤੇ ਵਿਛੁੜੀ ਕੂਕਾਂ ਮਾਰਾਂ ਧਾਹਾਂ।**
**ਜੇ ਤੂ ਝਲਕ ਬਿਖਾਲੀਆਂ ਕਿਓਂ ਨਹਿ ਗਹੀਆਂ ਬਾਹਾਂ॥੧॥**
ਕਬਹੂੰ ਸੁਨਹਿ ਪੁਕਾਰ।
ਵਾਲੀ ਵਾਰਸ ਸਾਈਆਂ ਤੂੰ ਹੈ ਅਪਨੀ ਜਾਨ ਸਮਾਰ॥੧॥ਰਹਾਉ॥
ਜਪੁ ਤਪੁ ਸੰਯਮ ਯਤਨ ਲੱਖ ਕਿਤੇ ਨ ਆਏ ਕਾਮ।
ਤੀਰਥ ਨਹਾਤੇ ਦੁੱਖ ਸਹੇ ਅਗਨ ਜਲਾਏ ਧਾਮ॥੨॥
ਕੰਦ ਮੂਲ ਚੁਣਿ ਖਾਇਆ ਸੀਸ ਸਹੀ ਧੂਪ ਛਾਮ।
ਗ੍ਰਿਹਿ ਤਜਿ ਮਾਂਗਨ ਧਾਇਆ ਵਿਚਰਿਓ ਗਰਾਮਹਿ ਗਰਾਮ॥੩॥
ਖਾਨ ਪਾਨ ਸੰਯਮ ਕਿਆ ਵਿਰਖਨ ਥਾਪਿਓ ਧਾਮ।
ਅਬ ਤੋ ਸਹਿਓ ਨ ਜਾਤ ਹੈ ਸ੍ਰੀਚੰਦਰ ਮਿਲਿ ਰਾਮ॥੪॥੧੯॥

**ਕੋਇਲ ਕੂਕੈ ਸਹਿਜ ਧੁਨਿ ਮਨ ਸੁਨਿ ਬਿਰਹ ਉਪਾਈ।**
**ਤੜਪੀ ਮੀਨਾ ਜਲ ਨਿਕਸਿ ਮੁਹਿ ਕਿਮਿ ਗੀ ਤੜਪਾਈ॥੧॥**

ਪ੍ਰਭੁ ਜੀ! ਕਿਆ ਤੁਮ ਮੁਝ ਮੈ ਡਾਰਾ।
ਝੜੀ ਆਕਾਸਹੁ ਬੂੰਦ ਇਕ ਛੂਟਿਓ ਜਲ ਪਰਨਾਰਾ॥੧॥ਰਹਾਉ॥
ਦਾਣਾ ਇਕ ਧਰ ਰਾਹੀਏ ਅੰਨ ਢੇਰ ਸਜਾਏ।
ਨੰਨੀ ਬਦਰੀ ਆਏ ਕੈ ਛਹਿਬਰ ਝੜਿ ਲਾਏ॥੨॥
ਅਵਿਨਾਸ਼ੀ ਗੁਰੁ ਨਿਜ ਮੁਖਹੁ ਇਕ ਅਖਰ ਭਾਖਾ।
ਚੌਦਹ ਭੁਵਨੀ ਖੰਡ ਨਵ ਸਪਤ ਦੀਪੀ ਸਾਖਾ॥੩॥
ਸਰਵ ਵਿਭੂਤੀ ਕੀਰਤੀ ਫਲ ਚਾਰ ਸੁਹਾਏ।
ਚਾਰ ਦਸ਼ਾ ਸ੍ਰੀਚੰਦਰ ਸੰਗ ਨਿਸਿ ਧੋਸ ਰਹਾਏ॥੪॥੨੦॥

**ਜਿਨਿ ਜਿਨਿ ਪਾਇਆ ਸਾਧੁ ਸੰਗ ਸੁ ਮੁਖੀਆ ਹਰਿ ਨਾਮ ਸੁਮਾਰ।**
**ਉਰਧ ਕਮਲ ਪ੍ਰਗਾਸ ਭਿਆ ਵਿਨਸਿ ਗਏ ਸਭ ਭਰਮ ਅੰਧਾਰ॥੧॥**

ਸਤਿਗੁਰੁ ਸੰਗਤ ਮੋਖ ਦੁਆਰ।
ਸਹਿਜ ਧੁਨ ਗਗਨੰਤਰ ਬਾਜੀ ਰੁਣ ਝੁਣ ਸ਼ਬਦ ਅਨਾਹਦ ਸਾਰ॥੧॥ਰਹਾਉ॥
ਜੋਤਿ ਪ੍ਰਗਾਸ ਗੁਪਤ ਗਤਿ ਪਾਈ ਸਰਵ ਦੇਵਤੇ ਪਿਖੇ ਮਝਾਰ।
ਆਵਨ ਜਾਨਾ ਚਕਰ ਚਲਾਇਆ ਆਪੇ ਆਪ ਆਪਨ ਪਾਸਾਰ॥੨॥
ਚਰਣ ਕਮਲ ਸਿਓਂ ਲਾਗੀ ਡੋਰੀ, ਭਵਸਾਗਰ ਕਾ ਲਹਿਓ ਕਿਨਾਰ।
ਪੂਰਣ ਪਾਰਬ੍ਰਹਮ ਪਰਮੇਸ਼ਵਰ ਮਾਇਆ ਹੀ ਕਾ ਭਾ ਵਿਸਤਾਰ॥੩॥
ਅਚਰਜ ਸੋਂ ਮਿਲਿ ਅਚਰਜ ਹੋਇ ਗੁਰੁ ਚੇਲਾ ਕੋ ਸਕਤ ਉਚਾਰ।

ਭਾਉ ਅਭਾਉ ਸ੍ਰੀਚੰਦਰ ਮਿਲਾਇ ਆਕਾਰੀ ਗਣਿਐ ਨਿਰੰਕਾਰ॥੪॥੨੧॥

**ਪਾਪ ਪਹਾੜ ਸਿਰੇ ਧਰ ਦਬਤੇ ਸਤਿਗੁਰੁ ਭਾਰ ਉਤਾਰ ਦਿਓ।**
**ਕਰਮ ਪਾਸ਼ ਮਹਿ ਪੜਿਤ ਹੋਤੇ ਨਾਮ ਕਾਤਿ ਸਭ ਕਾਟ ਖਇਓ॥੧॥**
ਅਬ ਤੌਂ ਔਰਹਿ ਔਰ ਭਿਓ।
ਏਕ ਕੋਸ ਭੀ ਚਲਨ ਨ ਸਕਤੇ ਸਗਲੋ ਪੰਧ ਨਿਵਾਰ ਦਿਓ॥੧॥ਰਹਾਉ॥
ਚੀਟੀ ਪੇਟ ਨ ਅਜਹੂੰ ਭਰਿਓ ਹਾਥੀ ਸਕਲ ਡਕਾਰ ਲਿਓ।
ਲੀਨਿ ਡੰਗੋਰੀ ਪਗ ਥਰਰਾਤੇ ਪਰਬਤ ਮੇਰੁ ਅਪਾਰ ਥਿਓ॥੨॥
ਕੋਟਿ ਸੂਰ ਗਗਨੰਤਰ ਆਇ ਤਿਹੁੰ ਲੋਕਨ ਅੰਧਿਆਰ ਗਇਓ।
ਸੀਤ ਸੁਧਾਕਰ ਸੁਧਾ ਚੁਆਓ ਮਨ ਤਨ ਠੰਡਾ ਠਾਰ ਭਇਓ॥੩॥
ਪੇਖਿ ਪੇਖਿ ਚਿੱਤ ਭੀਤਰਿ ਜਲਤੇ ਕਾਮ ਕ੍ਰੋਧ ਅੰਹਮੇਵ ਹਇਓ।
ਪੂਰਣ ਭਇ ਅਨੁਗ੍ਰਿਹ ਸਤਿਗੁਰੁ ਸ੍ਰੀਚੰਦਰ ਅਵਤਾਰ ਲਿਹਓ॥੪॥੨੨॥

**ਮੋ ਕੋ ਹਰਿ ਅਪਨਾ ਕੀਨਾ।**
**ਤਨ ਅਪਵਿਤ੍ਰ ਮਨ ਅਪਵਿਤ੍ਰਹਿ ਖੈਂਚ ਔਰ ਨਿਜ ਕੀਨਾ॥੧॥ਰਹਾਉ॥**
ਪਾਪ ਵਿਕਾਰ ਭਾਰ ਭਰਿ ਬੋਝਲ ਗਹਿਰੀ ਨਦੀ ਬਹਾਇਓ।
ਅੰਧਕਾਰ ਮਹਿ ਕਛੁ ਨ ਸੂਝਤ ਸੂਰਜ ਗਗਨ ਚੜ੍ਹਾਇਓ।
ਨਿਸਦਿਨ ਭੂਖੈ ਜਨਮ ਜਨਮ ਕੇ ਤ੍ਰਿਪਤ ਅਘਾਨੈ ਲੋਕਾ।
ਯਾਚਕ ਯਾਚਿੱਤ ਗ੍ਰਿਹਿ ਗ੍ਰਿਹਿ ਜਾਈ ਹਾਥ ਚਰੈ ਸਭ ਥੋਕਾ॥੨॥

ਨੀਚ ਚੰਡਾਲ ਮਲਾਏ ਪਤਿਤ ਦੂਰ ਭਇਓ ਅਨੰਤ ਵਿਕਾਰੀ।
ਉੱਜਵਲ ਪੂਜੇ ਸਿੰਘਾਸਨ ਬੈਠਿਓ ਸੁਰਸਰਿ ਅਘਨ ਵਿਦਾਰੀ॥੩॥
ਪਰ ਧਨ ਪਰਤਨ ਅਗਨੀ ਜਲਤੇ ਚੰਦਨ ਸ਼ੀਤਲ ਹੋਏ।
ਸ੍ਰੀਚੰਦਰ ਪਗ ਰੁਲਤੇ ਪਾਹਨ ਮਣਿਅਨ ਹਾਰ ਸਮੋਏ॥੪॥੨੩॥

**ਮੇਲ ਲਿਓ ਸਤਿਗੁਰੁ ਅਵਿਨਾਸ਼ੀ।**
**ਅਵਗੁਣ ਪਾਪ ਦੁਕਿਰਤ ਕੇ ਬਾਂਧੇ ਛਿਨ ਮਹਿ ਕਾਟੀ ਫਾਂਸੀ॥੧॥ਰਹਾਉ॥**

ਗਹਿਰ ਗੰਭੀਰ ਚਕਰ ਗਤਿ ਤਟਿਨੀ ਭੁਜਾ ਗਹਾਏ ਨਿਵਾਰੀ।
ਚਿੰਤਾ ਜਨ ਜੀਵਨ ਕੀ ਜਗ ਕੀ ਛਿਨ ਮੈ ਸਰਵ ਉਤਾਰੀ॥੧॥
ਚੰਡ ਪ੍ਰਚੰਡ ਦਾਵਾ ਬਨ ਲਾਗੀ ਬਾਰਿਦ ਧਾਰ ਬਸਾਈ।
ਚਲਤੇ ਚਲਤੇ ਠੋਕਰ ਖਾ ਕੈ, ਮੁਹਰਨ ਗਾਗਰ ਪਾਈ॥੨॥
ਭਠਿਆਰਨ ਭਾਠੀ ਕੇ ਦਾਨੇ ਚੁਨ ਚੁਨ ਉਦਰ ਭਰੰਤੇ।
ਇੰਦਰ ਲੋਕ ਕੀ ਸੰਪਤਿ ਹੇਰੇ ਨਹਿ ਭਰ ਨਦਰ ਤਕੰਤੇ॥੩॥
ਸਨਮੁਖ ਪੇਖ ਨ ਜਾਨਤ ਉਰ ਕੀ ਸਰਵ ਲੋਕ ਗਤਿ ਲਾਖੀ।
ਨਾਰਾਇਣ ਪਰਮੇਸ਼ਵਰ ਮਾਧਵ ਸ੍ਰੀਚੰਦਰ ਪੇਖਿਆ ਆਖੀ॥੪॥੨੪॥

**ਮੇਰੇ ਸਤਿਗੁਰੂ ਕੀ ਪ੍ਰਿਯ ਬਾਣੀ।**
**ਕਾਟਿ ਵਿਕਾਰਨ ਦੁਕਿਰਤ ਸਗਲੇ ਮੇਲੇ ਹਰ ਨਿਰਵਾਣੀ॥੧॥ਰਹਾਉ॥**

ਜਨਮ ਜਨਮ ਕੇ ਕਿਲ ਵਿਖ ਨਾਸੇ ਰਾਮ ਨਾਮ ਧੁਨ ਛਾਈ।

ਮੱਜਨ ਸਤਸਰ ਧਾਮ ਅਨੂਪਮ ਰੂਪ ਅਗੋਚਰ ਲਾਈ॥੧॥
ਦੁਸ਼ਮਨ ਦੂਤ ਨ ਰਹਿਆ ਕੋਉ ਮਿਤਰ ਸਹਾਇਕ ਹੋਏ।
ਬ੍ਰਾਹਮਣ ਖਤਰੀ ਸ਼ੂਦਰ ਚੰਡਾਲਾ ਸੁਤ ਬ੍ਰਹਮੈ ਵਿਗਸੋਏ॥੨॥
ਗੁਣ ਪੂੰਜੀ ਵਪਾਰੀ ਗੁਰੁਮੁਖ ਭਰਿ ਭਰਿ ਦੇਸ਼ ਵਿਆਪੇ।
ਪਾਰਬ੍ਰਹਮ ਪਰਮੇਸ਼ਵਰ ਹਰਿ ਪ੍ਰਭੁ ਮਹਾਮੰਤਰ ਜਪ ਜਾਪੇ॥੩॥
ਗਿਆਨ ਪਦਾਰਥ ਬੁਧਿ ਵਿਵੇਕਹਿ ਉਜਿਆਰੋ ਚਹੁੰਘਾਈ।
ਤ੍ਰਿਕੁਟੀ ਛੁਟੀ ਤਾੜੀ ਲਾਗੀ ਸ੍ਰੀਚੰਦਰ ਸਰਸਾਈ॥੪॥੨੫॥

**ਸਤਿਗੁਰੁ ਪੂਰੇ ਸ਼ਬਦ ਸੁਨਾਇਓ।**
**ਪਾਰਬ੍ਰਹਮ ਪੂਰਣ ਸਭ ਥਾਈ ਘਟਿ ਘਟਿ ਏਕ ਸਮਾਇਓ॥੧॥ਰਹਾਉ॥**
ਬਨ ਪਰਬਤ ਜਲ ਥਲ ਮਹਿਅਲ ਹਰਿ ਉਨ ਕੋ ਨ ਕੋਉ ਥਾਨਾ।
ਮਸਜਿਦ ਦੇਵ ਦੇਵਾਲਯ ਮਾਹੀ ਵੇਦ ਪੁਰਾਣ ਕੁਰਾਨਾ॥੧॥
ਬਾਂਗ ਨਮਾਜਾਂ ਸੰਖ ਆਵਾਜਾਂ ਏਕੈ ਹੀ ਗੁਣ ਗਾਵੈ।
ਹੰਸ ਕਾਕ ਮਾਖੀ ਮੱਛਰ ਗੋ ਤ੍ਰਿਣ ਤਰੁ ਏਕਹਿ ਧਿਆਵੈ॥੨॥
ਅਲਖ ਨਿਰੰਜਨ ਯੋਗੀ ਬੋਲੈ ਅਲਹ ਅਲੀ ਮਲੰਗਾ।
ਨਾਗਾਂ ਮ੍ਰਿਗਾਂ ਗਿਧਾਂ ਚੀਲਾਂ ਵਾਸ ਭੁਜੰਗ ਨਿਹੰਗਾ॥੩॥
ਏਕ ਅਨੇਕ ਵਿਆਪਕ ਸਗਰੇ ਸਰਗੁਣ ਨਿਰਗੁਣ ਸੋਈ।
ਧਰਮ ਅਧਰਮ ਕਰਮ ਕੁਕਰਮਨ ਸ੍ਰੀਚੰਦਰ ਇਕ ਓਈ॥੪॥੨੬॥

**ਪ੍ਰਾਪਤ ਸੰਤ ਸੰਗ ਗਤਿ ਮੋਖ।**
**ਕਿਲਵਿਖ ਜਨਮ ਜਨਮ ਕੇ ਲਾਥੇ ਅੰਤ: ਕਰਣਹਿ ਉਤਰਹਿ ਦੋਖ॥੧॥ਰਹਾਉ॥**
ਮੁਖ ਉਪਦੇਸ਼ਾ ਹਰਤ ਕਲੇਸ਼ਾ ਸ਼ਾਂਤਿ ਹਿਰਦੇ ਉਪਜਾਤ।
ਗਿਆਨ ਗਮਿਆ ਗੁਰੁ ਰਵਿ ਉਦੇ ਭਇ ਉਘ ਕਮਲ ਵਿਗਸਾਤ॥੧॥
ਅਠ ਸਠ ਸਗਲੇ ਤੀਰਥਨ ਕਾ ਸੰਤ ਚਰਣ ਮਹਿ ਵਾਸ।
ਗੁਰੁਮੁਖ ਧਾਰਤ ਮਨਹਿ ਮਹਿ ਨਿੱਤ ਪਾਰਬ੍ਰਹਮ ਪ੍ਰਗਾਸ॥੨॥
ਅਕਥ ਕਥਾ ਅਨੁਭਵ ਯੁਕਤੀ ਸਤਿ ਮਧੁਰ ਰਸੀਲੀ ਬਾਨੀ।
ਸੁਧਾ ਪੀਤ ਜਨ ਹੋਤ ਨ ਤ੍ਰਿਪਤ ਸਾਰਦ ਰਹਿਬੇ ਥਾਨੀ॥੩॥
ਪਰਮ ਪੁਰਖ ਭਗਵਤ ਪਰਮੇਸ਼ਵਰ ਬਿਨ ਸੰਤਨ ਕਹੂੰ ਨਾਹਿ।
ਮੱਕਾ ਮਦੀਨਾ ਗੰਗ ਗੋਦਾਵਰਿ ਸ੍ਰੀਚੰਦਰ ਪਿਖਿ ਆਹਿ॥੪॥੨੭॥
**ਜਿਸ ਮਨ ਪਾਰਬ੍ਰਹਮ ਕੀ ਭੂਖ।**
**ਸਾਧੁ ਸੰਗਤਿ ਖੋਜ ਲਹਹਿ ਜਨ ਮਨ ਤਨ ਕੇਰ ਉਤਾਰਹਿ ਦੂਖ॥੧॥ਰਹਾਉ॥**
ਤ੍ਰਿਸ਼ਣ ਪਦਾਰਥ ਸਵਾਰਥ ਹਾਨੀ ਸਤ ਸੰਤੋਖ ਧਰਮ ਰਤਿ ਹੋਏ।
ਅਦ੍ਰਿਸ਼ਟ ਅਗੋਚਰ ਅਗਮ ਅਗਾਧਹਿ ਮਾਨੁਸ਼ ਕੇ ਉਰ ਮਾਹਿ ਸਮੋਏ॥੧॥
ਪੂਰਵ ਜਨਮ ਭਾਗ ਜਿਸ ਉਤਮ ਮਇਆ ਦ੍ਰਿਸ਼ਟ ਜਿਹਿ ਪਰ ਭਗਵਾਨ।
ਸੰਤ ਮਿਲਿਹ ਤਿਸ ਪ੍ਰਾਣੀ ਤਾਈ ਭਰਮਤ ਨਹਿ ਉਦਯਾਨ ਬਿਬਾਨ॥੨॥
ਨੇਤ੍ਰ ਹਿਰਦੇ ਰਸਨਾ ਸੰਤਨ ਕੀ ਪਾਰਬ੍ਰਹਮ ਤਹਿ ਕਰਤ ਨਿਵਾਸ।

ਸਾਗਰ ਨਦੀ ਦੀਪ ਲੋਕਹਿ ਪੁਰਿ ਧਾਮ ਢੂੰਢਿ ਲਹਿਹੋ ਉਪਹਾਸ॥੩॥
ਬੰਚਕ ਵੰਚਨ ਹੇਤ ਥਿਰਿਤ ਥਿਤਿ ਮਠ ਮੰਦਿਰ ਪਟ ਡਾਰੇ ਗੋਰ।
ਬਿਨ ਸਾਧੁ ਸ੍ਰੀਚੰਦਰ ਨ ਪਰਸਿਓ ਚੌਦਸਿ ਭੁਵਨ ਭਰਮਿਓ ਹਰਿ ਠੋਰ॥੪॥੨੮॥

**ਬਿਨ ਸਾਧੁ ਨਹੀਂ ਜਪੈ ਰਾਮ।**
**ਮਾਇਆ ਮੂਠੈ ਵੇਦ ਪੁਕਾਰਹਿ ਊਚੈ ਰਟਤ ਕੁਰਾਨ॥੧॥ਰਹਾਉ॥**

ਗੋਪੀ ਚੰਦਨ ਤਿਲਕ ਚੜ੍ਹਾਵੈ ਪਰਸਨ ਚਾਲੈ ਧਾਮ।
ਨਖ ਸਿਖ ਧੋਤੀ ਜਟਾ ਬਿਭੂਤਿ, ਮੁੰਦਰਾਂ ਫਟਕ ਧਰਿ ਕਾਨ॥੧॥
ਭਗਵੈ ਪਹਿਰ ਲੀਨ ਕਰ ਲੌਟੇ ਮਨ ਮ੍ਰਿਤਕਾ ਧੋ ਪਾਨ।
ਲਾਲ ਪੀਤ ਸਿਤ ਨੀਲ ਸ਼ਿਆਮ ਪਟ ਵਰੂਣ ਹਰਿਤ ਪਹਿਰਾਨ॥੨॥
ਪੂਅਰ ਤਾਪਤ ਸਖਿਅਨ ਬਾਣੇ ਮੁੰਡਿਤ ਮੂੰਡ ਭਿਰਾਮ।
ਦੀਰਘ ਚੋਲੇ ਦੰਡ ਧਾਰ ਕਰਿ ਧਵਜਾ ਬੰਧਾਈ ਧਾਮ॥੩॥
ਡੇਰੇ ਰਥ ਗਜ ਅਸ਼ਵ ਚੰਦੋਏ ਚੰਵਰ ਫੁਰਾਬਤਿ ਬਾਮ।
ਰਾਗ ਰਾਗਨੀ ਡੂਮ ਅਲਾਪਤ ਸ੍ਰੀਚੰਦਰ ਦੰਭ ਨਾਮ॥੪॥੧੯॥

**ਰੰਗੇ ਹਰਿ ਰੰਗ ਸੌ ਰੰਗਰਾਤੇ।**
**ਉਠਤ ਬੈਠਤ ਸੋਵਤ ਜਾਗਤ ਰਾਮ ਨਾਮ ਰਸ ਮਾਤੇ॥੧॥ਰਹਾਉ॥**

ਸਿਮਰਣ ਮਦ ਮਤ ਮਸਤਲ ਮਸਤੇ ਬਿਸਰੀ ਸਗਰੀ ਘਾਤੇ।
ਪਰਿਹਰ ਪ੍ਰੀਤਮ ਪਾਰਬ੍ਰਹਮ ਪਦ ਠੌਰ ਨਹੀ ਅਨ ਜਾਤੇ॥੧॥

ਬੋਲਨ ਚਾਲਨ ਸੁਨਨ ਸੁਨਾਵਨ ਹਰਿ ਪ੍ਰੀਤਮ ਕੀ ਬਾਤੇ।
ਦੇਨ ਦਿਵਾਵਨ ਧੰਧੈ ਧਾਵਨ ਸੁਧਿ ਵੁਧਿ ਡਾਰੀ ਸਾਤੇ॥੨॥
ਹਰਿ ਹਰਿ ਜਪਤ ਉਧੋ ਰਵਿ ਵਾਸਰ ਹਰਿ ਹਰਿ ਜਪਤੇ ਰਾਤੇ।
ਹਰਿ ਹਰਿ ਹਰਿ ਹਰਿ ਸੰਧਿਆ ਮਧਿਆਨਹਿ ਪ੍ਰਭਾਤੇ॥੩॥
ਮਰਨ ਜੀਵਨ ਕੀ ਸੰਕਾ ਤਿਆਗੀ ਪਹਿਰਨ ਪੀਵਨ ਖਾਤੇ
ਜਨ ਪ੍ਰਭੁ ਪ੍ਰਭੁ ਜਨ ਏਕਹਿ ਹੋਏ ਸ੍ਰੀਚੰਦਰ ਕੇ ਦਾਤੇ॥੪॥੩੦॥

**ਪ੍ਰਭੁ ਜਨ ਰਾਖੈ ਨਦਰਿ ਮਝਾਰ**
**ਅਨਿਕ ਵਿਘਨ ਤੇ ਕਰ ਦੈ ਰਾਖਤ ਹੋਤ ਨ ਬਾਂਕੋ ਬਾਰ॥੧॥ਰਹਾਉ॥**

ਅੰਤਰ ਬਾਹਰ ਚਲਤ ਉਠਤ ਮਾਤ ਸੰਭਾਰਤ ਬਾਰ।
ਟਿੱਬਾ ਖਾਤ ਸਰਪ ਅਗਨੀ ਜਲਿ ਛਿਨ ਮਹਿ ਦੇਵਤਿ ਟਾਰ॥੧॥
ਨਹਾਏ ਪਹਿਨਾਏ ਖੁਆਏ ਪੌਢਾਵਤਿ ਵਿਸਦ ਬਿਠੌਨਾ ਡਾਰ।
ਗ੍ਰੀਸ਼ਮ ਨੀਰ ਸੀਤ ਅਚਵਾਵਤਿ ਵਿਆਜਨੇ ਪਵਨ ਝੁਲਾਰ॥੨॥
ਪੀਸਨ ਪੀਸ ਸਿਨਗਧ ਪਦਾਰਥ ਸਵਾਦਲ ਦੇਤਿ ਅਹਾਰ।
ਹਿਮ ਰਿਤੁ ਉਸ਼ਣ ਪਾਨ ਸੋਂ ਪਖਾਲਤਿ ਛਿਨ ਛਿਨ ਧੂੜਿ ਪੋਚਾਰ॥੩॥
ਵਡ ਅਗਿਆਨੀ ਪਰਮ ਅਯਾਨੇ ਰਾਖਹੁ ਕਰਿ ਪ੍ਰਤਿਪਾਰ।
ਪਿਤੁ ਸਮਰਥ ਸਰਵ ਕਲ ਪੂਰਣ ਸ੍ਰੀਚੰਦਰ ਵਸਾਰ॥੪॥੩੧॥

**ਪ੍ਰਭੁ ਜੀ! ਜਨ ਕੀ ਸਾਰ ਸਮਹਾਰ।**

**ਦੁਸ਼ਮਨ ਦੋਖੀ ਦੇਤ ਸੰਤਾਪੈ ਨਿਜ ਕਰ ਲੇਹੁ ਉਬਾਰ॥੧॥ਰਹਾਉ॥**
ਤੰਦ ਬਿਖਾਨ ਦੀਰਧੀ ਸ਼ਿਆਮਾ ਗੋ ਚਾਹਤ ਦੀਏ ਮਾਰ।
ਦੌੜ ਦੌੜ ਆਵਤਿ ਢੁੰਢਆਈ ਪੂੰਛ ਉਚਾਈ ਝਾਰ॥੧॥
ਖੁਰਨ ਸੰਗ ਧਰਣਿ ਖੁਰਰਾਤੀ ਡਕਰਾਵਤੀ ਡਕਾਰ।
ਸੰਗੀ ਹਮਰੇ ਅਨਿਕ ਪਛਾਰੇ ਅਨਿਕ ਉਪਾਟੇ ਝਾਰ॥੨॥
ਰਕਤ ਨੇਤਰ ਮੁਖ ਰਕਤ ਕੁੜਾਵਤ ਨੰਗੀ ਕਰ ਤਰਵਾਰ।
ਪਾਹਨ ਡਾਰਤ ਸੰਗ ਸਾਰ ਹਿਤੁ ਬਨ ਨਿਰਜਨ ਪਾਹਾਰ॥੩॥
ਸੰਗ ਨ ਸਾਥੀ ਇਕਲ ਪਾਥੀ ਘੇਰਿਓ ਧਨ ਬਟ ਪਾਰ।
ਸ੍ਰੀਚੰਦਰ ਕੀ ਕਰਹੁ ਦੁਹਾਈ ਤਸਕਰ ਬਨਿਕ ਭਝਾਰ॥੪॥੩੨॥
**ਹਰਿ ਪ੍ਰਭੁ ਤੁਮ ਹੀ ਰਾਖਹੁ ਲਾਜ।**
**ਕਾਮ ਕ੍ਰੋਧ ਅੰਹਕਾਰ ਲੋਭ ਮੋਹ ਕਰਤੇ ਮਹਾ ਅਕਾਜ॥੧॥ਰਹਾਉ॥**
ਭਵ ਨਦੀ ਨਕਰ ਚਿਤਵਨੀ ਚਿਤ ਕੀ ਟਾਡੇ ਮੁਹ ਦਰਾਜ।
ਮਨ ਉਸ਼ਟਰ ਕੀ ਤ੍ਰਿਸ਼ਣਾ ਗੂਣੀ ਲਾਦਿ ਵਿਕਾਰ ਸਮਾਜ॥੧॥
ਹਉਮੈ ਭਾਰ ਦਬਿਓ ਅਤਿ ਭਾਰੀ ਅਜਗਰ ਰਹਿਓ ਬਿਰਾਜ।
ਆਸਾ ਵਾਯੁ ਡੁਲਾਵਤ ਬਹੁ ਵਿਧਿ ਅਰਥਨ ਕਾਮ ਜਹਾਜ॥੨॥
ਸਾਧੁ ਵੇਸ ਠਗ ਜਗਤ ਡੁਲੰਤਾ ਹਿੰਸਾ ਰਤਿ ਪਖਿ ਬਾਜ।
ਮਨਮੁਖ ਵਿਆਪਿਆ ਪਿਖ ਪਰ ਨਾਰੀ ਵਿਭਚਾਰ ਦੁਰ ਕਾਜ॥੩॥

ਮਨਮੁਖ ਸੰਗਤਿ ਚੋਰੀ ਜਾਰੀ ਸਾਜਿਓ ਨਿਸਿ ਦਿਨ ਸਾਜ।
ਸ੍ਰੀਚੰਦਰ ਨਹਿ ਭਜਨ ਨਾਰਾਇਣ ਨਰਪ ਅਵਿਵੇਕਹਿ ਰਾਜ॥੪॥੩੩॥

**ਗੋਵਿੰਦ ਰਾਖਤ ਜਨ ਕੀ ਆਪ।**
**ਵਿਖਮ ਘੋਰ ਦੁਰਜਨ ਸ਼ਸਤ੍ਰਾਸਤ੍ਰੀ ਦ੍ਰਿਸ਼ਟ ਧਾਰ ਦੈ ਖਾਪ॥੧॥ਰਹਾਉ॥**

ਪ੍ਰਜਵਲ ਅਨਲ ਅਨਿਲ ਸੰਗਾਤੀ ਪ੍ਰਹਰਾਦਹਿ ਨਹਿ ਤਾਪ।
ਕੁੰਭਕਾਰ ਭਾਠੀ ਵਾਸਨ ਮਹਿ ਰਾਮ ਬਲੂੰਗੜ ਥਾਪ॥੧॥
ਪਰ ਤੇ ਪਰੇ ਗਗਨ ਤੇ ਦੀਰਘ ਦ੍ਰਿਸ਼ਟ ਰਾਮ ਕੀ ਜਾਪ।
ਸਾਗਰ ਲਹਿਰ ਅਥਾਹ ਬੂਡਤੇ ਗਹਿ ਰਾਖੈ ਕਰਿ ਆਪ॥੨॥
ਚਲਤ ਨ ਬਸਿ ਰਾਜ ਗਰਾਹ ਗਰਾਸਿਓ ਰਾਖਿਓ ਬੰਧਨ ਕਾਟ।
ਬਧਿਕ ਚਹੁੰਦਿਸਿ ਮ੍ਰਿਗੀ ਘਿਰਾਨੀ ਹਰਿ ਛਿਨ ਮਹਿ ਦੀਏ ਛਾਟ॥੩॥
ਹਿਰਣੈਕਸ਼ਿਪੁ ਨਖ ਘਾਤ ਵਿਦਾਰਿਓ ਥੰਭ ਤਪਤ ਮਹਿ ਜਾਪ।
ਸ੍ਰੀਚੰਦਰ ਸਭ ਠੌਰ ਉਬਾਰਤ ਸੰਤਨ ਕਾ ਮਾ ਬਾਪ॥੪॥੩੪॥

**ਸੰਤਨ ਹਿਤੁ ਭਏ ਹਰਿ ਅਵਤਾਰਾ**
**ਸੁੰਦਰ ਸੇਜ ਤ੍ਰਿਆਸੰਗ ਸੋਇਓ ਤਜਿ ਛਿਨ ਮਾਹਿ ਪਧਾਰਾ॥੧॥ਰਹਾਉ॥**

ਪਰਿਸ਼ਦ ਭਰੀ ਪਾਰਸ਼ਦਨ ਗਣ ਜੈ ਵਿਜੈ ਅੰਗ ਸਾਥਾ।
ਦੁਸ਼ਮਨ ਦੂਤ ਨਿਕਟਿ ਨਹਿ ਫਟਕਤ ਅੰਗ ਰਕਸ਼ਕ ਧਨੁ ਹਾਥਾ॥੧॥
ਕਾ ਕੋ ਹੈ ਪਰਤਾਪ ਜੋਉ ਉਠਿ ਸ਼ੇਸ਼ ਮੁੱਖਾਗਰਜ ਆਵੈ।

ਕੋ ਅਸ ਮਾਤਾ ਜਾਨਿਓ ਸੁਪੂਤਾ ਪਏ ਨਿਧਿ ਜੋ ਉਲੰਘਾਵੈ॥੨॥
ਕਾਮਧੇਨੁ ਤਰੁ ਕਲਪ ਕੌਸਤੁਭ ਮਣਿ ਜਾ ਕੇ ਸਦ ਪਾਹੀ।
ਵਾਹਨ ਗਰੁੜ ਨਿੱਜੇਛਾਚਾਰੀ ਨਿਸਿਦਿਨ ਆਗਿਆ ਮਾਹੀ॥੩॥
ਦੁਖਿਤ ਸਾਧੁ ਲਖਿ ਰਿਦ ਅਕੁਲਾਓ ਸਰਵਸੁ ਤਿਆਗ ਪਰਾਨਾਂ।
ਸ੍ਰੀਚੰਦਰ ਅਚੁਤ ਅਵਿਨਾਸ਼ੀ ਮਾਤ ਗਰਭ ਕੀਏ ਥਾਨਾ॥੪॥੩੫॥

**ਸੰਚਾਲਨ ਧਰਮਹਿ ਪ੍ਰਭੁ ਕਾਮ।**
**ਕਾਟਿ ਕਲੇਸ਼ ਨਿਵਾਰ ਵਿਘਨ ਗਣ ਸਦਾ ਸਮਾਰਨ ਰਾਮ॥੧॥ਰਹਾਉ॥**
ਸਤ ਸੰਤੋਸ ਸ਼ੀਲ ਵਰਤ ਪੂਜਾ ਪਰਸਨ ਤੀਰਥ ਥਾਨ।
ਜਪ ਤਪ ਸੰਜਮ ਦਇਆ ਸੁਕ੍ਰਿਤ ਮਤਿ ਨਾਮ ਦਾਨ ਇਸਨਾਨ॥੧॥
ਵੇਦ ਪਾਠ ਗੁਣ ਗਿਆਨ ਧਿਆਨ ਯੁਤ ਬੁਧਿ ਵਿਵੇਕਹਿ ਧਾਰਣ।
ਅਰਚਾ ਦੇਵਨ ਗੋ ਗਰੀਬ ਰਖ ਹੇਤੁ ਧਰਨ ਉਪਕਾਰਨ॥੨॥
ਸ਼ਾਂਤ ਦਾਂਤ ਸਤ ਗੁਣ ਪ੍ਰਤਿਪਾਰਨ ਸਮ੍ਰਿਤੀ ਦਰਸ਼ਨ ਸੰਗਾ।
ਅਸ਼ਟਦਸਾਨ ਪੁਰਾਨ ਅਖਿਆਨ ਸਾਂਗੋਪਾਂਗ ਖਟੰਗਾ॥੩॥
ਉਪਨਿਸ਼ਦਨ ਗੀਤਾ ਕੇ ਗੀਤਨ ਓਮ ਸ਼ਬਦ ਵਿਧਾਨਾ।
ਸ੍ਰੀਚੰਦਰ ਏ ਧਰਮ ਪ੍ਰਭੁ ਜੀ ਥਾਪਿਓ ਜੀਵ ਕਲਿਆਨਾ॥੪॥੩੬॥

**ਪ੍ਰਭੁ ਕੀ ਲੀਲਾ ਅਪਰ ਅਪਾਰ।**
**ਨਿਰਧਨ ਕਰਤ ਛਿਨਕ ਮਹਿ ਧੰਨਵਤ ਧਨਵੰਤਾਨ ਖੁਆਰ॥੧॥ਰਹਾਉ॥**

ਉਸਰ ਧਰਾ ਸ਼ੋਰਕੀ ਮਾਹੀ ਉਪਜਾਵਤ ਬਹੁ ਧਾਨਾ।
ਅੰਨ ਧਨ ਮੇਦਨੀ ਜੋ ਉਪਜਾਵਤਿ ਛਿਨ ਮਹਿ ਕਰਤ ਵਿਰਾਨਾ॥੧॥
ਜਲ ਉਪਜਾਵਨ ਹਾਰੇ ਪਾਹਨ ਮਾਰੂ ਥਲ ਸਰਸਾਵੈ।
ਤਾਲ ਤਮਾਲ ਵਿਸ਼ਾਲ ਸਾਲ ਤਰੁ ਬਨ ਮਹਿ ਮੰਗਲ ਗਾਵੈ॥੨॥
ਠੌਰ ਏਕ ਹੀ ਕਰਤ ਅਨੇਕਨ ਅਨਿਕਨ ਤੇ ਇਕ ਨਾਹੀ
ਰਚਨਹਾਰ ਪੱਕੇ ਮਹਿਲਨ ਕੇ ਦਿਨ ਕਾਟਤ ਤਰੁ ਛਾਹੀਂ॥੩॥
ਛਤਰ ਚਮਰ ਥਿਤਿ ਕਨਕ ਸਿੰਘਾਸਨ ਮਾਂਗਤ ਲਹਿਤ ਨ ਭੀਖਾ।
ਸ੍ਰੀਚੰਦਰ ਰਥ ਨਾਗ ਅਰੁੜਿਤ ਪਾਏ ਨ ਪਨਹੀ ਦੀਖਾ॥੪॥੩੭॥

**ਮੇਰਾ ਪ੍ਰਭੁ ਸਰਵ ਸ਼ਿਰੋਮਣਿ ਰਾਜਾ।**
**ਦਹਿ ਦਿਸਿ ਛਤਰ ਝੂਲਤੋ ਜਾ ਕੋ ਪ੍ਰਗਟ ਪ੍ਰਤਾਪ ਬਿਰਾਜਾ॥੧॥ਰਹਾਉ॥**
ਦੇਵ ਦੈਤਿ ਨਰ ਤੀਨ ਭੁਵਨ ਕੇ ਸਿਰ ਨਿਹੁਰਾਏ ਥਿਰੇ ਹੈ।
ਤੇਜਸਵੀ ਪ੍ਰਭਾਵੀ ਸੁਭਟ ਗਣ ਨਯਨ ਨ ਊਚ ਕਰੇ ਹੈ॥੧॥
ਵਕਤੀ ਸਰਸਵਤੀ ਪਚਿਹਾਰੀ ਯੁਗਹ ਯੁਗੰਤਰ ਮਾਹੀ।
ਵਿਘਨ ਵਿਨਾਇਕ ਲਿਖਿ ਲਿਖਿ ਥਾਕਿਓ ਕਾਗਦ ਰਹੀ ਨ ਸਿਆਹੀ॥੨॥
ਕਈ ਕੋਟਿ ਧਰਿ ਸ਼ਾਸਤਰ ਅਸਤਰ ਕਟਿ ਰਾਵਤ ਪਾਂਤ ਬਨਾਈ।
ਯੋਗੀ ਜਤੀ ਤਪੀ ਮੁਨਿ ਪੁਗੰਵ ਬੰਦੀ ਜਨ ਗੁਣ ਗਾਈ॥੩॥
ਹਾਹਾ ਹੂ ਹੂ ਤੂੰ ਬੁਰੁ ਨਾਰਦ ਰੰਭਾਸਚੀ ਘ੍ਰਿਤਾਚੀ।

ਮੇਨਕਾ ਉਰਵਸ਼ੀ ਸ੍ਰੀਚੰਦਰ ਰਸ ਰੰਗ ਰੰਗੀ ਨ੍ਰਿਤ ਮਾਚੀ॥੪॥੩੮॥
**ਜਰਕ ਜਰਕ ਕਰਿ ਟੂਟੀ ਤਣੀਆਂ।**
**ਪ੍ਰੀਤਮ ਪੇਖਤ ਛਤੀਆ ਦਰਕੀ ਭਰਕੀ ਉਰ ਕੀ ਮਣੀਆਂ॥੧॥ਰਹਾਉ॥**
ਅੰਗਿਆ ਸੂਹੀ ਉਭਰ ਖਰੀ ਹੈ ਅੰਗ ਅੰਗ ਸਰਸਾਓ।
ਮਾਠੀ ਪਟਿਆ ਸਟਿਆ ਕਾਰੀ ਸਟਕ ਰਹੀ ਸਰਪਾਓ॥੧॥
ਬਿਖ ਕੋ ਤਿਆਗ ਕੁੰਡਲੀ ਛੋਟੀ ਲਟਕੀ ਹੋਵੈ ਮ੍ਰਿਤੁ ਭਾਏ।
ਮਦ ਮਤ ਨਯਨ ਨਿਮੇਸ਼ ਤਿਆਗੀ ਸਰਸਾਨੈ ਵਿਗਸਾਏ॥੨॥
ਤ੍ਰਿਕੁਟੀ ਕੁਟਿਲ ਧਨੁਸ ਮਨਮਏ ਤਜਿ ਵਿਸਿਖ ਨ ਪਨਚ ਪਸਾਰੈ।
ਹੇਤੁ ਨਿਵਾਸ ਚਪਲਤਾ ਚੀਨਾ ਟਾਂਗ ਟਾਂਗ ਪਰ ਧਾਰੈ॥੩॥
ਰੰਗ ਰਾਗ ਅੰਗਰਾਗ ਰਸ ਭਾੜੇ ਭੰਗ ਪਧਾਰਾ।
ਬੋਲ ਚਾਲ ਸ੍ਰੀਚੰਦਰ ਬਿਲਾਨਾ ਭੇਟਿਓ ਪ੍ਰੀਤਮ ਪਿਆਰਾ॥੪॥੩੯॥
**ਪ੍ਰਭੁ ਜੀ! ਤੂ ਨੰਗਾ ਮੈਂ ਨੰਗੀ।**
**ਲੋਕ ਲਾਜ ਕੀ ਕਾਣ ਕਣੌਟੀ ਛੋਰ ਛੁਰਾਨੀ ਅੰਗੀ॥੧॥ਰਹਾਉ॥**
ਚਰਿਓ ਕਦੰਬ ਹਰਿ ਵਸਨ ਹਮਾਰੇ ਚਾਹਤ ਕੀਏ ਅਰਧੰਗੀ।
ਨਗਨਾ ਜਲ ਹੀ ਜਲਹਿ ਸਮਾਏ ਅਗਿ ਨਗਨੋ ਅਗਨੰਗੀ॥੧॥
ਵਸਨ ਬਿਹੂਨਾ ਅੰਗ ਅਨੰਗਹਿ ਰਤਿ ਰਹਿਤ ਨਿਤ ਨੰਗੀ।
ਨੰਗੀ ਦੁਰਗਾ ਸੰਗ ਸਦਾ ਸ਼ਿਵ ਸਵਰਗ ਲੋਕ ਸਰਵੰਗੀ॥੨॥

ਨਾਂਗੋ ਆਇਓ ਨਾਂਗੋ ਜਾਸੀ ਨਰ ਨਾਰੀ ਬਿਨ ਸੰਗੀ।
ਨੰਗਾ ਪਤੀ ਅਰੁ ਨੰਗੀ ਪਤਨੀ ਭੂਸ਼ਣ ਵਸਨਨ ਭੰਗੀ॥੩॥
ਨੰਗਾ ਗੋਰਖਨਾਥ ਮਛੰਦਰ ਭਟਤਰ ਗੋਪੀ ਚੰਦੀ।
ਦੱਤਾਤ੍ਰੇਯ ਸ੍ਰੀਚੰਦਰ ਸਿਵਸ਼ੰਕਰ, ਮੁਕਤ ਸਵਰੂਪ ਤ੍ਰਿਭੰਗੀ॥੪॥੪੦॥

**ਪ੍ਰਭੁ ਜੀ! ਪਰਦੇ ਪਾਰ ਮੁਕਾਏ।**
**ਸੰਸੇ ਭਰਮ ਅਵਰਣ ਅਨੇਕਾਂ ਪਾਟੇ ਨਦੀ ਬਹਾਏ॥੧॥ਰਹਾਉ॥**
ਗੁਰੁ ਅਵਿਨਾਸ਼ੀ ਭਏ ਕਿਰਪਾਲਾ ਧਰਿ ਨੰਗੀ ਕਰਵਾਰਾ।
ਦਇਆ ਮਇਆ ਕਰਿ ਮਿਹਰ ਅਨੁਗ੍ਰਹਿ ਪੰਚ ਕੋਸ ਕਹੁ ਟਾਰਾ॥੧॥
ਪਟ ਵਿਰਾਜ ਕਰਿ ਤਟ ਨਹਿ ਪਾਵੈ ਤਟਨੀ ਧਾਰਿ ਬਹਾਈ।
ਪਰਦੇ ਪਾਛੇ ਰੂਪ ਅਨੇਕਾਂ ਪਟ ਚੂਕੈ ਇਕ ਰਾਈ॥੨॥
ਨਾਟਕ ਪਰਦਾ ਪਾਟਕ ਪਾਵੈ ਜੋ ਨਾਹੀ ਸੋ ਪੇਖੈ
ਭਟਕ ਭਟਕ ਭਰਮ ਭਰਮ ਭਰਮਾਵੈ ਪੈ ਹੈ ਕਛੁ ਨ ਲੇਖੈ॥੩॥
ਸਤਿਗੁਰੁ ਪੂਰੇ ਪਰਦੇ ਕਾਟੈ ਆਪਨ ਆਪ ਲਖਾਇਆ।
ਸ੍ਰੀਚੰਦਰ ਸਦ ਸਦ ਬਲਿਹਾਰੈ ਪਰਦਾ ਮੇਟ ਗਵਾਇਆ॥੪॥੪੧॥

**ਸੰਤਹੁ ਅੰਤਰਯਾਮੀ ਪੂਰੇ।**
**ਵਾਂਹ ਪਕੜ ਅਪਨੇ ਕਰਿ ਲੀਨੇ ਰਹਿਨ ਨ ਦੀਨਾ ਦੂਰੇ॥੧॥ਰਹਾਉ॥**
ਜਨਮ ਜਨਮ ਕੇ ਕਿਲਵਿਖ ਮੇਟੇ ਰਾਮ ਨਾਮ ਰਸ ਆਇਆ।

ਰਵਿ ਪ੍ਰਗਟੇ ਮਿਟਿਆ ਅੰਧਿਆਰਾ ਗਿਆਨ ਪਦਾਰਥ ਪਾਇਆ॥੧॥
ਦੁਰਮਤਿ ਵਿਨਸਿ ਵਿਨਾਸੀ ਦੁਵਿਧਾ ਚਿੰਤਾ ਸਕਲ ਵਿਲਾਨੀ।
ਹਉਮੈ ਪੀੜ ਗਈ ਭਰਮ ਭਾਗਾ ਯਮ ਭੈ ਪਾਰ ਪਰਾਨੀ॥੨॥
ਅਤਰ ਪਤਰ ਧਰਿ ਥਿਰੇ ਸਿੰਘਾਸਨ ਆਨੰਦ ਮੰਗਲ ਨਿਧਿ ਪਾਈ।
ਆਤਮ ਰਸ ਚਾਖਿਓ ਦ੍ਰਿੜ ਅਨੁਭਵ ਪਾਓ ਨਿੱਤ ਸਖਾਈ॥੩॥
ਵਿਸਮਏ ਬਿਸਮ ਮਿਲੈ ਸੁਖ ਪਾਇਆ ਬਾਜੀ ਅਨਹਦ ਬਾਣੀ।
ਸ੍ਰੀਚੰਦਰ ਗੋਵਿੰਦ ਗੁਰੁ ਭੇਟਿਆ ਪਦ ਪਾਇਆ ਨਿਰਵਾਣੀ॥੪॥੪੨॥

**ਸਤਿਗੁਰੁ ਭੇਟਿਆ ਸਗਲਾ ਭਾਰ।**
**ਨਾਮ ਦਾਨ ਇਸਨਾਨ ਦ੍ਰਿੜਾਇਓ ਹਉਮੈ ਗਰਬ ਨਿਵਾਰ॥੧॥ਰਹਾਉ॥**
ਰਤਨ ਅਮਲੋਕ ਹਿਰਦੇ ਸਾਗਰ ਲਾਧੋ ਟੁਬਕੀ ਮਾਰ।
ਜਨਮ ਪਦਾਰਥ ਜੀਤ ਅਮੋਲਾ ਜਾਉਂ ਨ ਦਰਗਹ ਹਾਰ॥੧॥
ਗੁਣ ਗੋਬਿੰਦ ਨਾਰਾਇਣ ਨਰ ਹਰਿ ਮਾਧਵ ਕ੍ਰਿਸ਼ਣ ਮੁਰਾਰਿ।
ਜਪਿ ਜਪਿ ਸਦਾ ਆਨੰਦ ਸਮਾਏ ਦੂਤ ਦੁਸ਼ਟ ਭੈ ਛਾਰ॥੨॥
ਗਿਆਨ ਨੇਤਰ ਮਹਿ ਚਾਨਣ ਆਓ ਵਿਨਸਿ ਗਇਓ ਅੰਧਕਾਰ।
ਮੋਰਚਾ ਮਨ ਲੋਸ਼ਟ ਕੌ ਕਾਟਿਓ ਸੈਕਲ ਮਸਕਲ ਸਾਰ॥੩॥
ਸਰਵ ਕਲਿਆਣ ਸੂਖ ਨਿਧਿ ਪਾਓ ਯਾਚਤ ਸਭ ਸੰਸਾਰ।
ਸ੍ਰੀਚੰਦਰ ਰੰਗ ਲਾਲ ਚਲੂਲਾ ਜਾਪ ਜਪਤ ਨਿਰੰਕਾਰ॥੪॥੪੩॥

**ਸਾਜਨ ਪਕੜੀ ਮੋਰੀ ਬਾਂਹਿ।**
**ਦੂਖ ਭੂਖ ਰਹੀ ਨ ਮਨ ਮਹਿ ਸਭ ਸੁਖ ਨੌ ਨਿਧਿ ਦੀਨੋ ਤਾਂਹਿ॥੧॥ਰਹਾਉ॥**
ਜਨਮ ਜਨਮ ਕੀ ਮੈਲ ਗਵਾਈ ਬਿਨ ਪ੍ਰੀਤਮ ਬਿਨਸਾਨੀ ਚਾਹਿ।
ਢੂੰਢ ਢੂੰਢ ਫਿਰਿ ਫਿਰਿ ਬਨ ਥਾਕੈ ਗੁਰੁ ਦਿਖਲਾਓ ਮਨ ਹੀ ਮਾਂਹਿ॥੧॥
ਭਇਓ ਪ੍ਰਗਾਸ ਮਿਟਿਓ ਅੰਧਿਆਰਾ ਕਮਲ ਬਿਗਾਸਿਓ ਉਰਧ ਵਾਹਿ।
ਰਾਮ ਨਾਮ ਗੁਣ ਨਿਸਿ ਦਿਨ ਗਾਏ ਰਹਸਯ ਸਮਾਏ ਮੋਦ ਉਮਾਹਿ॥੨॥
ਜਹਿ ਜਹਿ ਜਾਉਂ ਤਹਾਂ ਤਹਿ ਤੂੰ ਹੀ ਪਾਈ ਨ ਜਾਵਤ ਕਤਹੂ ਥਾਹੁ।
ਕਿਸ ਹੀ ਔਝੜ ਪਾਵਤ ਪ੍ਰੀਤਮ ਕਿਸ ਹੂੰ ਆਪ ਦਿਖਾਲਤ ਰਾਹੁ॥੩॥
ਕਿਤ ਹੀ ਪੰਡਤ ਚਤਰ ਸਿਆਣਾ ਕਿਤ ਹੀ ਮਨਮੁੱਖ ਭਰਮ ਭਟਕਾਇਓ।
ਅੰਤ ਨਹੀ ਕਿਛ ਪਾਰਾਵਾਰਾ ਸ੍ਰੀਚੰਦਰ ਸਭ ਦਰਸ਼ਟਿਓ॥੪॥੪੪॥
**ਪਾਰਬ੍ਰਹਮ ਸਭ ਹੀ ਭਰਪੂਰ।**
**ਊਚ ਨੀਚ ਸਭ ਘਟਿ ਘਟਿ ਪਟਿ ਪਟਿ ਚਮਕਤ ਜਾ ਕੋ ਨੂਰ॥੧॥ਰਹਾਉ॥**
ਜਹਿ ਚਲਿ ਜਾਈਐ ਜਹਿ ਤੇ ਆਈਐ ਏਕੋ ਏਕ ਹਜੂਰ।
ਊਨੀ ਖਾਉਂ ਦੀਸਤ ਕਾਈ ਜਹਿ ਤੇ ਕਹਿਐ ਦੂਰ॥੧॥
ਪਸ਼ੁ ਪੰਛੀ ਵਣ ਤ੍ਰਿਣ ਖਗ ਮ੍ਰਿਗਨ ਵਿਆਪਕ ਜੀਵਨ ਮੂਰ।
ਦੇਵ ਦੈਤਿ ਨਰ ਨਾਰਿ ਨ੍ਰਿਪ ਰੰਕਨ ਯਕਸ਼ਨਿ ਡਾਕਿਨ ਹੂਰ॥੧॥
ਪਰਬਤ ਨਦ ਨਦੀਆਂ ਵਾਹ ਨਾਰੇ ਗ੍ਰਿਧ ਚੀਲ ਕਾਕ ਸੂਰ॥

ਰਿਸ਼ੀਵਰ ਮੁਨੀ ਮਨਿ ਪਾਵਨ ਚਾਰੀ ਕਿਲਵਿਖ ਚਕਨਾ ਚੂਰ॥੩॥
ਕੁਟਿਲ ਕੁਚੀਲ ਅਪਾਵਨ ਜੂਪੀ ਨਹੀਂ ਧਰਮ ਮਨਜੂਰ।
ਬ੍ਰਹਮ ਚੰਡਾਲ ਏਕ ਰਸ ਸ੍ਰੀਚੰਦਰ ਰਵਿ ਰਹਿਆ ਸੁਖਮੂਰ॥੪॥੪੫॥

**ਰੀ ਸਖੀਓ! ਦੇਹੁ ਸੰਦੇਸ਼॥**
**ਸਾਂਵਲ ਸੁੰਦਰ ਮਨ ਮੋਹਨ ਜੂ ਗਇਓ ਕੌਨ ਸੇ ਦੇਸ਼॥੧॥ਰਹਾਉ॥**
ਪ੍ਰੀਤਮ ਪਿਆਰਾ ਘਰ ਨਹੀ ਆਇਓ ਕਿਹ ਹਿਤ ਸੁਧਰੋਂ ਕੇਸ਼।
ਚੋਆ ਚੰਦਨ ਪਾਨ ਫੂਲ ਸੇਜਾ ਕਾਪੜ ਭੂਸ਼ਣ ਵੇਸ਼॥੧॥
ਮੰਦਿਰ ਸੁੰਦਰ ਅੰਜਨ ਮੰਜਨ ਖਾਨ ਪਾਨ ਰਸ ਏਸ।
ਪਹਿਰ ਵਸਨ ਮਨ ਅੰਤਰਿ ਜਲ ਹੌਂ ਜਨੁ ਅਗਨੀ ਪਰਵੇਸ਼॥੨॥
ਵਿਹਰ ਸਤਾਓ ਤਾਪਨ ਤਪਤੀ ਨਹਿ ਨਿਰਵਾਰਤ ਭੇਸ਼।
ਕਾਲ ਕਰਮ ਕੋ ਦੋਸ਼ ਦੇਵਤੀ ਆਨ ਨ ਧਰ ਉਪਦੇਸ਼॥੩॥
ਕੌਨ ਉਪਾਏ ਯਤਨ ਹੈ ਕੌਨਹੂੰ ਜਿਹ ਵਿਧਿ ਮਿਟਹਿ ਕਲੇਸ਼।
ਮਿਲਹਿ ਪ੍ਰਿਯ ਜਿਓਂ ਸ੍ਰੀਚੰਦਰ ਕਹੁ ਸੋਈ ਕਰਹੁ ਨਿਰਦੇਸ਼॥੪॥੪੬॥

**ਵਿਛੁਰੇ ਪ੍ਰੀਤਮ ਜਬ ਤੇ ਮਾਈ!**
**ਕਰਨ ਸ਼ਿੰਗਾਰ ਨ ਭਾਵਤ ਮੋ ਕੋ ਧੂਰੀ ਰਹੀ ਰਮਾਈ॥੧॥ਰਹਾਉ॥**
ਘਰੀ ਘਰੀ ਯੁਗ ਯੁਗ ਸਮ ਬੀਤੀ ਦਿਨ ਬਿਰਧਿਓ ਅਧਿਕਾਈ।
ਸਭ ਸਖਿਅਨ ਗ੍ਰਹਿ ਭਾਗ ਸੁਹਾਗੈ ਮੋਰੇ ਹੀ ਅਧਮਾਈ॥੧॥

ਜਬ ਤੇ ਪ੍ਰਿਯ ਪ੍ਰਦੇਸ਼ ਸਿਧਾਏ ਆਵਨ ਕਹ ਸਹਮਾਈ।
ਦੂਵੇ ਲੋਭ ਤੇ ਮੈਹੂੰ ਕਹਿਓ ਜਾਹੁ ਸਿਮਰਹੁ ਸੁਧਿ ਹਮਰਾਈ॥੧॥
ਕਾਗ ਬਨੇਰੇ ਬੋਲਤ ਉੜ ਹੈ ਔਸੀ ਰਾਹ ਜਨਾਈ।
ਮੰਦਿਰ ਚਰਿ ਕੇ ਪੰਥ ਨਿਹਾਰਹੁ ਨਇਨ ਨੀਰ ਬਰਸਾਈ॥੩॥
ਸ਼੍ਰੀਚੰਦਰ ਕਬਿ ਪ੍ਰਿਯਵਰ ਮਿਲ ਹੈ ਦੇਹੁ ਸੰਦੇਸ਼ਾ ਆਈ।
ਮਨ ਤਨ ਧਨ ਅਰਪਹੁੰ ਤਿਹ ਆਗੈ ਜੋ ਪ੍ਰਭੁ ਮੇਲੇ ਸਾਈ॥੪॥੪੭॥

## ਸ਼੍ਰੀ ਰਾਗ ਛੰਦ

**ਜਬਿ ਗਏ ਵਿਦੇਸ਼ ਖਬਰ ਨ ਆਈਆ ਜੀਉ।**
**ਮਨ ਤਨ ਭਇਓ ਬਿਹਾਲ ਬਿਛੜੇ ਸਾਈਆ ਜੀਉ।**
ਸਾਈ ਵਿਛੜੇ ਦੂਖ ਘਨੇਰਾ ਸਹਿਓ ਨ ਜਾਏ ਮਾਈ।
ਸਸੁਰ ਸਹੁਰਾ ਦੇਵਰ ਜੇਠ ਨਨਦ ਨ ਸ਼ਾਂਤ ਕਰਾਈ।
ਸਭਨਾ ਮਨ ਆਨੰਦ ਵਧਾਹੜਾ ਮੁਹਿ ਉਰ ਅਧਿਕ ਕਲੇਸ਼ਾ।
ਸ੍ਰੀਚੰਦਰ ਸਹੁ ਦਰਸ ਪਿਆਸੀ ਭਾਵੈ ਨਹਿ ਤਨ ਵੇਸ਼ਾ॥੧॥
ਜਿਓਂ ਭਾਵੈ ਤਿਓਂ ਆਓ ਮਿਲ ਮੇਰੇ ਪਿਆਰਿਆ ਜੀਉ॥
ਧਨ ਹਿਤ ਰਹਿ ਪ੍ਰਦੇਸ਼ ਕਿਓਂ ਮੋਹੇ ਵਿਸਾਰਿਆ ਜੀਉ॥
ਮੋਹੇ ਵਿਸਾਰਾ ਦੂਖ ਪਸਾਰਾ ਸੂਖ ਨ ਸਾਕ ਸੰਗਾਣੇ।
ਬਾਝਹੁੰ ਪਿਆਰੇ ਭੱਠ ਕਰਾਰੇ ਘਰ ਦਰ ਮੰਦਿਰ ਠਾਣੇ।

ਦੇਖਿ ਦਿਰਾਨੀ ਸੰਗ ਜਿਠਾਨੀ ਰੰਗ ਰਲੀਆਂ ਰਸ ਮਾਣਾ।
ਹਿਰਦੇ ਜਲ ਬਲ ਕੋਇਲਾ ਹੋਈ ਸ੍ਰੀਚੰਦਰ ਪਾਪਾਣਾ॥੨॥
ਨੇੜੇ ਹੋ ਕੇ ਪ੍ਰੀਤਮਾ ਸੁਨਿ ਬੇਨਤੀ ਮੇਰੀਆਂ ਜੀਉ॥
ਤੁਝ ਬਿਨ ਪਿਆਰੇ ਸੱਜਨਾ ਮੈਂ ਭਈ ਮਿੱਟੀ ਢੇਰੀਆਂ ਜੀਉ॥
ਭਸਮੇ ਢੇਰੀ ਕਾਮ ਨ ਕੇਰੀ ਕਾਮਿਨੀ ਪਿਰਹਿ ਵਿਹੂਣੀ।
ਸਖੀਆਂ ਮਾਨਹਿ ਰੰਗ ਰਲੀਆਂ ਪਿਖਿ ਅਗਿ ਉਪਜੈ ਉਰ ਦੂਣੀ।
ਤਨ ਧਨ ਚਾਹ ਗਵਾਈ ਸਗਰੀ ਜੇ ਸਾਹੁ ਮਿਲਹਿ ਤਾਂ ਧੀਰਾ।
ਸ੍ਰੀਚੰਦਰ ਏਕ ਪ੍ਰੀਤਮ ਬਾਝਹੁ ਹਰਹਿ ਬਿਰਹ ਕੋ ਪੀਰਾ॥੩॥
ਪੂਰਬ ਹੋਵਹਿ ਭਾਗ ਤਬਹਿ ਪ੍ਰਭੁ ਕਹੁ ਰਾਵਿਐ ਜੀਉ॥
ਅੰਤਰ ਸੋਂ ਲਿਵ ਲਾਗਿ ਹਰਿ ਹਰਿ ਗਾਵਿਐ ਜੀਉ॥।
ਹਰਿ ਹਰਿ ਗਾਵੀ ਪ੍ਰੇਮ ਸੁਭਾਵੀ ਭੜਕ ਮਿਟਾਈ ਬਾਣੀ।
ਤਾਥਏ ਤਾਥਏ ਤਾਲ ਦਿਵਾਏ ਨੂਪੁਰ ਛਨਕ ਛਨਾਨੀ।
ਚੰਗ ਮੁਚੰਗ ਮ੍ਰਿਦੰਗ ਤਬੂੰਰਨ ਤੰਤੀ ਤੰਤ ਵਜਾਈ।
ਸ੍ਰੀਚੰਦਰ ਮੁਖ ਧੁਨ ਅਲਾਪੀ ਮਿਲਿਐ ਪ੍ਰੀਤਮ ਆਈ॥੪॥੧॥੪੮॥
**ਮੋ ਕੋ ਨਾਹੀ ਠਾਉਂ ਸਾਹੁਰੇ ਪੇਈਏ ਜੀਉ।**
**ਤੁਝ ਹੀ ਸੰਗ ਸਮਾਉ ਵਰ ਰਸ ਲੇਹੀਏ ਜੀਉ।**
ਵਰ ਰਸ ਲੇਹੀ ਸਹਿਜ ਸਨੇਹੀ ਅੰਗ ਸਾਕ ਸਭ ਛੋਰੇ।

ਖਾਨ ਪਾਨ ਕਾਪੜ ਸਿੰਗਾਰਾ ਸਭ ਪ੍ਰੀਤਮ ਕੇ ਧੋਰੇ।
ਬਾਝ ਪਿਆਰੇ ਦੂਖ ਅਪਾਰੇ ਸੁਖ ਮੰਗਲ ਸਭ ਸਾਜਾ।
ਏਕੋ ਏਕੀ ਸ੍ਰੀਚੰਦਰ ਨਾਹ ਮਹਾਰਾਜ ਸਿਰਤਾਜਾ॥੧॥
ਅਪਰ ਸੰਗ ਅੰਗ ਸਾਕ ਦੂਖ ਘਨੇਰਿਆ ਜੀਉ।
ਅੰਤਰਿ ਪੀੜ ਨਿਵਾਰਿ ਅਵਰ ਨ ਹੇਰਿਆ ਜੀਉ।
ਅਵਰ ਨ ਹੇਰਾ ਕੋਉ ਨੇਰਾ ਜੋ ਆਤਮ ਦੁਖ ਬੂਝੈ।
ਭਰਮ ਭੁਲਾਏ ਅਨਿਕ ਡੁਲਾਏ ਮੜੈ ਮਸਾਨ ਨ ਰੁਝੈ।
ਭਰਮ ਭੇਦ ਸਹੁ ਪ੍ਰੀਤਮ ਜਾਨੈ ਸਹਿਜ ਮਿਲਾਵੈ ਆਪਾ।
ਸਦਾ ਆਨੰਦ ਰੰਗ ਸ੍ਰੀਚੰਦਰ ਸੋ ਜੀਵਨ ਹਰਿ ਸੰਤਾਪਾ॥੨॥
ਪਿਰ ਪਰਦੇਸ਼ੀ ਤਾ ਥੀਏ ਜਾ ਘਰ ਧਨ ਨਹਿ ਪਾਵੀਏ ਜੀਉ।
ਬਨ ਬੇਹੁੜਿ ਸਹੁ ਸਾਗਰ ਪਾਰ ਪਰਾਵੀਐ ਜੀਉ।
ਪਾਰ ਪਰਾਵੀ ਧੰਧੇ ਚਾਵੀ ਅੰਨ ਧਨ ਚਾਹ ਲੁਭਾਇਆ।
ਮੋਹੇ ਬੌਰੀ ਘਰ ਰਹਿਬੋ ਭਾਇਓ ਪਿਰ ਪਰਦੇਸ਼ ਪਰਾਇਆ।
ਕੀਏ ਕਰਮ ਜਬਹਿ ਮੁਹਿ ਆਪੇ ਤਬਿ ਕਾਹੇ ਪਛੁਤਾਣਾ।
ਸ੍ਰੀਚੰਦਰ ਮਨ ਭੋਗੈ ਦੁਖੜਾ ਮਾਇਆ ਸੰਗ ਲਪਟਾਣਾ॥੩॥
ਮੇਟਹਿ ਦੁਖ ਨਹਿ ਕੋਏ ਜੇ ਲੱਖ ਧਾਵਣ ਧਾਵੇ ਜੀਉ।
ਪੀਰ ਪੈਗੰਬਰ ਸ਼ੇਖ ਕੂੜੇ ਡਹਕਾਵੇ ਜੀਉ।
ਕੂੜ ਡਹਿਕਾਵੈ ਮੰਤਰ ਸਿਖਾਵਹਿ ਭੂਤ ਮਸਾਣੀ ਵਾਸਾ।

ਮਰੈ ਨ ਆਏ ਭਰਮ ਭੁਲਾਏ ਉਪਜੀ ਅਧਿਕ ਨਿਰਾਸ਼ਾ।
ਕਿਰਪਾ ਕੀਜੈ ਪਤਿ ਪਰਸੀਜੈ ਜੇ ਪੂਰਬ ਸਿਮਰਾਵੈ।
ਸ੍ਰੀਚੰਦਰ ਆਪਹੁ ਹੀ ਆਵਹਿ ਆਨੰਦ ਮੰਗਲ ਧਨ ਰਾਵੈ॥੪॥੨॥੪੯॥

**ਗ੍ਰਾਹਿਓ ਕਛੂ ਨ ਜਾਏ ਤਿਆਗਿਆ ਕਛੂ ਨ ਜਾਵਏ ਜੀਉ।**
**ਪੰਡਿਤ ਪਾਂਧੇ ਆਏ ਡਹਕ ਡਹਕਾਵਇ ਜੀਉ॥**

ਡਹਕ ਡਹਕਾਵੈ ਭਰਮ ਭੁਲਾਵੈ ਬਨ ਬੈਠੇ ਬਟਪਾਰਾ।
ਅਜ ਕਹੁ ਕੂਕਰ ਕਹਿਤੇ ਸਗਰੇ ਹੇਤੁ ਮਾਂਸ ਅਹਾਰਾ।
ਮੂਰਤਿ ਪਾਹਨ ਪੂਜ ਬਿਠਾਈ ਭਾਤ ਪਹਿਤਿ ਅਰਪਾਈ।
ਮੋਹਨ ਭੋਗ ਭੋਗ ਗੇ ਅਵਰੋ ਸ੍ਰੀਚੰਦਰ ਭਰਮਾਈ॥੧॥
ਭਰਮ ਭੁਲਾਨਾ ਜਗਤ ਪਾਠ ਵਾਚਾਵਏ ਜੀਉ।
ਆਪ ਨ ਲੇਹੁ ਹਰਿ ਨਾਮ ਕਸ ਫਲ ਪਾਵਏ ਜੀਉ।
ਕਸ ਫਲ ਪਾਵੈ ਜੋ ਨ ਕਮਾਵੈ ਭਰਮ ਭੂਲਾ ਸੰਸਾਰਾ।
ਤਿਸ ਹੀ ਤ੍ਰਿਪਤ ਅਘਾਨਾ ਸੋਉ ਤਿਸ ਹੀ ਕਿਆ ਅਹਾਰਾ।
ਭੋਜਨ ਅਨਿਕ ਪਰੋਸਨ ਹਾਰੇ ਤ੍ਰਿਪਤ ਨ ਪਾਈ ਰਾਈ।
ਸ੍ਰੀਚੰਦਰ ਸੋਏ ਕਰਮ ਵਿਅਰਥੇ ਜਿਹ ਕਰਤੇ ਅਨ ਭਾਈ॥੨॥
ਬਟ ਤਰ ਪਟ ਕਹੁ ਤਾਣ ਜੋ ਸੁਤਾ ਘੂਕ ਜੀਉ।
ਪਾਥੀ ਸਾਥੀ ਗਏ ਪੁੰਜ ਉਠ ਕਰਤਾ ਕੂਕ ਜੀਉ।

ਕੂਕ ਕਰਤਾ ਕੈਸ ਪਹੁੰਚੇ ਕੂਕ ਨ ਸਕਤ ਪੁਜਾਈ।
ਕਰਮ ਪਗ ਕਾ ਡਗ ਪਧਾਰਨ ਜੀਭ ਸਕਤ ਅਲਾਈ।
ਸ਼ਰੁਤ ਨੇਤਰ ਘਰਾਣ ਕਰ ਤਵਕ ਅਪਨ ਆਪਨ ਕਰਮ ਰਤਿ।
ਸ੍ਰੀਚੰਦਰ ਨਹਿ ਔਰ ਔਰ ਕੋ ਕਰਨ ਕੇਰੀ ਹੈ ਸਕਤਿ॥੩॥
ਸਿਮਰਣ ਆਪਨ ਆਪ ਕਰਿ ਲਹਿ ਹੈ ਮੋਕਸ਼ ਦਵਾਰ ਜੀਉ।
ਅੰਤਰਯਾਮੀ ਹਰਿ ਪ੍ਰਭੁ ਕਰਤਾ ਪੁਰਖ ਸਮਹਾਰ ਜੀਉ।
ਕਰਤਾ ਪੁਰਖ ਸਮਹਾਰ ਪ੍ਰਾਣੀ ਦਰਗਹ ਮਿਲਹਿ ਵਡਾਈ।
ਪਤਿ ਸਿਓਂ ਜਾਵਹਿ ਮਹਿਲੀ ਪਾਵਹਿ ਦੂਖ ਨ ਵਿਆਪੈ ਕਾਈ।
ਸਦਾ ਸੁਖ ਕਲਿਆਣ ਆਨੰਦ ਮੰਗਲ ਕਸੇਮ ਸਬਾਏ।
ਸਿਮਰ ਆਪਨ ਆਪ ਕਰਤਾ ਸ੍ਰੀਚੰਦਰ ਗਤਿ ਪਾਏ॥੪॥੩॥੫੦॥

**ਗੋਬਿੰਦ ਰਾਮ ਮੁਰਾਰਿ ਨਾਰਾਇਣ ਗਾਵੀਏ ਜੀਉ।**
**ਇਕ ਮਨ ਹੋਏ ਕਰਤਾਰ ਚਿੱਤ ਵਸਾਵੀਏ ਜੀਉ।**
ਚਿੱਤ ਵਸਾਏ ਕਰਤਾ ਰਾਏ ਦੂਖ ਭੂਖ ਨਹਿ ਵਿਆਪੈ।
ਗਰੰਥੀ ਅੰਤ: ਕਰਣ ਵਿਦਾਰੈ ਆਤਮ ਰਾਮ ਸਿੰਞਾਪੈ।
ਸਾਚੇ ਦਰਬਾਰੇ ਆਨੰਦ ਸਾਰੇ ਚੌਦਹ ਭੁਵਨ ਵਡਾਈ।
ਸ੍ਰੀਚੰਦਰ ਹਰਿ ਮਹਿਲੀ ਥਾਨਾ ਕਰਤਾ ਪੁਰਖ ਧਿਆਈ॥੧॥
ਮਨਮੁਖ ਕੂੜੇ ਲਗਿ ਕੂੜ ਕਮਾਇਆ ਜੀਉ।

ਅੰਤਰ ਤ੍ਰਿਸ਼ਣਾ ਅਗਨਿ ਮਹਿਲ ਨ ਪਾਇਆ ਜੀਉ।
ਮਹਿਲ ਨ ਪਾਇਆ ਕੂੜ ਕਮਾਇਆ ਵਹੁ ਯੋਨੀ ਭਰਮਾਈਏ।
ਮਿਥਿਆ ਛਾਇਆ ਭੂਤਨ ਮਾਇਆ ਆਪਨ ਆਪ ਵੰਞਾਈਏ।
ਗਗਨ ਮੰਡਲ ਕੋ ਅੰਤ ਨ ਪਾਇਆ ਅੰਤ ਮਰੇ ਪਛੁਤਾਏ।
ਕਰਮ ਕਮਾਨੇ ਭੀ ਪਛਤਾਨੇ ਸ੍ਰੀਚੰਦਰ ਦੁਖ ਪਾਏ॥੨॥
ਮ੍ਰਿਗਤ੍ਰਿਸ਼ਣਾ ਕੇ ਨੀਰ ਤ੍ਰਿਸ਼ਣਾ ਨਾਸਈ ਜੀਉ।
ਹਰਿ ਚੰਦੌਰੀ ਮਾਹਿ ਚਹਹਿ ਨਿਵਾਸਈ ਜੀਉ।
ਚਹਹਿ ਨਿਵਾਸਾ ਬਾਦਰ ਛਾਇਆ ਭਰਮ ਭੂਲਾ ਸੰਸਾਰਾ।
ਧਰਣੀ ਬਿਨਾ ਸਵਰਨੀ ਮੰਦਿਰ ਮਿਥਿਆ ਮਨੋ ਵਿਕਾਰਾ।
ਅਧੇਇ ਆਧਾਰ ਸਮਗਰੀ ਹੀਨਾ ਆਧਾਰਿਤ ਕਸ ਲਹਿਐ।
ਝੂਠੀ ਕਥਨੀ ਨਾਹਿ ਸਿਆਨੀ ਸ੍ਰੀਚੰਦਰ ਭਰਮ ਬਹਿਐ॥੩॥
ਜਿਨ ਕੋ ਸਾਧੁ ਸੰਗ ਤਿਨੀ ਪ੍ਰਭੁ ਜਾਨਿਆ ਜੀਉ।
ਰਾਮ ਨਾਮ ਜਪੁ ਨਿੱਤ ਹਰਿ ਰੰਗ ਮਾਨਿਆ ਜੀਉ।
ਹਰਿ ਰੰਗ ਮਾਣਾ ਸਹਿਜ ਸਮਾਣਾ ਭਰਮ ਭਿਆਨਕ ਭਾਗਾ।
ਦੂਰ ਮਤਿ ਦੁਵਿਧਾ ਹੌਮੇ ਖੋਈ, ਹਰਿ ਕੀਰਤਿ ਮਨ ਜਾਗਾ।
ਸੁਮਤਿ ਨਿਵਾਸੀ ਦੁਰਤਿ ਵਿਨਾਸੇ ਪਾਓ ਮਹਿਲ ਅਪਾਰਾ
ਪੰਚੇ ਸ਼ਬਦ ਅਨਾਹਦ ਬਾਜੇ ਸ੍ਰੀਚੰਦਰ ਦਰਬਾਰਾ॥੪॥੪॥੫੧॥
**ਮਤਿ ਗਤਿ ਤਿਨਹੀ ਪਾਈ ਹਰਿ ਧਿਆਇਆ ਜੀਉ।**

**ਆਤਮ ਰਾਮ ਸਖਾਈ ਨਦਰੀ ਆਇਆ ਜੀਉ।**
ਨਦਰੀ ਆਇਆ ਬ੍ਰਹਮ ਸਬਾਇਆ ਬੀਜੋ ਆਨ ਨ ਕੋਈ।
ਖੰਡ ਬ੍ਰਹਮੰਡੇ ਏਕ ਵਿਰਾਜਿਆ ਜਲ ਥਲ ਮਹਿਅਲ ਸੋਈ।
ਦ੍ਰਿਸ਼ਟਮਾਨ ਤੇ ਦ੍ਰਿਸ਼ਟ ਵਿਲਾਸੀ ਮਿਥਿਆ ਦ੍ਰਿਸ਼ਟ ਆਵੈ।
ਸੁਪਨ ਪਦਾਰਥ ਸੰਚਨ ਕੀਨੇ ਸ੍ਰੀਚੰਦਰ ਕਿਆ ਪਾਵੈ॥੧॥
ਪਾਰਬ੍ਰਹਮ ਕਰਤਾਰ ਆਪ ਲੁਕਾਇਆ ਜੀਉ।
ਪਰਦਾ ਗਰਭ ਪਸਾਰ ਜੀਵ ਬਨਾਇਆ ਜੀਉ॥
ਜੀਵ ਬਨਾਇਆ ਕਰਮ ਲਗਾਇਆ ਭੋਗਨ ਹੇਤੁ ਪਸਾਰਾ।
ਉਦਰ ਭਰੰਤਾ ਅਘ ਚਿਤਵੰਤਾ ਵਾਧਾ ਪਾਸ ਅਹਾਰਾ।
ਮਨਮੁਖ ਗੁਰ ਗਿਆਨ ਵਿਹੂਣਾ ਜਨਮ ਮਰਨ ਮਧਿ ਭੂਲਾ।
ਧਨ ਜਾਤੇ ਝੂਰਤ ਇਹ ਸ੍ਰੀਚੰਦਰ ਆਤੇ ਝੂਲਤ ਝੂਲਾ॥੨॥
ਦਹਿ ਦਿਸਿ ਵਿਖਿਆ ਕਾਜ ਧਰਮ ਗੰਵਾਇਆ ਜੀਉ।
ਕੂੜ ਕੁਸਤ ਕਮਾਏ ਦੂਵੈ ਬਧਾਇਆ ਜੀਉ।
ਦੂਵੈ ਵਧਾਇਆ ਵਿਖਿਆ ਮਾਇਆ ਮਿਤ੍ਰਨ ਸੰਗ ਵਿਦਰੋਹਾ।
ਆਪਨ ਜਾਲੇ ਆਪ ਬੰਧਾਇਆ ਨਿਸਿ ਦਿਨ ਯਮ ਗਣ ਜੋਹਾ।
ਜੋ ਜੋ ਕੂੜੇ ਕਰਮ ਕਮਾਨੇ ਚਿਤਰ ਗੁਪਤ ਲਿੱਖ ਰਾਖੇ।
ਅੰਤ ਕਾਲ ਸ੍ਰੀਚੰਦਰ ਲਖਾਇ ਦੈ ਦੈ ਸਭ ਵਿਧਿ ਸਾਖੈ॥੩॥
ਮੁਕਰਿਓ ਜਾਇ ਨ ਮੂਲ ਧਰਮ ਦੁਆਰਿਆ ਜੀਉ।

ਵਹੁ ਵਿਧਿ ਸਹਿਓ ਸੂਲ ਦੁਖਿਤ ਪੁਕਾਰਿਆ ਜੀਉ।
ਦੁਖਿਤ ਪੁਕਾਰਾ ਹਾਹਾ ਕਾਰਾ ਸੁਨਤ ਨ ਕੋਈ ਸਾਥੀ।
ਤਪਤ ਥੰਭ ਗਲ ਲਾਏ ਤਪਾਵੈ ਪਾਵ ਲਤਾੜੇ ਹਾਥੀ।
ਸਰਪ ਅਠੂੰਹੇ ਦੰਦੀਏ ਭੂੰਡਾ ਡੰਗ ਮਾਰ ਮਾਰ ਪੋਹਿਆ।
ਸ੍ਰੀਚੰਦਰ ਨਿਜ ਕਰਮ ਕਮਾਨੇ ਕੀਜੈ ਕਾ ਸਿਓਂ ਰੋਹਿਆ॥੪॥੫॥੫੨॥

**ਮਤ ਮਾਤਾ ਸ਼ੁਭ ਜਾਇਆ ਪਿਤੁ ਸੰਤੋਸ਼ ਪ੍ਰਧਾਨ ਜੀਉ।**
**ਬਾਲਕ ਜਨਮ ਭਇਆ ਭੈਣ ਭਾਈ ਗੁਣ ਭਾਨ ਜੀਉ।**
ਭੈਣ ਭਾਈ ਗੁਣ ਹਰਸ ਬੇਅੰਤਾ ਵਾਜੇ ਸ਼ਬਦ ਵਜਾਏ।
ਪੁਰਜਨ ਗੁਰੁਜਨ ਸੁਰਜਨ ਸਰਸੇ ਦੇਵਨ ਲਾਗ ਵਧਾਏ।
ਰਲ ਮਿਲਿ ਸਖੀਆਂ ਮੰਗਲ ਗਾਏ ਤੋਰਣ ਬੰਦਨ ਵਾਰ ਸਜਾ।
ਸ੍ਰੀਚੰਦਰ ਕਾ ਜਨਮ ਸੁਹਾਇਆ ਭਵ ਆਇਆ ਹਰਿ ਨਾਮ ਭਜਾ॥੧॥
ਦੂਤੀਆ ਤਰੁਣ ਭਿਆ ਵੇਦ ਪੜ੍ਹਾਇਆ ਜੀਉ।
ਸਿਮਰਿਤ ਸਰਵ ਪੁਰਾਣ ਸ਼ਾਸਤਰ ਗਾਹਿਆ ਜੀਉ।
ਸ਼ਾਸਤਰ ਗਾਹੇ ਪਾਏ ਰਾਹੇ ਅਭਿਨਾਸ਼ੀ ਗੁਰੂ ਪੂਰੇ।
ਮੁਸਹਫਾ ਲਾਏ ਹਦੀਸ ਦ੍ਰਿੜਾਈ ਗੁਣ ਵਾਸੇ ਸੁਖ ਮੂਰੇ।
ਸਬਰ ਸੰਤੋਖ ਨਾਮ ਧੰਨ ਪੱਲੇ ਗੰਢ ਬੰਧ ਅਨਦਾਇਆ।
ਪੂਰਣ ਭਏ ਭੰਡਾਰ ਸ੍ਰੀਚੰਦਰ ਸਜਨ ਸੰਤ ਸਹਾਇਆ॥੨॥

ਢਲੀ ਜਵਾਨੀ ਕਰਮ ਕਮਾਨੇ ਆਵਨ ਲਾਗੈ ਯਾਦ ਜੀਉ।
ਸਾਧੂ ਸੰਗ ਸਫਲਾਓ ਜੀਵਨ ਨਾਰਾਇਣ ਲਗਿ ਪਾਦ ਜੀਉ।
ਪਦ ਨਾਰਾਇਣ ਲਾਗਿ ਸਫਲੇ ਰਹੀ ਨ ਚਿਤਾ ਕਾਈ।
ਕਰਨੇ ਹਾਰੇ ਪਰਗਟ ਕੀਨੇ ਘਟਿ ਘਟਿ ਸੁਰਤਿ ਸਮਾਈ।
ਜੀਵਨ ਸਫਲ ਗੋਵਿੰਦ ਧਿਆਇਆ ਤਰੁਣ ਨ ਲਾਗਾ ਦਾਗਾ
ਭਵ ਆਇਆ ਸ੍ਰੀਚੰਦਰ ਸੁਹਾਇਆ ਪੂਰਬ ਉਤਮ ਭਾਗਾ॥੩॥
ਵਿਰਧ ਸ਼ਰੀਰ ਭਿਆ ਚੱਲਣ ਭਾਇਆ ਜੀਉ।
ਕਾਨਹਿ  ਰਚਨਾ ਕੀਨ ਕਾਲ ਖਪਾਇਆ ਜੀਉ।
ਕਾਲ ਖਪਾਇਆ ਲੀਨ ਮਿਲਾਇਆ ਪੰਚੈ ਤੱਤ ਵਿਯੋਗਾ।
ਪੌਨ ਪਾਨੀ ਅਗਿ ਗਏ ਸਿਧਾਈ ਭੋਗ ਭੁਗਾਏ ਭੋਗਾ।
ਧਰਮ ਰਾਏ ਕੀ ਕਾਨ ਨਿਵਾਰੀ ਅਚਲ ਅਮਰ ਪਦ ਪਾਇਆ।
ਬ੍ਰਹਮ ਬ੍ਰਹਮ ਸ੍ਰੀਚੰਦਰ ਸਮਾਣਾ ਕੌਤੁਕ ਕਾਲ ਰਚਾਇਆ॥੪॥੬॥੫੩॥
**ਪੂਰਵ ਕਰਮ ਸੰਯੋਗ ਗਰਭ ਵਸਾਇਆ ਜੀਉ।**
**ਦਸੀ ਮਾਸੀ ਹੋਏ ਪੂਰ ਘਰ ਮਹਿ ਆਇਆ ਜੀਉ॥**
ਘਰ ਮਹਿ ਆਇਆ ਜਾਗੀ ਪੂਰਬ ਲਾਗਾ।
ਸੰਚਿਤ ਪਰ ਅਨ ਸੰਚਨ ਕੀਨੇ ਬੀਜ ਅੰਕੁਰੈ ਜਾਗਾ।
ਬੋਲਣ ਬੋਲ ਮਾਤ ਪਿਤ ਭਾਨੇ ਪਰਿਵਾਰਹਿ ਅਤਿਹਰਸ਼ਾ।

ਸ੍ਰੀਚੰਦਰ ਭਵ ਆਏ ਵਿਰਾਜੋ ਪੂਰਬ ਕਰਮ ਅਕਰਸ਼ਾ॥੧॥
ਦੂਜੈ ਲਾਗਿ ਪਰਾ ਮਾਤ ਪਿਤਾ ਸੁਖ ਪਾਇਆ ਜੀਉ।
ਲਾਡ ਲਡਾਏ ਧਰਾ ਸੁੰਦਰ ਵਸਨ ਪਹਿਰਾਇਆ ਜੀਉ।
ਵਸਨ ਪਹਿਰਾਇਆ ਲਾਡ ਲਡਾਏ ਭੋਜਨ ਭੋਗ ਭੁਗਾਏ।
ਆਨੰਦ ਮੰਗਲ ਚਾਉ ਘਨੇਰੇ ਸਖੇ ਸਖੀ ਹਰਸ਼ਾਏ।
ਜੜ ਕੁਲ ਲਾਈ ਸਿਰਜਨ ਹਾਰੇ ਕੁਲ ਜਨ ਹਰਿ ਗੁਣ ਗਾਏ।
ਦੂਜੇ ਲਾਗ ਸਰਵ ਉਤਸਾਹੀ ਸ੍ਰੀਚੰਦਰ ਸਰਸਾਏ॥੨॥
ਜੋਬਨ ਤੀਜਾ ਆਇਆ ਮਨਮਏ ਅਗਨੀ ਤਪਾਇਆ ਜੀਉ।
ਮਾਤਾ ਪਿਤਾ ਉਰ ਸੋਚ, ਸੁੰਦਰਿ ਸਾਕ ਸਜਾਇਆ ਜੀਉ।
ਸਾਕ ਸਜਾਇਆ ਵਿਵਾਹ ਰਚਾਇਆ ਗਲ ਸੰਗਲ ਬੰਧਵਾਏ।
ਰਸ ਵਸਿ ਹੋਏ ਨ ਆਪ ਪਛਾਨੇ ਧੰਨ ਖਾਟਨ ਹਿਤ ਧਾਏ।
ਧੀਆ ਪੂਤ ਸੰਯੋਗੀ ਹੋਇ ਤਰੁਣੀ ਤਰਲ ਭੁਗਾਇਆ।
ਦੇਸ ਵਿਦੇਸ ਭਾਗਸਿ ਸ੍ਰੀਚੰਦਰ ਸਰਵਸ ਸਭ ਅਪਨਾਇਆ॥੩॥
ਚੌਥੇ ਵਿਰਧ ਭਿਆ ਪੂਤਨ ਵਸਿ ਤਨ ਹੋਆ ਜੀਉ।
ਕਫ ਦੁੱਖ ਰੋਗ ਗਹਿਆ ਕਰਕ ਕਰੇਜੇ ਜੋਆ ਜੀਉ।
ਕਰਕ ਉਪਜੀ ਸਰਕ ਸਰਕਨ ਖਹੁੰ ਖਹੁੰ ਮੁਖਹੁ ਵਖਾਣੈ।
ਦੂਵੇ ਉਪਾਇਆ ਭਿਆ ਪਰਾਇਆ ਤਰਸਤ ਪਾਣੀ ਦਾਣੈ।
ਅਵਧਿ ਗਵਾਈ ਚਲਨ ਰਜਾਈ ਭਸਮ ਭਿਆ ਤਨ ਢੇਰੀ।

ਕਰਮੀ ਆਇਆ ਕਰਮ ਸਿਧਾਇਆ ਸ੍ਰੀਚੰਦਰ ਪਾ ਫੇਰੀ॥੪॥੭॥੫੪॥

**ਰੇ ਮਨ ਗਹਿਲੇ ਬਾਵਲੇ ਸਾਧੂ ਸੰਗਤ ਲਾਗ ਜੀਉ।**
**ਕਾਮ ਕ੍ਰੋਧ ਮੋਹ ਪਰਿ ਹਰੇ ਹਰਿ ਸਿਮਰਿਤ ਰਹਿ ਜਾਗ ਜੀਉ।**

ਜਾਗ ਸਿਮਰਤਿ ਲਾਗ ਸੰਤਹ ਭਾਗ ਉੱਜਲ ਹੋਵਈ।
ਜੇ ਨ ਪੂਰਬ ਹੋਏ ਲਿਖਿਆ ਸਾਧੂ ਸੰਗ ਲਿਖੋਵਈ।
ਤਜਿ ਚਿੰਤ ਸਗਲੀ ਭਜਹੁ ਹਰਿ ਹਰਿ ਪ੍ਰਾਰਵਧ ਨਿਤ ਅੰਗੀ।
ਪ੍ਰਤਿਪਾਲ ਪ੍ਰਭੁ ਸ੍ਰੀਚੰਦਰ ਉਰ ਧਰ ਹੋਹੁ ਸੰਤਨ ਸੰਗੀ॥੧॥
ਰੇ ਮਨ ਮੂਰਖ ਲੋਭੀਆ ਤਨ ਧਨ ਸਾਥ ਨ ਹੋਈ ਜੀਉ।
ਝੂਠ ਪਸਾਰਾ ਜਗਤ ਕਾ ਸੰਗੀ ਨਾਹੀਂ ਕੋਈ ਜੀਉ।
ਨਾਹਿ ਸੰਗੀ ਨਾਮ ਵਾਝਹੁ ਅੰਤ ਕਾਲ ਦੁਖ ਜਾਲਾ।
ਰਚਿ ਰਚਿ ਬਨਿਤਾ ਸੁਤ ਸਬੰਧੀ ਕੂੜਾ ਬੰਧਨ ਡਾਲਾ।
ਲਾਖ ਕਰੋੜੀ ਛਿਨ ਮਹਿ ਛੂਟਹਿ ਕੌੜੀ ਕਾਮ ਨ ਆਵੈ।
ਸ੍ਰੀਚੰਦਰ ਤਜਿ ਕੂੜ ਪਸਾਰਾ ਹਰਿ ਚਰਣੀ ਚਿਤਲਾਵੈ॥੨॥
ਰੇ ਮਨ ਕਾਲੇ ਕਾਮੀਆ ਕਾਮਿਨ ਬਲ ਹਿਰ ਆਣਿਆ ਜੀਉ।
ਖਾਧਾ ਪੀਤਾ ਜੋ ਕਛੁ ਤੇਰਾ ਬਿਰਥਾ ਗਿਆ ਗਵਾਣਿਆ ਜੀਉ।
ਬਿਰਥਾ ਖਾਧਾ ਪੀਤਾ ਹੋਇਆ ਜੋਕ ਫੋਕ ਕਰਿ ਡਾਰਾ।
ਬਰਸਾ ਪਾਨੀ ਛਤੋਂ ਲੱਥਾ ਬਹਿਓ ਪੰਥ ਪਰਨਾਰਾ।

ਉਖ ਪੀੜ ਪੰਛੀ ਤਜਿ ਦੀਨੀ ਸਵਾਨ ਹਾੜਰਸ ਮੂਠਾ।
ਕਾਂਤਿ ਹਿਰਾਨੀ ਸ੍ਰੀਚੰਦਰ ਜਬਿ ਅਜਹੂੰ ਨ ਤਿਆਗਤਿ ਜੂਠਾ॥੩॥
ਰੇ ਮਨ ਕ੍ਰੋਧ ਵਿਆਪਿਆ ਸੁਧ ਵੁਧ ਗਵਾਈ ਜੀਉ।
ਛਿਨ ਮਹਿ ਮਿੱਤਰ ਭੁਲਾਏ ਕੈ ਸ਼ਤਰੂ ਲਖਾਈ ਜੀਉ।
ਸ਼ਤਰੂ ਲਖਾਈ ਕੀਨੀ ਧਾਈ ਨੰਗੀ ਕਰ ਤਲਵਾਰਾ।
ਘਾਤ ਲਖਾਈ ਦਾਉ ਚਲਾਈ ਸਿਰ ਧਰ ਦੀਏ ਉਤਾਰਾ।
ਖਾਨ ਪਾਨ ਜਿਨਿ ਸੰਗ ਇੱਕਠਾ ਪਹਿਰਨ ਭੋਗਨ ਭੋਗਾ।
ਦੁੰਦਭਿ ਖੋਖ ਸ੍ਰੀਚੰਦਰ ਕੋਪ ਕੀਏ ਛਿਨ ਮਹਿ ਭਇਓ ਵਿਯੋਗਾ॥੪॥੮॥੫੫॥

**ਮਨਮੁਖ ਦੂਤਨ ਸੰਗ ਜਨਮ ਗਵਾਇਆ ਜੀਉ।**
**ਵਧਿਕ ਨਾਦ ਵਜਾਏ ਕੁਰੰਗ ਫਸਾਇਆ ਜੀਉ।**
ਕੁਰੰਗ ਫਸਾਇਆ ਨਾਦ ਵਜਾਇਆ ਜੀਵਨ ਮਾਰ ਮੁਕਾਇਆ।
ਸ਼ਬਦੈ ਭੂਲਾ ਝੂਲਨ ਝੂਲਾ ਅੰਤ ਰਹਿਆ ਪਛਤਾਇਆ।
ਜਾਲ ਪਸਾਰਾ ਪੰਡਿਤ ਲੋਭੀ ਮੁਖ ਰੰਗ ਰਾਗ ਅਲਾਪਾ।
ਸ੍ਰੀਚੰਦਰ ਗੁਰੁ ਸਾਧੁ ਨ ਜਾਨਿਓ ਮਨਮੁਖ ਸ਼ਬਦੈ ਖਾਪਾ॥੧॥
ਰਸ ਵਸਿ ਜਿੰਦ ਗਵਾਈ ਮੱਛ ਵਿਕਾਈ ਜੀਉ।
ਕਟਿ ਕਟਿ ਖੰਡ ਅਨੇਕ ਤੇਲ ਤਪਾਈ ਜੀਉ।
ਤੇਲ ਤਪਾਈ ਨਮਕ ਲਗਾਈ ਭੋਗਤ ਭੋਗੀ ਧਾਏ।

ਉਦਰ ਪਚਾਈ ਨਾਮ ਨ ਕਾਈ ਲੇਵਤ ਰੂਪ ਗਵਾਏ।
ਲੋਹਾ ਖਾਇਆ ਲੂਹਾ ਪਾਇਆ ਰਸ ਮਨਸਿਜ ਉਪਜਾਇਆ।
ਮੀਨੇ ਰਸ ਵਸਿ ਜੀਵਨ ਖੋਇਆ ਸ੍ਰੀਚੰਦਰ ਨਹਿ ਪਾਇਆ॥੨॥
ਪੁਸ਼ਪ ਸੁਗੰਧ ਗਿਧਾ ਭੰਵਰਾ ਆਇਆ ਜੀਉ।
ਕਮਲਹਿ ਮਧਿ ਵਿਧਾ ਸਵਾਸ ਪਰਾਇਆ ਜੀਉ।
ਸਵਾਸ ਪਰਾਇਆ ਫੋਕੀ ਕਾਇਆ ਸੂਰਿਆ ਉਦੇ ਲਖਾਇਆ।
ਖਿੜਿਆ ਪੰਕਜ ਸ਼ਟਪਦ ਗਿਰਿਆ ਪਾਨੀ ਕਿਰਣ ਤਪਾਇਆ।
ਉਬਟੇ ਜਲ ਪੇਖੈ ਸੰਸਾਰੀ ਦੁਖ ਵਿਖਿਆ ਰਸ ਹੋਈ।
ਸ੍ਰੀਚੰਦਰ ਮਨਮੁਖ ਮੁਗਧੈ ਨਰ ਸਮਝਿ ਨ ਆਵੈ ਕੋਈ॥੩॥
ਦੀਪਕ, ਜਲਤ ਭਇਆ ਨਹਿ ਪਤੰਗ ਰਹਾਇਆ ਜੀਉ।
ਛਾਲੀਂ ਉਤਰ ਪਇਆ ਪਗ ਧਰ ਨ ਟਿਕਾਇਆ ਜੀਉ।
ਪਗ ਨ ਟਿਕਾਇਆ ਉਛਲਾ ਧਾਇਆ ਅਗਨੀ ਸ਼ਿਖਾ ਝੁਲਸਾਈ।
ਧਰਨਿ ਪੜੇ ਉਠਿ ਉਠਿ ਧਾਵੈ ਬਹੁਰਿ ਬਹੁਰਿ ਦੁਖ ਪਾਈ।
ਪ੍ਰੀਤ ਇਕੰਗੀ ਭ੍ਰਿੰਗ ਮਰਾਇਆ ਕੀਟਨ ਕਿਆ ਆਹਾਰਾ।
ਸ੍ਰੀਚੰਦਰ ਮਨ ਮੁਗਧੋ ਪ੍ਰਾਣੀ ਰੂਪਹਿ ਜਨਮਹਿ ਹਾਰਾ॥੪॥
ਕਾਗਦ ਹਥਿਨੀ ਪੇਖ ਗਜ ਦੌੜ ਪਰਾਇਆ ਜੀਉ।
ਥੀਉਂ ਕੁਥਾਉਂ ਨ ਜਾਇਆ ਗਰ ਗਰਤ ਧਸਾਇਆ ਜੀਉ।
ਗਰਤ ਧਸਾਇਆ ਵਹੁ ਪਛੁਤਾਇਆ ਭੂਖ ਤ੍ਰਿਸ਼ਾ ਸੰਤਾਪੈ।

ਸਿਰ ਅੰਕੁਸ਼ ਸਹਿਆ ਦੁਖਿਤੋ ਛਹਿਆ ਭਾਰ ਲਦਾਏ ਆਪੈ।
ਗਈ ਆਜਾਦੀ ਜੰਗਲ ਵਾਦੀ ਪਗ ਸੰਭਲ ਲਪਟਾਏ।
ਕੰਦਰਪ ਦਰਪ ਬਿਨਸਾਨੋ ਸ੍ਰੀਚੰਦਰ ਕਾਮਿਨੀ ਕਾਮ ਫਸਾਏ॥੫॥੯॥੫੬॥

**ਮਨ ਮੇਰਿਆ ਮਨਮੁਖ ਸੇਤੀ ਸੰਗ ਕਰਿ ਅੰਤ ਹੋਏ ਸੰਤਾਪਾ ਜੀਉ।**
**ਮਨ ਮੇਰਿਆ ਪਾਪੀ ਪਾਪ ਕਮਾਵਨੈ ਫਲ ਭੋਗਹਿ ਪਾਪਾ ਜੀਉ।**

ਫਲ ਭੋਗੈ ਪਾਪਾ ਦੁਖ ਸੰਤਾਪਾ ਚਿੰਤਾ ਫਾਹੀ ਫਾਥਾ।
ਸੂਏ ਚੁੰਚ ਫਸਾਈ ਸਿੰਮਲ ਘੁਟਿਸਿ ਨਾਹਿਨ ਹਾਥਾ।
ਜਨਮ ਗਵਾਇਆ ਅਤਿ ਪਛੁਤਾਇਆ ਮਰਣ ਭਇਆ ਤਿਸ ਨਾਲੇ।
ਸ੍ਰੀਚੰਦਰ ਮਨ ਮੂਰਖ ਕਿਓਂ ਨਹਿ ਰਾਮ ਸੰਭਾਲੇ॥੧॥
ਮਨ ਮੇਰਿਆ ਹਰਿ ਪ੍ਰਭੁ ਮਾਇਆ ਡਾਰ ਕੈ ਭਵ ਮਹਿ ਭਰਮਾਇਆ ਜੀਉ।
ਮਨ ਮੇਰਿਆ ਵਿਸ਼ਟਾ ਪਸਰੀ ਪੇਖ ਕੇ ਕਾਕਹਿ ਵਿਗਸਾਇਆ ਜੀਉ।
ਬਿਗਸ ਕਾਕ ਵਿਸ਼ਟਾ ਲਪਟਾਇਆ ਦੁਰਗੰਧੇ ਨਿੱਤ ਖਾਈ।
ਹੰਸ ਵੰਸ਼ ਨਹਿ ਸੰਗਤਿ ਕੀਨੀ ਕਿਮ ਮੁਕਤਾ ਫਲ ਪਾਈ।
ਮੱਛੀ ਨੋ ਬਕ ਤਾਰ ਲਗਾਈ ਤੀਰਥ ਕਿਆ ਨਿਵਾਸਾ।
ਸ੍ਰੀਚੰਦਰ ਮਨਮੁਖ ਬਿਨ ਸੰਗਤਿ ਮਾਇਆ ਫਾਹੀ ਫਾਸਾ॥੨॥
ਮਨ ਮੇਰਿਆ ਹਰਿ ਹਰਿ ਜਾਪ ਜਪੇ ਬਿਨਾ ਸੁਖ ਲਹੇ ਨ ਕੋਈ ਜੀਉ।
ਦਰਗਹ ਨਹਿ ਢੋਈ ਜਨਮ ਵਿਗੋਈ ਆਸਾ ਤ੍ਰਿਸ਼ਣਾ ਖਾਈ।

ਅਨਹੋਨੀ ਹੋਨੀ ਉਰ ਜਾਨੀ ਪਾਣੈ ਕਵਨਹੁ ਆਈ।
ਆਪਨ ਕਰਮੋ ਆਪਹਿ ਬਾਂਧਾ ਆਪਹਿ ਭੋਗਹਿ ਭੋਗਾ।
ਸ਼੍ਰੀਚੰਦਰ ਹਰਿ ਜਪ ਸੰਗ ਸਾਧੂ ਵਿਨਸਹਿ ਸਭੋ ਸੋਗਾ॥੩॥
ਮਨ ਮੇਰਿਆ ਸਾਧਾ ਸੰਗਤਿ ਪਉਦਿਆ ਹਰਿ ਮੰਦਿਰ ਊਚਾ ਜੀਉ।
ਮਨ ਮੇਰਿਆ ਬਿਨ ਪਗ ਧਾਰੇ ਅਪਨਾ ਨਹਿ ਜਾਏ ਜੀਉ।
ਨਹੀ ਜਾਏ ਪਹੁੰਚਾ ਮੰਦਿਰ ਊਚਾ ਯੋਜਨ ਕੋਟਿ ਅਸੰਖਾ
ਦੇਵੀ ਦੇਵ ਰਹੇ ਝਖ ਮਾਰਤ ਨਭ ਪਾਤਾਲ ਅਲੰਖਾ।
ਊਚ ਅਪਾਰ ਅਗਮੇ ਅਗੋਚਰ ਰੰਗ ਰੂਪ ਨਹਿ ਕੋਈ।
ਹਰਿ ਮੰਦਿਰ ਸ਼੍ਰੀਚੰਦਰ ਨਿਵਾਸੈ ਸਾਧਾਂ ਸੰਗਤਿ ਹੋਈ॥੪॥੧੦॥੫੭॥
**ਮਨ ਮੇਰਿਆ ਹਰਿ ਪ੍ਰਭੁ ਖੋਜ ਖੋਜਾਇਆ ਲਖਿ ਗਗਨ ਪਾਤਾਲਾ ਜੀਉ।**
**ਮਨ ਮੇਰਿਆ ਥਕਿ ਥਕਿ ਕੈ ਸਭ ਢਹਿ ਪਰੈ ਨਹਿ ਲਹਿਓ ਗੋਪਾਲਾ ਜੀਉ।**
ਨਹਿ ਲਹਿਓ ਗੁਪਾਲਾ ਸਦ ਪ੍ਰਤਿਪਾਲਾ ਸੁਖਸਾਲਾ ਦੂਖ ਚੂਰਾ।
ਦੁਸ਼ਟਨ ਘਾਲਾ ਪ੍ਰੀਤਮ ਆਲਾ ਸਖਾ ਸਹਾਈ ਸੂਰਾ।
ਕਿਰਪਾਲ ਦਿਆਲਾ ਜਨ ਬਨਮਾਲਾ ਗੁਣ ਨਿਧਿ ਅੰਤਰਯਾਮੀ।
ਅੰਗ ਸੰਗ ਸ਼੍ਰੀਚੰਦਰ ਲਖਾਇਓ ਸਾਧ ਸੰਗਿ ਪ੍ਰਭੁ ਸਵਾਮੀ॥੧॥
ਮਨ ਮੇਰਿਆ ਦੂੰਹ ਬੇੜੀ ਚੜ੍ਹਵਾਰ ਧਾਰਿ ਡੁਬਾਈਏ ਜੀਉ।
ਮਨ ਮੇਰਿਆ ਮਾਇਆ ਬ੍ਰਹਮ ਆਕਾਰ ਏਕ ਨ ਧਿਆਈਏ ਜੀਉ।

ਏਕ ਨ ਧਿਆਈਐ ਦੁਵਿਧਾ ਜਾਈਐ ਨਰਕੀ ਲਹੇ ਸਜਾਈ।
ਭਰਮ ਭੁਲਾਈਐ ਠੌਰ ਨ ਪਾਈਐ ਇਤ ਉਤ ਠੋਕਰ ਖਾਈ।
ਏਕੋ ਏਕ ਚੇਤ ਥਿਤ ਮਹਿਲੀ ਆਤਮ ਰੰਗ ਚਲੂਲਾ।
ਸ੍ਰੀਚੰਦਰ ਮਾਰਗ ਹਰਿ ਏਕੋ ਦੂਜੀ ਤਿਆਗਹ ਸੂਲਾ॥੨॥
ਮਨ ਮੇਰਿਆ ਮਨਮੁਖ ਸੇਤੀ ਸੰਗ ਕਰਿ ਦੁਖ ਲਹਰਿ ਘਨੇਰਾ ਜੀਉ
ਮਨ ਮੇਰਿਆ ਅਵਗੁਣ ਮਨਿ ਭਰਪੂਰ ਸਿਓਂ ਚੂਕੈ ਨਹਿ ਫੇਰਾ ਜੀਉ।
ਨਹਿ ਚੂਕੇ ਫੇਰਾ ਅਵਗੁਣ ਘੇਰਾ ਕਾਮ ਕ੍ਰੋਧ ਲਪਟਾਇਆ।
ਮੋਹ ਵਿਆਪੈ ਲਖੈ ਨ ਆਪੈ ਮੁਹੇ ਅਹੰ ਰਸ ਮਾਇਆ।
ਅੰਧਕਾਰ ਸੁਖ ਕਬਹੂੰ ਨ ਹੋਈ ਪਗ ਪਗ ਠੋਕਰ ਕੰਡੇ।
ਸ੍ਰੀਚੰਦਰ ਸੁਖ ਗਿਆਨ ਪ੍ਰਗਾਸੈ ਹਰਿ ਗੁਣ ਭੀਤਰਿ ਠੰਡੇ॥੩॥
ਮਨ ਮੇਰਿਆ ਜੀਵਨ ਪਦ ਨਿਰਵਾਣ ਇਕ ਧਿਆਈਐ ਜੀਉ।
ਮਨ ਮੇਰਿਆ ਚੂਕੈ ਆਵਣ ਜਾਣ ਸਹਿਜ ਸਮਾਈਐ ਜੀਉ
ਸਹਿਜ ਸਮਾਈਐ ਹਰਿਗੁਣ ਗਾਈਐ ਅੰਤਰ ਸ਼ਾਂਤ ਸੁਖਾਲੇ।
ਕੂੜ ਕਪਟ ਛਲ ਮੋਹ ਵਿਨਾਸੈ ਟੂਟੇ ਮਾਇਆ ਜਾਲੇ।
ਸਾਧ ਸੰਗਿ ਭਰਮ ਮੋਹ ਨਿਵਾਰੈ ਬ੍ਰਹਮ ਰੂਪ ਨਿਜ ਪਾਇਆ।
ਸ੍ਰੀਚੰਦਰ ਆਤਮ ਰਸ ਰਸਨਾ ਹਉਮੈ ਮੋਹ ਤਜਾਇਆ॥੪॥੧੧॥੫੮॥

**ਹੇ ਮਨ ਮਿਤਰ ਪਿਆਰਿਆ ਹਰਿ ਹਰਿ ਨਾਮ ਸਮਾਲ ਜੀਉ।**

**ਸਦਾ ਸੁਖੀ ਹਰਿ ਮਨ ਵਸੈ ਨਦਰੀ ਨਦਰ ਨਿਹਾਲ ਜੀਉ।**
ਨਦਰੀ ਨਿਹਾਲ ਨਿਹਾਲਸਿ ਪ੍ਰਾਣੀ ਅਨਹਦ ਵਾਜੇ ਵਾਜਾ।
ਜੋਤੀ ਜੋਤਿ ਪ੍ਰਕਾਸ਼ੀ ਅਨੁਭਵ ਸਰਵੇ ਲੋਕ ਵਿਰਾਜਾ।
ਖੁਲੀ ਗੰਠਿ ਰਤਨ ਪ੍ਰਗਸਿਆ ਆਨੰਦ ਸੁਰਤਿ ਸਮਾਣੀ।
ਗੋਵਿੰਦ ਨਾਮ ਸ੍ਰੀਚੰਦਰ ਜਪਤ ਜਨ ਪਾਇਆ ਪਦ ਨਿਰਵਾਣੀ॥੧॥
ਹੇ ਮਨ ਮਿਤਰ ਪਿਆਰਿਆ ਮਾਇਆ ਭੁਖ ਨ ਜਾਏ ਜੀਉ।
ਅਰਬ ਖਰਬ ਲੱਖ ਕੋਟੀਆਂ ਰਾਜਾ ਨਹਿ ਤ੍ਰਿਪਤਾਏ ਜੀਉ।
ਨਹਿ ਤ੍ਰਿਪਤਾਏ ਧਰਨੀ ਧਰਾਏ ਅਨਤੈ ਚਾਹਤ ਪਾਈ।
ਸੁਤ ਬਨਿਤਾ ਭਾਈ ਪਰਿਹਰਨਾ ਮਾਇਆ ਕੀ ਵਡਿਆਈ
ਆਯੂ ਅਲਪੈ ਤ੍ਰਿਸ਼ਣਾ ਅਧਿਕੈ ਕਾਮ ਨ ਕੋਈ ਸਰਤੋ।
ਸ੍ਰੀਚੰਦਰ ਅਨਮੇਲੇ ਮੇਲਾ ਮਨਮੁਖ ਖਪ ਖਪ ਮਰਤੋ॥੨॥
ਹੇ ਮਨ ਮਿਤਰ ਪਿਆਰਿਆ ਦੁੱਖ ਵਿਕਾਰ ਘਨੇਰੇ ਜੀਉ।
ਰੋਗਨ ਘਾਣ ਬਨੇ ਜਾਵਤ ਨਹਿ ਨਬੇਰੇ ਜੀਉ।
ਜਾਵਤ ਨਹੀਂ ਨਿਬੇਰੇ ਰੋਗ ਘਨੇਰੇ ਇਕ ਉਪਜੈ ਇਕ ਜਾਵੈ।
ਬੁਧਿ ਗਵਾਈ ਬਲ ਲਿਪਟਾਵੈ ਹਾਥ ਨਹੀਂ ਕੁਛ ਆਵੈ।
ਹਾਰ ਜੁਆਰੀ ਜੂਆ ਬੈਠਾ ਭਰ ਹੌਕੈ ਪਛਤਾਣਾ।
ਧੁਨਿ ਧੁਨਿ ਸ਼ੀਸ਼ ਧਰਨਿ ਖੁਦਰਾਵੈ ਸ੍ਰੀਚੰਦਰ ਰਿਤ ਪਾਣਾ॥੩॥
ਹੇ ਮਨ ਮਿਤਰ ਪਿਆਰਿਆ ਲਾਹਾ ਸੰਤਨ ਸੰਗੇ ਜੀਉ

ਦੀਨ ਦਿਆਲ ਕਿਰਪਾਲ ਪ੍ਰਭੁ ਰਾਮ ਨਾਮ ਰੰਗ ਰੰਗੇ ਜੀਉ।
ਰਾਮ ਰੰਗ ਰੰਗੇ ਸੰਤਨ ਸੰਗੇ ਰਾਮ ਰਾਮ ਰਸ ਆਈ।
ਹੋਮੈ ਦੁਵਿਧਾ ਦੁਰਤ ਵਿਨਾਸੈ ਅੰਤਰ ਸ਼ਾਂਤ ਸਮਾਈ।
ਗਗਨ ਮੰਡਲ ਇਕ ਜੋਤੀ ਪ੍ਰਗਟੈ ਚਾਨਣ ਚੱਲਣ ਪਾਵੈ।
ਸ੍ਰੀਚੰਦਰ ਹਰਿ ਰਸ ਰੰਗ ਰਾਤਾ ਸਹਿਜ ਸਮਾਧਿ ਸਮਾਵੈ।੪॥੧੨॥੫੯॥

**ਬਣਜਾਰੇ ਮਨ ਪਿਆਰਿਆ ਮਾਇਆ ਕੂੜ ਪਸਾਰਾ ਜੀਉ।**
**ਕਾਮ ਕ੍ਰੋਧ ਬਿਖ ਪਰਸੀਐ ਮੋਹ ਲੋਭ ਅਹੰਕਾਰਾ ਜੀਉ।**
ਲੋਭ ਹੰਕਾਰਾ ਕੂੜ ਪਸਾਰਾ ਚੱਲਣ ਚਿੱਤ ਨ ਹੋਈ।
ਅਵਰਨ ਮਾਰੈ ਆਪ ਨ ਬੂਝੈ ਵਰਤੈਗੀ ਅਨਹੋਈ।
ਨਾਰੀ ਰੂਪ ਪੇਖਿ ਰਿਦ ਜਲਤਾ ਉਭਰਤਾ ਹੋਏ ਅਫਾਰਾ।
ਸ੍ਰੀਚੰਦਰ ਬਿਨ ਸਾਧੂ ਸੰਗਤਿ ਅਗਨ ਵਿਕਾਰਾ ਜਾਰਾ॥੧॥
ਬਣਜਾਰੇ ਮਨ ਪਿਆਰਿਆ ਕਾਸਟ ਅਗਨੀ ਨ ਤ੍ਰਿਪਤੈ ਜੀਉ।
ਅਧਿਕੈ ਖਿਪਤੈ ਨਾਹਿਨ ਤ੍ਰਿਪਤੈ ਸਿਰ ਬਧੈ ਅਘ ਭਾਰਾ।
ਆਮਿਖ ਮਦ ਰਤਿ ਭੋਗਨ ਭੋਗੈ ਰਸ ਰੰਗੀ ਗਣ ਨਾਰਾ।
ਖਾਏ ਰਸਾਇਨ ਆਪ ਗਵਾਇਨ ਭਜ ਸੋਏ ਉਮਰ ਗਵਾਈ।
ਸ੍ਰੀਚੰਦਰ ਮਨਸਿਜ ਕੀ ਅਗਨੀ ਭਸਮ ਕਰੀ ਅਨੁਸਾਈ॥੨॥
ਬਣਜਾਰੇ ਮਨ ਪਿਆਰਿਆ ਚਾਦਰ ਚਿੱਟੀ ਦਾਗੀ ਜੀਉ।

ਕਾਲੇ ਕੇਸੀਂ ਚਿੱਟੀ ਹੋਇਓ ਹੰਸਾਂ ਸੇਤੀ ਕਾਗੀ ਜੀਉ।
ਹੰਸਾ ਕਾਗੀ ਲਾਗੀ ਲਾਗੀ ਤਜਿ ਮੋਤੀ ਵਿਸਟਾ ਖਾਏ।
ਭੰਵਰਾ ਗੰਧ ਫੂਲ ਕੀ ਰਾਤਾ ਭੂੰਡ ਗੋਲੀ ਮਲ ਚਾਏ।
ਸੂਕਰ ਵਿਸ਼ਟਾ ਖਾਏ ਨ ਤ੍ਰਿਪਤੈ ਨਿਸਿ ਦਿਨ ਰੰਗ ਵਿਕਾਰਾ।
ਸ੍ਰੀਚੰਦਰ ਅਨਰਸ ਰਸ ਰਾਤਾ ਸਗਰੀ ਨਿਸਿ ਅੰਧਿਆਰਾ॥੩॥
ਬਣਜਾਰੇ ਮਨ ਪਿਆਰਿਆ ਕੂਚ ਨਗਾਰਾ ਵੱਜਾ ਜੀਉ।
ਸੰਗ ਨ ਕੋਈ ਚਲਿਆ ਵੇਖਹਿ ਖੱਬਾ ਸੱਜਾ ਜੀਉ।
ਖੱਬਾ ਸੱਜਾ ਵੇਖਹਿ ਪ੍ਰਾਣੀ ਹਾਥੀ ਘੋੜੇ ਛੂਟੈ।
ਮੰਦਿਰ ਮਹਿਲ ਸਰਾਵਾਂ ਵਿਸਰੀ ਬਹਿਲਾਂ ਬੈਲੀ ਜੁਤੇ।
ਧਰਮ ਰਾਏ ਦਰ ਲੇਖਾ ਦੇਨਾ ਕੀਤਾ ਅਪਨਾ ਪਾਇਆ।
ਸ੍ਰੀਚੰਦਰ ਬਿਨ ਸੰਤਾਂ ਸੰਗਤਿ ਮਰਿ ਮਰਿ ਪਛੋਤਾਇਆ॥੪॥੧੩॥੬੦॥
**ਬਣਜਾਰੇ ਮਨ ਪਿਆਰਿਆ ਲੰਮੇ ਪੰਧ ਪਿਆਣਾ ਜੀਉ।**
**ਕੋਸਨ ਅੰਤ ਨ ਆਵਈ ਯੋਜਨ ਕਵਨ ਕਹਾਣਾ ਜੀਉ।**
ਯੋਜਨ ਕਵਨ ਕਹਾਣਾ ਨਹੀਂ ਵਿਕਾਣਾ ਮਾਰਗ ਭੀੜੇ ਧਾਈ।
ਤੱਤੀ ਰੇਤ ਤੁਰਨ ਪਗ ਨੰਗੇ ਕੂਕਣ ਕੂਕ ਦੁਹਾਈ।
ਸਿਰ ਜੰਦਾਰ ਪੜੀ ਪਗ ਬੇੜੀ ਗਲ ਸੰਗਲ ਪਾ ਤੋਰਾ।
ਸ੍ਰੀਚੰਦਰ ਜੁੱਤੀ ਪਰ ਜੁੱਤੀ ਮਾਂਗਹਿ ਤਰਸ ਨ ਭੋਰਾ॥੧॥

ਬਣਜਾਰੇ ਮਨ ਪਿਆਰਿਆ ਸਿਰ ਪਰ ਲੇਖਾ ਬਾਕੀ ਜੀਉ।
ਰਸਨਾ ਬੋਲ ਨ ਆਵਈ ਬਿਟ ਬਿਟ ਰਹਿਆ ਝਾਕੀ ਜੀਉ।
ਬਿਟ ਬਿਟ ਝਾਕੀ ਫੜਿਆ ਆਕੀ ਲੇਖਾ ਬਾਕੀ ਲੀਜੈ।
ਰੌਰਵ ਕੁੰਭੀ ਨਰਕ ਪਵਾਇਆ ਕਿਆ ਹੋਵਤ ਅਬ ਖੀਜੈ।
ਖੇਤ ਚੁਗਾਇਆ ਚਿੜੀਆਂ ਸੂਤੇ ਅੰਨ ਕਹਾਂ ਤੇ ਖਾਣਾ।
ਸ੍ਰੀਚੰਦਰ ਬੇਲਾ ਜਬਿ ਬੀਤਾ ਤਬਿ ਕਿਆ ਕਰਮ ਕਮਾਣਾ॥੨॥
ਬਣਜਾਰੇ ਮਨ ਪਿਆਰਿਆ ਯੁਗਨ ਯੁਗ ਗਵਾਏ ਜੀਉ।
ਮਲ ਮੂਤਰ ਸਰ ਡੁਬਕਿਆਂ ਨਿਸਿਦਿਨ ਰਹਿਆ ਖਾਇ ਜੀਉ।
ਗੋਤੇ ਖਾਵੇ ਮੌਤ ਨ ਆਵੈ ਬਹੁਰ ਬਹੁਰ ਪਛਤਾਵੈ।
ਪੁੰਨਿ ਦਾਨ ਨਹਿ ਸੰਤਨ ਸੇਵਾ ਕਰਮ ਧਰਮ ਕੇ ਹਾਵੈ।
ਗੋਬਿੰਦ ਨਾਮ ਨ ਸਿਮਰਣ ਕੀਨਾ ਚੌਰਾਸੀ ਧਕ ਦੀਨਾ।
ਸ੍ਰੀਚੰਦਰ ਤਬਿ ਕਿਆ ਕਛੁ ਕਰਿ ਹੈ ਉਦਰ ਭਰਨ ਹਿਤੁ ਕੀਨਾ॥੩॥
ਬਣਜਾਰੇ ਮਨ ਪਿਆਰਿਆ ਅਨਿਕ ਯੋਨਿ ਭਰਮ ਆਇਆ ਜੀਉ।
ਲੱਖ ਚੌਰਾਸੀ ਗੇੜ ਪਿਆ ਚਕਰ ਘਨੇਰਾ ਖਾਇਆ ਜੀਉ।
ਚੱਕਰ ਖਾਇਆ ਬਹੁ ਦੁੱਖ ਪਾਇਆ ਨਰ ਤਨ ਮਿਲਿਆ ਸੁਭਾਏ।
ਨਾਰਾਇਣ ਪ੍ਰਭੁ ਕਿਰਪਾ ਕੀਨੀ, ਮਤ ਕਤਹੁੰ ਹਰਿ ਗਾਏ।
ਗੁਣ ਗੋਵਿੰਦ ਗਿਆਨ ਹਰ ਕੇਰਾ, ਮਾਨਸ ਯੋਨੀ ਪਾਈਐ।
ਸ੍ਰੀਚੰਦਰ ਅਵਸਰ ਹਥ ਆਇਆ ਸੰਤ ਸੰਗ ਸਮਾਈਐ॥੪॥੬੧॥

**ਬਣਜਾਰੇ ਮਨ ਪਿਆਰਿਆ ਕਾਲ ਖੜਾ ਸਿਰ ਤੇਰੇ ਜੀਉ।**
**ਅਹਿਨਿਸਿ ਗਿਣ ਗਿਣ ਦੇਖ ਹੈ ਸਵਾਸ ਨਿਤਾ ਨਿਤ ਹੇਰੇ ਜੀਉ।**
ਸਵਾਸ ਹੇਰੇ ਗਿਨ ਗਿਨ ਦਿਨ ਦਿਨ ਕਬ ਪੂਰਣ ਹੋ ਜਾਵੈ।
ਲੁਕਮਾ ਏਕ ਕਰਹੁ ਇਸ ਜੀਏ ਕਾ ਕਛੁਕ ਤੋ ਭੂਖ ਮਿਟਾਵੈ।
ਕੇਸ਼ ਗਹੇ ਹਰ ਸਾਇਤ ਠਾਢਾ ਅਗਿਆਨੀ ਭੋਲਾਇਆ।
ਹਰਿ ਹਰਿ ਨਾਮ ਸੰਭਾਲ ਸ੍ਰੀਚੰਦਰ ਦਿਨ ਨੇੜੇ ਜਨੁ ਆਇਆ॥੧॥
ਬਣਜਾਰੇ ਮਨ ਪਿਆਰਿਆ ਸਵਾਸ ਨ ਬਿਰਥਾ ਖੋਇ ਜੀਉ।
ਗੁਣ ਗੋਬਿੰਦ ਸਮਹਾਰ ਰਿਦ ਜੋ ਕਛੁ ਹੋਇ ਸੋ ਹੋਇ ਜੀਉ।
ਜੋ ਕਛੁ ਹੋਇ ਸੋ ਹੋਇ ਹੈ ਪ੍ਰਾਣੀ ਮੇਟ ਨ ਸਕੈ ਕੋਈ।
ਇਲ੍ਹਾ ਮੁਰਦਾ ਖਾਵਣ ਆਈ ਛਿਛਕਾਰੇ ਕਬ ਲੋਈ।
ਮਾਨੁਖ ਕੀਤਾ ਜੇ ਕਛੁ ਹੋਵੈ ਤੌਂ ਸਭ ਹੀ ਕਰਿ ਲੈ ਹੈ।
ਕਰਤੇ ਅਪਨੇ ਹੀ ਕਰ ਰਾਖਾ ਸ੍ਰੀਚੰਦਰ ਗੁਣ ਗੈਹੈ॥੨॥
ਬਣਜਾਰੇ ਮਨ ਪਿਆਰਿਆ ਨਾਰਾਇਣ ਉਰ ਧਾਰ ਜੀਉ।
ਸਾਗਰ ਗਹਿਰੇ ਲਹਿਰ ਮਹਿ ਬੇੜੇ ਛੇਕ ਹਜਾਰ ਜੀਉ।
ਛੇਕ ਹਜਾਰਾਂ ਬੇੜੇ ਛੂਟੈ ਕਿਓਂ ਕਰਿ ਥੱਮਨ ਪਾਵੈ।
ਜਿਓਂ ਜਿਓਂ ਪਾਨੀ ਵਹਿਰ ਨਿਕਾਸੈ ਤਿਓਂ ਤਿਓਂ ਵਧ ਦੋ ਜਾਵੈ॥
ਆਖਰ ਡੂਬਨ ਸਾਗਰ ਮਾਹੀ ਦ੍ਰਿੜ ਨਿਸ਼ਚੈ ਉਰ ਧਾਰੋ।

ਸ੍ਰੀਚੰਦਰ ਰਿਦ ਭਜਿ ਭਗਵਾਨਹਿ ਸ਼ਾਇਦ ਹੋਏ ਉਧਾਰੋ॥੩॥
ਬਣਜਾਰੇ ਮਨ ਪਿਆਰਿਆ ਪ੍ਰਭੁ ਬਿਨ ਓਟ ਨ ਕਾਈ ਜੀਉ।
ਪੁੱਤਰ ਕਲੱਤਰ ਸਾਕ ਸੰਬੰਧੀ ਹੋਵੈ ਹੈ ਨਾਹਿ ਸਹਾਈ ਜੀਉ।
ਨਾਹਿ ਸਹਾਈ ਅਵਧੀ ਆਈ ਜੇਤਕ ਜਗਤ ਪਸਾਰਾ।
ਕੂੜਾ ਸੌਦਾ ਕੂੜ ਵਿਹਾਜਾ ਕੂੜੋ ਕੀਨ ਵਪਾਰਾ।
ਸਤਿ ਮਰਨ ਸਿਓ ਜੀਵਨ ਕੂੜੋ ਮੇਲ ਨ ਲਹਿ ਹੈ ਕੋਈ।
ਸ੍ਰੀਚੰਦਰ ਸਿਮਰੈ ਨਾਰਾਇਣ ਉਬਰ ਸਾਕ ਹੈ ਸੋਈ॥੪॥੧੫॥੬੨॥

**ਬਣਜਾਰੇ ਮਨ ਪਿਆਰਿਆ ਸਮਝਿ ਸੋਚ ਉਰ ਮਾਹੀਂ ਜੀਉ।**
**ਗੋਬਿੰਦ ਭਜਨ ਵਿਸਾਰਿਆਂ ਫਿਰਿ ਫਿਰਿ ਰੋਵਹਿ ਧਾਹੀਂ ਜੀਓ।**
ਰੋਵਹਿ ਧਾਹੀਂ ਉਂਚੀ ਬਾਹੀਂ ਹੋਹਿ ਨ ਕੋਈ ਨਾਲੈ।
ਇਤ ਉਤ ਤਾਕ ਨਿਰਾਸ਼ਾ ਲਹਿ ਹੈ ਚਲਹਿ ਨ ਕਛੂਹੂੰ ਚਾਲੈ।
ਪੁੰਨਿ ਦਾਨ ਸਭ ਹਿਰ ਲੈ ਜਾਵਹਿ ਜਿਨਿ ਸੰਗ ਆਗੈ ਜਾਣਾ।
ਨਾਰਾਇਣ ਕੋ ਸਿਮਰਨ ਸ੍ਰੀਚੰਦਰ ਅੰਤਹਿ ਸਾਥ ਨਿਭਾਣਾ॥੧॥
ਬਣਜਾਰੇ ਮਨ ਪਿਆਰਿਆ ਮਤਲਬ ਕੇ ਸਭਿ ਯਾਰਾ ਜੀਉ।
ਬਿਪਤਾ ਜਬਿ ਹੀ ਆਏ ਹੈ ਸਭ ਹੀ ਕਰਤ ਕਿਨਾਰਾ ਜੀਉ।
ਕਰਤ ਕਿਨਾਰਾ ਸਭ ਪਰਿਵਾਰਾ ਭੈਨ ਭਾਈ ਸੁਤ ਦਾਰਾ।
ਦੂਵੇ ਨਿਹਾਰਾ ਕੀਨੀ ਰਾਰਾ ਹਿੱਸਾ ਲੈਣਾ ਸਾਰਾ।

ਧਨ ਭਾਗੈ ਹਿਤ ਸਾੜਹਿ ਫੂਕਹਿ ਫੂਲ ਡਾਰ ਹਰਿਦਵਾਰਾ।
ਜੁੜ ਬੈਠਹਿ ਸ੍ਰੀਚੰਦਰ ਆਏ ਕੈ ਦਸਿ ਤੇਰਸਿ ਸਤਾਰਾ॥੨॥
ਬਣਜਾਰੇ ਮਨ ਪਿਆਰਿਆ ਆਪਹਿ ਆਪ ਫਸਾਇਆ ਜੀਉ।
ਨਾ ਕੋ ਸੰਗੈ ਜਨਮਿਆ, ਨ ਕੋ ਸੰਗ ਸਿਧਾਇਆ ਜੀਉ।
ਨਾਹਿ ਸਿਧਾਇਆ ਨਾਹਿ ਕਮਾਇਆ ਹਿੱਸੇ ਦਾਰ ਅਨੇਕਾਂ।
ਧਰਨਿ ਧਰਾ ਖੋਦ ਨਿਕਾਲਾ ਗਿਣ ਬਾਟੈ ਪਣ ਏਕਾ।
ਹੀਰੇ ਮੋਤੀ ਸੋਨਾ ਰੂਪਾ ਵਾਸਨ ਵਸਨ ਮਕਾਨਾ।
ਬਾਂਟੈ ਗਏ ਛਿਨੇਕ ਸ੍ਰੀਚੰਦਰ ਮੰਦਿਰ ਖੇਤ ਦੁਕਾਨਾ॥੩॥
ਬਣਜਾਰੇ ਮਨ ਪਿਆਰਿਆ ਨਾਕਸ ਅਕਲ ਨ ਜਾਨੈ ਜੀਉ।
ਮੁਲੰਮਾ ਕੰਚਨ ਇਕਰੰਗ ਤਾਏ ਸਰਾਫ ਪਛਾਨੈ ਜੀਉ।
ਤਾਏ ਪਛਾਨੈ ਆਪਦ ਆਨੈ ਦੁਰਜਨ ਸੁਰਜਨ ਤਾਈ।
ਦੁਰਜਨ ਭਾਗੈ ਸੁਰਜਨ ਠਹਿਰੇ ਬਿਪਦਾ ਪਰਤਿ ਜੁ ਆਈ।
ਦੁਰਜਨ ਹਿੱਸਾ ਮਾਂਗਤ ਧਨ ਕਾ ਸੁਰਜਨ ਘਨ ਦੀਏ ਭਾਵੈ।
ਵੇਕਾਰੀ ਯਮ ਭਾਗੀ ਸ੍ਰੀਚੰਦਰ ਹਰਿ ਹਰਿ ਨਾਮ ਸੁਖਾਵੈ॥੪॥੧੬॥੬੩॥
**ਬਣਜਾਰੇ ਮਨ ਪਿਆਰਿਆ ਗੋਵਿੰਦ ਆਸ ਤਰਾਵੈ ਜੀਉ।**
**ਨੌਨਿਧਿ ਪੂਰਣ ਮਨ ਭਰੇ ਊਨਾ ਨਹਿਨ ਰਹਾਵੈ ਜੀਉ।**
ਨਹਿ ਊਣ ਰਹਾਵੈ ਪੂਰਣ ਪਾਵੈ ਪੂਰਣ ਕਾਮ ਧਿਆਵੈ।

ਰਿਧਿ ਸਿਧਿ ਨਵ ਨਿਧਿ ਸਹਿਜ ਘਰ ਪੂਰਣ ਪੁਰੁਖਹਿ ਪਾਵੈ।
ਆਸ਼ਾ ਤ੍ਰਿਸ਼ਣਾ ਪੂਰਣ ਹੋਵਹਿ ਏਕਹਿ ਆਸ ਪਰਾਇਣ।
ਸ੍ਰੀਚੰਦਰ ਅਨ ਆਸ ਨਿਰਾਸਾ ਪੂਰਣ ਆਸ ਨਾਰਾਇਣ॥੧॥
ਬਣਜਾਰੇ ਮਨ ਪਿਆਰਿਆ ਕਲਪ ਤਰੁਵਰ ਨਾਮ ਜੀਉ।
ਕਾਮਧੇਨੁ ਚਿੰਤਾਮਣੀ ਰਾਮ ਨਾਮ ਪੁਰ ਧਾਮ ਜੀਉ।
ਪੂਰਣ ਧਾਮਹਿ ਭਰੇ ਭੰਡਾਰੇ ਤੋਟਾ ਕਦੈ ਨ ਆਵੈ।
ਖਾਵਹਿ ਖਰਚਹਿ ਸਭ ਜਗ ਪਰਿਚਹਿ ਅਰਚਹਿ ਗੋਵਿੰਦ ਨਾਵੈ।
ਵਧਦੋ ਜਾਈ ਤੋਟ ਨ ਆਈ ਹਰਿ ਗੁਣ ਸਦਾ ਅਪਾਰਾ।
ਬੁੱਧ ਮੇਦਨੀ ਛਪਿਆ ਸ੍ਰੀਚੰਦਰ ਅਗਣਤ ਸ਼ਬਦ ਭੰਡਾਰਾ॥੨॥
ਬਣਜਾਰੇ ਮਨ ਪਿਆਰਿਆ ਵਣਜਹੁ ਹਰਿ ਹਰਿ ਨਾਮਾ ਜੀਉ।
ਖੇਪ ਸਵੈਲੀ ਲਾਦ ਕੈ ਲਾਹਾ ਲੇਹੁ ਗਰਾਮਾ ਜੀਉ।
ਲਾਹਾ ਲੇਹੁ ਗਰਾਮਾ ਗੋਬਿੰਦ ਨਾਮਾ ਦਰਗਹ ਹੋਇ ਸੁਹੇਲਾ।
ਭੇਟੇ ਸਿਓਂ ਜਾਵਹੁ ਮਹਿਲੀ ਪਾਵਹੁ ਪੁਰਖ ਪੁਰਾਤਨ ਮੇਲਾ।
ਜਰਾ ਮਰਨ ਦੁਖ ਨਿਕਟਿ ਨ ਆਵਹਿ ਸੰਕਟ ਵਿਕਟ ਨ ਹੋਈ।
ਜੀਵਨ ਮੁਕਤਹਿ ਸ੍ਰੀਚੰਦਰ ਸੁਖ ਨਿਜ ਉਰ ਭੀਤਰਿ ਜੋਈ॥੩॥
ਬਣਜਾਰੇ ਮਨ ਪਿਆਰਿਆ ਅਮ੍ਰਿਤ ਨਾਮ ਪਿਆਰਾ ਜੀਉ।
ਸਤਿ ਵਾਕਿ ਸੰਤਨ ਕਹਿਆ ਰਸ ਅਨੁਭਵ ਨਿਸਤਾਰਾ ਜੀਉ।
ਅਨੁਭਵ ਨਿਸਤਾਰਾ ਜਗਤ ਅੰਧਾਰਾ ਮੈ ਮਮਤਾ ਸਭ ਖੋਈ।

ਆਏ ਹਰਖ ਨ ਜਾਇ ਸੋਗਾ ਹਰਿ ਪਾਵੈ ਸੋ ਹੋਈ।
ਮਦ ਪੀਏ ਤੇ ਸੁਧਿ ਬੁਧਿ ਬਿਸਰੀ ਏਕੋ ਏਕੰਕਾਰਾ।
ਸ੍ਰੀਚੰਦਰ ਅਮ੍ਰਿਤ ਉਰ ਪਾਇਆ ਸੰਸ਼ੈ ਭਰਮ ਵਿਦਾਰਾ॥੪॥੧੭॥੬੪॥
**ਬਣਜਾਰੇ ਮਨ ਪਿਆਰਿਆ ਜਿਓਂ ਆਨਾ ਤਿਓਂ ਜਾਨਾ ਜੀਉ।**
**ਨ ਕਛੁ ਸੰਗ ਲਿਆਇਆ ਨ ਕਛੁ ਸੰਗ ਲੈ ਜਾਨਾ ਜੀਉ।**
ਸੰਗ ਲੈਜਾਨਾ ਨਾਹੀ ਕਛੁ ਏ ਝੂਠਾ ਦ੍ਰਿਸ਼ਟ ਤਮਾਸ਼ਾ।
ਹਸਿ ਹਸਿ ਰੋ ਰੋ ਕਾਲ ਬਿਤਾਨਾ ਜਨਮ ਮਰਣ ਮਹਿ ਵਾਸਾ।
ਮੁੱਠੀ ਮਹਿ ਆਕਾਸ ਨ ਇਹੈ ਲਾਖ ਯਤਨ ਕਰਿ ਹਾਰੈ।
ਕਰਤੇ ਖੇਲ ਰਚਾਇਆ ਸ੍ਰੀਚੰਦਰ ਜਾਨਤ ਨਹਿ ਗਵਾਰੈ॥੧॥
ਬਣਜਾਰੇ ਮਨ ਪਿਆਰਿਆ ਨਾਂਗਾ ਆਇਆ-ਗਇਆ ਜੀਉ।
ਤਨ ਧਨ ਧਰਨੀ ਕੁਟੰਬ ਸਭ ਇਥੇ ਹੀ ਕਾ ਭਿਆ ਜੀਉ।
ਮਾਤ ਪਿਤਾ ਸੁਤ ਬਨਿਤਾ ਸੰਗੀ ਸਾਥੀ ਅਗਰਜ ਨਾਹੀਂ।
ਝੂਠੀ ਮਾਇਆ ਕਾਹਿ ਬੰਧਾਇਆ ਕਰਿ ਕਰਿ ਲੰਮੀ ਵਾਹੀਂ।
ਕੂੜੇ ਧੰਧੇ ਕੂੜ ਕਮਾਣਾ ਕੂੜ ਕਮਾਵਣ ਹਾਰੇ।
ਸ੍ਰੀਚੰਦਰ ਇਸ ਜਗ ਮਹਿ ਆਇ ਚਲਣ ਕੇ ਬਣਜਾਰੇ॥੨॥
ਬਣਜਾਰੇ ਮਨ ਪਿਆਰਿਆ ਜੌਬਨ ਬਾਦ ਗਵਾਇਆ ਜੀਉ।
ਤਨ ਪਵਨੈ ਠਹਿਰਾਇਆ ਪਵਨ ਨਿਕਸਿ ਉਠਿ ਧਾਇਆ ਜੀਉ।

ਪਵਨ ਨਿਕਸਿ ਤਨ ਢੇਰੀ ਥਿਆ ਨਇਨ ਨ ਦੇਖ ਸਕਾਹੀ।
ਸ੍ਰਵਨਨ ਸੁਨਨਾ ਹੱਥੀ ਕਰਨਾ ਪੈਰੀਂ ਚਲਣ ਨਾਹੀਂ।
ਨਾਸਾ ਸੁੰਘਨ ਭੋਗਨ ਇੰਦਰੀ ਸ਼ਕਿਤ ਗਈ ਸੰਗ ਦੌੜੀ।
ਸੁੰਨੀ ਦੇਹੀ ਸ੍ਰੀਚੰਦਰ ਰਹੀ ਇਤ ਮੂਲ ਨ ਫੂਟੀ ਕੌੜੀ॥੩॥
ਬਣਜਾਰੇ ਮਨ ਪਿਆਰਿਆ ਕਰਿ ਉਰ ਮਹਿ ਵਿਸ਼ਵਾਸਾ ਜੀਉ।
ਪਵਨ ਨ ਵਾਂਧਿਓ ਜਾਇਗੋ ਨਿਕਸਹਿ ਆਖਰ ਸਵਾਸਾ ਜੀਉ।
ਆਖਰ ਸਵਾਸਾ ਨਿਕਸਹਿ ਬੌਰੇ ਮਾਨੁਖ ਜਨਮ ਨ ਫੇਰਾ।
ਕਿਆ ਜਾਨਹਿ ਕਿਤ ਯੋਨਿਨ ਆਓ ਕਵਨ ਮਾਹਿ ਜਾ ਗੇਰਾ।
ਜੇ ਹਿਸਾਬ ਯਮ ਚਕਤਾ ਕਰਨਾ ਸਾਧ ਸੰਗ ਕਰਿ ਵਾਸਾ।
ਰਾਮ ਗੋਵਿੰਦ ਸ੍ਰੀਚੰਦਰ ਭਜਨ ਤੇ ਮੁਕਿਤ ਪਦਾਰਥ ਪਾਸਾ॥੪॥੧੮॥੬੫॥
**ਰੇ ਮਨ ਗਹਿਲੇ ਬਾਵਲੇ ਹਰਿ ਹਰਿ ਨਾਮ ਅਰਾਧੇ ਜੀਉ।**
**ਭਵ ਸਾਗਰ ਤਰਨਾ ਅਤਿ ਬਿਖੜਾ ਬੋਹਿਥ ਪਾਇ ਅਗਾਧੇ ਜੀਉ।**
ਪਾਇ ਬੋਹਿਬ ਅਗਾਧ ਸਾਗਰ ਅਗਮ ਅਗੋਚਰ ਨਾਮਾ।
ਰਸ ਵਿਕਾਰਹਿ ਚਿਤ ਲਹਿਰੀ ਪਾਰ ਜਾਇ ਅਗਾਮਾ।
ਡੂਬਤੋ ਮਨ ਉਬਰ ਸਾਕਹਿ ਸਾਧ ਸੰਗਤਿ ਧਿਆਈਐ।
ਗੁਰੁ ਪ੍ਰਸਾਦਿ ਭੈ ਨ ਵਿਆਪਹਿ ਸ੍ਰੀਚੰਦਰ ਪ੍ਰਭੁ ਗਾਈਐ॥੧॥
ਰੇ ਮਨ ਗਹਿਲੇ ਬਾਵਲੇ ਨਾਮ ਸੁਧਾਰਸ ਪਿਉ ਜੀਓ।

ਅਮਰ ਪਦਵੀ ਪਾਈਐ ਮਨ ਤਨ ਅੰਤਰਿ ਖੀਓ ਜੀਓ।
ਮਨ ਤਨ ਖੀਵਾ ਨਾਮ ਪੀਵਾ ਅੰਤਰ ਭਗਤਿ ਭੰਡਾਰਾ।
ਪ੍ਰੇਮ ਪਦਾਰਥ ਕਰਤ ਕਰਤਾਰਥ ਲਹਿਤ ਪਦਾਰਥ ਚਾਰਾ।
ਅਮ੍ਰਿਤ ਪੀਆ ਚਾਨਣ ਥੀਆ ਗਗਨੰਤਰ ਸੁਖ ਖਾਨਾ।
ਪ੍ਰਗਟੀ ਜੋਤਿ ਸ਼ਬਦ ਧੁਨ ਲਾਗੀ ਸ੍ਰੀਚੰਦਰ ਭਗਵਾਨਾ॥੨॥
ਰੇ ਮਨ ਗਹਿਲੇ ਬਾਵਲੇ ਅਜਹੁ ਬੇਲਾ ਹਈਐ ਜੀਉ।
ਮਨ ਤਨ ਧਨ ਸਭ ਅਰਪ ਕੇ ਸਾਧ ਸੰਗ ਨਿਰਵਹੀਐ ਜੀਉ।
ਸੰਗ ਨਿਬਹਿਐ ਸਾਧੂ ਕੇਰਾ ਉਪਜੈ ਨਹੀਂ ਵਿਕਾਰਾ।
ਆਸਾ ਤ੍ਰਿਸ਼ਣਾ ਸਕਲ ਵਿਨਾਸੇ ਹਉਮੈ ਦੁਵਿਧਾ ਭਾਰਾ।
ਦੁਰਮਤਿ ਦੁਰਤ ਕੁਕਰਮ ਸੁਭਰਮਾ ਭੈਅ ਕਰੋਧ ਛੋਹ ਨਿਵਾਰੈ।
ਨਾਮ ਧਿਆਏ ਸ੍ਰੀਚੰਦਰ ਰਾਮਹਿ ਭਵ ਸਾਗਰ ਭਏ ਪਾਰੈ॥੩॥
ਰੇ ਮਨ ਗਹਿਲੇ ਬਾਵਲੇ ਮਾਣਕ ਨਾਮ ਅਮੋਲਾ ਜੀਉ।
ਜਿਸ ਮਨ ਪੱਲੇ ਪਾਇਆ ਸੋਈ ਪੁਰਖ ਅਡੋਲਾ ਜੀਉ।
ਪੁਰਖ ਅਡੋਲਾ ਨਾਮ ਸੰਭਾਲੇ ਤੋਸ਼ਾ ਦਰਗਹ ਕੇਰਾ।
ਪੈਧਾ ਜਾਵੈ ਸੁਖ ਫਲ ਪਾਵੈ ਧਰਮ ਰਾਜ ਹੋਏ ਚੇਰਾ।
ਸਦਾ ਆਨੰਦ ਸਹਿਜ ਘਰ ਵਾਸਾ ਸਦ ਮੰਗਲ ਕਲਿਆਣਾ।
ਪਰਮਾਨੰਦ ਸ੍ਰੀਚੰਦਰ ਪਾਇਆ ਸਿਮਰ ਸਿਮਰ ਭਗਵਾਨਾ॥੪॥੧੯॥੬੬॥

**ਰੇ ਮਨ ਗਹਿਲੇ ਬਾਵਲੇ ਸਤਿ ਨਾਮ ਚਿੱਤ ਲਾਏ ਜੀਉ।**

**ਕੂੜਾ ਲਾਲਚ ਛੱਡ ਕੈ ਗੋਵਿੰਦ ਗੁਣ ਨਿਧਿ ਗਾਏ ਜੀਉ।**
ਗੋਵਿੰਦ ਗਾਏ ਸਾਚ ਧਿਆਏ ਜਨਮ ਮਰਣ ਦੁੱਖ ਭਾਗੇ।
ਆਂਚ ਨ ਸਾਂਚ ਹਿਰਦੇ ਧਰ ਭਾਇ ਕੂੜੇ ਦਾਝਹਿ ਆਗੇ।
ਮੁਖ ਕਾਲੇ ਨਿੰਦਕ ਕੁੜਿਆਰੀ ਯਮ ਦਰ ਖਾਵਹਿ ਮਾਰਾ।
ਸ੍ਰੀਚੰਦਰ ਗੁਰੁਮੁਖ ਸੱਚ ਹਿਰਦੇ ਦਰਗਹ ਜੈ ਜੈ ਕਾਰਾ॥੧॥
ਰੇ ਮਨ ਗਹਿਲੇ ਬਾਵਲੇ ਗੁਰੁਮੁਖ ਸੱਚ ਪਸਾਰਾ ਜੀਉ।
ਸੱਚੋ ਸੱਚ ਵਿਹਾਜਿਐ ਸੱਚੇ ਕਾ ਵਪਾਰਾ ਜੀਉ।
ਸੱਚ ਵਾਪਾਰਾ ਪਾਰ ਉਤਾਰਾ ਭਵ ਸਾਗਰ ਕੇ ਪੋਤਾ।
ਸੱਚ ਚੜ੍ਹਾਏ ਸੱਚ ਲੰਘਾਏ ਕਦੇ ਨ ਖਾਵਹਿ ਗੋਤਾ।
ਸੱਚੋ ਸੱਚ ਵਣਜਾਰੇ ਆਇ ਸੱਚੋ ਪਾਰ ਲੰਘਾਏ।
ਸ੍ਰੀਚੰਦਰ ਸੱਚੇ ਦਰਬਾਰੇ ਸੱਚੇ ਸ਼ੋਭਾ ਪਾਏ॥੨॥
ਰੇ ਮਨ ਗਹਿਲੇ ਬਾਵਲੇ ਸੱਚਾ ਸਤਿਗੁਰੁ ਸੇਵੀਐ ਜੀਉ।
ਸੱਚਾ ਹਰਿ ਉਪਦੇਸ਼ ਲੈ ਸੱਚਾ ਹਿਰਦੇ ਭੇਵੀਐ ਜੀਉ।
ਸੱਚੈ ਭੇਵੇ ਚਾਨਣ ਹੋਵੈ ਅੰਧਕਾਰ ਉਡ ਜਾਵੈ।
ਸੱਚੈ ਥਾਨਹਿ ਸੱਚਾ ਵਾਸੈ ਸੱਚਾ ਹੀ ਲੱਖ ਪਾਵੈ।
ਸੱਚੈ ਜਪ ਤਪ ਪੂਜਾ ਸਫਲੀ ਸੱਚੈ ਅਗਨੀ ਹੋਮਾ।
ਸ੍ਰੀਚੰਦਰ ਹਰਿ ਸੱਚ ਨਿਵਾਸੈ ਕੂੜ ਨਸੈ ਤਮ ਤੋਮਾ॥੩॥
ਰੇ ਮਨ ਗਹਿਲੇ ਬਾਵਲੇ ਸੱਚੇ ਸਾਧੁ ਨ ਤੋਟਾ ਜੀਉ।

ਸੱਚ ਸਰਾਫਹਿ ਪਰਖਿਆ ਕੋਈ ਨ ਕਹਿ ਹੈ ਖੋਟਾ ਜੀਉ।
ਕੋਈ ਨ ਖੋਟਾ ਆਖ ਸਾਕਹਿ ਗੁਰੁ ਸਰਾਫ ਸੱਚ ਲਾਖਾ।
ਦੇਵ ਦੈਤਿ ਤਰੈਲੋਕਾ ਵਾਸੀ ਤਰੈਦੇਵ ਦੇਹ ਸਾਖਾ।
ਸੱਚ ਜੇਵੜੀ ਸੱਚੇ ਪਾਈ ਸੱਚਾ ਬੰਨ ਲਿਆਂਦਾ।
ਸ੍ਰੀਚੰਦਰ ਸੱਚੇ ਪਰਸਾਦਾ ਸੱਚੇ ਪਾਇਆ ਛਾਂਦਾ॥੪॥੨੦॥੬੭॥

**ਰੇ ਮਨ ਗਹਿਲੇ ਬਾਵਲੇ ਸੱਚਾ ਸੰਤ ਤਰਾਏ ਜੀਉ।**
**ਕਪਟੀ ਲੋਭੀ ਕੂੜਿਆਰ ਸਗਲੋ ਸੰਗ ਡੁਬਾਏ ਜੀਉ।**
ਸੰਗ ਡੁਬਾਏ ਭਵ ਸਾਗਰ ਮਹਿ ਕੂੜੀ ਮਾਇਆ ਹੇਤਾ।
ਕੂੜੋ ਧਨ ਕੂੜੋ ਵਾਪਾਰੀ ਕੂੜੇ ਵਾਂਧੇ ਕੇਤਾ।
ਕੂੜੇ ਮੰਦਿਰ ਕੂੜ ਪੁਜਾਰੀ ਕੂੜੇ ਸੁਤ ਵਿਤ ਚਾਹੀ।
ਸ੍ਰੀਚੰਦਰ ਕੂੜੇ ਕਾਗਦ ਪਰ ਕੂੜੀ ਲੇਖਣਿ ਸਿਆਹੀ॥੧॥
ਰੇ ਮਨ ਗਹਿਲੇ ਬਾਵਲੇ ਸੱਚ ਵਸਤੁ ਵਿਸਾਹੋ ਜੀਉ।
ਸੱਚੀ ਕੀਮਤ ਪਾਈਏ ਸੱਚ ਸੱਚੇ ਸਾਹੋ ਜੀਉ।
ਸੱਚਾ ਸਾਹੁ ਕੀਮਤਿ ਸੱਚ ਤਾ ਕੀ ਸਾਚੀ ਨਦਰਿ ਨਿਹਾਲਾ।
ਸੱਚ ਪਦਾਰਥ ਸੱਚ ਸਮਾਵੈ ਸੱਚੇ ਸੱਚੀ ਘਾਲਾ।
ਹਰਿ ਪ੍ਰਭੁ ਸੱਚੇ ਮੇਲ ਮਿਲਾਇਆ ਸੱਚਾ ਸਤਿਗੁਰੁ ਪੂਰਾ।
ਸੱਚੇ ਸ਼ਿਸ਼ਯ ਸ੍ਰੀਚੰਦਰ ਸੰਭਾਲਿਆ ਸੱਚ ਉਪਦੇਸ਼ ਹਜੂਰਾ॥੨॥

ਰੇ ਮਨ ਗਹਿਲੇ ਬਾਵਲੇ ਸੱਚਾ ਸੱਚੇ ਪਾਸ ਜੀਉ।
ਸੱਚੇ ਹੀ ਸੱਚ ਮਿਲਿ ਰਹੈ ਕੂੜ ਨਿਖੁਟੈ ਰਾਸ ਜੀਉ।
ਰਾਸ ਨਿਖੁਟੈ ਕੂੜਹਿ ਕੇਰੀ ਤਾਇ ਮੁਲੰਮਾ ਭਾਗੈ।
ਸੱਚਾ ਸਾਧੂ ਸੱਚ ਸਮਾਵੈ ਕੂੜੈ ਠਗਨ ਠਾਗੈ।
ਕੂੜਾ ਜੀਵਨ ਅੰਤ ਵਿਨਾਸੈ ਸੱਚ ਨਾਮ ਸੰਗ ਚੱਲੈ।
ਸ੍ਰੀਚੰਦਰ ਸਤਿਗੁਰੁ ਪਾਇਆ ਹਰਿ ਧਨ ਬੱਧਾ ਪੱਲੈ॥੩॥
ਰੇ ਮਨ ਗਹਿਲੇ ਬਾਵਲੇ ਸੱਚ ਸ਼ਬਦ ਕਮਾਇ ਜੀਉ।
ਹਿਰਦੇ ਸੱਚ ਵਸਾਈਐ ਨੌ ਨਿਧਿ ਸਿਧਿ ਪਾਇ ਜੀਉ।
ਨੌਨਿਧਿ ਪਾਵੈ ਸੱਚ ਵਸਾਵੈ ਕਦੇ ਨ ਛੱਡੇ ਹਾਥਾ।
ਆਪ ਤਰੈ ਸੰਗੀ ਕੁਲ ਤਾਰੈ ਸੱਚੇ ਸੱਚ ਸਨਾਥਾ।
ਸੱਚ ਵਡਾਈ ਦੂਨ ਸਵਾਈ ਗਗਨੰਤਰ ਰਸ ਝੂਲੈ।
ਸੱਚੇ ਚਰਣ ਸੇਵਹਿ ਸ੍ਰੀਚੰਦਰ ਸੱਚ ਪਛਾਤਾ ਮੂਲੈ॥੪॥੨੧॥੬੮॥

**ਰੇ ਮਨ ਮਿਤਰ ਪਿਆਰਿਆ ਨਾਮ ਬਿਨਾ ਨਹਿ ਸਾਥੀ ਜੀਉ।**
**ਤਜਿ ਕੂੜਾ ਧੰਧ ਪਸਾਰੜਾ ਰਾਮ ਭਜਨ ਮਗ ਪਾਥੀ ਜੀਉ।**
ਭਜਨੈ ਪਾਥੀ ਹਰਿ ਪ੍ਰਭੁ ਸਾਥੀ ਲੋਕ ਪਰਲੋਕ ਸੁਹੇਲਾ।
ਔਘਟ ਘਾਟ ਨਦੀ ਅਤਿ ਗਹਿਰੀ ਹੋਇ ਨ ਮਾਰਗ ਮੇਲਾ।
ਤੱਤੀ ਰੇਤ ਨ ਪੈਰਾਂ ਥੱਲੇ ਬਾਰਹ ਸੂਰਿਆ ਗਰਮੀ।

ਨਾਰਾਇਣ ਸਿਮਰਣ ਸ੍ਰੀਚੰਦਰ ਜੂ ਸਭ ਵਿਧਿ ਸ਼ਾਂਤਿ ਨਰਮੀ॥੧॥
ਰੇ ਮਨ ਮਿਤਰ ਪਿਆਰਿਆ ਕੀਤਾ ਹੀ ਜਦਿ ਪਾਨਾ ਜੀਉ।
ਸਮਝਿ ਸੋਚ ਕਰਿ ਵੇਖੀਏ ਤਾਂ ਕਿਓਂ ਬੁਰਾ ਕਮਾਣਾ ਜੀਉ।
ਬੁਰਾ ਕਮਾਣਾ ਆਪੇ ਪਾਣਾ ਭਲਾ ਕਮਾਣਾ ਆਪੈ।
ਭਲਾ ਭਲਾ ਹੀ ਕਰਹੁ ਪ੍ਰਾਣੀ ਭਲੋ ਭਲਾ ਹੀ ਵਿਆਪੈ।
ਫਲ ਬੁਰਾ ਹੀ ਬੁਰਾ ਕਮਾਇ ਅੱਗੇ ਪਾ ਪਛੁਤਾਣਾ।
ਭਲਾ ਸਿਆਨ ਭਲੇ ਦਾ ਸ੍ਰੀਚੰਦਰ ਬੁਰੇ ਦਾ ਬੁਰਾ ਟਿਕਾਣਾ॥੨॥
ਰੇ ਮਨ ਮਿਤਰ ਪਿਆਰਿਆ ਪੁਰਖ ਭਲੇਰੇ ਥੋਰੇ ਜੀਉ।
ਸਤਿਗੁਰੁ ਸੇਵਹਿ ਅਪਨਾ ਚਾਨਣ ਲਹਹਿ ਅੰਧੇਰੇ ਜੀਉ।
ਅੰਧੇ ਚਾਨਣ ਤਾਂ ਹੀ ਹੋਵਹਿ ਸਤਿਗੁਰੁ ਗਿਆਨ ਕਮਾਇ।
ਪੁੰਨ ਦਾਨ ਇਸਨਾਨਹਿ ਪੂਜਾ ਹਰਿ ਚਰਣੀ ਚਿਤ ਲਾਇ।
ਕਰਨੀ ਕਰਮ ਕਰਹਿ ਸੰਤ ਸੰਗਤਿ ਤਜਿ ਮਨ ਕਾ ਅਭਿਮਾਨਾ।
ਪਰਮਾਨੰਦ ਪਾਏ ਰਸ ਸ੍ਰੀਚੰਦਰ ਸਤਿ ਆਤਮ ਪਹਿਚਾਨਾ॥੩॥
ਰੇ ਮਨ ਮਿਤਰ ਪਿਆਰਿਆ ਸੰਤ ਸਦਾ ਹਿਤਕਾਰੀ ਜੀਉ।
ਸੁਖ ਦੁਖ ਸਮ ਕਰਿ ਜਾਣਿਆ ਜੀਵਨ ਪਰੋਪਕਾਰੀ ਜੀਉ।
ਪਰੋਪਕਾਰੀ ਸਦ ਜੀਵਨ ਪਰ ਦਇਆ ਧਰਮ ਨਿੱਤ ਧਾਰੈ।
ਅੰਤਰ ਆਤਮ ਬ੍ਰਹਮ ਪਛਾਨੈ ਜੀਵ ਜੰਤ ਜਗ ਸਾਰੈ।
ਸਰਪਨ ਸੇਤੀਂ ਦੁਧ ਪਿਲਾਵਨ ਠੂਏਂ ਨਦਿਓਂ ਕਾਢੈਂ।

ਹਾਥੀ ਸ਼ੇਰਾਂ ਸ਼ਵਾਨਾ ਕਾਗਾ ਸ੍ਰੀਚੰਦਰ ਦੇਂਹ ਆਢੈਂ॥੪॥੨੨॥੬੯॥

**ਰੇ ਮਨ ਮਿਤਰ ਪਿਆਰਿਆ ਸਾਧਾਂ ਜਾਤਿ ਨ ਕਾਈ ਜੀਉ।**

**ਆਪਨ ਆਪ ਮਿਟਾਇ ਕੈ ਗੋਬਿੰਦ ਰਹੈ ਸਮਾਈ ਜੀਉ।**

ਗੋਬਿੰਦ ਸਮਾਇ ਆਪ ਮਿਟਾਇ ਇਕੋ ਏਕੀ ਹੋਇ।

ਹਉਮੈ ਦੁਵਿਧਾ ਅਹੰ ਗਵਾਇਆ ਨਾਰਾਇਣ ਹੀ ਹੋਇ।

ਰਾਮ ਨਾਮ ਦਿਨ ਰਾਤੀ ਰਟਤੇ ਸੀਤ ਨ ਆਤਪ ਭੂਖਾ।

ਪਹਿਰਣ ਖਾਵਨ ਸ੍ਰੀਚੰਦਰ ਪਰਿਹਰ ਸਹਿਜ ਅਨੰਦ ਵਿਭੂਖਾ॥੧॥

ਰੇ ਮਨ ਮਿਤਰ ਪਿਆਰਿਆ ਹਰਿ ਸਾਧਾ ਜੇਡ ਨ ਕੋਈ ਜੀਉ।

ਸੁਲਤਾਨ ਖਾਨ ਉਮਰਾਵ ਸਭ ਪੀਰ ਪੈਗੰਬਰ ਜੋਈ ਜੀਉ।

ਜੋਈ ਪੈਗਬੰਰ ਜਗ ਮਹਿ ਵਰਤਹਿ ਹਰਿ ਸੰਤਨ ਵਰਸਾਏ।

ਰਿਧਿ ਸਿਧਿ ਨੌਨਿਧਿ ਤਿਨਾ ਕੈ ਨਿਸਿ ਦਿਨ ਲਾਗਹਿ ਪਾਏ।

ਜਪ ਗੁਬਿੰਦ ਗੁਬਿੰਦ ਭਇ ਹੈਂ ਦੂਜਾ ਭਾਓ ਨ ਰਾਈ।

ਆਤਮ ਚੀਨ ਪਰਾਤਮ ਸ੍ਰੀਚੰਦਰ ਸੰਤਨ ਕੀ ਵਡਿਆਈ॥੨॥

ਰੇ ਮਨ ਮਿਤਰ ਪਿਆਰਿਆ ਨਾਰਾਇਣ ਵਿਸ਼ਵਾਸਾ ਜੀਉ।

ਸੰਤਨ ਕੇ ਉਰ ਮਹਿ ਸਦਾ ਸੂਰਜ ਗਿਆਨਾ ਪ੍ਰਕਾਸਾ ਜੀਉ।

ਗਿਆਨ ਪ੍ਰਕਾਸਾ ਅਗਿਆਨ ਵਿਨਾਸਾ ਅੰਧਕਾਰ ਮਨ ਨਾਸਾ।

ਨਾਮ ਨਿਧਾਨ ਅਖੁਟ ਖਜਾਨਾ ਪਾਇ ਪੂਰਣ ਆਸਾ।

ਬ੍ਰਹਮ ਲੋਕ ਸੁਰਲੋਕ ਬੈਕੁੰਠਹਿ ਦਲ ਮਲ ਲਾਇਆ ਪਾਇ।
ਧਰਮ ਰਾਜ ਸ੍ਰੀਚੰਦਰ ਨਿਤਹ ਉਠ ਸੰਤਨ ਰਿਦੇ ਧਿਆਇ॥੩॥
ਹੇ ਮਨ ਮਿਤਰ ਪਿਆਰਿਆ ਪੂਰਬ ਭਾਗ ਜਿ ਜਾਗਹਿ ਜੀਉ।
ਪੂਰਣ ਸੰਤ ਤਾਂ ਪਾਈਅਹਿ ਹਰਿ ਹਰਿ ਸਿਮਰਨ ਲਾਗਹਿ ਜੀਉ।
ਸਿਮਰਣ ਲਾਗਹਿ ਭਰਮ ਭੈਅ ਭਾਗਹਿ ਸੰਸੈ ਦੂਖ ਨ ਕੋਈ।
ਕਾਮ ਕ੍ਰੋਧ ਹਉਮੈ ਮਲ ਖੋਈ ਨਿਰਮਲ ਜੋਤਿ ਸਮੋਈ।
ਆਤਮ ਜਾਨ ਨ ਅਹੰ ਸੰਤਾਪਾ ਪਾਰਬ੍ਰਹਮ ਉਰ ਭਾਨਾ।
ਸ੍ਰੀਚੰਦਰ ਛਲ ਛਿਦਰ ਗਵਾਇ ਲੀਨ ਭਇਓ ਭਗਵਾਨਾ॥੪॥੨੩॥੭੦॥

**ਹੇ ਮਨ ਮਿਤਰ ਪਿਆਰਿਆ ਸਤਿਗੁਰੁ ਸੰਗਤਿ ਨੀਕੀ ਜੀਉ।**
**ਨਾਮ ਮਹਾਰਸ ਪਾਈਐ ਬੁਧਿ ਪ੍ਰਕਾਸੈ ਪੀ ਕੀ ਜੀਉ।**
ਪਿਅ ਕੇ ਪ੍ਰਕਾਸੈ ਦੁਰਮਤਿ ਨਾਸੈ ਹਉਮੈ ਰਤੀ ਨ ਪਾਵੈ।
ਗਿਆਨ ਧਿਆਨ ਪੂਜਾ ਪਰਮੇਸ਼ਵਰ ਹਰਿ ਕੀਰਤਨ ਤ੍ਰਿਪਤਾਵੈ।
ਚੌਥੇ ਪਦ ਆਤਮ ਰਸ ਰਸੀਆ ਸਹਜ ਵਿਅਵਸਥਾ ਤਾਰੀ।
ਤਮ ਅਗਿਆਨ ਵਿਨਾਸਿਓ ਸ੍ਰੀਚੰਦਰ ਹਰਿ ਹਰਿ ਨਾਮ ਖੁਮਾਰੀ॥੧॥
ਹੇ ਮਨ ਮਿਤਰ ਪਿਆਰਿਆ ਗੁਰੁਮੁਖ ਨਾਮ ਦ੍ਰਿੜ੍ਹਾਇਆ ਜੀਉ।
ਹਉਮੈ ਰੋਗ ਗਵਾਇਆ ਆਤਮ ਸੂਖ ਉਪਾਇਆ ਜੀਉ।
ਸੂਖ ਉਪਾਇਆ ਰੋਗ ਗਵਾਇਆ ਕਾਮ ਕਰੋਧ ਮੋਹ ਭਾਗਾ।

ਦੁਰਮਤਿ ਦੁਵਿਧਾ ਦੂਜੀ ਵਿਨਸੀ ਅਹਿਨਿਸਿ ਹਰਿਰੰਗ ਜਾਗਾ।
ਲਾਗੀ ਲਗਨ ਅਗਨਿ ਅਨੁਭਵ ਪਾਪ ਵਿਕਾਰ ਪ੍ਰਜਾਰੇ।
ਸ੍ਰੀਚੰਦਰ ਭਵ ਜਲ ਨਿਧਿ ਬੂਡਤ ਛਿਨ ਮਹਿ ਕੀਏ ਕਿਨਾਰੇ॥੨॥
ਹੇ ਮਨ ਮਿਤਰ ਪਿਆਰਿਆ ਗੁਰੁਮੁਖ ਰਾਮ ਰਸ ਆਇ ਜੀਉ।
ਮਨ ਤਨ ਧਨ ਸੁਤ ਸੰਪਤਿ ਨਾਰੀ ਚਿੱਤ ਤੇ ਸਭ ਵਿਸਾਇ ਜੀਉ।
ਸਭ ਬਿਸਰਾਇ ਹਰਿ ਰਸ ਆਇ ਮਗਨ ਭਇਆ ਰੰਗ ਰਾਤਾ।
ਬੋਲਨ ਚਲਨ ਖਾਵਨ ਪਹਿਰਨ ਪੀਵਨ ਛੋਡੀ ਮਾਤਾ।
ਚੜ੍ਹੀ ਖੁਮਾਰੀ ਸੁਰਤਿ ਅਪਾਰੀ ਤਾੜੀ ਨਇਨ ਚੜ੍ਹਾਇ।
ਲਿਵ ਲਾਗੀ ਸ੍ਰੀਚੰਦਰ ਮੁਰਾਰੀ ਪ੍ਰੇਮ ਸੁਧਾਰਸ ਪਾਇ॥੩॥
ਹੇ ਮਨ ਮਿਤਰ ਪਿਆਰਿਆ ਗੁਣ ਗੋਬਿੰਦ ਸਦ ਗਾਈਐ ਜੀਉ।
ਧਰਣੀ ਚਿੱਤ ਉਪਾਟ ਕੈ ਗੁਝਾ ਰਤਨ ਲਹਾਈਐ ਜੀਉ।
ਰਤਨ ਲਹਾਈਐ ਕੀਮਤਿ ਪਾਈਐ ਆਪ ਆਪ ਵਿਕਾਈਐ।
ਕਾਟ ਕਾਟ ਤਨ ਮਨ ਹੋਮੀਜੈ ਹਉਕਾ ਭਰੈ ਨ ਵਾਈਐ।
ਰਾਮ ਨਾਮ ਰਸ ਮਸਤ ਪਿਆਲਾ ਪੀ ਰਹੀਏ ਮਤਵਾਲੇ।
ਸ੍ਰੀਚੰਦਰ ਸਭ ਕਾਣ ਚੁਕਾਈ ਸਰਵਸਵ ਪ੍ਰਭੁ ਹਵਾਲੈ॥੪॥੨੪॥੭੧॥
**ਹੇ ਮਨ ਮਿਤਰ ਪਿਆਰਿਆ ਛਡ ਦੁਵਿਧਾ ਹਰਿ ਧਿਆਇ ਜੀਉ।**
**ਇਕ ਚਿੱਤ ਗੋਬਿੰਦ ਸਿਮਰ ਕੈ ਜੀਵਨ ਪਦਵੀ ਪਾਇ ਜੀਉ।**

ਜੀਵਨ ਪਾਇ ਨਾਮ ਧਿਆਏ ਗੁਪਤ ਗੁਣਨ ਪ੍ਰਕਾਸੈ।
ਤਲ ਰਸਾਤਲ ਨਿਘਰਤ ਜਾਤੇ ਉਪਰ ਚੜ੍ਹੈ ਆਕਾਸੈ।
ਜਿਨ ਕੋ ਕੋਉ ਨ ਜਾਨਤ ਮਾਨਤ ਸੇ ਪ੍ਰਗਟੈ ਭਵ ਮਾਹੀਂ।
ਜਨਮ ਜਨਮ ਭਰਮ ਵਿਆਪੈ ਸ੍ਰੀਚੰਦਰ ਕਾਢ ਲੀਨਿ ਦੇ ਵਾਹੀਂ॥੧॥
ਹੇ ਮਨ ਮੇਰੇ ਪਿਆਰਿਆ ਵਿਚਹੁ ਭਰਮ ਗਵਾਇ ਜੀਉ।
ਤੇਰੇ ਹਥ ਵਸਿ ਕਛੁ ਨਹੀ ਜਾਹਿ ਜਿਥੇ ਲੈ ਜਾਇ ਜੀਉ।
ਜਿੱਥੈ ਲੈ ਜਾਇ ਤਿੱਥੈ ਜੈਹੈਂ ਸਵਰਗ ਨਰਕ ਨ ਜਾਨੈ।
ਅਗਮ ਅਗਾਧ ਗਤੀ ਹਰਿ ਕੇਰੀ ਮਾਨੁਖ ਕਿਆ ਪਹਿਚਾਨੈ।
ਸਵਰਗਹਿ ਜਾਤੇ ਨਰਕਹਿ ਡਾਰੇ ਨਰਕ ਜਾਤ ਸਵਰ ਲੋਕਾ।
ਰੋਤੇ ਹਸਤੇ ਆਵਤ ਸ੍ਰੀਚੰਦਰ ਭਇ ਨਿਹਾਲ ਸਸੋਕਾ॥੨॥
ਹੇ ਮਨ ਮੇਰੇ ਪਿਆਰਿਆ ਕਰਤੇ ਪਰ ਰਖ ਡੋਰੀ ਜੀਉ।
ਆਪਹੁ ਕਛੁ ਨ ਹੋਇ ਹੈ ਯਤਨਹਿ ਲਾਖ ਕਰੋਰੀ ਜੀਉ।
ਲਾਖ ਕਰੋਰੀ ਯਤਨ ਕਰੀਜੈ ਧਨ ਪਾਵਨ ਕਰਿ ਧਾਈ।
ਪਾਇਆ ਭੀ ਜੇ ਤਸਕਰ ਛੀਨਹਿ ਕਾ ਕਰਿ ਸਕਹਿ ਉਪਾਈ।
ਸੰਤ ਮਿਲੈ ਦ੍ਰਵਿ ਗਾਡਿ ਬਤਾਵੈ ਖੋਦਹਿ ਸਰਪ ਡਸਾਵੈ।
ਸ੍ਰੀਚੰਦਰ ਮ੍ਰਿਤ ਵਸਿ ਗਤਿ ਥੀਆ ਕਰਤੇ ਏਵੈ ਭਾਵੈ॥੩॥
ਹੇ ਮਨ ਮੇਰੇ ਪਿਆਰਿਆ ਲੰਮੀ ਉਮਰਹਿ ਚਾਹਾ ਜੀਉ।
ਕਾਇਆ ਕਲਪ ਕਮਾਇਆ ਖੂਬ ਰਸਾਇਣ ਖਾਹਾ ਜੀਉ।

ਖਾਇ ਰਸਾਇਣ ਦੇਵ ਮਨਾਇ ਗੌਸ ਔਲਿਐ ਪੂਜੈ।
ਦੇਵਾਲਇ ਗੋਰਾਂ ਮਠ ਸੇਵੇ ਮਨ ਲਾਇਆ ਭਾਇ ਦੂਜੈ।
ਏਕਹੁ ਸਵਾਸ ਨ ਬਢ ਹੈ ਮੂਲਹੁ ਕੀਏ ਉਪਾਵ ਨਿਕਾਮਾ।
ਸ੍ਰੀਚੰਦਰ ਮਤ ਮਿਥਿਆ ਆਸਹਿ ਤਜਿ ਬੈਠਹਿ ਸ੍ਰੀ ਰਾਮਾ॥੪॥੨੫॥੭੨॥

**ਹੇ ਮਨ ਮੇਰੇ ਪ੍ਰੀਤਮਾ! ਜੀਵਨ ਆਸ ਨ ਕਾਈ ਜੀਉ।**
**ਜੇ ਲੱਖ ਵਰਸ਼ ਭੋਗਿਐ ਭੀ ਮਰਨਾ ਸਿਰ ਆਈ ਜੀਉ।**

ਮਰਨਾ ਆਵੈ ਕੋ ਨ ਹਟਾਵੈ ਯੁਗਹਿ ਯੁਗੰਤਰਿ ਪਾਏ।
ਚਿਰਜੀਵੀ ਅਵਤਾਰ ਭਾਨੁ ਸ਼ਸ਼ਿ ਬ੍ਰਹਮਾ ਸ਼ਿਵ ਮ੍ਰਿਤੁ ਥਾਏ।
ਦੇਵ ਦੈਤਿ ਨਰ ਬਾਦਸ਼ਾਹ ਨ੍ਰਿਪ ਕੀਟ ਪਤੰਗ ਤਰੋਵਰ।
ਇੰਦਰਾ ਇੰਦਰ ਸ੍ਰੀਚੰਦਰ ਕਾਲ ਵਸਿ ਧਰੁਣੀ ਗਗਨ ਸਰੋਵਰ॥੧॥
ਹੇ ਮਨ ਮੇਰੇ ਪ੍ਰੀਤਮਾ! ਤੂੰ ਕਿਸ ਕਾ ਬਣਜਾਰਾ ਜੀਉ।
ਕ੍ਰਿਸ਼ਣ ਰਾਮ ਬਲਦੇਵ ਸਿਅ ਵਾਲਮੀਕਿ ਤਪ ਧਾਰਾ ਜੀਉ।
ਤਪਧਾਰੀ ਮੁਨਿ ਪੁੰਗਵ ਜੋਗੀ ਗੋਰਖ ਨਾਥ ਮਛੰਦਾ।
ਦਤਾਤਰੇਅ ਵਕਦਾਲਭ ਭਿਰਗੁਵਹ ਪੁਲਹ ਪੁਲਸਤ ਅਗੰਦਾ।
ਮਾਲਵ ਸਾਲਵ ਵਿਆਸ ਪਰਾਸ਼ਰ ਸ਼ੁਕ ਵਸਿਸ਼ਠ ਬ੍ਰਹਮ ਵੇਤੇ।
ਵਿਸ਼ਵਾਮਿਤਰ ਅੰਗਿਰਾ ਨਾਰਦ ਸ੍ਰੀਚੰਦਰ ਕਹਿ ਚੇਤੇ॥੨॥
ਹੇ ਮਨ ਮੇਰੇ ਪ੍ਰੀਤਮਾ! ਕਹਾ ਮੁਹੰਮਦ ਯਾਰਾ ਜੀਉ।

ਇਬਰਾਹੀਮ ਸਿਕੰਦਰ ਸੂਰੀ ਮੂਸ ਮਸੀਹਾ ਦਾਰਾ ਜੀਉ।
ਦਾਰ ਮਸੀਹਾ ਪਕੜੀ ਲੀਹਾ ਯੂਸਫ ਨੂਹ ਲੁਕਮਾਨਾ।
ਤੈਮੂਰੋ ਦਾਰਾਬ ਅਸਫੰਦਹ ਯਾਕੂਬੋ ਸੁਲੇਮਾਨਾ।
ਬਾਬਰੋ ਮਹਮੂਦੋ ਅਕਬਰ ਅਹਿਮਦ ਸ਼ਾਹ ਜੈਸੇ।
ਸ੍ਰੀਚੰਦਰ ਭਏ ਉਜਲੇ ਲੁਕਮਾ ਬੰਦਾ ਬਚਹੈ ਕੈਸੇ॥੩॥
ਹੇ ਮਨ ਮੇਰੇ ਪ੍ਰੀਤਮਾ! ਸੰਤਾਂ ਕੀ ਸਿਖ ਲੇਹੁ ਜੀਉ।
ਅੰਤਹ ਜਾਨਾ ਕਾਲ ਘਰ ਤਨ ਧਨ ਹੋਸੀ ਖੇਹੁ ਜੀਉ।
ਹੋਸੀ ਖੇਹੋ ਕੂੜ ਸਨੇਹੋ ਦਾਰਾ ਪੂਤ ਸਬੰਧੀ।
ਕੋਟਿ ਯਤਨਹੁ ਕਾਮ ਨ ਆਵੈ ਛੂਟਹਿ ਕਾਇਆ ਬੰਧੀ।
ਰਾਮ ਨਾਮ ਨਿੱਤ ਜਾਪਹੁ ਪ੍ਰਾਣੀ ਦੂਵੇਕਾ ਝੂਠ ਗੁਮਾਨਾ।
ਸ੍ਰੀਚੰਦਰ ਗੋਬਿੰਦ ਭਜਨ ਬਿਨ ਦਰਗਹ ਕਾਹੂੰ ਨ ਜਾਨਾ॥੪॥੨੬॥੭੩॥

**ੴ ਪਾਰਬ੍ਰਹਮਣੇ ਨਮః॥**

## ਰਾਗ ਆਨੰਦ

**ਸਿਮਰਹੁ ਹਰਿ ਪ੍ਰਭੁ ਅਪਨਾ ਅਨੰਦ ਮੰਗਲ ਕਲਿਆਣ।**
**ਗੋਬਿੰਦ ਗੁਣ ਨਿੱਤ ਗਾਈਏ ਬਹੁਰ ਨ ਆਵਨ ਜਾਨ॥੧॥**
ਭਾਈ ਸਦ ਆਨੰਦ ਗੁਣ ਗਾਇ।

ਸਤਿਗੁਰੁ ਪੂਰਾ ਪਾਈਐ ਹਰਿ ਹਰਿ ਨਾਮ ਦ੍ਰਿੜ੍ਹਾਇ॥੧॥ਰਹਾਉ॥
ਜਿਨ ਕੋ ਸਾਧੂ ਸੰਗ ਪਇਆ ਤਿਨਿ ਕੀਜੈ ਸਾਬਾਸ।
ਤਿਨਿ ਕੀ ਸੰਗਤਿ ਛੂਟਿਐ ਮਾਇਆ ਮੋਹ ਵਿਨਾਸ॥੨॥
ਸਾਧੂ ਸੰਗਤਿ ਲਗਿਆਂ ਜਨਮ ਨ ਦੂਜੀ ਵਾਰ।
ਪਾਰਬ੍ਰਹਮ ਪਰਮੇਸ਼ਵਰੋ ਰਾਮ ਨਾਮ ਆਧਾਰ॥੩॥
ਸਦਾ ਸਚਿਦਾਨੰਦ ਪ੍ਰਭੁ ਹਿਰਦੇ ਰਹਿਆ ਵਿਰਾਜ।
ਸ੍ਰੀਚੰਦਰ ਗੋਵਿੰਦ ਗੁਣ ਆਤਮ ਆਨੰਦ ਰਾਜ॥੪॥੧॥

**ਗੁਰੁ ਪੂਰਾ ਜਿਨਿ ਪਾਇਆ ਸੇਈ ਨਰ ਵਡਭਾਗ।**
**ਰਾਮ ਨਾਮ ਪਰਕਾਸਿਆ ਅਹਿਨਿਸ ਲਾਗੀ ਲਾਗ॥੧॥**
ਚਾਨਣ ਸਭਨੀ ਲੋਈ।
ਚੰਦਰ ਸ਼ੀਤਲ ਚੰਦਿਰਕਾ ਆਤਮ ਰਸ ਸੁਖ ਹੋਈ॥੧॥ਰਹਾਉ॥
ਭਰਮ ਸੰਸ਼ੇ ਭੈਅ ਪਰਿਹਰੇ ਆਨੰਦ ਗੁਣੀ ਨਿਧਾਨ।
ਨਾਰਾਇਣ ਗੁਣ ਗਾਇਆ ਚਾਨਣ ਉਪਜਿਆ ਗਿਆਨ॥੨॥
ਤਾਲ ਮਿਰਦੰਗ ਮੰਜੀਰ ਧੁੰਨ ਪੰਚ ਸ਼ਬਦ ਵਿਸਮਾਦ।
ਅਨਹਦ ਧੁਨ ਨਿਤ ਵਜਦੇ ਰਾਗ ਨਾਦ ਵਿਸਮਾਦ॥੩॥
ਸਾਤ ਸਮੁੰਦਰ ਉਛਲੈ ਰੰਗ ਤਰੰਗ ਅਨੰਤ।
ਸ੍ਰੀਚੰਦਰ ਰਸ ਅਨੁਭਵੀ ਪਾਵਤ ਬਿਰਲੇ ਸੰਤ॥੪॥੨॥

**ਗੁਣ ਗੋਵਿੰਦ ਸੁਹਾਵਨੇ ਰੰਗ ਰਾਗ ਧੁਨਿ ਸੋਇ।**
**ਆਨੰਦ ਆਤਮ ਮਾਣਿਆ ਸਤਿਗੁਰੂ ਸੰਗੀ ਹੋਇ॥੧॥**
ਜੀਵਨ ਪਾਇਆ ਰਾਮ।
ਸਾਧ ਸੰਗਤਿ ਕਉ ਵਾਰਨੇ ਰਸ ਰਸਨਾ ਹਰਿ ਨਾਮ॥੧॥ਰਹਾਉ॥
ਏਕੋ ਏਕ ਸਮਾਇਆ ਦੂਜਾ ਨਾਹੀ ਕੋਇ।
ਨੰਗਾ ਕਰਿ ਪਤਿ ਪਾਈਐ ਮਾਇਆ ਪਰਦਾ ਖੋਇ॥੨॥
ਨਾਚ ਨਚਾਵੈ ਵੇਖ ਹੈ ਮਨ ਬੁਧਿ ਗਈ ਬਿਲਾਇ।
ਪੂਰਣ ਪਤਿ ਪਰਮੇਸ਼ਵਰੋ ਕਾਇ ਮਿਲਾਈ ਕਾਇ॥੩॥
ਰਸ ਰਸਿਆ ਪ੍ਰਭੁ ਪ੍ਰੇਮ ਕੈ ਦਹਿ ਦਿਸਿ ਭਇਆ ਆਨੰਦ।
ਜਾਣ ਅਜਾਣ ਜਣਾਇਆ ਸ੍ਰੀਚੰਦਰ ਗੋਵਿੰਦ॥੪॥੩॥
**ਰਾਗ ਨਾਦ ਅਲਾਪੀਆਂ ਗਾਈਐ ਗੋਵਿੰਦ ਗੀਤ।**
**ਆਤਮ ਰਾਮਹਿ ਸਿਮਰ ਕੈ ਯਮ ਕੋ ਹਰਿਐ ਭੀਤ॥੧॥**
ਮੇਰੋ ਰਾਮ ਸਦਾ ਸਹਾਈ।
ਲਗਨ ਨ ਦੇਵੈ ਤਤੀ ਵਾਯੁ ਪਾਲਕ ਮਾਤ ਪਿਤੁ ਨਿਆਈ॥੧॥ਰਹਾਉ॥
ਨਾਰਾਇਣ ਗੁਣ ਗਾਈਐ ਅੰਤਰ ਉਪਜੈ ਚਾਉ
ਸਦਾ ਸੁਹਾਨਾ ਸਾਧੁ ਸੰਗ ਸਤ ਚਿਤ ਆਨੰਦ ਸਮਾਉ॥੨॥
ਜੀਵਨ ਰੂਪ ਕਲਿਆਣ ਧਨ ਗੋਵਿੰਦ ਨਾਮ ਸੰਭਾਲ।

ਊੱਚਾ ਮਨ ਗਗਨੈ ਚੜ੍ਹਾ ਕਰਨੀ ਕਰਮ ਨਿਹਾਲ॥੩॥
ਗੁਪਤਾ ਵਾਜਾ ਵਜਿਆ ਪੰਚ ਸ਼ਬਦ ਇਕ ਸਾਰ।
ਨੌ ਨਿਧਿ ਪਾਈ ਸ੍ਰੀਚੰਦਰ ਸਤ ਅਖੁਟ ਭੰਡਾਰ॥੪॥੪॥

**ਜਾ ਕੋ ਆਨੰਦ ਆਇਆ ਰਾਮ ਨਾਮ ਰਸ ਪਾਇ।**
**ਮਦ ਮਦ ਸਰਬ ਭੁਲਾਇਆ ਨਾਰਾਇਣ ਸਰਸਾਇ॥੧॥**
ਨਿੱਤ ਆਨੰਦ ਸੁਖ ਮੂਲ।
ਰਾਗੀ ਰਾਗ ਵਿਸਾਰਿਆ ਦਿਸਾ ਗਈ ਅਨ ਭੂਲ॥੧॥ਰਹਾਉ॥
ਬੀਗਾ ਪਾਉਂ ਨ ਹੋਵਈ ਘੁੰਘਰੂ ਘੂਮਰ ਰੰਗ।
ਵੀਣਾ ਬੀਨੀ ਮਾਧੁਰੀ ਮਾਧਵ ਮਧੁ ਸੁਰੰਗ॥੨॥
ਗੋਪੀ ਗੋਪੀ ਵਸਤੁ ਲਹਿ ਰਾਸ ਰਚਾਈ ਭੂਰਿ।
ਗੌੜੀ ਪੌੜੀ ਊਚਰੀ ਮੰਗਲ ਸਾਜ ਮਯੂਰਿ॥੩॥
ਰਸ ਵਰਸਾ ਰਸ ਪਾਇਆ ਗੋਵਿੰਦ ਭੰਗ ਤ੍ਰਿਆਨ।
ਸਤਿ ਸੰਗਤਿ ਸ੍ਰੀਚੰਦਰ ਲਹਿ ਮੰਡਲ ਸਤ ਸੁਥਾਨ॥੪॥੫॥

**ਮਿਲਿ ਸਖੀਆਂ ਹਰਿ ਗਾਇਆ ਕਾਪੜ ਕਪਟ ਉਤਾਰ।**
**ਏਕੋ ਇਕ ਪਛਾਣਿਆ ਦੂਜਾ ਭਰਮ ਨਿਵਾਰ॥੧॥**
ਇਕ ਓਂਕਾਰ ਆਧਾਰ।
ਆਪਾ ਚੀਨੇ ਆਪ ਖੋਇ ਰੰਗ ਰਤੀ ਵਿਸੰਭਾਰ॥੧॥ਰਹਾਉ॥

ਜਨ ਕੀ ਸੰਗਤਿ ਟੇਕ ਹਰਿ ਛੇਕ ਦੀਆ ਪਰਿਵਾਰ।
ਸਤ ਸ਼ਬਦ ਪ੍ਰਕਾਸਿਆ ਤਮ ਅਗਿਆਨ ਬਿਦਾਰ॥੨॥
ਗਇਆ ਨਾਰਾਇਣ ਆਇਆ ਰਾਜ ਭਾਗ ਨਿਰਵਾਰ।
ਚਹੁੰ ਯੁਗੀ ਚਾਨਣ ਥਿਆ ਨਇਨ ਚੁੰਧਿਆਇ ਸਾਰ॥੩॥
ਬਣ ਬਣ ਸਖੀਆਂ ਆਈਆ ਸੋਲਹ ਕੀਏ ਸਿੰਗਾਰ।
ਤਾਲੀ ਤਾਲ ਬਜਾਈਆਂ ਸ੍ਰੀਚੰਦਰ ਭਰਮਾਰ॥੪॥੬॥

**ਸਖੀਓ ਗੋਬਿੰਦ ਸਿਮਰੀਐ ਆਈਹੈ ਗਿਆ ਵਿਦੇਸ਼।**
**ਲਲਨਾ ਲਾਲ ਸੰਭਾਲਿਆ ਨਿਰਮਲ ਰੰਗੀ ਵੇਸ਼॥੧॥**

ਭੇਰੀ ਸ਼ਬਦ ਵਜੰਤ।
ਭੂਲ ਭੁਲਾਈ ਪੁਲ ਗਈ ਏਕੋ ਹਰਿ ਹਰਿ ਮੰਤ॥੧॥ਰਹਾਉ॥
ਆਰੰਭ ਨਾਹਿ ਮਹਾਤਮੀ ਅੰਤ ਨ ਕਿਰਿਆ ਪੂਜ।
ਰਾਮ ਨਾਮ ਰਸ ਰਮਿ ਰਹੈ ਹਉਮੈ ਨਿਵਰੀ ਦੂਜ॥੨॥
ਸਹਿਜ ਆਨੰਦ ਸਮਾਣਿਆ ਆਸ਼ਾ ਤ੍ਰਿਸ਼ਣਾ ਲਾਥ।
ਅਖੁਟ ਖਜਾਨਾ ਹਰਿ ਗੁਣ ਪੂਰਣ ਪਾਈ ਆਥ॥੩॥
ਮੈਂ ਮੇਰੀ ਮੇਰੀ ਨਹੀਂ ਤੇਰੀ ਤੇਰੇ ਮਾਹਿ।
ਤੂੰ ਮੇਰਾ ਮੈਂ ਤੇਰਿਆਂ ਸ੍ਰੀਚੰਦਰ ਸੰਤਾਹਿ॥੪॥੭॥

**ਰਤੇ ਰੰਗ ਗੋਪਾਲ ਕੇ ਜੀਵਨ ਦੀਆ ਬਹਾਇ।**

**ਸਿਰ ਭੇਟਾ ਕਰਿ ਦੀਜੀਏ ਆਪੇ ਆਪ ਭੁਲਾਇ॥੧॥**
ਗੋਵਿੰਦ ਮਿਲਨ ਕਾ ਚਾਇ।
ਸੀ ਨਹੀਂ ਹਿਐ ਸ਼ੋਭ ਨਹੀਂ ਅਹਿਸਾਨੇ ਬਿਲਗਾਇ॥੧॥ ਰਹਾਉ॥
ਜੇ ਤੂੰ ਪ੍ਰੀਤਮ ਖੁਸ਼ ਅਹੈ ਇਕ ਸੀਸ ਹੀ ਲੇਅ।
ਮਿਥਿਆ ਤੇ ਸਤ ਪਾਈਐ ਵਣਜ ਨਫਾ ਤਉ ਦੇਅ॥੨॥
ਬੋਲਣ ਤਬ ਲਗ ਹੋਇ ਹੈ ਸਿਰ ਕਬੰਧ ਇਕ ਸੰਗ।
ਭਿੰਨ ਭਿੰਨ ਕਰਿ ਡਾਰੀਐ ਰੰਗ ਤਿਰਭੰਗੀ ਰੰਗ॥੩॥
ਰੁੰਡ ਮੁੰਡ ਖਿੜ ਖਿੜ ਹੱਸੇ ਸਖੀਆਂ ਨਾਚੀ ਝੁੰਡ।
ਸ੍ਰੀਚੰਦਰ ਗੋਵਿੰਦ ਰੰਗੇ ਰਤੇ ਮੁੰਡਿਤ ਮੁੰਡ॥੪॥੮॥
**ਰਾਮ ਨਾਮ ਰੰਗ ਰਤਿਆਂ ਭਰਮ ਭੈਅ ਚਿੰਤਾ ਨਾਸ।**
**ਏਕੋ ਏਕ ਪਛਾਨਿਆ ਸਰਵਾਤਮ ਵਿਸ਼ਵਾਸ॥੧॥**
ਨਾਰਾਇਣ ਰਸ ਮੂਰ।
ਯੌਵਨ ਸਫਲ ਸੁਹਾਗਨੀ ਮਦ ਮਤ ਮਤਿ ਮਖਮੂਰ॥੧॥ ਰਹਾਉ॥
ਦੂਜਾ ਤਹਾਂ ਨ ਆਇ ਹੈ ਜਹਾਂ ਮਹਲ ਪ੍ਰਭੁ ਨਾਮ।
ਕਾਰਣ ਕਾਰਿਅ ਵਿਸਰੇ ਆਨੰਦ ਮੰਗਲ ਗੁਣ ਗਾਮ॥੨॥
ਲਿਵ ਲਾਗੇ ਲਿਵ ਹੋਇ ਗਇ ਸ਼ਿਵ ਲਾਗੇ ਸ਼ਿਵਰੂਪ।
ਚਾਨਣ ਚਾਨਣ ਸ਼ਾਂਤਿ ਕਾ ਧੂਪ ਸਮਾਨੈ ਧੂਪ॥੩॥

ਕਹ ਕਹੀਐ ਕਹ ਦੇਖਿਐ ਜਬ ਏਕੈ ਗੋਪਾਲ।
ਤੂੰ ਜਾਨੈ ਤੂ ਹੀ ਰਹਹਿ ਸ੍ਰੀਚੰਦਰ ਕੇ ਲਾਲ॥੪॥੯॥
**ਪ੍ਰੀਤਮ ਤੋਲ ਤੁਲਾਇਆ ਸਿਰ ਬੱਟੇ ਕੇ ਸੰਗ।**
**ਤੁਲਾ ਧਾਰ ਅਰਪਾਇਆ ਜਗ ਜੀਵਨ ਰਸ ਭੰਗ॥੧॥**
ਤੁਲੀਏ ਪੂਰੇ ਤੋਲ।
ਅਖੀ ਖੋਲ ਨਿਹਾਲਿਆ ਬੋਲ ਨ ਸਕੈ ਬੋਲ॥੧॥ਰਹਾਉ॥
ਮਤਿ ਪਤਿ ਪ੍ਰੀਤਮ ਕੋ ਦਈ ਕਛੁ ਹੂੰ ਰਹਿਓ ਨ ਪਾਸ।
ਮਨ ਮਹਿ ਗੋਬਿੰਦ ਪਾਇਆ ਪੂਰਣ ਸਗਲੀ ਆਸ॥੨॥
ਜਿਸ ਮਿਲ ਨਾਹੀ ਵਿਛੁੜਹਿ ਪਾਰਬ੍ਰਹਮ ਪ੍ਰਭੁ ਨੇਹ।
ਜਪ ਤਪ ਸੰਯਮ ਯੋਗ ਯੱਗ ਦਾਨ ਬਰਤ ਰਸ ਇਹ॥੩॥
ਗਰਬ ਬਡਾਈ ਹਰਸ਼ ਸੁਖ ਮਾਨ ਮਹਤ ਗੁਣ ਪੂਜ।
ਪ੍ਰੇਮ ਪਦਾਰਥ ਸ੍ਰੀਚੰਦਰ ਏਕਹਿ ਏਕ ਅਦੂਜ॥੪॥੧੦॥
**ਸਾਗਰ ਪ੍ਰੇਮ ਅਥਾਹ ਹਰਿ ਡੂਬ ਨ ਨਿਕਸੇ ਕੋਇ।**
**ਦੀਪਕ ਲਾਟ ਨਿਹਾਰ ਕੈ ਮਰੈ ਪਤੰਗਾ ਸੋਇ॥੧॥**
ਮਰਾ ਰਾਮ ਇਕ ਰੰਗ।
ਚਿਤ ਚਿੰਤਾ ਸਭ ਪਰਿ ਹਰੀ ਸਤੀ ਚਿਤਾ ਕੇ ਸੰਗ॥੧॥ਰਹਾਉ॥
ਭਰਮ ਅੰਦੇਸ਼ਾ ਬਿਸਰੈ ਰਤੇ ਰੰਗ ਗੋਪਾਲ।

ਸੂਹ ਕਸੁੰਭਾ ਛੋੜਿਆ ਲਾਲ ਮਜੀਠ ਨਿਹਾਲ॥੨॥
ਗੋਬਿੰਦ ਗੋਬਿੰਦ ਗੋਬਿੰਦਾ ਅੰਕ ਮਿਲਾਐ ਜੋੜ।
ਅਲਪਆਯੂ ਦੀਰਘਆਯੂ ਸੋ ਬਦ ਰਾਖੀ ਬਦ ਹੋੜ॥੩॥
ਅਵਸਰ ਮਾਨੁਸ਼ ਜਨਮ ਕਾ ਰੰਗਣਿ ਵੇਲ ਨਾਥ।
ਸ੍ਰੀਚੰਦਰ ਨਹਿ ਚੂਕਈ ਸਤ ਸੰਗਤਿ ਕੈ ਪਾਕ॥੪॥੧੧॥

**ਨੀਰ ਨਯਨ ਨਹਿ ਆਵਈ ਵਿਰਹ ਅਗਨਿ ਲੀਏ ਸੋਖ।**
**ਜਬਿ ਲਗਿ ਦੂਜਾ ਭਾਉ ਹੈ ਪਾਂਤ ਅਸੁਨ ਕੀ ਚੋਖ॥੧॥**
ਰਸ ਵਸਿ ਨਹਿ ਆਇ।
ਕਾਇਆ ਵਿਰਹਾ ਰਾਗ ਦੋਖ ਹਰਿ ਪ੍ਰਭੁ ਪ੍ਰੀਤਿ ਅਕਾਇ॥੧॥ਰਹਾਉ॥
ਮਲ ਮੂਤਰੀ ਪਾਵਨ ਨਹੀਂ ਪਾਵਨ ਪ੍ਰੀਤਮ ਰੰਗ।
ਛੂਟੈ ਹੀ ਤੇ ਪਾਈਐ ਹਰਿ ਪ੍ਰਭੁ ਕੇਰਾ ਸੰਗ॥੨॥
ਜਹਾਂ ਦੋਇ ਤਹਾਂ ਢੇਹ ਹੈ ਇਕ ਵਿਦੇਹ ਅਲੋਕ।
ਲਗਨ ਲਗੀ ਕੁੰਡੀ ਅੜੀ ਖੈਂਚੇ ਕਿਓ ਅਸ਼ੋਕ॥੩॥
ਬਿਰਹ ਅਪਾਇ ਗੁਬਿੰਦ ਨੈ ਮੋਹ ਮਾਇਆ ਕਰਿ ਦੂਰਿ।
ਪਰਮਾ ਨੰਦ ਸੰਭਾਲਿਆ ਸ੍ਰੀਚੰਦਰ ਭਰਪੂਰਿ॥੪॥੧੨॥

**ਜਿਓਂ ਜਾਨਹੁ ਤਿਓਂ ਲੇਹ ਨਿਬਾਹੀ ਹਰਿ ਪ੍ਰਭੁ ਪ੍ਰੀਤਮ ਰਾਇਆ।**
**ਹਮਸੋ ਹੋਇ ਸਾਕਹਿ ਕਿਓਂ ਹੂੰ ਨਿਵਹਨ ਹੇਤੁ ਉਪਾਇਆ॥੧॥**

ਕਰਤੇ! ਭੁਜ ਗਹਿ ਲੀਜੈ ਖੈਂਚ।
ਬਡੇ ਬਡੇ ਪਾਥਰ ਮਗ ਰਾਖਤ ਤੇਰੇ ਮਹਿ ਖੜਪੈਂਚ॥੧॥ਰਹਾਉ॥
ਕਿਆ ਕਰਨਾ ਕਛੁ ਜਾਇ ਨ ਜਾਨਾ ਕਰਮ ਕੈਸ ਬਨ ਆਵੈ।
ਕੌਨ ਧਰਮ ਤੇਰਾ ਹੈ ਸਵਾਮੀ ਕੋਉ ਨ ਮੋਹਿ ਬਤਾਵੈ॥੨॥
ਜਾ ਪਹਿ ਜਾਓਂ ਨ ਦੀਸਹਿ ਤੇਰਾ ਮਾਇਆ ਕਾ ਦੀਵਾਨਾ।
ਜਾ ਕੋ ਆਪ ਨ ਹਰਿ ਰੰਗ ਲਾਗਾ ਕਸ ਹਮ ਕਹਿ ਪਹਿਚਾਨਾ॥੩॥
ਪ੍ਰਭੁ ਜੀ ਦਇਆ ਕਰਹੁ ਮੇਰੇ ਪ੍ਰੀਤਮ ਸਤਿਗੁਰੁ ਮੇਲਹੁ ਪੂਰਾ।
ਜਾਂ ਤੇ ਪ੍ਰੇਮ ਤੁਹਾਰਾ ਪਾਵਹੁ ਸ੍ਰੀਚੰਦਰ ਸੁਖ ਮੂਰਾ॥੪॥੧੩॥

**ਨਿਰਗੁਨ ਜਾਨ ਨ ਪਰਿਹਰਹੁ ਲੇਹ ਔੜ ਨਿਬਾਹੀ।**
**ਅਵਗੁਣ ਮੋਰੇ ਬਹੁਤ ਹਹਿ ਗੁਣ ਨਿਧਿ ਤੁਮ ਆਹੀ॥੧॥**

ਅਪਨੀ ਕਿਰਪਾ ਕਰਹੁ ਮੇਰੇ ਪਿਆਰੇ।
ਕੋਟੀ ਅਸੰਖਾ ਦੂਰ ਕਰਮ ਨਹਿ ਪੇਖਿ ਹਮਾਰੇ॥੧॥ਰਹਾਉ॥
ਪਤਿਤ ਪਾਖੰਡੀ ਪਾਪ ਰਤਿ ਤੁਮਰੀ ਸ਼ਰਣਾਈ।
ਤੂ ਨਿਰਮਲ ਗੁਣ ਸਾਗਰੋ ਭੁਜ ਲੇਹ ਗਹਾਈ॥੨॥
ਪਰ ਦ੍ਰਵ ਹੇਤੁ ਉਪਾਏ ਕੈ ਮੈ ਚਾਹਹੁ ਲੇਨਾ।
ਤੁਮ ਦਾਤਾਰ ਉਦਾਰ ਅਤਿ ਚਾਹਹੁ ਜਨ ਦੇਨਾ॥੩॥
ਵੇਕਾਰੀ ਮਮ ਵੇੜਿਆ ਨਰਕਨ ਗਤਿ ਮਾਹੀ।

ਸ਼ਰਣਾਗਤ ਉਪਕਾਰੀਆ ਸ੍ਰੀਚੰਦਰ ਨਿਬਾਹੀ॥੪॥੧੪॥

**ਦੀਨ ਦਰਦ ਦੁਖ ਭੰਜਨਾ ਕਰਤਾਰ ਮੁਰਾਰੀ।**
**ਅਵਗੁਣ ਸਰਵ ਮਿਟਾਇ ਕੈ ਕੀਜਹਿ ਦਰਬਾਰੀ॥੧॥**

ਮੋ ਤੇ ਕਛੁ ਨ ਹੋਇ।
ਜੈਸੇ ਕੈਸੇ ਰਾਖ ਲੇਹੁ ਅਪਨੇ ਚਰਣੀ ਢੋਇ॥੧॥ਰਹਾਉ॥
ਨਿਸਿ ਦਿਨ ਚਿੱਤ ਚਿਤਵਨਿ ਕਰਹੁ ਆਸਾ ਜਗ ਕੇਰੀ।
ਪਰਧਨ ਪਰ ਧਰਾ ਪਰ ਧਾਮਨ ਹੇਰੀ॥੨॥
ਕਰ ਲਸ਼ਿਟਕ ਸੋਂ ਰੋਕਿਐ ਮਨ ਮੂਢ ਅਮੋੜਾ।
ਬਾਲਕ ਰਤਿ ਅਗਿਆਨ ਕਾ ਕੋਸਟ ਦੈ ਹੋੜਾ॥੩॥
ਮੋ ਕੋ ਕਛੁ ਨ ਆਵਈ ਸ਼ੁਭ ਪੰਥ ਪਛਾਨਾ।
ਆਪਹੁ ਕਿਰਪਾ ਕਰਹੁ ਪ੍ਰਭੁ ਸ੍ਰੀਚੰਦਰ ਨਿਦਾਨਾ॥੪॥੧੫॥

**ਮਨ ਮਨਮਥ ਰਸ ਵੇਢਿਆ ਹਰਿ ਗੁਣ ਨਹੀਂ ਗਾਵੈ।**
**ਅਨਿਕ ਯਤਨ ਕਰਿ ਰਖਿਐ ਫਿਰ ਫਿਰ ਤਿਤ ਧਾਵੈ॥੧॥**

ਮੇਰੇ ਪ੍ਰੀਤਮਾ! ਬਖਸ਼ਹੁ ਅਵਗੁਣਮੇਰੇ।
ਅਪਰਾਧੀ ਅਪਰਾਧ ਵਸਿ ਅਪਰਾਧਨ ਨੇਰੇ॥੧॥ਰਹਾਉ॥
ਨਿਤ ਨਿਤ ਰੂਪ ਲੁਭਾਇਆ ਖਿਨ ਟਿਕਨ ਨ ਪਾਵੈ।
ਬਹੁਤ ਵਿਕਾਰਹਿ ਚਿਤਵਤਾ ਉਠਿ ਉਠਿ ਕਰਿ ਜਾਵੈ॥੨॥

ਕਰੋਧਹਿ ਭਰਮ ਭੁਲਾਇਆ ਮਿਤਰਨ ਕਾ ਵੈਰੀ।
ਰਕਤ ਨਇਨ ਦ੍ਰਿਸ਼ਟ ਅਗਨਿ ਜਲ ਚਰਿਤ ਗੰਗੈਰੀ॥੩॥
ਮੇਰੀ ਮੇਰੀ ਬਾਂਧਿਆ ਬੰਧਨ ਅਨਿ ਕਾਇ।
ਭਰਮ ਭੁਲਾਣਾ ਸ੍ਰੀਚੰਦਰ ਹਰਿ ਗੁਣ ਨਹਿ ਗਾਇ॥੪॥੧੬॥
**ਮੋ ਤੇ ਕਛੂ ਨ ਹੋਇ ਹੈ ਹਰਿ ਕਿਰਪਾ ਨਿਧਾਨਾ।**
**ਜਪ ਤਪ ਸੰਜਮ ਕਰਮ ਧਰਮ ਨਾਹੀ ਕਛੂ ਜਾਨਾ॥੧॥**
ਤੁਮਰੀ ਕਿਰਪਾ ਦਿਆਲ।
ਮੋਹਿ ਆਤੁਰ ਤੇਰੀ ਗਤਿ ਨਹੀਂ ਜਾਨੀ ਆਪਹੂੰ ਕਰਹੁ ਸੰਭਾਲ॥੧॥ਰਹਾਉ॥
ਭੁੱਲਣ ਅੰਦਰ ਜੀਵ ਹੈ ਤੂ ਅਮੁੱਲ ਅਤੁੱਲਾ।
ਦਰ ਬੰਦੀ ਜੀਵਨ ਭਈ ਤੁਮਰੋ ਸਦ ਖੁੱਲਾ॥੨॥
ਯਾਚਤ ਦਰ ਦਰ ਜੀਵ ਗਤਿ ਹਰਿ ਪੁਰਖ ਦਾਤਾਰ।
ਅਪਨੇ ਜਨਨ ਸਮਹਾਲਤਾ ਸਦ ਸਦ ਪ੍ਰਤਿਪਾਰ॥੩॥
ਆਵਾਗਮਨ ਨਿਵਾਰ ਕੈ ਲੜਿ ਲੀਜੈ ਲਾਈ।
ਜੀਵਨ ਰੂਪੀ ਪ੍ਰਾਣ ਧਨ ਸ੍ਰੀਚੰਦਰ ਧਿਆਈ॥੪॥੧੭॥
**ਸ਼ਰਣ ਪੜੇ ਗੋਬਿੰਦ ਕੀ ਤਜਿ ਆਨ ਭਰੋਸਾ।**
**ਸਾਜਨ ਮੀਤ ਸਹਾਇਕਾ ਪਰਿ ਹਰ ਗਣ ਦੋਸਾ॥੧॥**
ਇਥੈ ਓਥੈ ਰਾਖਾ ਸੋਇ।

ਜਿਓਂ ਭਾਵੈ ਤਿਓਂ ਰਾਖ ਹੈ ਨਿੱਜ ਚਰਣਨ ਢੋਇ॥੧॥ਰਹਾਉ॥
ਆਪਹੁ ਹੀ ਲੜਿ ਲਾਇ ਨਿੱਜ ਦਾਸ ਕੀਏ ਹੈ।
ਆਪਹੁ ਹੀ ਪ੍ਰਤਿਪਾਲਤਾ ਗਣ ਵਿਘਨ ਹੁਇ ਹੈਂ॥੨॥
ਅਪਸ਼ ਕੁਨਹਿ ਪਰਿਹਾਰ ਕਰਿ, ਚੰਦ੍ਰ ਮੰਗਲ ਮੇਲਾ।
ਆਪਹਿ ਲਾੜ ਲਡਾਇੰਦਾ ਸਦ ਆਨੰਦ ਕੇਲਾ॥੩॥
ਆਪ ਹੀ ਭੋਗ ਭੁਗਾਇੰਦਾ ਸੁਖ ਦੈ ਵਿਸ਼ਰਾਮਾ।
ਸ੍ਰੀਚੰਦਰ ਗੁਣ ਗਾਇ ਰਹੁ ਨਾਰਾਇਣ ਰਾਮਾ॥੪॥੧੮॥

**ਨਾਚ ਨਚਾਵਤਿ ਪੁਤਲੀਅਹਿ ਪੁਤਲੀਗਰ ਰਾਮ।**
**ਕਾਠ ਨ ਬੋਲਤ ਆਪ ਕਛੁ ਨਾਇਕ ਕੋ ਕਾਮ॥੧॥**

ਕਾਰਣ ਕਰਣ ਕਰਤਾਰ।
ਬਨ ਪਰਬਤ ਸਾਗਰ ਧਰਾ ਵਨ ਤਿਰਣ ਸਿਰਜਨ ਹਾਰ॥੧॥ਰਹਾਉ॥
ਜਿਓਂ ਜਿਓਂ ਕਰਮ ਕਰਾਇਦਾ ਕਰਤੇ ਤਿਵ ਹੀ ਹੈ।
ਜਹਿ ਜਹਿ ਦੇਸ਼ ਫਿਰਾਇੰਦਾ ਫਿਰਤੇ ਸਭ ਹੀ ਹੈ॥੨॥
ਲਿਖਿਆ ਲੇਖ ਅਗੰਮ ਤੇ ਹਰਿ ਭਾਣਾ ਭਾਇਆ।
ਆਪਹੁ ਕਛੁ ਨ ਕੀਨ ਹਮ ਧੁਰਿ ਲੇਖ ਲਿਖਾਇਆ॥੩॥
ਪਾਰਬ੍ਰਹਮ ਕਰਤੇ ਪੁਰਖ ਸਭ ਬਣਤ ਬਣਾਈ।
ਸਦਾ ਸਦਾ ਸ੍ਰੀਚੰਦਰ ਪ੍ਰਭੁ ਗੁਣ ਗੋਬਿੰਦ ਗਾਈ॥੪॥੧੯॥

**ਮਾਨ ਅਮਾਨਹਿ ਤਿਆਗ ਕਰਿ ਹਰਿ ਹਰਿ ਦ੍ਰਿੜ ਨਾਮਾ।**
**ਸਦਾ ਸਦਾ ਉਰ ਸਿਮਰੀਏ ਸਭ ਪੂਰਨ ਕਾਮਾ॥੧॥**
ਨਾਮ ਸੁਧਾ ਰਸ ਪੀਵੈ ਜੋਇ।
ਜਰਾ ਮਰਾ ਦੁਖ ਵਿਸਰੈ ਅਨੁਭਵ ਸੁਖ ਸਮਾਵੈ ਸੋਇ॥੧॥ਰਹਾਉ॥
ਪੂਰਨ ਪਦਵੀ ਪਾਈਐ ਹਰਿ ਚਰਣਨ ਨਿਰਬਾਣ।
ਆਤਮ ਰਾਮਹਿ ਰਮ ਰਹਹਿ ਕਰਮਹਿ ਕਲਿਆਣ॥੨॥
ਧਰਮ ਪੌੜੀ ਮੰਦਿਰ ਗੁਰੁ ਚੜ੍ਹਿ ਬ੍ਰਹਮ ਨਿਹਾਰੈ।
ਆਗਿਆਕਾਰੀ ਜਗਤ ਸਭ ਦਰਬਾਰ ਬੁਹਾਰੈ॥੩॥
ਪੂਰਣ ਆਸਾ ਮਨ ਭਈ ਊਣਾ ਨਹਿ ਭਾਗਾ।
ਸ੍ਰੀਚੰਦਰ ਭਵ ਪੂਜ ਸੋਇ ਪ੍ਰਭੁ ਕੇ ਰੰਗ ਲਾਗਾ॥੪॥੨੦॥
**ਨਾਮ ਸਮਹਾਲੁ ਜੀਅੜੇ ਪਰਿਹਰ ਕੁਲ ਭਰਮਾ।**

**ਨੀਚਹਿ ਤੇ ਊਚਹਿ ਕਰਹਿ ਅਪਨੋ ਕਰਿ ਕਰਮਾ॥੧॥**
ਸਭ ਵਡਿਆਈ ਹਰਿ ਗੁਣ ਗਾਇ।
ਪਾਰਬ੍ਰਹਮ ਉਰ ਪ੍ਰਗਟ ਹੋਇ ਸੁਖ ਸਹਿਜ ਸਮਾਇ॥੧॥ਰਹਾਉ॥
ਜਿਓਂ ਜਿਓਂ ਆਵੈ ਰਾਮ ਰਸ ਤਿਓਂ ਤਿਓਂ ਵਿਸਮਾਦਾ।
ਚਿੰਤ ਅੰਦੇਸ਼ਾ ਤਿਆਗ ਰਹਿ ਸਦ ਹੀ ਪ੍ਰਹਲਾਦਾ॥੨॥

ਹਰਿ ਸਨਮੁਖ ਥਿਤ ਪੇਖਿਐ ਦ੍ਰਿਸ਼ਟ ਦਿਬ ਪਾਈ।
ਦੇਵ ਦੈਤਿ ਚਹੁੰਘਾ ਥਿਰਹਿ ਨਿੱਤ ਕਾਰ ਕਰਾਈ॥੩॥
ਤੀਰਥ ਰਾਜਹਿ ਚਰਣ ਤਰ ਨਾਰਾਇਣ ਗਾਇ।
ਸਦਾ ਸਦਾ ਸ੍ਰੀਚੰਦਰ ਮਨਿ ਹਰਿ ਗੁਣ ਨਿਧਿ ਪਾਇ॥੪॥੨੧॥
**ਸੰਤਨ ਕੇ ਪ੍ਰਸਾਦਿ ਤੇ ਹਰਿ ਹਰਿ ਨਾਮ ਧਿਆਇ।**
**ਕਾਪੜ ਪਾਟ ਪਟੰਬਰੀ ਪਹਿਰਨ ਰਾਮਹਿ ਨਾਇ॥੧॥**
ਹਮਰੇ ਸਰਵਸੁ ਗੋਬਿੰਦ ਨਾਮ।
ਆਨ ਵਸਤੁ ਸਿਓਂ ਕਾਜ ਨ ਕਛੁਇ ਹਰਿ ਕੀਰਤਿ ਵਿਸ਼ਰਾਮ॥੧॥ਰਹਾਉ॥
ਰਾਜ ਗਾਚਗੀਰੀ ਮੰਦਿਰਾਂ ਭੋਜਨ ਖਟ ਰਸ ਸੰਗ।
ਇਕਹਿ ਨਾਮ ਆਰਾਧੀਐ ਹੋਹਿ ਨ ਕਬਹੂੰ ਭੰਗ॥੨॥
ਪੁਸ਼ਪ ਸੁਗੰਧ ਸਕਲ ਲੈ ਸਿਹਜਾ ਸੁਭਗ ਸੁਧਾਰ।
ਰਾਮ ਨਾਮ ਅਰਾਧਨਾ ਰਾਗ ਰੰਗ ਸਿੰਗਾਰ॥੩॥

ਮਾਤ ਪਿਤਾ ਸੁਤ ਦਾਰਾ ਬੰਧੁ ਮਾਲ ਮਤਾਹ ਅਨੇਕ।
ਇਕ ਮਨ ਪ੍ਰਭੁ ਆਰਾਧਨਾ ਸ੍ਰੀਚੰਦਰ ਉਰ ਟੇਕ॥੪॥੨੨॥
**ਅਪਨੇ ਮਨ ਕੀ ਰਾਖਤਾ ਲੱਜਾ ਸਦਾ ਕਰਤਾਰ।**
**ਕਰ ਅਗਰਜ ਕਰਿ ਥਾਮਤਾ ਗਿਰਤੋ ਪਾਹਾਰ॥੧॥**

ਐਸਾ ਗੋਬਿੰਦ ਦੂਖ ਬਿਦਾਰ।
ਤਾਤੀ ਵਾਉ ਨ ਲਾਗਈ ਪ੍ਰਭੁ ਚਰਣ ਮਝਾਰ॥੧॥ਰਹਾਉ॥
ਜਲ ਨਿਧਿ ਬੋਹਿਥਾ ਡੂਬਿਆਂ ਕਰਿ ਦੇਤ ਕਿਨਾਰ।
ਦਹਿ ਦਿਸਿ ਅਨਲ ਪ੍ਰਜੱਲਵਲਿਤ ਪੈ ਬਰਸਤ ਜਲਧਾਰ॥੨॥
ਫਾਹੀ ਫਾਥੇ ਮੀਨ ਕੀ ਟੂਟਿਤ ਜਮਿ ਜਾਰਿ।
ਧਨ ਗੰਠੇ ਬਨ ਬਨਿਕ ਲਹਿ ਅੰਧੇ ਬਨਪਾਰ॥੩॥
ਬਧਿਕ ਘੇਰੀ ਮਿਰਗ ਜਿਮਿ ਸਰਪੇ ਡੰਗ ਮਾਰ।
ਕਰਤਾ ਪੁਰਖ ਸ੍ਰੀਚੰਦਰ ਜਨ ਕਰਤਾ ਰਖਵਾਰ॥੪॥੨੩॥

**ਤ੍ਰਿਸ਼ਣਾ ਤਬ ਹੀ ਨਾਸ਼ ਹਏ ਰਸਨਾ ਰਾਮ ਧਿਆਇ।**
**ਅਨਿਕ ਉਪਾਇਨ ਕਰਿ ਥਕੈ ਤ੍ਰਿਸ਼ਣਾ ਨਾਹਿਨ ਜਾਇ॥੧॥**

ਰਸਨਾ ਰਸ ਰਸਿ ਹਰਿ ਗੁਣ ਗਾਉ।
ਪਾਰਬ੍ਰਹਮ ਪਰਮੇਸ਼ਵਰੋ ਸ਼ਾਂਤ ਸਮੁੰਦਰ ਸਮਾਉ॥੧॥ਰਹਾਉ॥
ਲਾਖ ਕਰੋੜੀ ਅਰਬ ਖਰਬ ਦ੍ਰਵਿਐ ਸੋ ਭਰੇ ਭੰਡਾਰ।
ਤ੍ਰਿਸ਼ਣਾ ਮੂਲ ਨ ਉਤਰੇ ਨਿੱਤ ਨਿੱਤ ਹੋਇ ਖਵਾਰ॥੨॥
ਸੋਨਾ ਰੂਪਾ ਸੰਚਿਐ ਮਾਲ ਜਾਲ ਜੰਜਾਲ।
ਬਿਨ ਹਰਿ ਨਾਮੈ ਤ੍ਰਿਪਤ ਨਾਹਿ ਵਿਚਰਿਤ ਨਹਿ ਕੰਗਾਲ॥੩॥
ਲੱਖਾ ਤ੍ਰਿਆ ਭੋਗਤ ਫਿਰਹਿ ਅਗਨਿ ਵਧਹਿ ਅਧਿਕਾਇ।

ਅਹਿ ਨਿਸਿ ਆਤਮ ਸ੍ਰੀਚੰਦਰ ਜਲ ਜਲ ਬਿਨਸਹਿ ਕਾਇ॥੪॥੨੪॥

**ਸਫਲ ਸ਼੍ਰਵਣ ਹਰਿ ਨਾਮ ਸੋਂ ਮਨ ਮੋਂ ਉਪਜੈ ਸ਼ਾਂਤਿ।**
**ਸਾਧੁਨ ਸੰਗਤਿ ਪਾਈਐ ਨਾਰਾਇਣ ਜਪੁ ਕਾਂਤਿ॥੧॥**

ਸੁਨਿ ਸੁਨਿ ਹਰਿ ਪ੍ਰਭੁ ਨਾਮ।
ਮਹਾ ਆਨੰਦ ਪ੍ਰਮੋਦ ਰਸ ਕਲਪ ਵਿਰਛ ਦ੍ਰਿੜ੍ਹ ਛਾਮ॥੧॥ਰਹਾਉ॥
ਗਾਥ ਗੋਬਿੰਦ ਗੋਪਾਲ ਕੀ ਸਤਿਗੁਰੁ ਰਸਨਾ ਪਾਦ।
ਕਲਿ ਕਲਿਮਲ ਗਣ ਕਾਟਬ ਦੁਰਗਾ ਤਿਛ ਕਿਰਪਾਣ॥੨॥
ਸੁਧਾ ਧਾਰ ਗਗਨਹੁ ਝਰਹਿ ਪੁਟ ਕਰਣਨ ਸੋ ਪੀਅ।
ਅਮਰਾ ਪੁਰ ਮਹਿ ਅਮਰਹੋਏ ਨਿੱਤ ਵਾਸਤ ਇਹ ਜੀਅ॥੩॥
ਜਿਨਿ ਜਿਨਿ ਪਾਇਆ ਪ੍ਰੇਮ ਰਸ ਆਸਾ ਤ੍ਰਿਸ਼ਣਾ ਲਾਥ।
ਰਸਿ ਰਸਿਆ ਹਰਿਆ ਤਰੁ ਸ੍ਰੀਚੰਦਰ ਪ੍ਰਭੁ ਪਾਥ॥੪॥੨੫॥

**ਕਰਮ ਕਰਤ ਨਹਿ ਛੂਟਿਐ ਲਾਖ ਕੋਟੀ ਵਿਸਤਾਰ।**
**ਮਾਇਆ ਬੰਧਨ ਵਾਂਧਿਆ ਵਾਦੀ ਧਰਹਿ ਪਿਆਰ॥੧॥**

ਗੋਬਿੰਦ ਸਿਮਰਣ ਊਚ।
ਕਰਮ ਧਰਮ ਭਰਮ ਜਾਲ ਸਭਿ ਸਕਤੇ ਨਹੀ ਪਹੂੰਚ॥੧॥ਰਹਾਉ॥
ਕੰਚਨ ਸੋਂ ਨਹਿ ਹੋਤ ਹੈ ਨਾਰਾਇਣ ਵਿਆਪਾਰ।
ਪਾਰਬ੍ਰਹਮ ਕਰਤਾ ਪੁਰਖ ਅੰਤ: ਕਰਣ ਮਝਾਰ॥੨॥

ਝੂਠ ਸਾਚ ਦੋਨਹੁ ਥਿਰਹਿ ਅੰਤਰ ਆਤਮ ਲੋਇ।
ਸਾਚ ਖਜਾਨਹਿ ਪਰਤ ਹੈ ਝੂਠ ਨ ਲਹਈ ਢੋਇ॥੩॥
ਤਖਤ ਵਿਰਾਜਹਿ ਪਾਤਿਸ਼ਾਹ ਛਿਨ ਮਹਿ ਕਰਤਾ ਨਿਆਉ।
ਜਿਨਿ ਸਾਚਾ ਨਾਮ ਪਾਇਆ ਸ੍ਰੀਚੰਦਰ ਬਲਿ ਜਾਉ॥੪॥੨੬॥
**ਸੱਚ ਨ ਟਿਕਹਿ ਸਾਧੁ ਬਿਨ ਸੱਚੋ ਸੱਚ ਨਿਰੰਕਾਰ।**
**ਸੱਚ ਬਿਨ ਮੈਲ ਨ ਉਤਰੈ ਨਹਿ ਜਾਇ ਅਹੰਕਾਰ॥੧॥**
ਸਾਧੁ ਸੱਚ ਕਸਵੱਟੀ ਲਾਇ।
ਪੂਰੈ ਪੂਰਾ ਕਰਿ ਲਇਆ ਤਾਇ ਖਜਾਨੈ ਪਾਇ॥੧॥ਰਹਾਉ॥
ਦੁਨਿਆ ਖੋਟੀ ਰਾਸ ਹੈ ਕੂੜ ਵਾਪਾਰਾ।
ਵਿਚਿ ਸੱਚੇ ਕੂੜ ਨ ਗਡਈ ਹਰਿ ਨਾਮ ਵਿਚਾਰਾ॥੨॥
ਮਨਮੁਖ ਅੰਤਰਿ ਕੂੜ ਹੈ ਅਗਿਆਨ ਅੰਧੇਰਾ।
ਨਿਕਟੀ ਸੱਚਾ ਬਹਿ ਰਹਿਆ ਨਹਿ ਲਹਿਓ ਸਫੇਰਾ॥੩॥
ਸੱਚੋ ਸੱਚ ਪਛਾਣੀਐ ਸੱਚੇ ਸੰਗ ਪਾਈ।
ਸ੍ਰੀਚੰਦਰ ਗੁਰੁ ਸਾਧੁ ਕੀ ਸੱਚੋ ਬਡਿਆਈ॥੪॥੨੭॥
**ਸੱਚੀ ਸੰਗਤ ਬੈਠਨਾ ਸੱਚੇ ਸਿਓਂ ਵਾਸਾ।**
**ਕੂੜੀ ਪਾਲ ਨਿਕਾਲਿਐ ਸੱਚੇ ਵਿਸ਼ਵਾਸਾ॥੧॥**
ਸੱਚ ਸਹਾਈ ਸਗਲੇ ਥਾਉਂ।

ਸੱਤ ਰੂਪ ਪਾਰਬ੍ਰਹਮ ਗੁਰੁ ਨਿਸ਼ਚਲ ਅਮਰਾਉ॥੧॥ਰਹਾਉ॥
ਸੱਚ ਹੀਰਾ ਅਨਮੋਲਕਾ ਸਾਧਹ ਹੱਥ ਆਇਆ।
ਸੱਚਾ ਜੋਹਰੀ ਪਰਖ ਲੈ ਸਿਰ ਭੇਟ ਚੜ੍ਹਾਇਆ॥੨॥
ਚਮਤਕਾਰ ਸੱਚ ਸੂਰਜ ਹੁੰ ਸੂਝੈ ਸੁਰ ਲੋਕਾ।
ਗੋਤੇ ਲਾਈਐ ਕਸ਼ੀਰ ਨਿਧਿ ਹਰਿਐ ਮੋਹ ਸੋਕਾ॥੩॥
ਸੱਚਾ ਵਖਰ ਵਣਜ ਕਰਿ ਵਣਜਾਰੇ ਭਾਰੀ।
ਸੌਦਾ ਸੱਚਾ ਸ੍ਰੀਚੰਦਰ ਹਰਿ ਨਾਮ ਸਮਹਾਰੀ॥੪॥੨੮॥

**ਸੱਚੇ ਹੀ ਤੇ ਉਪਜੇ ਸੱਚੇ ਰਹੇ ਸਮਾਇ।**
**ਸੱਚਾ ਵਣਜ ਵਣਜਿਆ ਸੱਚਾ ਲਾਹਾ ਪਾਇ॥੧॥**

ਸੱਚੇ ਸੰਤ ਸਹਾਇ।
ਜਿਨਿ ਖਿਨ ਪਲ ਨਾਮ ਨ ਵਿਸਰੈ ਰਾਮ ਨਾਮ ਰਸ ਆਇ॥੧॥ਰਹਾਉ॥
ਸੱਚਾ ਸ਼ਾਹ ਸਰਾਫ ਹੈ ਸੱਚ ਪਰਖੈ ਸੱਚ ਤੋਲ।
ਸੱਚੇ ਸੱਚ ਕਮਾਇਆ ਸੱਚੋ ਸੱਚਾ ਬੋਲ॥੨॥
ਸੱਚੇ ਗੁਣ ਸੱਚ ਥੈਂ ਟਿਕਹਿ ਸੱਚੀ ਰਾਸਿ ਅਪਾਰ।
ਸੌਦਾ ਸੱਚ ਬਿਹਾਜੀਅਹਿ ਸੱਚ ਤ੍ਰਿਪਤ ਸੰਸਾਰ॥੩॥
ਸੱਚੇ ਮੇਲ ਨ ਲਗਈ ਨਿਰਮਲ ਸੂਰਜ ਜੋਤਿ।

ਸੱਚੇ ਸਾਧੁ ਸ੍ਰੀਚੰਦਰ ਸੱਚੋ ਸੁੱਚਾ ਗੋਤਿ॥੪॥੨੯॥

**ਸੱਚੀ ਦਰਗਹ ਮਨਹਿ ਕੀ ਸੱਚੀ ਆਸ ਪਰਾਇ।**
**ਸੱਚ ਸ਼ੀਰਣੀ ਵੰਡੀਅਹਿ ਸੱਚੋ ਹੀ ਵਰਤਾਇ॥੧॥**

ਸੱਚਾ ਸਵਾਦ ਮਹਾ ਤ੍ਰਿਪਤਾਇ।
ਸੱਚਾ ਭਾਗ ਨਿਕਾਲਿਆ ਸੱਚੇ ਖਾਧਾ ਆਇ॥੧॥ਰਹਾਉ॥
ਸੱਚੇ ਕੀ ਭੁਖ ਉਤਰੀ ਸੱਚ ਸਿਮਰ ਤ੍ਰਿਖਤ ਜਾਇ।
ਸੱਚਾ ਰਸ ਸੰਚਾਰਿਆ ਪੁਸਿਟ ਸੱਚ ਬੜ੍ਹਾਇ॥੨॥
ਸੱਚੀ ਕਾਇਆ ਨਿਰਮਲੀ ਸੰਗਤਿ ਸ਼ੋਭਾ ਪਾਇ।
ਸੱਚੇ ਕਰਮ ਕਮਾਇਆ ਫਲਿਆ ਸੱਚ ਸੁਭਾਇ॥੩॥
ਸੱਚੇ ਸੱਚਾ ਪ੍ਰਗਟੇ ਸੱਚੇ ਮੇਲ ਮਿਲਾਇ
ਅੰਤਰਿ ਬਾਹਰਿ ਸ੍ਰੀਚੰਦਰ ਸੰਤਨ ਸੱਚ ਸਹਾਇ॥੪॥੩੦॥

**ਤੀਰਥ ਨਹਾਤਾ ਜਾਣੀਐ ਹਿਰਦੇ ਸੱਚ ਨਿਵਾਸ,**
**ਪੂਜਾ ਸਫਲੀ ਦੇਵ ਕੀ ਸੱਚ ਹੋਵੈ ਪ੍ਰਗਾਸ (੧)**

ਪਾਰਬ੍ਰਹਮ ਸੱਚ ਨਾਮ।
ਸਦਾ ਸਹਾਈ ਅੱਗਲਾ ਆਵੈ ਜਿਸ ਕੈ ਕਾਮ (੧) ਰਹਾਉ।
ਸੱਚਾ ਸੇਵਨ ਸੱਚਿਆਂ ਬਣਿਆ ਧੁਰਿ ਸੰਯੋਗ।
ਸੱਚੀ ਸੰਗਤ ਮੇਲ ਮਿਲਿ ਹੋਇ ਨ ਸੋਗ ਵਿਯੋਗ॥੨॥

ਘੁਲ ਮਿਲ ਆਪਾ ਆਪ ਹੋਏ ਸੱਚ ਨਾਮ ਧਰ ਪਿਆਰ।
ਸੱਚੋ ਬੀਜੈ ਬੀਜ ਘਰਿ ਸੱਚੇ ਧਾਨ ਅਪਾਰ॥੩॥
ਨਉ ਨਿਧਿ ਉਪਜੈ ਇਕ ਨਾਮ ਸੱਚੀ ਭਗਤ ਭੰਡਾਰ।
ਸੱਚੇ ਸਤਿਗੁਰੁ ਸ੍ਰੀਚੰਦਰ ਸਚਿ ਕੁਟੰਬ ਉਧਾਰ॥੪॥੩੧॥
**ਵਿਨਹੈ ਸੁਨਹੁ ਦਾਸ ਕੀ ਦੇਹੁ ਅਪਨਾ ਨਾਉਂ।**
**ਭਲਾ ਬੁਰਾ ਨਹਿ ਜਾਨੇਉ ਕਿਮਿ ਕੀਮਤਿ ਪਾਉ॥੧॥**
ਪਾਵਨ ਪਤਿਤ ਨ ਮੇਲੋ ਕੋਇ।
ਕਰਮ ਕੁਕਰਮ ਭਿੰਨ ਹੈ ਜਿਓਂ ਜਾਨਹੁ ਤਿਓਂ ਢੋਇ॥੧॥ਰਹਾਉ॥
ਭਾਉ ਅਭਾਉ ਵਿਵੇਕ ਕਰਿ ਮਨ ਘੁੰਮਨ ਘੇਰੀ।
ਧਰਮ ਅਧਰਮ ਵਿਚਾਰੀਅਹਿ ਕਿਮਿ ਚੂਕੈ ਫੇਰੀ॥੨॥
ਸੰਤ ਅਸੰਤ ਨ ਮਨ ਧਰਹੁ ਜੇ ਮਿਹਰ ਉਪਾਵਹੁ।
ਡੁੱਬਿਆ ਪੱਥਰ ਸਾਗਰਿਹੁ ਹੱਥ ਦੈ ਨਿਕਸਾਵਹੁ॥੩॥
ਕਹੂੰ ਕਹਾ ਲਗਿ ਆਪਨੀ ਕਰਨੀ ਕੀ ਬਾਤਾ।
ਕਿਰਪਾ ਕੀਜਹਿ ਸ੍ਰੀਚੰਦਰ ਲੜਿ ਲਾਇ ਵਿਧਾਤਾ॥੪॥੩੨॥
**ਨਾਮ ਨਿਧਾਨ ਸੋਈ ਪਾਇ ਜਿਸ ਪਰ ਹਰਿ ਅਪਨੀ ਕਿਰਪਾ ਕਰੇਅ।**
**ਤੋਟਾ ਕਦੇ ਨ ਆਵਈ ਭਰੇ ਭੰਡਾਰ ਮੱਧੇਅ॥੧॥**
ਮਾਇਆ ਦਾਸੀ ਗੋਬਿੰਦ ਕੇਰੀ।

ਜਹਾਂ ਗੋਬਿੰਦ ਤਹਿ ਕਰਤ ਨਿਵਾਸਾ ਫਿਰਤਿ ਨ ਕਾਹੂੰ ਫੇਰੀ॥੧॥ਰਹਾਉ॥
ਸ਼ਕਿਤ ਸਰਵ ਵਾਸਹਿ ਤਹਿ ਇੰਦਰਾ ਜਿਹੈ ਥਾਈ।
ਜਹਾਂ ਠਾਕੁਰ ਸੇਵਕ ਤਹਾਂ ਹਰਿ ਨੇਤ ਲਖਾਈ॥੨॥
ਨਾਰਾਇਣ ਸੰਗ ਪਾਰਸਦ ਸ਼ੋਭਾ ਵੜੀ ਪਾਵਹਿ।
ਗੋਪਾਲ ਕਿਰਪਾਲ ਦਿਆਲ ਸੋਂ ਸਾਧੁ ਸੁਖ ਰਾਵਹਿ॥੩॥
ਹਰਿ ਪ੍ਰਭੁ ਮੇਲ ਮਿਲਾਇਆ ਰੰਗ ਰਾਤੇ ਰਾਮਾ।
ਗੁਣ ਗਾਵਤ ਸ੍ਰੀਚੰਦਰ ਨਿਤ ਸਹਿਜੇ ਵਿਸ਼ਰਾਮਾ॥੪॥੩੩॥
**ਓਮ ਜਾਪ ਜਪਤਿਆਂ ਸਹਿਜ ਸੁਹੇਲਾ ਜੀਉ।**
**ਮੰਡਪ ਲਗਨ ਵਿਕਾਸਿਆ ਕਮਲ ਖਿੜੇ ਰੰਗ ਪੀਉ॥੧॥**
ਤਾੜੀ ਲਾਗੀ ਤੁਰੀਆਤੀਤ।
ਈਤ ਉਤ ਪ੍ਰਤਿਪਾਲਦਾ ਸਦਾ ਸੰਗ ਹਰਿ ਮੀਤ॥੧॥ਰਹਾਉ॥
ਸੰਤ ਜਪਤ ਗੋਬਿੰਦ ਕਉ ਗੋਬਿੰਦ ਸੰਤਨ ਜਾਪ।
ਨਾਰਾਇਣ ਹਿਤ ਸੰਤ ਭੇ ਸੰਤ ਨਾਰਾਇਣ ਥਾਪ॥੨॥
ਲਗਨ ਨ ਦੇਵਤ ਆਂਚ ਹਰਿ ਸੰਤਨ ਸੰਗ ਸਮੋਇ।
ਆਪ ਸਹਾਰਤ ਤਪਤ ਕੋ ਸੰਤ ਸੀਤ ਰਸ ਭੋਇ॥੩॥
ਭਰਮ ਭੇਦ ਸਭ ਭੇਟ ਕੈ ਇਕੋ ਇਕ ਕਰੇਅ।
ਔਤ ਪੋਤ ਸ੍ਰੀਚੰਦਰ ਪ੍ਰਭੁ ਸੰਤਨ ਮਧ ਰਮੇਅ॥੪॥੩੪॥

**ਜਾਤਿ ਨ ਪੂਛਤਿ ਹਰਿ ਪ੍ਰਭੁ ਪ੍ਰੇਮ ਪਦਾਰਥ ਸਾਰ।**
**ਨੇਹੁ ਪ੍ਰਵਾਨਾ ਪਾਇ ਕੇ ਜਾਵਤ ਪ੍ਰਭੁ ਦਰਬਾਰ॥੧॥**
ਸਕਲ ਉਪਾਏ ਬ੍ਰਹਮੇ ਆਪ।
ਨਾਹਿ ਨਿਸ਼ਾਨੀ ਕਛੁ ਧਰੀ ਰਕਤ ਬਿੰਦ ਇਕ ਆਪ॥੧॥ਰਹਾਉ॥
ਤਨ ਪਰਦਾ ਨਿਵਾਰਿਆ, ਮਨਿ ਲੀਨਾ ਹਰਿ ਰੰਗ।
ਮਨ ਗਤਿ ਹਰਿ ਪ੍ਰਭੁ ਜਾਨਤਾ, ਸਦਾ ਸਹਾਈ ਸੰਗ॥੨॥
ਜਿਨ ਜਿਨ ਨਾਮ ਆਰਾਧਿਆ ਮਨ ਮਹਿ ਅੰਮ੍ਰਿਤ ਪਾਇ।
ਅਮਰ ਭਇ ਤਿਹੁ ਲੋਕ ਮੇਂ ਸੱਚੇ ਸੰਗ ਸਮਾਇ॥੩॥
ਰਤੇ ਰੰਗ ਗੋਪਾਲ ਕੇ ਸਹਿਜੇ ਸ਼ਬਦ ਨਿਹਾਲ।
ਮਨ ਭੀਤਰ ਸ੍ਰੀਚੰਦਰ ਪ੍ਰਭੁ ਦੇਖੇ ਨਦਰ ਨਿਹਾਲ॥੪॥੩੫॥
**ਗੁਰੁ ਗੋਵਿੰਦ ਸਿਮਰਿਐ ਬਿਨਸੀ ਹਉਮੈ ਤਾਤ।**
**ਚੜ੍ਹੀ ਖੁਮਾਰੀ ਪ੍ਰੇਮ ਰਸ ਮਸਤ ਭਇ ਦਿਨ ਰਾਤ॥੧॥**
ਨਾਰਾਇਣ ਰੰਗੇ ਵਿਸਮਾਦਿ।
ਮਾਇਆ ਮਨਹੁ ਬਿਸਾਰਿਆ ਆਨੰਦ ਵਿਨੋਦ ਅਹਿਲਾਦਿ॥੧॥ਰਹਾਉ॥
ਦੀਨ ਦਰਦ ਦੁੱਖ ਭੰਜਨਾ ਘਟ ਘਟ ਪੂਰਣ ਸੋਇ।
ਆਤਮ ਰਾਮਹਿ ਰਮ ਰਹਿਆ, ਆਪਹਿ ਆਪ ਸਮੋਇ॥੨॥
ਗੋਪਾਲ ਦਾਮੋਦਰ ਮਾਧਵਾ ਮਿਹਰਵਾਨ ਕਿਰਪਾਲ।

ਪ੍ਰਤਿਪਾਲਕ ਅਰਿ ਘਾਲਕੋ ਗੁਰੁਨਿਧਿ ਸੂਖਨ ਸਾਲ॥੩॥
ਸੰਤ ਆਰਾਧਨ ਸਦ ਸਦਾ ਰਾਮ ਨਾਮ ਗੋਵਿੰਦ।
ਪ੍ਰਗਟ ਭਏ ਤਿਹਿ ਲੋਕ ਮਹਿ ਰੰਗ ਰਾਤੇ ਸ੍ਰੀਚੰਦਰ॥੪॥੩੬॥
**ਆਨ ਭਰੋਸਾ ਚਿੰਤ ਤਜ ਹਰਿ ਹਰਿ ਨਾਮ ਪਰਾਤੇ।**
**ਹਰਿ ਯਸ਼ ਨਿੱਤ ਪਰਤ ਗਾਵਹੀ ਜਾਤਿ ਗਵਾਈ ਪਾਤੇ॥੧॥**
ਗੋਵਿੰਦ ਕੇ ਰੰਗ ਰਾਤੇ।
ਅਹਿ ਨਿਸ਼ਿ ਰਾਮ ਸਨੇਹ ਵਸ਼ ਰੈਣ ਦਿਵਸ ਪ੍ਰਭਾਤੇ॥੧॥ਰਹਾਉ॥
ਸਾਗਰ ਸਾਤ ਸਨੇਹ ਰਸ ਡੁਬਕੀ ਲਾਇ ਨਹਾਤੇ।
ਮਿਲਿ ਸਖੀਆਂ ਹਰਿ ਗਵਿਆ ਹਉਮੈਂ ਬਿਸ਼ਰੀ ਤਾਤੇ॥੨॥
ਤਨ ਮਨ ਧਨ ਸਭ ਅਰਪ ਕੇ ਸੁਖ ਬਿਹਾਨੀ ਰਾਤੇ।
ਜੀਵਾਲਹਿ ਤਾਂ ਤੇਰਿਆ ਮਾਰਹਿ ਤੇਰੀ ਗਾਤੇ॥੩॥
ਕਰਿ ਰੋਗੀ ਸਿਮਰਾਇਆ ਅਨਰੋਗੀ ਹਰਿ ਬਾਤੇ।
ਸ੍ਰੀਚੰਦਰ ਸੰਤਨ ਹਿਰਦੇ ਦੁਖ ਸੁਖ ਇਕਹਿ ਜਾਤੇ॥੪॥੩੭॥
**ਆਪਹਿ ਆਪ ਉਬਾਰਹ ਕਰਤਾ ਦੋਖੀ ਦਸ ਖਪਾਇ।**
**ਨਿੰਦਕ ਕੈ ਮੁਖ ਦਾਗ ਲਗਾਇਆ ਧ੍ਰਿਗ ਧ੍ਰਿਗ ਸਗਰੇ ਧਾਇ॥੧॥**
ਹਰਿ ਕਰਤੇ ਕੀ ਵਡਿਆਈ।

ਨਿੰਦਕ ਮਾਰ ਧਰਣਿ ਤਲ ਦੀਨੇ ਜਨ ਕੀ ਪੈਜ ਰਖਾਈ॥੧॥ਰਹਾਉ॥
ਜੋ ਜੋ ਨਿੰਦਾ ਕਰਤ ਸੰਤ ਕੀ ਸੰਤ ਬਡਾਈ ਚਾਹੇ।
ਨਿੰਦਾ ਸਤੁਤਿ ਸੰਤਨ ਤਿਆਗੀ ਗੋਬਿੰਦ ਗੁਣ ਅਵਗਾਹੇ॥੨॥
ਹਰਿ ਪ੍ਰਭੁ ਕਰਤੇ ਖੇਲ ਰਚਾਇਆ ਅੰਤਰ ਵਸਤੂ ਪਾਈ।
ਜੈਸੀ ਪਾਈ ਤੈਸੀ ਨਿਕਸੈ ਬਡਿਆਈ ਛੁਟਿਆਈ॥੩॥
ਤਨ ਸਾਜੇ ਦਵੰਦਵਾਦ ਬਣਾਇਆ, ਕੁਦਰਤ ਕਾ ਵਿਸਤਾਰਾ।
ਸ੍ਰੀਚੰਦਰ ਗੁਣ ਗੋਵਿੰਦ ਗਾਵੈ ਕਰਤੇ ਪੁਰਖ ਮੁਰਾਰਾ॥੪॥੩੮॥

**ਨਿੰਦਕ ਦੁਸਟ ਵਿਦਾਰੇ ਕਰਤੇ ਆਪਨ ਕਰ ਪੁਰਸ਼ਾਈ।**
**ਕਾੜ੍ਹ ਖੜ੍ਹਗ ਸਿਰ ਕਾਟ ਗਿਰਾਏ ਜਨ ਕੋ ਭਏ ਸਹਾਈ॥੧॥**
ਗੋਬਿੰਦ ਜਨ ਕੋ ਸਦਾ ਸਹਾਈ।
ਜੋ ਜੋ ਨਿੰਦ ਕਰੈ ਸੰਤਨ ਕੀ ਕਰਤਾ ਮਾਰ ਪਚਾਈ॥੧॥ਰਹਾਉ॥
ਜਨ ਕੀ ਪੈਜ ਰਾਖਵੇ ਕਾਰਣ ਨਿੰਦਗ ਕਰ ਨਿਜ ਲੀਨੋ।
ਚਕਰ ਸੁਦਰਸ਼ਨ ਚੌਦਹ ਲੋਕਨ ਤੇਜ ਜਨਾਇਓ ਪੀਨੋ॥੨॥
ਕੌਣ ਸੂਰਮਾ ਜਾਇਆ ਜਗ ਮਹਿ ਕੋ ਮੋਦਕ ਸਹਿ ਚੋਟਾ।
ਪ੍ਰਾਣਨ ਕੌਣ ਰਾਖਹੈ ਸਨਮੁਖ ਸਾਰੰਗ ਸਿਓ ਕਰ ਓਂਟਾ॥੩॥
ਦੁਸ਼ਟ ਦੈਤਿ ਨਿੰਦਕ ਅੰਹਕਾਰੀ ਮਾਰੇ ਸੰਖ ਬਜਾਇਆ।
ਸ੍ਰੀਚੰਦਰ ਕੀਏ ਵਿਜੇ ਨਾਰਾਇਣ ਸੰਤਨ ਕੇਰ ਸਹਾਇਆ॥੪॥੩੯॥

**ਸੰਤ ਸੁਖੀ ਕਰਤਾਰ ਸੁਖੀ ਦੁਖੀ ਸੰਤ ਹਿਤ ਹੋਇ।**
**ਸੰਤਨ ਕਰ ਤੇ ਸ਼ਸਤ੍ਰ ਸਭ ਹਿਤ ਪ੍ਰਭੁ ਕੇ ਨਿਜ ਖੋਇ॥੧॥**
ਕਿਆ ਕਰਵੋ ਆਯੁਧ ਕਰ ਰਾਖ।
ਜਨ ਕਾ ਸਾਹਿਬ ਸ਼ਕਿਤ ਸਪੰਨ ਕੋਉ ਨ ਸਾਕਤ ਵਾਕਿਅ ਕੁਭਾਖ॥੧॥ਰਹਾਉ॥
ਸਭ ਜਨ ਦ੍ਰਿਸ਼ਟ ਅਗਰਜ ਥਿਰੈ ਪੇਖਤ ਤਾ ਕੇ ਕਰਮ।
ਨਿੰਦ ਅਨਿੰਦ ਕਿਹੋ ਮਨਧਸੀ ਜਾਨਤ ਅੰਤਰ ਮਰਮ॥੨॥
ਰਾਵਣ ਮਾਰ ਵਿਦਾਰਿਓ ਲਾਇ ਵਿਭੀਸ਼ਣ ਅੰਗ।
ਬਾਲੀ ਪ੍ਰਾਣਾਨ ਨਾਸ਼ ਕੀਏ ਕੰਠ ਸੁਕੰਠ ਪ੍ਰਸੰਗ॥੩॥
ਕੇਸੀ ਕੰਸ ਚਾਣੂਰ ਹਤ ਜਰਾਸੰਧ ਵਿਨਸਾਇ।
ਉਗ੍ਰਸੇਨ ਕੇ ਸਿਰ ਛਤਰ ਸ੍ਰੀਚੰਦਰ ਝੁਲਵਾਇ॥੪॥੪੦॥
**ਹਰਿ ਪ੍ਰਭੁ ਮੇਰਾ ਪੂਰਣੋ ਸਰਵਕਲਾ ਧਰ ਆਪ।**
**ਕਰ ਨਿਜ ਦੇ ਕਰ ਰਾਖਤਾ ਪਹਿਰਹਰ ਤਾਪ ਕਲਾਪ॥੧॥**
ਸਦਾ ਸਹਾਈ ਗੋਵਿੰਦ ਆਪ।
ਪਹੁੰਚ ਨ ਸਾਕਤ ਜਨ ਤੇਰੇ ਕੋ ਕੋਟਿ ਸੂਰ ਪ੍ਰਤਾਪ॥੧॥ਰਹਾਉ॥
ਵਿਕਟ ਘਾਟ ਨਦੀ ਤਾਰਵੇ ਬੇੜੀ ਆਪ ਬਨਾਇ।
ਕੋਟਿ ਵਿਘਨ ਛਿਨ ਮੇਂ ਹਰੇ ਲਗੇ ਨ ਤਾਤੀ ਵਾਇ॥੨॥
ਕਸ਼ਿਯਪੁ ਹਿਰਣ ਵਿਦਾਰਿਆ ਨਿਕਸੇ ਥਮ ਉਮਾੜ।

ਦੇ ਨਿਜ ਹਾਥ ਉਬਾਰਿਆ ਗਿਰਤੇ ਜਾਨ ਪਹਾੜ॥੩॥
ਅਨਲ ਵਿਨਾਸ਼ੀ ਪਵਨ ਸੋ ਅਦਭੁਤ ਕਲਾ ਦਿਖਾਇ।
ਸ੍ਰੀਚੰਦਰ ਆਨੰਦ ਸੋ ਹਰਿ ਹਰਿ ਨਾਮ ਧਿਆਇ॥੪॥੪੧॥

**ਓਮ ਪਾਰਬ੍ਰਹਮਣੇ ਨਮ:॥**

## ਰਾਗ ਆਨੰਦ ਕੀ ਵਾਰ

**ਸ਼ਲੋਕ**

ਸਤਿਗੁਰੁ ਦਾਤਾ ਜੀਅ ਕਾ ਨਾਮ ਦ੍ਰਿੜ੍ਹਾਵਤ ਜੋਇ।
ਪੂਰਣ ਗੁਣ ਹਰਿਨਾਮ ਕੇ ਉਰ ਮੇਂ ਦੇਤ ਪਰੋਇ॥੧॥
ਤਮ ਅਗਿਆਨ ਨ ਚੂਕਈ ਸੂਰਜ ਚੰਦ੍ਰ ਪ੍ਰਕਾਸ਼।
ਸਤਿਗੁਰੁ ਪੂਰਾ ਭੇਜਿਆ ਨਿਰਮਲ ਆਤਮ ਭਾਸ॥੨॥
ਪਾਰਬ੍ਰਹਮ ਪਰਮੇਸ਼ਵਰ ਪੂਰਣ ਸਤਿਗੁਰੁ ਦੇਵ।
ਨਿਜ ਕੀ ਨਿਜ ਹੀ ਜਾਨ ਕਰ ਸਕਲ ਜਨਾਵਤ ਭੇਵ॥੩॥

**ਪਉੜੀ:-**

ਗੁਰੁ ਅਵਿਨਾਸ਼ੀ ਸੇਵ ਪਰਮ ਸੁੱਖ ਪਾਇਆ।
ਅਗਮ ਅਗਾਧ ਅਪਾਰ ਅਗੋਚਰ ਧਿਆਇਆ।
ਜਨਮ ਕਰਮ ਫਲ ਕਾਟ ਅਲਖ ਲਖਾਇਆ।
ਯਮ ਗਣ ਕਾਢੇ ਛਾਂਟ ਸੁਰਗਣ ਲਾਇਆ।

ਅਗਿਆਨ ਵਿਸਮ ਗੜ੍ਹ ਤੋੜ ਡੰਕ ਵਜਾਇਆ।
ਚੌਦਹ ਭੁਵਨ ਮਝਾਰ ਨ ਰੁਕੇ ਰੁਕਾਇਆ।
ਜੋੜ ਅਜੋੜਹਿ ਜੋੜ ਤਨ ਤਨਹਾਇਆ।
ਸਿਰ ਸਾਹਾ ਪਾਤਸ਼ਾਹਿ ਸ੍ਰੀਚੰਦਰ ਸੁਹਾਇਆ॥੧॥

**ਸ਼ਲੋਕ:–**

ਸੱਚਾ ਸਤਿਗੁਰੁ ਸੇਵੀਐ ਸੱਚ ਹੋਵੈ ਪ੍ਰਕਾਸ਼।
ਸੱਚੇ ਤੇ ਸੱਚ ਪਰਗਟੈ ਕੂੜੇ ਘਟੈ ਰਾਸ॥੧॥
ਸੱਚੇ ਮਹਿ ਸੱਚ ਉਪਜੈ ਝੂਠੇ ਝੂਠ ਉਪਾਇ।
ਸਤਿਗੁਰੁ ਸੇਵਹਿ ਆਪਦਾ ਸਤ ਪਦਾਰਥ ਪਾਇ॥੨॥
ਸੱਚ ਵਰਤ ਸਤਿਗੁਰ ਕਾ ਚਾਨਣ ਅੰਤਰ ਕੀਨ।
ਤੀਨ ਲੋਕ ਚੌਦਹ ਭਵਨ ਸਤਿ ਗੁਰੁ ਕੀਨ ਅਧੀਨ॥੩॥

**ਪਉੜੀ:–**

ਸੱਚਾ ਸਤਿਗੁਰੁ ਸੇਵ ਸੱਚਹੁ ਪਾਈਐ।
ਜਨਮ ਮਰਣ ਸੰਸਾਰ ਬਹੁਰ ਨ ਧਾਈਐ।
ਅੰਧਕਾਰ ਅਗਿਆਨ ਗੁਰੁ ਦੀਪਾਈਐ।
ਹਉਮੈ ਗਰਵ ਨਿਵਾਰ ਗਿਆਨ ਕਮਾਈਐ।
ਝੂਠੀ ਦੁਨੀਆ ਜਾਨ ਨ ਆਪ ਵਨਾਈਐ।
ਸਿਮਰ ਨਾਰਾਇਣ ਰਾਮ ਮਨ ਤਨ ਲਾਈਐ।

ਉਸਤਤਿ ਨਿੰਦਾ ਤਿਆਗ ਹਰਿ ਗੁਣ ਗਾਈਐ।
ਸ੍ਰੀਚੰਦਰ ਵਡਭਾਗ ਗੁਰੁ ਸ਼ਰਣਾਈਐ॥੨॥

**ਸ਼ਲੋਕ:-**

ਗੁਣ ਗਾਵਤ ਗੋਬਿੰਦ ਕੇ ਤ੍ਰਿਸ਼ਣਾ ਤਿਰਸਾ ਨਿਵਾਰ।
ਨਾਰਾਇਣ ਇਕ ਰਾਮ ਹੀ ਸੰਤਨ ਸੱਤ ਵਪਾਰ॥੧॥
ਅਚੁਤ ਅਪਰ ਅਪਾਰ ਪ੍ਰਭੁ ਹਰਿ ਹਰਿ ਹਰਿ ਗੁਣ ਤਾਸ।
ਸੱਤ ਪਦਾਰਥ ਪਾਈਐ ਸੰਤਨ ਕੈ ਘਰ ਰਾਸ॥੨॥
ਲਾਹਾ ਰਾਮ ਧਨ ਘਟੀਏ ਤੋਸਾ ਪੰਥ ਭਿਆਨ।
ਦੂਖ ਭੂਖ ਨਹਿ ਵਿਆਪੀ ਸਿਮਰਤ ਹਰਿ ਭਗਵਾਨ॥੩॥

**ਪਉੜੀ:-**

ਸੰਤਨ ਕੈ ਪ੍ਰਸਾਦਿ ਹਰਿ ਗੁਣ ਗਾਵਣੈ।
ਆਨੰਦ ਸੂਖ ਮਹਾਨ ਸਹਿਜ ਸਮਾਵਣੈ॥
ਯਮ ਕੈ ਪੰਥ ਮਝਾਰ ਦੂਖ ਨ ਪਾਵਣੈ॥
ਦੇਵ ਕਰਤ ਜੁਹਾਰ ਰਾਮ ਰਮਾਵਣੈ॥
ਧਪਹੁ ਕਰਨ ਉਬਾਰ ਚਾਨਣ ਛਾਵਣੈ।
ਕੰਟਕ ਲਾਗ ਨ ਪਾਇ ਪਾਵੜ ਭਾਵਣੈ॥
ਆਨੰਦ ਸੋ ਘਰ ਜਾਇ ਮਹਲ ਸੁਹਾਵਣੈ।
ਸ੍ਰੀਚੰਦਰ ਵਿਗਸਾਇ ਨਾਮ ਧਿਆਵਣੇ॥੩॥

**ਸ਼ਲੋਕ:–**

ਜਿਨ ਜਿਨ ਹਰ ਪ੍ਰਭੁ ਧਿਆਇਆ ਮੁਕਤ ਪਦਾਰਥ ਹਾਥ।
ਔਘਟ ਗਲੀਆਂ ਭੀੜੀਆਂ ਨਾਮ ਸੁਖਾਲਾ ਪਾਥ॥੧॥
ਸੰਤ ਸੰਗ ਗੋਵਿੰਦ ਰਸ ਗੁਣ ਨਿਧਾਨ ਅਵਲੋਇ।
ਨਿਰਗੁਣ ਗੁਣਵੰਤੈ ਭਇਓ ਕਾਕ ਹੰਸ ਗਤਿ ਜੋਇ॥੨॥
ਪਾਵਨ ਪਤਿਤ ਪੁਨੀਤ ਲਖ ਗੁਣ ਗਾਵਤ ਗੋਵਿੰਦ।
ਦੁਰਮਤਿ ਦੂਜਾ ਦੁਰਤਿ ਦਰ ਬਿਨਸੀ ਮਾਇਆ ਚਿੰਦ॥੩॥

**ਪਉੜੀ:–**

ਹਰਿ ਗੁਣ ਗਾਵਤ ਮਹਿ ਲਖ ਪਤਿਤ ਪੁਨੀਤਾ।
ਹਉਮੈ ਦੁਤੀਆ ਪਰਹਰੈ ਨਿਰਮਲ ਭਇ ਚੀਤਾ।
ਦੂਜਾ ਭਾਉ ਵਿਸਾਰੀਐ ਸਗਲੋ ਭਵ ਭੀਤਾ।
ਪਰਮੇਸ਼ਵਰੋ ਨਾਰਾਇਣੋ ਅਮਰਿਤ ਰਸ ਪੀਤਾ॥
ਦੁਰਜਨ ਦੁਸਟ ਵਿਕਾਰੀਆ ਮਨ ਕਲਪਨ ਜੀਤਾ।
ਔਝੜ ਵਿਸਮ ਭਿਆਨਕੈ ਮਾਰਗ ਨਿਰਭੀਤਾ।
ਸਫਲਾ ਆਇਆ ਜਨਮ ਲੈ ਸਫਲਾ ਰਾਮਲੀਤਾ।
ਸ੍ਰੀਚੰਦਰ ਪ੍ਰਭੁ ਨਾਮ ਜਪ ਨਿਰਬੰਧ ਅਤੀਤਾ॥੪॥

**ਸ਼ਲੋਕ:–**

ਸਵਾਤਿ ਬੂੰਦ ਕਹੁ ਪਾਇ ਕੇ ਸੀਪ ਧਸੇ ਧਰ ਮਾਹਿ।

ਮਰਿਆਂ ਮੋਤੀ ਨਿਕਸ ਹੈ ਹਰਿ ਹਰਿ ਨਾਮ ਰਮਾਹਿ॥੧॥
ਨਾਮ ਰਮੈ ਨਹਿ ਨਿਕਸ ਹੈ, ਲਗੈ ਸਮਾਧਿ ਅਗਾਧ।
ਰਾਮ ਸੁਧਾ ਜਬ ਪਾਈਐ ਤਬ ਮਰਣੋ ਸਾਧ॥੨॥
ਮਰਿਐ ਵਿਨ ਜੀਵਨ ਨਹੀਂ, ਜੀਵਨ ਮਰਣੇ ਹੋਇ।
ਰਾਮ ਰਾਮ ਮੇਂ ਰਮ ਰਹੈ, ਰਮਣੋ ਜਾਨੈ ਸੋਇ॥੩॥

**ਪਉੜੀ:-**

ਨਾਰਾਇਣ ਸਮੁਹਾਇ ਨ ਪਾਛੈ ਪਰਤੀਐ।
ਜੀਵਨ ਪਦਵੀ ਪਾਇ ਬਾਰੀ ਮਰਤੀਐ।
ਸੰਤਨ ਸੈਨ ਮਝਾਰ ਭਰੀਐ ਭਰਤੀਐ।
ਜੀਵਨ ਮਰਵੈ ਸੰਗ ਸਗਾਈ ਸ਼ਰਤੀਐ।
ਪਹਿਲੇ ਸੀਸ ਉਤਾਰ ਆਪਨ ਕਰਤੀਐ।
ਪਾਇ ਪ੍ਰਭੁ ਦਰਵਾਰ ਰਚਾਇ ਨਰਤੀਐ।
ਇਕੋ ਇਕ ਆਧਾਰ ਦੂਜਾ ਹਰਤੀਐ।
ਸ੍ਰੀਚੰਦਰ ਹਰਿਰੰਗ ਰਚਾਵਨ ਰਰਤੀਐ॥੫॥

**ਸ਼ਲੋਕ:-**

ਜੀਵਨ ਜਗਤ ਸੁਆਇ ਇਤ ਦਰ ਆਇ ਨ ਕੋਇ।
ਮਿਲਿਹੈ ਪ੍ਰੀਤਮ ਅਪਨਾ ਜੇ ਤਨ ਦੇਵੈ ਖੋਇ॥੧॥
ਜੇ ਚਾਹਤ ਹਰਿ ਨਾਮਰਸ ਨਿਜ ਜੀਵਨ ਕੋ ਤਿਆਗ।

ਨਹੀਂ ਮ੍ਰਿਤਕ ਤਨ ਉਪਜਤ ਕਾਮ ਕ੍ਰੋਧ ਮੋਹ ਰਾਗ॥੨॥
ਯਹੀ ਨਿਸ਼ਾਨੀ ਸਾਧ ਕੀ ਪੰਚਨ ਲੀਨੋ ਜੀਤ।
ਜਬ ਲਗ ਵੈਰੀ ਸਿਰ ਖੜੈ ਕੈਸੇ ਹੈ ਨਿਰਭੀਤ॥੩॥

**ਪਉੜੀ:-**

ਗੜ੍ਹ ਮਨ ਵਿਸਮ ਰਚਾਇ ਕਰ ਦੂਹਰੀ ਖਾਈ।
ਤੀਨਹੁ ਪਰੈ ਬੰਧਾਇ ਕੈ ਨਿਜ ਸੈਨ ਟਿਕਾਈ।
ਚਾਰੇ ਬਹੀਆਂ ਘੇਰੀਆਂ ਕੋ ਆਇ ਨ ਜਾਈ।
ਦੁਆਰੈ ਕਾਮ ਖਿਲਾਰਿਆ ਤ੍ਰਿਏ ਦੋਸ਼ ਦਿਵਾਈ।
ਕਰੋਧ ਸੰਗ ਸਾਥੀ ਲੀਏ ਬੜ ਧੁਨੀ ਮਚਾਈ।
ਮੋਹ ਪਸਾਰਾ ਪਸਰਿਆ ਸੁਤ ਸਾਕ ਸਹਾਈ॥
ਗੋਲਾ ਲੋਭ ਚਲਾਇਆ ਹਰਿ ਧੁੰਦ ਲਖਾਈ।
ਸ੍ਰੀਚੰਦਰ ਹਰਿ ਨਾਮ ਸੋਂ ਸੰਤਨ ਜਿਤ ਪਾਈ॥੬॥

**ਸ਼ਲੋਕ:-**

ਮਨਮੁਖ ਸੇਤੀ ਸੰਗ ਕਰ ਬੂਡੇ ਕਾਲੀ ਧਾਰ।
ਸੰਗਤਿ ਕਾਗਾਂ ਸੂਕਰਾਂ ਸ਼ਿਵਾਨਾ ਭੂੰਡਾ ਖਵਾਰ॥੧॥
ਗੁਰੁਮੁਖ ਹੰਸ ਪਛਾਣੀਐ ਮਾਨਸਰੋਵਰ ਵਾਸ।
ਮੋਤੀ ਦੂਧੈ ਖਾਈਐ ਆਤਮ ਹਰਿ ਵਿਸ਼ਵਾਸ॥੨॥
ਅਵਗੁਣ ਛੋੜਹੁ ਗੁਣ ਰਵਹੁ ਸੰਤਹ ਕੀ ਸਿਖ ਲੇਹੁ।

ਆਪਹਿ ਮਿੱਟੀ ਸਿਰ ਪਰੈ ਹੀਰਾ ਖਾਣ ਖਨੇਹੁ॥੩॥

**ਪਉੜੀ:-**

ਗੁਰਮੁਖ ਹਰਿ ਰੰਗ ਮਾਣਿਆ ਰਸ ਪ੍ਰੇਮਹਿ ਰਾਤਾ।
ਗੁਣ ਗਾਵਹਿ ਗੁਣ ਊਚਰਹਿ ਗੁਣ ਸਿਓਂ ਨਿਤ ਨਾਤਾ॥
ਮਨਮੁਖ ਅਵਗੁਣ ਖਾਨ ਹੈ ਗਰਕੀ ਕਾ ਖਾਤਾ।
ਡੂਬੇ ਬਹੁਰ ਨ ਨਿਕਸ ਹੈ ਜਲਤੇ ਨਿਤ ਤਾਤਾ।
ਹੁਮਸਿ ਧੁਮਸਿ ਕੂਕਿਆਂ ਕੋ ਸੁਨੈ ਨ ਬਾਤਾ।
ਕੋਊ ਰਖ ਨ ਸਕ ਹੈ ਸੁਤ ਦਾਰਾ ਮਾਤਾ॥
ਗੁਰੁਮੁਖ ਸੰਗਤਿ ਸੇਵਿਆ ਸਦ ਨਿਕਟ ਵਿਧਾਤਾ।
ਸ੍ਰੀਚੰਦਰ ਨਿੱਤ ਸੋਚਦਾ ਗੁਰੁਮੁਖ ਸੰਗਾਤਾ॥੭॥

**ਸ਼ਲੋਕ:-**

ਕਿਰਪਾ ਨਿਧਾਨ ਸੁਖ ਸਾਗਰੋ ਗੋਵਿੰਦ ਹਰਿ ਪ੍ਰਤਿਪਾਲ।
ਨਿਜ ਲੜ ਲਾਇ ਉਧਾਰਿਆ ਬਾਲਕ ਲਹੁਡਾ ਪਾਲ॥੧॥
ਅਵਗੁਣ ਸਭ ਮਿਟਾਇ ਕੇ, ਅਪਨੇ ਕਰ ਲਇ।
ਔਕੜ ਕੋਇ ਨ ਆਵਈ, ਵਿਘਨਾ ਸਰਵ ਹਇ॥੨॥
ਪ੍ਰਭੁ ਸੱਚਾ ਜਿਸ ਮਿਹਰਵਾਨ, ਤਿਸ ਜਨ ਉਤਰੀ ਭੂਖ।
ਚਾਰ ਪਦਾਰਥ ਕਰ ਤਲੇ ਕਦੇ ਨ ਵਿਆਪੇ ਦੂਖ॥੩॥

**ਪਉੜੀ:-**

ਨਾਰਾਇਣ ਸਦ ਮਿਹਰਵਾਨ ਅਵਗੁਣ ਨ ਚਿਤਾਰੇ।
ਅਪਨੇ ਜਨ ਲੜ ਲਾਇ ਕੇ ਕਰ ਦੇ ਉਬਾਰੇ॥
ਨਰਕ ਪੜੰਤੇ ਕਰਮਗਤਿ, ਭੁਜ ਪਕੜ ਨਿਕਾਰੇ।
ਭਵ ਸਾਗਰ ਚਿੰਤਾ ਭਰਾ, ਬੂਡਤ ਨਿਸਤਾਰੇ।
ਆਦਰ ਜਾਹਿ ਨ ਦੇਵ ਹੀ, ਸੋ ਤਖਤ ਬਿਠਾਰੇ।
ਸਕਲ ਜਗਤ ਤ੍ਰਿਪਤਾਸਿਆ, ਕਣ ਕਣ ਕੇ ਮਾਰੇ।
ਆਯੁਧ ਦੀਨੇ ਕਾਤਰਨ, ਮਹਾਰਾਜੇ ਹਾਰੇ।
ਸ੍ਰੀਚੰਦਰ ਹਰਿਸਿਮਰ ਕੇ ਤ੍ਰਿਲੋਕੀ ਭਾਰੇ॥੮॥

**ਸ਼ਲੋਕ:–**

ਮਾਰਗ ਮੁਕਤਾ ਪਾਇਆ, ਬੀਥੀ ਭੀੜੀ ਤਿਆਗ।
ਦੁਸ਼ਮਨ ਦੂਤ ਨ ਕੋ ਰਹਿਆ, ਗੋਵਿੰਦ ਸਿਮਰਨ ਲਾਗ॥੧॥
ਸਫਲ ਮੂਰਤਿ ਸਫਲੀ ਘੜੀ, ਛਿਨਪਲ ਨਿਮਸ ਸਮਹਾਰ।
ਸੰਤਸੰਗ ਹਰਿ ਗੁਣ ਰਮਹਿ ਕਤਹੂੰ ਨ ਆਵੈ ਹਾਰ॥੨॥
ਪ੍ਰੇਮ ਪਦਾਰਥ ਪਾਇਆ ਹਰਿ ਹਰਿ ਨਾਮ ਧਿਆਇ।
ਰਸ ਰੰਗ ਆਤਮ ਮਾਣਿਆ ਰਾਮਹਿ ਰਹੇ ਸਮਾਇ॥੩॥

**ਪਉੜੀ:–**

ਸਾਧੁ ਸੰਗਤਿ ਕੇ ਸੰਗ ਗੋਵਿੰਦ ਧਿਆਇਆ।
ਨਾਮ ਚਲੂਲੇ ਰੰਗ ਮਨਹਿ ਰੰਗਾਇਆ॥

ਕੂੜ ਕਮਾਵਣ ਢੰਗ ਸੱਚ ਗਵਾਇਆ।
ਸੂਹਾ ਕੀਨਾ ਭੰਗ ਲਾਲ ਸੁਹਾਇਆ।
ਗਗਨ ਮੰਡਲ ਕੀ ਚੰਗ ਨਾਚ ਨਚਾਇਆ।
ਘੋੜਾ ਗਿਆਨ ਸੁਰੰਗ ਚਿੱਤ ਚੜ੍ਹਾਇਆ।
ਮਨ ਤਨ ਭਏ ਅਭੰਗ ਅਮਰਿਤ ਪਾਇਆ।
ਸ੍ਰੀਚੰਦਰ ਮਨ ਜੰਗ ਜੀਤ ਸੋ ਆਇਆ॥੯॥

**ਸ਼ਲੋਕ:-**

ਕੂੜੇ ਗੰਢਣ ਗੰਢੀਏ ਆਪਹਿ ਨਰਕ ਡੁਵੰਤ।
ਧਨ ਲਾਲਸ ਹਰਿ ਰੰਗ ਤਦ ਚੀਨਤ ਨਹਿ ਭਗਵੰਤ॥੧॥
ਵੇਦ ਪੁਰਾਣ ਵਖਾਣੀਐ ਮਾਇਆ ਮਨ ਲਪਟਾਇ।
ਆਵਣ ਜਾਣਾ ਸਿਰ ਰਹੈ ਯਮ ਕੀ ਚੋਟਾਂ ਖਾਇ॥੨॥
ਕਾਬੈ ਹਜ ਸਿਧਾਰਿਆ ਆਇਤ ਪੜ੍ਹੀ ਕੁਰਾਣ।
ਦੋਜਖ ਅਗਨਿ ਤਪਾਇਆ ਮਨ ਬੈਠਾ ਸ਼ੈਤਾਨ॥੩॥

**ਪਉੜੀ:-**

ਤੀਰਥ ਨਹਾਇ ਨ ਸ਼ੁਧ ਹੋਇ ਮਨ ਮੈਲਾ ਜੋਈ।
ਕਾਮ ਕਰੋਧ ਮੋਹ ਵਿਆਪਿਆ ਦਰਗਹਿ ਨਹਿ ਢੋਈ।
ਸ਼ਾਸਤਰ ਸਿਮਰਤਿ ਵੇਦ ਵਾਕਿਆ ਧਨ ਹੇਤੁ ਅਲੋਈ।
ਨਿੱਤ ਨਿਵਾਜੈ ਪੰਚ ਨਿਵ ਦੂਰ ਵੈਰ ਵਿਗੋਈ।

ਕਾਬੈ ਪਥਰ ਚੁੰਮਿਆਂ ਦੁਰਮਤਿ ਨਹਿ ਖੋਈ।
ਮੜ੍ਹੀਆਂ ਕਬਰਾਂ ਪਾਹਨਾ ਕਲਿ ਸ੍ਰਿਸ਼ਟ ਡੁਬੋਈ।
ਮਿਠੇ ਪਾਣੀ ਪੀਤਿਆਂ ਮਤਿ ਸੁਧਿ ਨ ਕੋਈ।
ਸ੍ਰੀਚੰਦਰ ਪ੍ਰਭੁ ਨਾਮ ਜਪ ਸੰਗ ਸਾਧੂ ਲੋਈ॥੧੦॥

**ਸ਼ਲੋਕ:–**

ਮਨ ਕੀ ਮੈਲ ਉਤਾਰੀਐ ਸਾਧੁ ਸੰਗਤ ਰੰਗ।
ਦੁਰਮਤਿ ਮਲ ਨਿਰਵਾਰੀਐ ਰਾਮ ਨਾਮ ਇਕ ਸੰਗ॥੧॥
ਬਿਰਥੇ ਅਨੇਕ ਉਪਾਇ ਸਭ ਹਰਿ ਸਿਮਰਨ ਤੇ ਹੀਨ।
ਜਾਨੀ ਲਾਡੇ ਤੇ ਬਿਨਾ ਬੂਝਤਿ ਕੋਈ ਨ ਦੀਨ॥੨॥
ਪੱਥ ਵਿਨ ਔਸਧਿ ਖਾਈਐ ਰੋਗ ਨ ਨਾਸਤ ਕੋਇ॥
ਸਾਧੁ ਸੰਗਤਿ ਜੇ ਮਿਲੈ ਮਰਮ ਪੀੜ ਦੇ ਖੋਇ॥੩॥

**ਪਉੜੀ:–**

ਸੰਤਾ ਸੰਗਤਿ ਪਾਇ ਦੁਰਮਤਿ ਖੋਈਐ।
ਅੰਤਰ ਕਪਟ ਵਿਕਾਰ ਹਉਮੈ ਧੋਈਐ॥
ਸਿਮਰਤਿ ਹਰਿ ਕੋ ਨਾਮ ਅਮਰਿਤ ਚੋਈਐ।
ਕਾਮ ਕਰੋਧ ਕੀ ਆਗ ਪਾਨੀ ਢੋਈਐ॥
ਕਾਲ ਪਾਪ ਅਪਾਰ ਭਸਮ ਕਰੋਈਐ।
ਰੰਗਣ ਰੰਗ ਪਿਆਰ ਸੁਰਤਿ ਸਮੋਈਐ।

ਪਾਰਬ੍ਰਹਮ ਕਰਤਾਰ ਨਇਨ ਅਲੋਈਐ।
ਸ੍ਰੀਚੰਦਰ ਸੰਗ ਸਾਧੁ ਹਰਿ ਹਰਿ ਗੋਈਐ॥੧੧॥

**ਸ਼ਲੋਕ:-**

ਜੋਗੀ ਭੂਖਾ ਹੋਇਆ ਕੰਨ ਪੜਾਇ ਜਾਇ।
ਘਰ ਘਰ ਮਾਂਗੇ ਭੀਖਿਆ ਲਾਜ ਲਗਾਈ ਨਾਇ॥੧॥
ਗਾਵਤ ਗੀਤਨ ਮੰਦਿਰੀ ਪੰਡਿਤ ਭੂਖੇ ਪੇਟ।
ਅਧਿਕ ਪਦਾਰਥ ਪਾਇ ਕੈ ਰਹੇ ਗਧੇ ਸੋਂ ਲੇਟ॥੨॥
ਮੁਸਲਮਾਨ ਭੂਖਾ ਭਿਆ ਘਰ ਮਹਿ ਠਟੀ ਮਸੀਤ।
ਮੁੱਲਾਂ ਬਾਂਗ ਨਮਾਜ ਸੋਂ ਬਨ ਬੈਠੇ ਵਿਪਰੀਤ॥੩॥

**ਪਉੜੀ:-**

ਭੇਖੀਂ ਬ੍ਰਹਮ ਨ ਜਾਨੀਐ ਲੱਖ ਦੰਭ ਨਰੀਜੈ।
ਕਾਲੇ ਪੀਲੇ ਲਾਲ ਰੰਗ ਵਸਨਨ ਪਰੀਜੈ।
ਨਹਾਇ ਧੋਇ ਤਿਲਕ ਧਰ ਹਰਿ ਨਾਹਨ ਭੀਜੈ।
ਬੁਰਗੂ ਬਾਂਗਾਂ ਉੱਚੀਆਂ ਕੁਲ ਲੋਕ ਸੁਣੀਜੈ।
ਨਾਚ ਗਾਇ ਕੇ ਤਾਲੀਆ ਦੇਵਨ ਪਰਜੀਜੈ।
ਕਾਵਰ ਸੁਰਸਰਿ ਨੀਰ ਸੋਂ ਸ਼ਿਵ ਲਿੰਗ ਧੁਵੀਜੈ।
ਰਾਗ ਨਾਦ ਧੁਨਿ ਤਾਨ ਸੋਂ ਅਨਖੰਜ ਪੜੀਜੈ।
ਸ੍ਰੀਚੰਦਰ ਹਰਿ ਅੰਤਰੇ ਸੱਚ ਨਾਮ ਰਿਝੀਜੈ॥੧੨॥

**ਸ਼ਲੋਕ:–**

ਵਾਸਨ ਹਿਤ ਕਰਤੇ ਪੁਰਖ ਮਨ ਮੰਦਿਰ ਸ਼ੁਭ ਸਾਜ।
ਕਪਟ ਵਿਕਾਰਨ ਮਲ ਲਿਆ ਠਾਨ ਠਨਾਇ ਦਰਾਜ॥੧॥
ਖੋਲਤ ਨਾਹਿ ਕਪਾਟ ਆਵਤ ਲੌਟ ਪਰੇ।
ਚਕਰ ਕਾਟਤ ਹਰਿ ਪ੍ਰਭੁ ਮਾਰਗ ਬਨਨ ਧਰੇ॥੨॥
ਹਰਿ ਮੰਦਿਰ ਤੇ ਕਾਢ ਕੈ ਸਾਗਰ ਕਸ਼ੀਰ ਧਕੇਲ।
ਬੂੜਤੇ ਨਹੀਂ ਨਾਰਾਇਣੋ ਮੇਲ ਅਮੇਲਹਿ ਮੇਲ॥੩॥

**ਪਉੜੀ:–**

ਪੰਚ ਚੋਰ ਘਰ ਮਹਿ ਧਸੇ ਵਿਸ ਪੱਤੀ ਸੁੰਘਾਈ।
ਕਾਮਿਨੀ ਕਾਮ ਲੁਭਾਇਆ ਸੁਧਿ ਰਹੀ ਨ ਕਾਈ।
ਮਾਇਆ ਧੰਧੈ ਧਾਵਣੀ ਪਰਦੇਸਨ ਜਾਈ।
ਭੂਸ਼ਣ ਵਸਨ ਸੁਹਾਵਨੇ ਅੰਗਰਾਗ ਸੁਹਾਈ।
ਛਿਨ ਪਲ ਭੋਗਹਿ ਭਾਂਗ ਕੈ ਧਨ ਮਾਲ ਲੁਟਾਈ।
ਸੁਤਾ ਸੁਤਨ ਮਨ ਮੋਹਿਆ ਕਹੁ ਟਿਕਣ ਨ ਪਾਈ।
ਤਨ ਤਾਣਾ ਸਭ ਖੀਨ ਭਾ ਉੜ ਗਿਆ ਹਵਾਈ।
ਸ੍ਰੀਚੰਦਰ ਸਾਗਰ ਡੁਬਾ ਗਇ ਪੰਚ ਪਰਾਈ॥੩॥

**ਸ਼ਲੋਕ:–**

ਮਨ ਜਲਨਿਧਿ ਲਹਰੀ ਵਿਸਇ, ਉਕਸਨ ਦੇਤ ਨ ਪ੍ਰਾਣ।

ਅੰਤ ਸਮੇ ਪਛਤਾਓਗੇ, ਧਰ ਹੈਂ ਜਬਹਿ ਮਸਾਣ॥੧॥
ਹਰਿ ਬੋਹਿਥ ਨ ਪਾਓ,ਕਿਸ ਵਿਧਿ ਉਬਰਹਿ ਲੋਇ।
ਜਿਓਂ ਜਿਓਂ ਕਰਮ ਕਮਾਇਆ,ਤਿਓਂ ਤਿਓਂ ਫਲ ਭੀ ਹੋਇ॥੨॥
ਮਨਿ ਹਰਿ ਸਾਗਰ ਪਾਓ, ਹਰਿ ਮਨਿ ਦੀਓ ਧਕੇਲ।
ਗੋਤੇ ਖਾਇ ਨ ਮਰਤ ਹੈ, ਅਮਰਿਤ ਗੋਵਿੰਦ ਪੇਲ॥੩॥

**ਪਉੜੀ:-**

ਭੋਗ ਭੋਗ ਨਹਿ ਤ੍ਰਿਪਤਿਆ, ਰੋਗਨ ਵਰਧਾਇਆ।
ਕਾਮ ਅਗਨਿ ਤਪਤਾਇਆ, ਦੁਖ ਦਰਦ ਉਠਾਇਆ।
ਭੂਖ ਤ੍ਰਿਸ਼ਾ ਸੰਤਾਪ ਸਹਿ, ਯਮ ਮਾਰਗ ਪਾਇਆ।
ਅਨੇਕ ਤਰੰਗ ਵਿਕਾਰਿਆਂ, ਨਹਿ ਟਿਕੈ ਟਿਕਾਇਆ।
ਜੈਸਾ ਕਰਮ ਕਮਾਇਆ, ਫਲ ਤੈਸਾ ਖਾਇਆ।
ਭੋਜਨ ਮੀਠਾ ਕੈਸੇ ਹੋਏ, ਮਿਰਚਹਿ ਬਹੁਤਾਇਆ।
ਜਿਨ ਜਿਨ ਨਾਮ ਆਰਾਧਿਆ,ਤਿਸ ਸਫਲੀ ਕਾਯਾ।
ਸ੍ਰੀਚੰਦਰ ਨਿੱਤ ਸੁਖ ਲਹਰ, ਹਰਿ ਮਨ ਵਸਾਇਆ॥੧੪॥

**ਸ਼ਲੋਕ:-**

ਮਨਮੁਖ ਆਪਨ ਯਸ਼ ਚਹੈ, ਗੁਰਮੁਖ ਕਾ ਯਸ਼ ਟਾਰ।
ਲਾਗਹਿ ਕਾਲਖ ਦਾਗ ਮੁਖ,ਧ੍ਰਿਗ ਧ੍ਰਿਗ ਲਹਿ ਢਿਕਾਰ॥੧॥
ਮਨਮੁੱਖ ਭੂਲ ਨ ਭਿਜਈ, ਮੈਲਾ ਚਿੱਤ ਕਠੋਰ।

ਨਿੰਦਾ ਕਰਤਾ ਪਚ ਮੂਆ, ਅੰਤਰ ਵਿਸ ਨਿਕੋਰ॥੨॥
ਭੂਲ ਨ ਜਾਣੈ ਅਪਨਾ, ਪਰ ਨਿੰਦਾ ਲਪਟਾਨ।
ਝੂਰੈ ਨਹਿ ਗੁਣ ਪਾਵਹੀ, ਅਵਗੁਣ ਕੇਰੀ ਖਾਨ॥੩॥

**ਪਉੜੀ:-**

ਅਵਗੁਣ ਪਚਹਿ ਪਚਾਇਆ, ਗੁਣ ਲਹਰਿ ਨ ਕੋਈ।
ਲਖ ਵਿਸੂਰਤ ਜੇ ਰਹਹਿ,ਅਵਗੁਣ ਨਹਿ ਧੋਈ॥
ਨਿੰਦਾ ਕਰਤ ਮਰ ਗਿਆ, ਨਿਜ ਜੀਵਨ ਖੋਈ,
ਪੂਰਵ ਹੀ ਸਿਰ ਪਾਰ ਥਾ, ਅਪਰੋ ਲੀਏ ਢੋਈ।
ਉਸਤਤਿ ਕਿਸੇ ਨ ਕੀਤੀਆਂ, ਫਿਰਿਆ ਸਭ ਲੋਈ।
ਗੁਣ ਕੀਰਤਿ ਕੀਰਤਿ ਲਹਹਿ ਅਵਗੁਣ ਨ ਹੋਈ।
ਸੰਤ ਸੰਗ ਹਰਿਗੁਣ ਰਮਹਿ ਗੁਣ ਹਾਰ ਪਰੋਈ।
ਸ੍ਰੀਚੰਦਰ ਨਮਸਕਾਰਦਾ ਗੁਣ ਪੱਲੇ ਜੋਈ॥੧੫॥

**ਸ਼ਲੋਕ:-**

ਸਤਿਗੁਰੁ ਸੱਚਦ੍ਰਿੜ੍ਹਾਇ ਕੇ, ਗੁਣ ਭੰਡਾਰ ਦਿਵਾਏ।
ਨਿਗੁਰੇ ਅਵਗੁਣ ਵਣਜਿਆ, ਬਿਰਥਾ ਜਨਮ ਗਵਾਏ॥੧॥

**ਨਾਮ ਆਰਾਧਹਿ ਸਦ ਸਦਾ, ਗੁਰੁ ਗੁਣ ਦਾਤੇ ਸੰਗ।**
**ਮੁਖ ਉਜਲ ਨਿਤ ਸੁਖ ਆਨੰਦ, ਮੰਗਲ ਸ਼ੇਮ ਸਵਛੰਦ॥੨॥**

ਗੁਣ ਅਵਗੁਣ ਸਭ ਜਗਤ ਮਹਿ ਤਨ ਮਨ ਮਾਹਿ ਨਿਵਾਸ।

ਸੰਤ ਸੰਗ ਗੁਣ ਪਾਈਐ, ਆਤਮ ਰਾਮ ਪ੍ਰਕਾਸ਼॥੩॥

**ਪਉੜੀ:-**

ਬੂੰਦ ਆਕਾਸਹੁ ਗਿਰਪੜੀ ਕਿਤ ਆਈ ਨ ਕਾਮਾ।
ਸੀਪ ਪਸਾਰੇ ਮੁਖ ਲਈ, ਮੁਕਤਾ ਫਲ ਜਾਮਾ॥
ਕਦਲੀ ਮਾਹਿ ਕਪੂਰ ਭੀ, ਗੰਧ ਬਿਥਰੀ ਆਮਾ।
ਬੰਸ ਬੰਸਲੋਚਨ ਭਈ, ਗੁਣ ਸੰਗਤਿ ਕੇ ਧਾਮਾ।
ਮਨਮੁਖ ਸੰਗਤ ਅਵਗੁਣਹਿ, ਗੁਣ ਪਹਿ ਗਲ ਯਾਮਾ,
ਗੁਣ ਲਖਿ ਗੁਰੁਮੁੱਖ ਸੰਗਤੀ, ਜਪਤ ਨਰ ਗਰਾਮਾ॥
ਬੇਕਾਰੀ ਫਲ ਪਾਇਆ ਲਾਨਤ ਕਾ ਜਾਮਾ।
ਸ੍ਰੀਚੰਦਰ ਗੁਰੁ ਸੰਗਤੀ ਸੋਭਾ ਹਰਿ ਧਾਮਾ॥੧੬॥

**ਸ਼ਲੋਕ:-**

ਕਰਤੇ ਸਾਜ ਬਣਾਇਆ, ਕੁਦਰਤ ਕੈ ਵਿਸਤਾਰ,
ਤਾਰੇ ਗਗਨ ਠਹਰਾਇ ਪ੍ਰਭੁ ਪਵਨੇ ਕੈ ਆਧਾਰ॥੧॥
ਰੂਪ ਰੰਗ ਨਰ ਨਾਰਿ ਕੇ, ਭਿੰਨ ਭਿੰਨ ਰਚਿ ਦੀਨ।
ਏਕਹਿ ਜਾਤਿ ਅਨੇਕ ਵਿਧਿ, ਕੁਦਰਤ ਗੁਣ ਪ੍ਰਵੀਣ॥੨॥
ਮਨਮੁਖ ਗੁਰੁਮੁਖ ਅਵਗੁਣੀ, ਗੁਣੀ ਵਿਕਾਰੀ ਸ਼ੀਲ।
ਸਾਜ ਸਜਾਇ ਕੁਦਰਤ ਛਿਨ ਮਹਿ ਕਰੀ ਨ ਢੀਲ॥੩॥

**ਪਉੜੀ:-**

ਪਾਰਬ੍ਰਹਮ ਪਰਮੇਸ਼ਵਰੈ ਸਭ ਸ੍ਰਿਸ਼ਟ ਉਪਾਈ।
ਕੁਦਰਤ ਰਚਨ ਰਚਾਇਆ ਨਾਨਾ ਵਿਧ ਜਾਈ।
ਅੰਨ ਧਨ ਦੇ ਪ੍ਰਤਿਪਾਲਦਾ ਸਭ ਬਣਤ ਬਣਾਈ।
ਵੈਰੀ ਮਿਤਰ ਵਣਾਇਦਾ ਮਿਤਰਹੁ ਵੈਰਾਈ॥
ਕੁਦਰਤ ਕਾਦਰ ਵਸ ਹੈ ਕੋ ਲਖ ਨ ਸਕਾਈ।
ਜਿਓਂ ਤਿਸ ਭਾਵੈ ਤਿਵ ਚਲੈ ਨਹਿ ਫੇਰ ਫਿਰਾਈ॥
ਕਾਦਰ ਕੋ ਸਰਾਹੀਐ ਕੁਦਰਤ ਦਰਸ਼ਾਈ।
ਸ੍ਰੀਚੰਦਰ ਕੁਦਰਤ ਲਖੈ ਕਾਦਰ ਇਕ ਭਾਈ॥੧੭॥

**ਸ਼ਲੋਕ:–**

ਪ੍ਰੇਮ ਪਦਾਰਥ ਜਾਮ ਕੇ ਗੁੰਗਾ ਬੋਲਾ ਹੋਇ।
ਦੇਖਣ ਸੁਣਨਾ ਭੁਲ ਜਾ ਆਪਹੁ ਆਪਾ ਖੋਇ॥੧॥
ਰੱਤੇ ਰੰਗ ਗੋਪਾਲ ਕੈ ਮਸਤ ਭਇਓ ਸਰਵੰਗ।
ਪ੍ਰੀਤਮ ਪਿਆਰਾ ਪਾਇ ਕੈ ਪਾਇ ਗਏ ਭਇ ਪੰਗ॥੨॥
ਭੇਟਾ ਕੀਜੈ ਸੀਸ ਕਾਟ, ਨਿਜ ਕਰ ਗਹਿ ਕਰਵਾਰ।
ਹੰਸ ਹੰਸ ਪ੍ਰੀਤ ਰਾਵੀਐ, ਕੇਵਲ ਮਹਲ ਮੰਝਾਰ॥੩॥

**ਪਉੜੀ:–**

ਪ੍ਰੇਮ ਪਿਆਲਾ ਪੀ ਮਸਤ ਰਹਾਈਐ।
ਨੀਂਦ ਨ ਭੂਖ ਨ ਤੇਹ ਨ ਆਪ ਜਣਾਈਐ।

ਨਿਜ ਕਰ ਸੋਂ ਸਿਰ ਕਾਟ ਭੇਟ ਚੜਾਈਐ।
ਸਿਰ ਵਿਨ ਨਾਚ ਨਚਾਇ ਤਾਲ ਵਜਾਈਐ।
ਬੋਲਨ ਚਾਲਨ ਸੁਨਣਾ ਛੋਡ ਛੁਡਾਈਐ।
ਜੇ ਹੋਵਹਿ ਵਡਭਾਗ ਤਾ ਪ੍ਰੀਤਮ ਪਾਈਐ।
ਪਾਰਬ੍ਰਹਮ ਕੈ ਰੰਗ ਆਪ ਗਵਾਈਐ।
ਸ੍ਰੀਚੰਦਰ ਤਨ ਛੋੜ ਯੁਗਹਿ ਦਾਈਐ॥੧੮॥

**ਸ਼ਲੋਕ:-**

ਪ੍ਰੀਤਮ ਕੇਰੇ ਦੇਸ ਮਹਿ ਸਹਿਤ ਗਇਓ ਨ ਕੋਇ।
ਤਨ ਖੋਇ ਜੇ ਸਹੁ ਮਿਲੇ ਭਾਗ ਸੁਵੱਲੜਾ ਹੋਇ॥੧॥
ਜਪ ਤਪ ਸੰਯਮ ਕਰਮ ਧਰਮ, ਸ਼ੀਲ ਸੋਚ ਇਸਨਾਨ।
ਦਾਨ ਦਿਆ ਜਤ ਸਤ ਸਕਲ, ਪ੍ਰੇਮ ਹੀਨ ਸ਼ਮਸ਼ਾਨ॥੨॥
ਬਿੱਧੇ ਪ੍ਰੇਮ ਕੇ ਤੀਰ ਪਾਛੇ ਪਾਂਵ ਨ ਪਾਵਹੀ।
ਮਨ ਧਨ ਅਰਪ ਸ਼ਰੀਰ ਪ੍ਰੀਤਮ ਪ੍ਰੇਮ ਵਿਹਾਝਹੀ॥੩॥

**ਪਉੜੀ:-**

ਪ੍ਰੀਤਮ ਪ੍ਰੇਮਹਿ ਬੇਧਿਆ ਨਹਿ ਆਨ ਸੁਖਾਵੈ।
ਰਸ ਵਸ ਮੀਨ ਨ ਨਿਕਲੈ ਮਰਣੈ ਬਿਜ ਦਾਵੈ।
ਮਿਰਗ ਨਾਦ ਸੁਣ ਧਾਇਆ ਮਰਣੋ ਹਿਤ ਆਵੈ।
ਜੀਵਤ ਭਵਰ ਨ ਆਇਆ ਕਮਲੋਂ ਮੁਡ ਧਾਵੈ।

ਦੀਪਕ ਸ਼ਿਖਾ ਪਤੰਗ ਕੋ ਹਿਤ ਮਰਣ ਬੁਲਾਵੈ॥
ਸੂਰਵੀਰ ਯੁੱਧ ਖੇਤ ਤੇ ਹਰ ਕਰ ਨਹਿ ਆਵੈ॥
ਸਤੀ ਚਿਤਾ ਚੜ੍ਹ ਮਰਣ ਹੈ ਪਤਿ ਸੰਗ ਸੁਹਾਵੈ।
ਸ੍ਰੀਚੰਦਰ ਜਿਸ ਪ੍ਰੇਮ ਉਰ ਤਿਨਹਾਂ ਮਰਣਾ ਭਾਵੈ॥੧੯॥

**ਸ਼ਲੋਕ:-**

ਕੱਚੇ ਤਿਆਗਹਿ ਜਗਤ ਮਹਿ ਪੱਕੇ ਨਹਿ ਪਰਲੋਕ।
ਪੱਕੀ ਸੰਗਤਿ ਪਾਇ ਕੇ ਸੋਇ ਨਿਚਿੰਤ ਅਸ਼ੋਕ।
ਕੱਚ ਵਾਪਾਰ ਕੱਚੋ ਕਰਹਿ ਪੱਕ ਵਿਹਾਝਹਿ ਪੱਕ।
ਤਨ ਮਨ ਧਨ ਕੱਚ ਆਖੀਐ ਪਾਰਬ੍ਰਹਮ ਪ੍ਰਿਪੱਕ॥੨॥
ਲੋਭ ਲਾਗ ਸੰਗ ਮਿਲ ਬਹਹਿ ਪ੍ਰੇਮ ਨ ਉਪਜੇ ਹੀਏ।
ਲਬ ਪੂਰੇ ਉਠ ਜਾਤ ਗ੍ਰਹਿ ਦੁੱਖ ਦੈ ਸੰਗੀ ਜੀਏ॥੩॥

**ਪਉੜੀ:-**

ਕੱਚੀ ਸੰਗਤਿ ਲਗਿਆਂ ਅੰਤਰ ਵਿਸ਼ ਮਾਇਆ।
ਦੂਖ ਭੂਖ ਨਹਿ ਸਹਿ ਸਕਹਿ ਉਰ ਲੋਭ ਵਸਾਇਆ।
ਭਰੇ ਵਿਕਾਰੀ ਵਿਚਰਦੇ ਨਰ ਜਾਲ ਫਸਾਇਆ।
ਲੋਭ ਲਗ ਮਾਨੁਸ ਹਤਹਿ ਧਨ ਸਰਵ ਚੁਰਾਇਆ।
ਗੁਰੁ ਚੇਲੇ ਧ੍ਰਿਗ ਜੀਵਣ ਧ੍ਰਿਗ ਕਰਮ ਕਮਾਇਆ।
ਜੀਵਤ ਸੇਵ ਨ ਕੀਨੀਆ ਮਰਿਆਂ ਪੂਜਾਇਆ।

ਸਿਰ ਡੰਡੇ ਗਲ ਸੰਗਲੀ ਯਮ ਮਾਰਗ ਪਾਇਆ।
ਸ੍ਰੀਚੰਦਰ ਤਿਨ ਸੰਗ ਤੇ ਰਾਖਹੁ ਹਰਿ ਰਾਇਆ॥੨੦॥

**ਸ਼ਲੋਕ:–**

ਵਿਰਲੇ ਸੱਚ ਵਾਪਾਰੀਆਂ ਸੱਚੇ ਸੰਗ ਮਿਲਾਹਿ।
ਨਾਰਾਇਣ ਉਰ ਧਾਰਿਕੈ ਮੋਕਸ਼ ਦੁਆਰ ਲਖਾਹਿ॥੧॥
ਲਾਖ ਕਰੋੜੀ ਸਾਧੁ ਇਕ ਵਿਰਲਾ ਕੋਈ ਹੋਇ।
ਤਿਨ ਕੀ ਸੰਗਤਿ ਜੇ ਲਹਹਿ ਵਡਭਾਗੀ ਜਨ ਸੋਇ॥੨॥
ਮਾਰਗ ਮੁਕਤਾ ਪਾਈਐ ਸਾਧੁ ਸੰਗ ਲਿਵ ਲਾਇ।
ਜਨਮ ਮਰਣ ਦੁਖ ਪਰਿਹਰੈ ਆਤਮ ਸੱਤ ਸਮਾਇ॥੩॥

**ਪਉੜੀ:–**

ਸੱਚਾ ਸਾਧੁ ਸੇਵੀਐ ਮਾਰਗ ਮੁਕਤਾਇਆ।
ਸੱਚਾ ਸਾਧੁ ਸੇਵੀਐ ਪੁਨ: ਜਨਮ ਮਿਟਾਇਆ।
ਸੱਚਾ ਸਾਧੁ ਸੇਵੀਐ ਹਰਿ ਮਨ ਵਸਾਇਆ।
ਸੱਚਾ ਸਾਧੁ ਸੇਵੀਐ ਨਹਿ ਬੰਧਨ ਮਾਇਆ।
ਸੱਚਾ ਸਾਧੁ ਸੇਵੀਐ ਹਉਮੈਂ ਦੁਰਾਇਆ।
ਸੱਚਾ ਸਾਧੁ ਸੇਵੀਐ ਨਹਿ ਝੂਠ ਕਮਾਇਆ।
ਸੱਚਾ ਸਾਧੁ ਸੇਵੀਐ ਹਰਿ ਅਲਖ ਲਖਾਇਆ।
ਸ੍ਰੀਚੰਦਰ ਸਾਧੁ ਸੱਚਾ ਦਰਗਾਹੋਂ ਆਇਆ॥੨੧॥

**ਸ਼ਲੋਕ:-**

ਪਾਰਬ੍ਰਹਮ ਪ੍ਰਭੁ ਅਪਨਾ ਆਗੇ ਸਾਥੀ ਸੰਗ।
ਆਪਨੜੈ ਲੜਿ ਲਾਇਕੇ ਕਬਹੁ ਨ ਛੋਡੇ ਅੰਗ॥੧॥
ਇਕ ਸਹਾਈ ਜੀਅ ਕਾ ਸੱਚਾ ਸਿਰਜਣ ਹਾਰ।
ਸਿਮਰਿ ਸਿਮਰਿ ਸੁਖ ਪਾਇਆ ਸੱਚ ਨਾਮ ਕਰਤਾਰ॥੨॥
ਅਮਰਿਤ ਹਰਿ ਕਾ ਨਾਮ ਹੈ ਪੀਵੈ ਪੀਵਣ ਹਾਰ॥
ਅਵਸ ਤਨ ਮਨ ਖੋਇਆ ਲੱਗਾ ਰੰਗ ਮੁਰਾਰਿ॥੩॥

**ਪਉੜੀ:-**

ਪਾਰਬ੍ਰਹਮ ਪਰਮੇਸ਼ਵਰ ਨਾਮ ਬਖਾਣੀਐ।
ਦੂਜਾ ਭਰਮ ਨਿਵਾਰ ਇਕੋ ਜਾਣੀਐ॥
ਚਾਰ ਦਿਹਾੜੇ ਜੀਵਨ ਰੰਗ ਪਛਾਣੀਐ।
ਨਦੀ ਕਾਲ ਤਨ ਮਾਨੁਸ ਮਿਲਿ ਹੜਵਾਣੀਐ।
ਚਰਣ ਕਮਲ ਗੁਰੁਦੇਵ ਹਰਿ ਰਸ ਮਾਣੀਐ।
ਦੁਨੀਆਂ ਝੂਠ ਗੁਮਾਨ ਮਨਿ ਨਹਿ ਆਣੀਐ।
ਸਾਧੁ ਸੰਗਤਿ ਪਾਇ ਪਦ ਨਿਰਵਾਣੀਐ।
ਸ੍ਰੀਚੰਦਰ ਉਰ ਮਾਹਿ ਪ੍ਰਭੁ ਸਿਆਣੀਐ॥੨੨॥

**ਸ਼ਲੋਕ:-**

ਸਭ ਭੁਖਾਂ ਮਨ ਉਤਰੀ ਸਾਧੁ ਧੀਰਕ ਪਾਇ॥

ਅੰਤਰ ਗੋਵਿੰਦ ਜਾਣਿਆ ਨਾਰਾਇਣ ਹਰਿ ਰਾਇ॥੧॥
ਮਾਇਆ ਕੀ ਭੁਖ ਵਿਨਸਜਾਤ ਸਿਮ੍ਰਤ ਹਰਿ ਕਾ ਨਾਮ।
ਕੋਟਿ ਕਲੇਸ਼ ਨਿਵਾਰ ਕਰ ਨਿਸ਼ਚਲ ਸੁਖ ਵਿਸ਼੍ਰਾਮ॥੨॥
ਜਨਮ ਜਨਮ ਕੀ ਮੈਲ ਹਰਿ ਉਜਲ ਚਿੱਤ ਪ੍ਰਕਾਸ਼।
ਗਿਆਨ ਪਦਾਰਥ ਪਾਇ ਕੈ ਪ੍ਰਗਟਾਇਆ ਗੁਣਤਾਸ॥੩॥

**ਪਉੜੀ:-**

ਆਸ਼ਾ ਤ੍ਰਿਸ਼ਣਾ ਉਤਰੀ ਸਿਮਰਤਿ ਹਰਿ ਕਾ ਨਾਮ।
ਗੁਣਨਿਧਿ ਗੋਵਿੰਦ ਪਾਇ ਸੁਖ ਸਹਜੈ ਵਿਸ਼ਰਾਮ॥
ਅੰਤਰ ਦ੍ਰਿਸ਼ਟ ਆਇਆ ਨਾਰਾਇਣ ਰਾਮ।
ਪ੍ਰਤਿਪਾਲੈ ਜਨ ਸਾਸ ਸਾਸ ਸਟ ਰਸ ਸੰਗ ਤਾਮ।
ਵਿਘਨ ਵਿਨਾਸਨ ਦੁਖ ਹਰਣ ਸੁਖ ਕਰਣ ਪ੍ਰਣਾਮ।
ਰੋਗ ਨਿਵਾਰਣ ਰਾਮ ਦਵੈਸ਼ ਪੂਰਣ ਗੁਣ ਧਾਮ॥
ਅਨੁਭਵ ਆਤਮ ਪਾਈਐ ਸੰਗ ਸੰਤਨ ਗਰਾਮ।
ਸ੍ਰੀਚੰਦਰ ਦ੍ਰਿੜ੍ਹ ਉਰ ਗਹੀ ਸਾਧੁ ਹਰਿ ਸ਼ਾਮ॥੨੩॥

**ੴ ਪਾਰਬ੍ਰਹਮਣੇ ਨਮਃ ॥**

## ਰਾਗ ਭੈਰਵ

**ਸਤਿਗੁਰੁ ਸੇਵ ਪਰਮਪਦ ਪਾਇ, ਹਰਿਨਾਰਾਇਣ ਰਹਹਿ ਸਮਾਇ।**
**ਨਾਮ ਨਿਰੰਜਨ ਸਾਰ ਪਦਾਰਥ, ਜਪਤ ਜਪਤ ਪਾਵਹਿ ਪਰਮਾਰਥ॥੧॥**
ਰਿਦ ਮਹਿ ਰਾਮ ਨਾਮ ਪਰਗਾਸੇ,
ਅੰਧਕਾਰ ਅਗਿਆਨ ਵਿਨਾਸੈ॥੧॥ਰਹਾਉ॥
ਸ਼ਾਂਤਿ ਉਪਾਇ ਪਰਮਪਦ ਦਰਸੈ, ਆਤਮ ਅੰਤਰ ਹਰਿ ਪ੍ਰਭੁ ਪਰਸੈ।
ਸਭ ਸੁਖ ਨਵਨਿਧਿ ਨਾਮ ਪੁਨੀਤ, ਸਤਸੰਤੋਖ ਦਇਆ ਸੰਗ ਪ੍ਰੀਤਿ॥੨॥
ਸਰਵ ਜੋਤਿ ਏਕੇ ਭਗਵਾਨ, ਰਾਮ ਨਾਮ ਰਸ ਅੰਤਰਮਾਨ।
ਪੂਰਣ ਪਾਰਬ੍ਰਹਮ ਪ੍ਰਕਾਸ਼, ਘਟ ਘਟ ਮਹਿ ਪ੍ਰਭੁ ਇਕ ਨਿਵਾਸ॥੩॥

ਸੱਚ ਸੁੱਚਾ ਗੋਵਿੰਦ ਹਰਿ ਸਵਾਮੀ ਸਕਲ ਜੀਵ ਕੀ ਹਰਤ ਖੁਨਾਮੀ।
ਉੱਚੇ ਸੇ ਊੱਚਾ ਪ੍ਰਭੁ ਮੇਰਾ, ਸ੍ਰੀਚੰਦਰ ਸਭ ਥਾਨ ਬਸੇਰਾ॥੪॥੧॥
**ਬਡਭਾਗੀ ਹਰਿਨਾਮ ਸਮਹਾਰ, ਦਰਗਹਿ ਕਵਹੁ ਨ ਆਵਤ ਹਾਰ।**
**ਗੁਰੁ ਗੋਬਿੰਦ ਨਿਤਹਿ ਨਿਤ ਗਾਓ, ਆਗੇ ਮਿਲੈ ਨਿਥਾਵੇ ਥਾਉਂ॥੧॥**
ਪੂਰਣ ਪਾਰਬ੍ਰਹਮ ਪ੍ਰਭੁ ਸਵਾਮੀ।
ਸਕਲ ਘਟਾ ਕਾ ਅੰਤਰਯਾਮੀ॥੧॥ਰਹਾਉ॥
ਊਚ ਨੀਚ ਸਭ ਘਟ ਘਟ ਰਵਿਆ, ਸੰਤ ਜਨਾਂ ਮੁਖ ਗੋਵਿੰਦ ਗਵਿਆ।
ਕਰਤਾ ਪੁਰਖ ਅਗਮ ਅਪਾਰ, ਜੀਅ ਜੰਤੁ ਕਰਤਾ ਪ੍ਰਤਿਪਾਰ॥੨॥

ਲੇਪ ਛੇਪ ਲਗ ਸਕੈ ਨ ਕੋਇ, ਸਰਵ ਸਥਾਨ ਪ੍ਰਭੁ ਪੇਖੇ ਸੋਇ।
ਦੂਰ ਨ ਨੇੜਾ ਕਹਿਓ ਨ ਜਾਇ, ਅੰਤਰ ਬਾਹਰ ਸਰਵ ਸਮਾਇ॥੩॥
ਅਗਮ ਅਗੋਚਰ ਸਭ ਸੇ ਊਚਾ, ਸਿਮਰ ਸਿਮਰ ਹਰਿ ਮਹਲ ਪਹੂੰਚਾ।
ਪਾਪ ਪੁੰਨ ਸੇ ਸਦਾ ਨਿਆਰਾ, ਸ੍ਰੀਚੰਦਰ ਉਜਲ ਦਰਸ਼ਾਰਾ॥੪॥੨॥
**ਜਪਤ ਜਪਤ ਹਰਿ ਨਿਰਮਲ ਹੋਈ, ਪ੍ਰਭੁ ਕੀ ਦਰਗਹ ਪਾਵਤ ਢੋਈ।**
**ਜਨ ਹਿਤ ਲਾਗ ਧਰਣਿ ਪਰ ਆਏ, ਕਸਟ ਸੰਹਾਰੇ ਭਗਤ ਸਹਾਏ॥੧॥**
ਜਗ ਭਰਣ ਸੇ ਰਹਤ ਨਾਰਾਇਣ।
ਸਿਮਰਤ ਨਾਮਹਿ ਭਗਤ ਪਰਾਇਣ॥੧॥ਰਹਾਉ॥
ਸਰਵ ਕਲਾ ਸਮਰਥ ਗੁਰੁਦੇਵ, ਸਾਧੁ ਸੰਗਤਿ ਲਹੀਐ ਭੇਵ।
ਜਨ ਕੀ ਧੂੜ ਵਿਨਾਸੇ ਪਾਪ, ਆਪਹਿ ਜਾਨਹਿ ਆਪਨ ਆਪ॥੨॥
ਜਿਨ ਜਿਨ ਸੇਵਿਆ ਸਾਧੁ ਸੰਗ, ਪਾਰਬ੍ਰਹਮ ਤਿਸ ਲਾਗਾ ਰੰਗ।
ਸਹਿਜ ਸਮਾਨਾ ਆਤਮ ਮਾਹਿ, ਆਵਨ ਜਾਨਾ ਨਿਕਟ ਨ ਤਾਹਿ॥੩॥
ਗੋਵਿੰਦ ਨਾਮ ਮੰਜੀਠ ਰੰਗਾਇਆ, ਉਤਰ ਕੁਸੁੰਭਾ ਵਿਨਸੀ ਮਾਇਆ।
ਪਰਮਾਨੰਦ ਰੰਗ ਰਸ ਮਾਣੈ, ਸ੍ਰੀਚੰਦਰ ਹਰਿ ਰੰਗ ਨਿਰਵਾਣੇ॥੪॥੩॥
**ਭਗਤਨ ਕੇ ਮਨ ਸਦਾ ਆਨੰਦ, ਗੁਣ ਗਾਵਤ ਨਿਤ ਗੁਰੁ ਗੋਵਿੰਦ।**
**ਸਦਾ ਸੁਖ ਪਦ ਸਹਿਜ ਨਿਵਾਸ, ਉਰਧ ਕਮਲ ਭਇਆ ਪਰਗਾਸ॥੧॥**
ਹਰਿ ਗੁਣ ਗਾਵਤ ਹਰੇ ਭਏ,

ਸਰਵ ਆਨੰਦ ਨਵਨਿਧਿ ਪ੍ਰਭੁ ਦਏ॥੧॥ਰਹਾਉ॥
ਗਏ ਕਲੇਸ਼ ਚਿੰਤ ਸਭ ਨਾਸੀ, ਗਾਵਤ ਗੋਬਿੰਦ ਹਰਿ ਅਵਿਨਾਸ਼ੀ।
ਅਵਿਚਲ ਸਥਾਨ ਬਸੇ ਅਤਿ ਊੱਚੇ, ਨ ਤਨ ਪ੍ਰਾਣ ਭਇ ਭਵ ਊੱਚੇ॥੨॥
ਨਾਰਾਇਣ ਕੇ ਨਾਮ ਆਧਾਰ, ਵਰਸਾਇਆ ਸਗਰੋ ਸੰਸਾਰ।
ਦ੍ਰਿਸ਼ਟ ਧਾਰ ਰਾਖੇ ਹਰਿ ਆਪ, ਸੰਤਨ ਕੇ ਕੇਵਲ ਹਰਿ ਜਾਪ॥੩॥
ਵਿਨਸੀ ਵੇਦਨ ਤਾਤ ਪਰਾਈ, ਸਗਲ ਸ੍ਰਿਸ਼ਟ ਸਸਤਾ ਵਰਤਾਈ।
ਸ੍ਰੀਚੰਦਰ ਸੰਗ ਸੰਤਨ ਸਾਧ, ਗੁਣ ਗਾਵਤ ਮਾਧਵ ਆਗਾਧ॥੪॥੪॥

**ਜਿਨ ਜਿਨ ਹਰਿ ਕਾ ਨਾਮ ਧਿਆਇਆ, ਸਰਵ ਭਾਂਤਿ ਸੁੱਖ ਸੋ ਬਰਸਾਇਆ।**
**ਰਾਗ ਦਵੈਸ਼ ਈਰਖ ਮਦ ਮਾਇਆ, ਪਰਿ ਹਰ ਕਰ ਆਤਮ ਰਸ ਪਾਇਆ॥੧॥**

ਰਾਮ ਨਾਮ ਜਪ ਭਇ ਪੁਨੀਤ।
ਹਰਿ ਹਰਿ ਗਾਵਤ ਨੀਤਾ ਨੀਤ॥੧॥ਰਹਾਉ॥
ਵੈਰ ਵਿਰੋਧ ਗਇ ਛਣ ਮਾਹਿ, ਅਮ੍ਰਿਤ ਪਾਇਆ ਅਮਰ ਕਹਾਹਿ।
ਸ਼ਾਂਤ ਭਈ ਸਭ ਤਪਤ ਵਿਲਾਨੀ, ਰਾਮ ਨਾਮ ਜਪ ਅਮ੍ਰਿਤ ਬਾਣੀ॥੨॥
ਪਰਮਲ ਵਾਸ ਸੁਰਭਿ ਬਸਾਈ, ਜਨਮ ਜਨਮ ਕੀ ਉਤਰੀ ਕਾਈ।
ਪਾਪ ਵਿਕਾਰ ਵਿਸ਼ੈ ਰਸ ਚੂਰੇ, ਸੰਤ ਜਨਾ ਪਗ ਪਰਸੀ ਧੂਰੇ॥੩॥
ਕਾਮ ਕਰੋਧ ਅੰਹਕਾਰ ਗਵਾਇ, ਭਗਤ ਜਨਾ ਸੰਗ ਭਗਤੀ ਕਮਾਇ।
ਆਪਾ ਖੋਇ ਭਏ ਨਿਰਵਾਣ, ਸ੍ਰੀਚੰਦਰ ਸੰਤਨ ਕੁਰਬਾਣ॥੪॥੫॥

**ਨਿੰਦਕ ਕੇ ਮੁਖ ਕਾਲਖ ਦਾਗ, ਨਿੰਦਕ ਜਲਿਆ ਨਿੰਦਾ ਆਗ।**
**ਯਮ ਮਾਰੇ ਨਿੰਦਕ ਸਿਰ ਡੰਡ, ਦੂਤ ਵਿਦਾਰਤ ਗਹਰੀ ਚੰਡ॥੧॥**
ਸਾਥੀ ਨਿੰਦਕ ਕੀ ਬਹੁ ਡੰਝ।
ਅਰਡਾਵਤ ਵਿਨਸਾਵਤ ਝੰਝ॥੧॥ਰਹਾਉ॥
ਨਿੰਦਕ ਕੇ ਉਰ ਅਧਿਕੈ ਤਾਪ, ਸਹਿ ਨ ਸਕਤ ਸੰਤਨ ਪ੍ਰਤਾਪ।
ਨਿੰਦਕ ਦੇ ਸਗਲੀ ਕੁਲ ਨਾਸ, ਨਿੰਦਕ ਕਾ ਨਾਹੀ ਵਿਸ਼ਵਾਸ॥੨॥
ਕਹਨੀ ਅਪਰ ਕਮਾਨੀ ਔਰ, ਬਿਦ ਬਿਦ ਤਾਕਤ ਬੌਰੈ ਤੌਰ।
ਕਾਲੋ ਦਾਗ ਵਿਸਟਾ ਜਿਓਂ ਪ੍ਰੀਤਿ, ਤ੍ਰਿਸ਼ਣਾ ਵੈਰਿਨ ਲੀਨਾ ਜੀਤ॥੩॥
ਦਈ ਵਿਗੂਤਾ ਮਾਰਿਆ ਕਾਲ, ਮਾਰਗ ਨਰਕਨਿ ਕੀਨੀ ਚਾਲ।
ਸੰਤ ਸਭਾ ਨਹਿ ਨਿੰਦਕ ਥਾਉਂ, ਸ੍ਰੀਚੰਦਰ ਨਿੰਦਕ ਸਿਰ ਸੁਆਉ॥੪॥੬॥
**ਸੇਵ ਸੰਤ ਸਫਲਾਇਓ ਲੋਕ, ਉਜਲ ਕੀਨੀ ਗਤਿ ਪਰਲੋਕ।**
**ਸ਼ੋਭਾ ਰਾਜ ਵੈਭਵ ਵਡਿਆਈ, ਮਤਿ ਕੀਰਤਿ ਗਤਿ ਭੂਲ ਭਲਾਈ॥੧॥**
ਸੁਖੀ ਬਸੈ ਸੰਤਨ ਕੀ ਸੇਵ, ਪਾਰਬ੍ਰਹਮ ਕੋ ਪਾਇਆ ਭੇਵ॥੧॥ਰਹਾਉ॥
ਤ੍ਰਿਪਤ ਭਇ ਸਭ ਉਤਰੀ ਭੂਖ, ਆਸ਼ਾ ਤ੍ਰਿਸ਼ਣਾ ਵਿਨਸੇ ਦੂਖ।
ਜੀਵਨ ਮੁਕਤਿ ਆਨੰਦ ਵਿਸ਼ਾਲ, ਸੇਵ ਸੰਤ ਸੋਂ ਭਹਿ ਨਿਹਾਲ॥੨॥
ਸੰਤ ਸੇਵ ਤੇ ਪ੍ਰਾਪਤ ਹੋਇ, ਪ੍ਰਭੁ ਸਿੰਘਾਸਨ ਜੋਤਿ ਅਲੋਏ।
ਗਿਆਨ ਪ੍ਰਕਾਸ਼ ਸੰਤ ਕੀ ਸੇਵਾ ਪਰਮਾਨੰਦ ਨਾਮ ਰਸ ਮੇਵਾ॥੩॥

ਅਮਰ ਭਇ ਅਮਰਿਤ ਰਸ ਪੀਆ, ਜਨਮ ਮਰਣ ਕੋ ਦੂਖ ਨ ਥੀਆ।
ਸ੍ਰੀਚੰਦਰ ਸੰਤ ਸੇਵ ਲਗਾਇ, ਮੋਖੰਤਰ ਪਦ ਸ਼ਣ ਮਹਿ ਪਾਇ॥੪॥੭॥
**ਨਾਮ ਨਿਧਾਨ ਦੀਆ ਗੁਰੁਦੇਵ, ਭੁਜ ਗਹਿ ਲਾਇਓ ਅਪਨੀ ਸੇਵ।**
**ਪਰਾ ਪੂਰਵਲਾ ਅੰਕੁਰ ਜਾਗਿਆ, ਕਾਮ ਕਰੋਧ ਮਨ ਸਿਓਂ ਉਠ ਭਾਗਿਆ॥੧॥**
ਸਤਿਗੁਰੁ ਪੂਰੇ ਕੋ ਕੁਰਬਾਨ,
ਜਾਸੁ ਕਿਰਪਾ ਤੇ ਪਦ ਨਿਰਵਾਣ॥੧॥ਰਹਾਉ॥
ਅੰਧਕਾਰ ਮਹਿ ਭਿਆ ਉਜਾਲਾ, ਹਰਿ ਹਰਿ ਨਾਮ ਪਦਾਰਥ ਪਾਲਾ।
ਚਾਰ ਪਦਾਰਥ ਕਰ ਮਹਿ ਦੀਨੇ, ਰਾਮ ਨਾਮ ਰਸ ਅੰਤਰ ਭੀਨੇ॥੨॥
ਸੋਝੀ ਪਾਈ ਅਮਰਿਤ ਮੇਵੇ, ਪਾਰਬ੍ਰਹਮ ਉਰ ਅੰਤਰ ਸੇਵੇ।
ਭੋਜਨ ਭਾਉ ਸੱਚ ਤ੍ਰਿਪਤਾਨੇ, ਜਗ ਲੋਕਨ ਤੇ ਭਇ ਨਿਕਾਨੇ॥੩॥
ਬ੍ਰਹਮ ਪਾਇ ਬ੍ਰਹਮਾ ਹੋਏ ਗਇ, ਯਮ ਦੂਤਨ ਕੇ ਭਐ ਨਿਰਭਇ।
ਪੂਰਣ ਪਾਰਬ੍ਰਹਮ ਗੁਰੁਦੇਵ, ਸ੍ਰੀਚੰਦਰ ਜਿਹ ਮੁਕਤ ਕਰੇਵ॥੪॥੮॥
**ਤਪਤ ਮਾਹਿ ਵਰਤਾਈ ਠਾਂਡ, ਜਨਮ ਜਨਮ ਕੇ ਟੂਟੇ ਗਾਂਢ।**
**ਭੂਖ ਵਿਨਾਸੀ ਹਰਿ ਕੇ ਨਾਇ, ਸਹਜ ਸੂਖ ਆਨੰਦ ਸਮਾਇ॥੧॥**
ਸਤਿਗੁਰੁ ਪੂਰੇ ਕੇ ਬਲਿਹਾਰੀ।
ਭਵਜਲ ਬੂਡਤਿ ਬੇੜੀ ਤਾਰੀ॥੧॥ਰਹਾਉ॥
ਗਿਆਨ ਪ੍ਰਕਾਸ਼ ਚਾਨਣ ਸੰਸਾਰ, ਨਾਸ਼ ਕਿਓ ਅਗਿਆਨ ਅੰਧਕਾਰ।

ਅਭਰ ਸਰੋਵਰ ਸੁਭਰ ਭਰੇ, ਕੋਟ ਜਨਮ ਕੇ ਸੂਖੇ ਹਰੇ॥੨॥
ਸਫਲ ਫਲੇ ਅਮਰਿਤ ਰਸ ਪਾਇਆ, ਦੁਤਰ ਤਰੀ ਵਿਸਮ ਹੈ ਮਾਇਆ,
ਰਾਮ ਰਾਮ ਰਮਤੇ ਵਡਭਾਗੀ, ਮੈਲ ਉਤਾਰੀ ਮਲ ਕੋ ਲਾਗੀ॥੩॥
ਪਤਿਤ ਪੁਨੀਤ ਕੀਏ ਦੇ ਹਾਥ, ਦਰਸਾਇਓ ਕਾਨਨ ਰਸ ਪਾਥ।
ਅਗਨਿ ਨਿਵਾਰੀ ਸ਼ੀਤਲ ਕੀਨ, ਸ੍ਰੀਚੰਦਰ ਸਤਿਗੁਰੁ ਪ੍ਰਵੀਣ॥੪॥੯॥
**ਲਿਵ ਲਾਗੀ ਨਾਰਾਇਣ ਨਾਮ, ਪੂਰਣ ਭਇ ਸਗਲੇ ਕਾਮ।**
**ਆਸ਼ਾ ਤ੍ਰਿਸ਼ਣਾ ਸਕਲ ਵਿਨਾਸੀ, ਪਰਮ ਪੁਰਖ ਸਤਿਗੁਰੁ ਅਵਿਨਾਸੀ॥੧॥**
ਮੋਹਿ ਗਰੀਬ ਲੀਨੋ ਲੜ ਲਾਇ,
ਕਾਮ ਕਰੋਧ ਤੇ ਲਿਓ ਛੁਡਾਇ॥੧॥ਰਹਾਉ॥
ਸਗਲ ਵਿਕਾਰੀ ਹਾਰ ਪਰੋਇ, ਜਨਮ ਜਨਮ ਕੇ ਕਿਲਵਿਖ ਖੋਇ।
ਗਰਤ ਘੋਰ ਮਹਿ ਨਿਧਰਤ ਜਾਤੇ, ਹਾਥ ਦੇਇ ਰਾਖਿਓ ਗੁਰੁ ਦਾਤੇ॥੨॥
ਸਤ ਸੰਤੋਸ਼ ਦਇਆ ਤਪਦਾਨ, ਧਰਮ ਕਰਮ ਨਾਮੋ ਇਸਨਾਨ।
ਦੇ ਗੁਣ ਕੀਨੋ ਅਵਗੁਣ ਛੀਨ, ਸੁਕਸ਼ਮ ਤੇ ਸੂਕਸ਼ਮ ਹਰਿ ਚੀਨ॥੩॥
ਰਾਮ ਰਾਮ ਜਪ ਨਿਰਮਲ ਚੀਤ, ਗੁਰੁ ਪ੍ਰਸਾਦਿ ਵੈਰੀ ਸਭ ਮੀਤ।
ਆਵਣ ਜਾਣਾ ਸਗਲ ਵਿਨਾਸਾ, ਸ੍ਰੀਚੰਦਰ ਕੀ ਪੂਰਣ ਆਸਾ॥੪॥੧੦॥
**ਸਤਿਗੁਰੂ ਪੂਰੇ ਕੇ ਪ੍ਰਤਾਪ, ਉਰ ਤੇ ਵਿਨਸੇ ਤੀਨੋਂ ਤਾਪ।**
**ਪੂਰਣ ਪਾਰਬ੍ਰਹਮ ਗੁਰੁਦੇਵ, ਸੇਵਕ ਲਾਇਓ ਅਪਨੀ ਸੇਵ॥੧॥**

ਨੀਚਹੁ ਊਚ ਕੀਏ ਛਿਨ ਮਾਹਿ,
ਸੁਧਾ ਨਾਮ ਮੁਖ ਸੰਚ ਜੀਵਾਹਿ॥੧॥ਰਹਾਉ॥
ਦਿਬ ਦ੍ਰਿਸ਼ਟ ਪ੍ਰਕਟਾਈ ਲੋਇ, ਕਰਤਾ ਕਰੇ ਸੋਈ ਸਭ ਹੋਇ।
ਨ ਕੋ ਪੰਡਿਤ ਨਹੀਂ ਅਜਾਣਾ, ਜੋ ਕੁਛ ਵਰਤੇ ਪ੍ਰਭੁ ਕਾ ਭਾਣਾ॥੨॥
ਤਿਸ ਭਾਵੈ ਤਾਂ ਭੋਗ ਭੁਗਾਵੈ, ਤਿਸ ਭਾਵੈ ਤਾਂ ਚਨੇ ਚੁਬਾਵੈ।
ਤਿਸ ਭਾਵੈ ਸਿਰ ਦੇਵੈ ਤਾਜ, ਤਿਸ ਭਾਵੈ ਸਭ ਕਾ ਮੁਹਤਾਜ॥੩॥
ਤਿਸ ਭਾਵੈ ਕੀਰਤਿ ਸੰਸਾਰ, ਤਿਸ ਭਾਵੈ ਹੋਵੈ ਸੰਗ ਸਾਰ।
ਤਿਸ ਭਾਵੈ ਜਗ ਪੈਰੀ ਪਾਇ, ਸ੍ਰੀਚੰਦਰ ਗਤਿ ਲਖੀ ਨ ਜਾਇ॥੪॥੧੧॥

**ਕਰਣਹਾਰ ਕਰਤਾ ਗੋਵਿੰਦ, ਨਾਰਾਇਣ ਪ੍ਰਤਿਪਾਲ ਨਰਿੰਦ।**
**ਜਿਓਂ ਭਾਵੈ ਤਿਓਂ ਰਾਖੇ ਰਹਿਣਾ, ਪ੍ਰਭੁ ਕਾ ਭਾਣਾ ਸਿਰ ਪਰ ਸਹਣਾ॥੧॥**
ਮਾਨੁਸ਼ ਭਰਮ ਭੁਲਾ ਸੰਸਾਰ,
ਦੂਵਿਐ ਅਲਪ ਤੇ ਹੋਏ ਅੰਹਕਾਰ॥੧॥ਰਹਾਉ॥
ਪ੍ਰਭੁ ਭਾਵੈ ਤਾਂ ਨੀਚਹੁ ਊਚ, ਪ੍ਰਭੁ ਭਾਵੈ ਸਗਰੋ ਪੁਨ ਮੂਚ।
ਪ੍ਰਭੁ ਭਾਵੈ ਬਹੁ ਯੋਨੀ ਵਾਸ, ਪ੍ਰਭੁ ਭਾਵੈ ਛਿਨ ਮਾਹਿ ਖਲਾਸ॥੨॥
ਪ੍ਰਭੁ ਭਾਵੈ ਹੋਏ ਹੈ ਬਦਸ਼ਾਹਿ, ਪ੍ਰਭੁ ਭਾਵੈ ਸਭ ਲਸ਼ਕਰ ਸਵਾਹ।
ਪ੍ਰਭੁ ਭਾਵੈ ਸਭ ਆਗਿਆਕਾਰ, ਪ੍ਰਭੁ ਭਾਵੈ ਦਰ ਦਰ ਦੁਰਕਾਰ॥੩॥
ਪ੍ਰਭੁ ਭਾਵੈ ਬੂਡੇ ਬੇਕਾਰ, ਪ੍ਰਭੁ ਭਾਵੈ ਨਿਰਮਲ ਆਚਾਰ।

ਪ੍ਰਭੁ ਭਾਵੈ ਸੁਰਲੋਕ ਸਿਧਾਇ, ਸ੍ਰੀਚੰਦਰ ਸਭ ਤਿਸੈ ਰਜਾਇ॥੪॥੧੨॥

**ਬਲਿ ਰਾਜਾ ਪਾਤਾਲ ਪਠਾਇਓ, ਜੈ ਵਿਜੈ ਦੈਤਨ ਤਨ ਪਾਇਓ।**

**ਹਿਰਣੈਕਸ਼ੁਪ ਅਨਾਯੁਧ ਧਾਵਾ, ਤ੍ਰਿਸ਼ੰਕੁ ਉਲਟਾ ਲਟਕਾਵਾ॥੧॥**

ਨਾਰਾਇਣ ਪ੍ਰਭੁ ਗਰਵ ਪ੍ਰਹਾਰੀ,

ਨਹਿ ਭਾਵਤ ਹਰਿ ਕੋ ਅਹੰਕਾਰੀ॥੧॥ਰਹਾਉ॥

ਹਰੀਸ਼ ਚੰਦਰ ਬਨ ਮਹਿ ਭਰਮਾਏ, ਵਿਪਰ ਹਤ ਜਨਮੇਜਏ ਪਛਤਾਏ॥

ਮਸ਼ਕ ਇੰਦਰ ਭਾ ਰਾਜ ਗਵਾਇ, ਸੰਧ ਉਪਾਟੀ ਜਰਾਸੰਧਾਇ॥੨॥

ਕਾਲ ਯਮਨ ਭਾ ਭਸਮ ਮਸਾਣ, ਭੀਲ ਨ ਹਤ ਭੇ ਅਰਜੁਨ ਬਾਣ।

ਕੌਰਵ ਯਾਦਵ ਗਰਵ ਵਿਨਾਸੇ, ਖੁਵਾਰ ਕੀਨ ਨਾਰਦ ਬਹੁ ਖਾਸੇ॥੩॥

ਹਸਨ ਖਲੀਫੈ ਜਨ ਵਿਸ ਦਈ, ਮਰਿਓ ਹੁਸੈਨ ਖਲਾਫਤ ਚਹੀ।

ਸ੍ਰੀਚੰਦਰ ਤਿਸ ਪਰਸਤ ਚਰਣ, ਗਰਵ ਕਿਓ ਜਿਹ ਉਰ ਤੇ ਹਰਣ॥੪॥੧੩॥

**ਨਾਰਾਇਣ ਨਰਪਤਿ ਨਮਸਕਾਰ, ਜਾਸ ਜਪਤ ਭਵਜਲ ਨਿੱਖਾਰ।**

**ਜਹਿ ਤਹਿ ਸਦਾ ਸਹਾਇਕ ਦੇਵ, ਸੰਤ ਜਨਾਂ ਉਰ ਪਾਇਓ ਭੇਵ॥੧॥**

ਸਰਵ ਲੋਕ ਪੂਰਣ ਪ੍ਰਭੁ ਸਵਾਮੀ,

ਸਕਲ ਘਟਾਂ ਕੇ ਅੰਤਰਯਾਮੀ॥੧॥ਰਹਾਉ॥

ਕਾਰਣ ਕਰਣਹਾਰ ਕਰਤਾਰ, ਸੰਤ ਜਨਾਂ ਕੇ ਪ੍ਰਾਣ ਆਧਾਰ।

ਪ੍ਰਤਿਪਾਲਕ ਸਕਲੇ ਜੀਅ ਜੰਤ ਜਗਤ ਉਧਾਰਣ ਜਾਂ ਕਾ ਮੰਤ॥੨॥

ਆਦਿ ਪੁਰਸ ਸਭ ਕਾਲਹਿ ਸਿਧ ਆਨ ਨ ਜਾ ਸਮ ਹੋਇ ਵਰਿਧ।
ਦੀਨ ਦਰਦ ਦੁਖ ਭੰਜ ਕਿਰਪਾਲਾ, ਅਰਿ ਘਾਲਕ ਸੇਵਕ ਸੁਖ ਸਾਲਾ॥੩॥
ਗੁਣ ਨਿਧਾਨ ਪੂਰਣ ਪਰਮੇਸ਼, ਤੀਨ ਲੋਕ ਮਹਿ ਅਮਿਟ ਆਦੇਸ਼।
ਵਣ ਤ੍ਰਿਣ ਵਿਆਪਕ ਗਾਪਕ ਸੋਇ, ਅੰਗ ਸੰਗ ਸ੍ਰੀਚੰਦਰ ਰਮੋਇ॥੪॥੧੪॥
**ਨਾਮ ਜਪਤ ਨਿਰਮਲ ਮਨ ਚੀਤ, ਨਾਮ ਜਪਤ ਜਨ ਪਤਿਤ ਪੁਨੀਤ।**
**ਨਾਮ ਜਪਤ ਪਾਵਨ ਨਰ ਕਾਇ, ਨਾਮ ਜਪਤ ਭਵ ਕਾ ਹਿਤਕਾਇ॥੧॥**
ਜਨ ਕੋ ਪਿਆਰਾ ਹਰਿ ਹਰਿ ਨਾਮ,
ਨਾਮ ਜਪਤ ਪੂਰਣ ਸਭ ਕਾਮ ॥੧॥ਰਹਾਉ॥
ਨਾਮ ਜਪਤ ਮੁਖ ਉਜਲ ਭਏ, ਜਨਮ ਜਨਮ ਕੇ ਕਿਲਬਿਖ ਖਏ।
ਨਾਮ ਜਪਤ ਪਦ ਊਚ ਜਨਮ, ਨਾਮ ਜਪਤ ਉਰ ਗਿਆਨ ਪ੍ਰਕਾਸ਼॥੨॥
ਨਾਮ ਜਪਤ ਸਭ ਕਸ਼ਟ ਨਿਵਾਸ, ਨਾਮ ਜਪਤ ਸੁਖ ਸਹਜ ਨਿਵਾਸ।
ਨਾਮ ਜਪਤ ਜਨ ਸਭ ਕਾ ਪੂਜ, ਨਾਮ ਜਪਤ ਨਾਸਤ ਹਉਂ ਦੂਜ॥੩॥
ਨਾਮ ਜਪਤ ਮਨ ਨਿਰਮਲ ਗੰਗਾ, ਨਾਮ ਜਪਤ ਪਾਵਨ ਸਰਬੰਗਾ।
ਨਾਮ ਜਪਤ ਅਠਸਠ ਮਜਨਾਇਆ, ਸ੍ਰੀਚੰਦਰ ਰਿਦ ਨਾਮ ਸਮਾਇਆ॥੪॥੧੫॥
**ਗੁਰੁਮੁਖ ਸੋਂ ਲਾਈਐ ਮਨ ਹੀਤ, ਗੁਰੁਮੁਖ ਸੰਗਤਿ ਪਤਿਤ ਪੁਨੀਤ।**
**ਗੁਰੁਮੁਖ ਸੰਗਤਿ ਹਰਿ ਹਰਿ ਜਾਪ, ਗੁਰੁਮੁਖ ਸੰਗਤਿ ਵਿਨਸੇ ਤਾਪ॥੨॥**
ਗੁਰੁਮੁਖ ਸੰਗਤਿ ਪਰਮ ਪਦ ਪਾਏ,

ਗੋਵਿੰਦ ਗੁਣ ਸਦ ਅਹਿਨਿਸ ਗਾਇ॥੧॥ਰਹਾਉ॥
ਗੁਰੁਮੁਖ ਸੰਗਤਿ ਮੋਹ ਮਦ ਘਟੈ, ਗੁਰੁਮੁਖ ਸੰਗਤਿ ਮਮਤਾ ਛੁਟੈ।
ਗੁਰੁਮੁਖ ਸੰਗਤਿ ਆਤਮ ਸੂਝ, ਗੁਰੁਮੁਖ ਸੰਗਤਿ ਮਨ ਸਿਓਂ ਜੂਝ॥੨॥
ਗੁਰੁਮੁਖ ਸੰਗਤਿ ਸਵਰਗ ਨਿਵਾਸ, ਗੁਰੁਮੁਖ ਸੰਗਤਿ ਕਮਲ ਵਿਗਾਸ।
ਗੁਰੁਮੁਖ ਸੰਗਤਿ ਦ੍ਰਿਸ਼ਟ ਝੀਨ, ਗੁਰੁਮੁਖ ਸੰਗਤਿ ਗੁਣ ਗਣ ਬੀਨ॥੩॥
ਗੁਰੁਮੁਖ ਸੰਗਤਿ ਸਤ ਸੰਤੋਖ, ਗੁਰੁਮੁਖ ਸੰਗਤਿ ਪ੍ਰਾਪਤ ਮੋਖ।
ਗੁਰੁਮੁਖ ਸੰਗਤਿ ਦਰਗਹਿ ਸਾਥ, ਸ੍ਰੀਚੰਦਰ ਗੁਰੁਮੁਖ ਪ੍ਰਭੁ ਆਥ॥੪॥੧੬॥

**ਗੁਰੁ ਪਰਮੇਸ਼ਵਰ ਏਕੈ ਰੂਪ, ਪਾਰਬ੍ਰਹਮ ਗੁਰੁਦੇਵ ਸਵਰੂਪ।**
**ਮ੍ਰਿਤਕ ਕੋ ਗੁਰੁਦੇਵ ਜੀਵਾਇਆ, ਅਮ੍ਰਿਤ ਨਾਮ ਮੁਖ ਮਾਹਿ ਪਿਆਇਆ॥੧॥**

ਸਰਵਕਲਾ ਸਮਰਥ ਗੁਰੁਦੇਵ,
ਸਫਲਾ ਦਰਸ਼ਨ ਸਫਲੀ ਦੇਵ॥੧॥ਰਹਾਉ॥
ਹਰਿ ਸੋਂ ਵਿਛੜੇ ਦੀਏ ਮਿਲਾਇ, ਅਨੇਕ ਜਨਮ ਕੇ ਪਾਪ ਮਿਟਾਇ।
ਤ੍ਰਿਸ਼ਣਾ ਅਗਨਿ ਬੁਝੀ ਭਇਓ ਸ਼ਾਂਤ ਸੰਸ਼ੇ ਭਰਮ ਵਿਲਾਨੀ ਭ੍ਰਾਂਤਿ॥੨॥
ਨਵਨਿਧਿ ਨਾਮ ਪਾਪ ਤ੍ਰਿਪਤਾਇ, ਨਾਰਾਇਣ ਪ੍ਰਤਿਅਕਸ਼ ਦਿਖਾਇ।
ਬੂਡਤ ਜਾਤੇ ਲੀਏ ਉਬਾਰ, ਚਿੰਤਾ ਜਲਨਿਧਿ ਪਾਰ ਉਤਾਰ॥੩॥
ਕਾਮ ਕਰੋਧ ਵਿਨਸੇ ਅਹਮੇਵ, ਅਨੁਭਵ ਪਾਹਿਓ ਅਹੰ ਵਰਹਮੇਵ।
ਸਤਿਗੁਰੁ ਕੇ ਬਲਿਹਾਰੇ ਜਾਓ, ਸ੍ਰੀਚੰਦਰ ਪਦਕੰਜ ਸਮਾਓ॥੪॥੧੭॥

**ਸਦ ਹੀ ਬਾਲ ਅਵਸਥਾ ਪਾਈ, ਸ਼ਾਂਤ ਭਈ ਵਿਰਤਿ ਕਾਮ ਗਵਾਈ।**
**ਅਨਿਕ ਤਰੰਗ ਮਾਇਆ ਕੇ ਮੇਟ, ਹਰਿ ਨਾਰਾਇਣ ਸੋਂ ਕੀਏ ਭੇਟ॥੧॥**
ਧੰਨ ਧੰਨ ਹੈ ਸਤਿਗੁਰੂ ਪੂਰਾ,
ਜਿਹਿ ਪ੍ਰਸਾਦ ਭਇਓ ਪੂਰਣ ਊਰਾ॥੧॥ਰਹਾਉ॥
ਚਰਣ ਕਮਲ ਮਹਿ ਦੀਨੋ ਥਾਓਂ, ਸੀਧਾ ਕੀਨੋ ਬੀਂਗਾ ਪਾਓਂ।
ਡੋਲਨ ਤੇ ਚੂਕੇ ਧਰਮਾਇ, ਨਿਸ਼ਚਲ ਭਇ ਸੁਧਾਰਸ ਪਾਇ॥੨॥
ਕਾਲਖ ਮੇਟ ਕੇ ਉਜਲ ਕੀਨੇ, ਗਿਆਨ ਪ੍ਰਕਾਸ਼ ਹਿਰਦੇ ਮਹਿ ਦੀਨੇ।
ਅਮਰ ਭਇ ਅਮ੍ਰਿਤ ਮੁਖ ਪਾਇਆ, ਆਸ਼ਾ ਤ੍ਰਿਸ਼ਣਾ ਨਾਸੀ ਮਾਇਆ॥੩॥
ਬੰਧਨ ਕਾਟ ਮੁਕਿਤ ਪਦ ਦੀਨਾ, ਗੋਬਿੰਦ ਗੋਵਿੰਦ ਸਿਮਰਨ ਕੀਨਾ।
ਸ੍ਰੀਚੰਦਰ ਸਦ ਸਦ ਕੁਰਬਾਨ, ਗੁਰੁ ਪ੍ਰਸਾਦ ਭਇਆ ਨਿਰਵਾਨ॥੪॥੧੮॥
**ਮਹਾਮੂੜ੍ਹ ਤੇ ਕਿਓ ਗਿਆਨੀ, ਗੁਰੁ ਪੂਰੇ ਕੀ ਅਕਥ ਕਹਾਨੀ।**
**ਸੂਖੇ ਸੇ ਮਨ ਹਰਿਆ ਕੀਨ, ਅਭਰ ਭਰੇ ਸੁਭਰ ਰਸ ਦੀਨ॥੧॥**
ਗੁਰੁ ਗੁਰੁ ਗੁਰੁ ਜਪ ਮਨ ਮਾਹਿ,
ਫਿਰ ਫਿਰ ਆਵਣ ਜਾਵਣ ਨਾਹਿ॥੧॥ਰਹਾਉ॥
ਕਾਟੀ ਸਿਲ ਮਾਇਆ ਮਨ ਵੇੜੀ, ਵਹਿਤੇ ਜਾਤ ਚਢਾਏ ਬੇੜੀ।
ਗਗਨ ਮੰਡਲ ਮਹਿ ਚਾੜ੍ਹੇ ਆਪ, ਅੰਧਕਾਰ ਵਿਨਾਸਿਓ ਪ੍ਰਤਾਪ॥੨॥
ਦੁਰਜਨ ਸੱਜਨ ਏਕ ਸਮਾਨ, ਵਿਆਪਤ ਨਾਹਿਨ ਮਾਨ ਅਮਾਨ,

ਸਦਾ ਸੁਹੇਲੇ ਸੂਖ ਅਨੰਤ, ਸਤਿਗੁਰੁ ਨਾਮ ਦੀਨ ਭਗਵੰਤ॥੩॥
ਗਾਂਢੇ ਜਨਮ ਜਨਮ ਕੇ ਟੂਟੇ, ਸਗਰੇ ਅਵਗੁਣ ਮਨ ਤੇ ਛੂਟੇ।
ਗੁਰੁ ਅਵਿਨਾਸ਼ੀ ਕਾਰਣ ਕਰਣ ਸ੍ਰੀਚੰਦਰ ਗਹੀ ਚਰਣਨ ਸ਼ਰਣ॥੪॥੧੯॥

**ਗੁਰੁ ਪੂਰੇ ਦੇ ਰਾਖਿਆ ਹਾਥ, ਪ੍ਰਭੁ ਮੇਰਾ ਅਨਾਥ ਕੋ ਨਾਥ।**
**ਜਨਮ ਜਨਮ ਕੀ ਮੈਲ ਮਿਟਾਈ, ਪਾਰਬ੍ਰਹਮ ਸੋਂ ਦੀਆ ਮਿਲਾਈ॥੧॥**

ਦੁਖ ਨ ਗਇਓਂ ਦਾਸਹਿ ਕੋਇ,
ਅਪਨੀ ਸ਼ਰਣੀ ਲੀਆ ਢੋਇ॥੧॥ਰਹਾਉ॥
ਤਪਤ ਮਿਟੀ ਸੁਖ ਸ਼ਾਂਤ ਬਸਾਈ, ਹਉਮੈਂ ਦੁਵਿਧਾ ਮਨ ਕੀ ਹਾਈ।
ਸਗਲ ਸ੍ਰਿਸ਼ਟ ਕੇ ਹੋਇ ਮੀਤ, ਅੰਤ ਦੁਤੀਆ ਖੋਈ ਭੀਤ॥੨॥
ਏਕੋ ਏਕ ਬਸਿਆ ਮਨ ਮਾਹਿ, ਹਿੰਦੂ ਮੁਸਲਿਮ ਸਰਵ ਸਮਾਹਿ।
ਨਹੀਂ ਬਿਗਾਨਾ ਰਹਿਆ ਕੋਇ, ਆਤਮ ਰਾਮ ਏਕ ਅਵਲੋਇ॥੩॥
ਮੇਰ ਤੇਰ ਸਭ ਦਈ ਮਿਟਾਹਿ, ਪਾਰਬ੍ਰਹਮ ਸਗਰੇ ਭਵ ਮਾਹਿ।
ਸਰਵ ਕਲਾ ਪੂਰਣ ਗੁਰੁਦੇਵ, ਸ੍ਰੀਚੰਦਰ ਇਕ ਸਤਿਗੁਰੁ ਸੇਵ॥੪॥੨੦॥

**ਜਿਨ ਜਿਨ ਪਾਰਬ੍ਰਹਮ ਪ੍ਰਭੁ ਧਿਆਇਆ, ਗੁਰੁਪ੍ਰਸਾਦਿ ਮਹਾਰਸ ਪਾਇਆ।**
**ਪੜਦਾ ਚੂਕਾ ਅੰਤਰ ਕੇਰ, ਏਕੋ ਏਕ ਸਰਵਮਇ ਹੇਰ॥੧॥**

ਬੁਧਿ ਬਦਲੀ ਸਗਲੀ ਸਿਧਿ ਪਾਈ,
ਗੁਰੁ ਮੰਤਰ ਸਦੁ ਹਿਰਦੇ ਧਿਆਈ॥੧॥ਰਹਾਉ॥

ਅਧਮ ਚੰਡਾਲ ਬ੍ਰਹਮਪਦ ਪਾਵਾ, ਵੈਰ ਵਿਰੋਧਹਿ ਰਹੀ ਨ ਠਾਵਾ।
ਨਰਕੇ ਜਾਤੇ ਸਵਰਗ ਪਹੁੰਚਾਇ, ਇਤਹਿ ਆਵਨ ਬਹੁਰਿ ਨ ਆਇ॥੨॥
ਅਗਿਆਨ ਅੰਧੇਰ ਪਰਾਇਓ ਦੂਰ, ਸਗਲੇ ਕਸਮਲ ਕੀਨੇ ਚੂਰ।
ਸਗਲੀ ਥਾਈ ਇਕੋ ਸੋਇ, ਤਿਸ ਤੇ ਵਿਰਥਾ ਹੋਇ ਨ ਕੋਇ॥੩॥
ਜੀਅ ਜੰਤ ਸਗਰੇ ਪ੍ਰਭੁ ਤੇਰੇ, ਨਿਤ ਗੁਣ ਗਾਵਤ ਸਾਂਝ ਸਵੇਰੇ।
ਸ੍ਰੀਚੰਦਰ ਗੋਵਿੰਦ ਧਿਆਇਆ, ਸਤਿਗੁਰੁ ਪੂਰੇ ਮੰਤਰ ਕਮਾਇਆ॥੪॥੨੧॥

**ਮੁਹਿ ਨਿਰਗੁਣ ਅਤਿ ਨੀਚ ਅਇਆਨਾ, ਗੁਰੂ ਪੂਰੇ ਨਿਜ ਚਰਣੀ ਲਾਨਾ।**
**ਰਾਮ ਨਾਮ ਦੀਨੋ ਉਪਦੇਸ਼ਾ, ਰਾਗ ਦਵੈਸ਼ ਸਭ ਹਰੇ ਕਲੇਸ਼ਾ॥੧॥**
ਸਦ ਬਲਿਹਾਰੀ ਸਤਿਗੁਰੁ ਦੇਵ,
ਆਪਹਿ ਅਪਨੀ ਲਾਇਓ ਸੇਵ॥੧॥ਰਹਾਉ॥
ਉਕਤ ਸਿਆਣਪ ਸਗਰ ਮਿਟਾਈ, ਹਰਿ ਹਰਿ ਰਾਮ ਨਾਮ ਗੁਣ ਗਾਈ।
ਕਰਣਹਾਰ ਕਰਤਾ ਕਰਤਾਰ, ਸਰਵ ਭਾਂਤਿ ਜਗ ਰਹਿਓ ਸੰਭਾਲ॥੨॥
ਜਿਓਂ ਭਾਵੈ ਤਿਓਂ ਜੀਵ ਚਲਾਵੈ, ਜਿਓਂ ਭਾਵੈ ਤਿਓਂ ਖੇਲ ਖਿਲਾਵੈ।
ਮੇਲ ਵਿਛੋੜੇ ਆਪਹਿ ਸੋਇ, ਕੀਤੈ ਕੈ ਕਛੁ ਕਰੈ ਨ ਹੋਇ॥੩॥
ਮਰਨਹਾਰ ਜੀਵਾਲਨਹਾਰਾ, ਪਾਰਬ੍ਰਹਮ ਪ੍ਰਭੁ ਅਗਮ ਅਪਾਰਾ।
ਸ੍ਰੀਚੰਦਰ ਕੋ ਦੀਨੋ ਨਾਮ, ਸਤਿਗੁਰੁ ਪੂਰੇ ਕੋ ਕੁਰਬਾਨ॥੪॥੨੨॥

**ਸੰਤ ਸੇਵ ਵਡਭਾਗੀ ਪਾਈਐ, ਹਰਿ ਹਰਿ ਰਾਮਹਿ ਮਨ ਵਸਾਈਐ।**

**ਮਨ ਕੀ ਮੈਲ ਵਿਨਾਸਨਹਾਰੇ, ਭਵਸਾਗਰ ਤੇ ਕਰਤ ਕਿਨਾਰੇ॥੧॥**
ਬਲਿਹਾਰੀ ਸੰਤਨ ਦਰਸ਼ਾਰ।
ਪ੍ਰਗਟਾਇਓ ਜਿਨ ਜਨ ਨਿਰੰਕਾਰ॥੧॥ਰਹਾਉ॥
ਅਠਸਠ ਤੀਰਥ ਪਰਵ ਇਸਨਾਨ, ਸੰਤਨ ਸੰਗ ਹਰਿ ਗੁਣ ਗਾਨ।
ਸਗਲੇ ਪੁੰਨ ਪ੍ਰਾਪਤ ਭਇ, ਹਰਿ ਹਰਿ ਨਾਮ ਰਸਨ ਨਿਤ ਲਇ॥੨॥
ਨਾਮ ਨਾਰਾਇਣ ਰਸ ਉਪਜਾਇ, ਕਰੋਧ ਲੋਭ ਮੋਹ ਦੂਰ ਭਗਾਇ।
ਅਗਮ ਅਗੋਚਰ ਗੋਚਰ ਕੀਨਾ, ਸ਼ੀਤਲ ਸ਼ਾਂਤਿ ਆਨੰਦ ਭਸੀਨਾ॥੩॥
ਪਾਰਬ੍ਰਹਮ ਸੰਤਨ ਰਿਦ ਵਾਸ, ਸੇਵਕ ਜਾਨਤ ਜਯੋਤੀ ਪ੍ਰਕਾਸ਼।
ਸ੍ਰੀਚੰਦਰ ਸੰਤਨ ਕੀ ਸੇਵ, ਜਨਮ ਮਰਣਾ ਗਤਿ ਕਾਲ ਹਰੇਵ॥੪॥੨੩॥
**ਤਨ ਮਨ ਧਨ ਸੰਤਨ ਕਉ ਦੀਨਾ, ਜਿਹ ਪ੍ਰਸਾਦਿ ਅੰਤਰ ਸੁਖ ਲੀਨਾ।**
**ਕਾਟੀ ਮਾਇਆ ਕੀ ਪਗ ਬੇੜੀ, ਪਾਰਬ੍ਰਹਮ ਕੇ ਕੀਨਸਿ ਨੇੜੀ॥੧॥**
ਸੰਤ ਸੇਵ ਵਿਨਸੀ ਹਉਂ ਪੀਰ,
ਅੰਤਰ ਆਤਮ ਉਪਜੀ ਧੀਰ॥੧॥ਰਹਾਉ॥
ਘੋਰ ਨਰਕ ਕਾਂਢੇ ਚਾੜ੍ਹੇ, ਯਮਦੂਤਨ ਕੇ ਲਾਥੇ ਭਾੜੇ।
ਮਾਇਆ ਸਿਲਕ ਕਾਟਿ ਰਖ ਲੀਨੇ, ਅਗਨਿ ਸਾਗਰ ਮਹਿ ਜਲਨ ਨ ਦੀਨੇ॥੨॥
ਦੁਤਰ ਤਰੇ ਨਿਵਾਰੇ ਤਾਪ, ਨਾਰਾਇਣ ਕੋ ਜਪਿਓ ਜਾਪ।
ਤਪਤ ਬੁਝਾਨੀ ਸੀਤਲ ਭਇ, ਅਨੁਭਵ ਗੋਬਿੰਦ ਗੁਣ ਰੰਗ ਰਇ॥੩॥

ਦੁਰਤ ਮਿਟਾਇ ਪੁੰਨ ਫਲ ਪਾਇਆ, ਕਰਣਹਾਰ ਸਭ ਨਦਰੀ ਆਇਆ।
ਮੁਹਿ ਗਰੀਬ ਕੋ ਦਈ ਪਨਾਹ, ਸ੍ਰੀਚੰਦਰ ਸੰਗ ਸਾਧੂ ਸਮਾਹ॥੪॥੨੪॥

**ਬਾਰ ਬਾਰ ਮੈਂ ਕਰੂ ਨਿਹੋਰੀ, ਸੰਤਹੁ ਸੁਨਹੁ ਬੇਨਤੀ ਮੋਰੀ।**
**ਮੁਹਿ ਪਾਪੀ ਕੋ ਲੇਹੁ ਰਲਾਇ, ਚਰਣ ਕਮਲ ਕੀ ਰਖ ਸ਼ਰਣਾਇ॥੧॥**
ਰਾਮ ਨਾਮ ਮੁਖ ਅਮ੍ਰਿਤ ਦੀਜੈ,
ਕੋਟਿ ਜਨਮ ਕੇ ਕਲਮਲ ਛੀਜੈ॥੧॥ਰਹਾਉ॥
ਮਹਾ ਕਠੋਰ ਪਾਹਨ ਮਨ ਮੋਰਾ, ਸਾਗਰ ਮਹਿ ਭੀ ਨਰਮ ਨ ਭੋਰਾ।
ਨਿਸਿ ਦਿਨ ਕਾਮ ਕਰੋਧ ਰੰਗ ਰਾਤਾ, ਪਰਧਨ ਪਰਤਨ ਪਰਤਿਆ ਸਾਤਾ॥੨॥
ਅਨੇਕ ਭਾਂਤਿ ਚਿਤਵਹੁ ਬੁਰਿਆਈ, ਲੋਭ ਲਹਰ ਮਤਿ ਭੀ ਹਲਕਾਈ।
ਨਿੰਦਾ ਕਰ ਸਿਰ ਭਾਰ ਉਠਾਵਹੁ, ਉਦਰ ਭਰਨ ਹਿਤ ਪਾਪ ਕਮਾਵਹੁ॥੩॥
ਸਮੇ ਕੁਸਮੇ ਨਹਿ ਨੀਤਿ ਅਨੀਤ, ਜਾਨਹੁ ਨਾਹੀ ਦੁਰਜਨ ਮੀਤ।
ਜਿਓਂ ਜਾਨਹੁ ਤਿਓਂ ਲੇਹ ਸੰਭਾਰ, ਸ੍ਰੀਚੰਦਰ ਤੁਮਰੇ ਦਰਬਾਰ॥੪॥੨੫॥

**ਗਰਤੇ ਕੂਪ ਦੁਰਤ ਮਹਿ ਗਹਰੇ, ਸੰਤ ਜਨਾ ਧਰਿ ਕਾਢੇ ਬਹਿਰੇ।**
**ਕਾਲਖ ਧੋਈ ਉਜਲ ਕੀਨੇ, ਯਸ਼ ਗਾਵਤ ਸਭ ਲੋਕ ਪ੍ਰਵੀਨੇ॥੧॥**
ਸੰਤ ਕਿਰਪਾ ਤੇ ਪਾਈ ਨਿਧਿ,
ਸਰਵ ਭਾਂਤਿ ਕੀ ਪ੍ਰਾਪਤ ਸਿਧਿ॥੧॥ਰਹਾਉ॥
ਆਗਿਆਕਾਰੀ ਸਗਲੇ ਦੇਵ, ਆਸਾ ਮਨਸਾ ਪੂਰ ਕਰੇਵ।

ਤੀਨ ਲੋਕ ਹੋਈ ਜੈਕਾਰ, ਹਰਿ ਹਰਿ ਗਾਵਤ ਭਰੇ ਭੰਡਾਰ॥੨॥
ਜੀਅ ਜੰਤੁ ਸਭ ਸੇਵ ਕਮਾਵਤ, ਬਾਦਿਸ਼ਾਹ ਭੂਪਤਿ ਸਿਰ ਨਾਵਤ।
ਸਰਵ ਲੋਕ ਮਹਿ ਦੋਹੀ ਫਿਰੀ, ਕੋਇ ਨ ਮੇਟੈ ਲੇਖੀ ਚਿਰੀ॥੩॥
ਕਰ ਜੋਰੇ ਇੰਦਰ ਦਰ ਠਾਢੀ ਦੇਵ ਲੋਕ ਮਹਿ ਕੀਰਤਿ ਬਾਢੀ।
ਸਗਲੇ ਜੀਵ ਜੰਤ ਬਰਸਾਇ, ਸ੍ਰੀਚੰਦਰ ਸੰਤਨ ਘਰ ਪਾਇ॥੪॥੨੬॥

**ਸੰਤਨ ਕੈ ਬਲਿਹਾਰੈ ਜਾਉਂ, ਜਾਸ ਕਿਰਪਾ ਤੇ ਪਾਇਆ ਨਾਉਂ।**
**ਨਵਨਿਧਿ ਰਿੱਧਿ ਸਿੱਧਿ ਆਗਿਆਕਾਰ, ਹਰਿ ਕਾ ਨਾਮ ਜਪਤ ਨਿਰੰਕਾਰ॥੧॥**
ਤੁਛ ਜੀਵ ਤੇ ਬ੍ਰਹਮ ਭਇ,
ਤਨ ਮਨ ਭੇਟ ਅਵਿਚਲੇ ਥਇ॥੧॥ਰਹਾਉ॥
ਤੀਨ ਲੋਕ ਢੂੰਢਤ ਜਿਸ ਤਾਈ, ਸਰਵ ਦੇਵਤੇ ਰਹੇ ਹੇਰਾਈ।
ਬ੍ਰਹਮ ਬਿਤਾਇ ਦੀਏ ਯੁਗ ਕੇਤੇ, ਲਇਓ ਨ ਤਾ ਕੋ ਕਛਹੂੰ ਭੇਤੇ॥੨॥
ਲਾਇ ਸਮਾਧਿ ਪ੍ਰਲਇ ਪ੍ਰਯੰਤ, ਮਹਾਦੇਵ ਹੂੰ ਲਹਿਓ ਨ ਅੰਤ।
ਅਨਿਕ ਜਨਮ ਵਿਸ਼ਨੂ ਘਰ ਆਇਆ, ਨਾਹਿ ਪਛਾਨੀ ਹਰਿ ਕੀ ਮਾਇਆ॥੩॥
ਨਾਰਦ ਸਾਰਦ ਸੀਲ ਰਿਸ਼ੀਸ਼, ਬਕਦਾਲਭ ਅਜ ਪਿਰਥੁ ਮਹੀਸ਼।
ਜਾ ਕਾ ਭੇਦ ਨ ਪਾਇਓ ਕਾਹੁ, ਸ੍ਰੀਚੰਦਰ ਸੰਤਨ ਤੇ ਲਾਹੁ॥੪॥੨੭॥

**ਸੰਤ ਹਮਾਰੇ ਸਦ ਹੀ ਪੂਜ, ਸੰਤਨ ਸਕਲ ਵਿਨਾਸੀ ਦੂਜ।**
**ਸੰਤ ਹਮਾਰੇ ਪ੍ਰਾਣ ਆਧਾਰ, ਸੰਤਨ ਸੰਗ ਮੋਰ ਵਿਵਹਾਰ॥੧॥**

ਸੰਤ ਸੰਗ ਮੇਰੀ ਮਿਤਰਾਈ,
ਅਗਮ ਨਿਗਮ ਕੀ ਸੋਝੀ ਪਾਈ॥੧॥ਰਹਾਉ॥
ਸੰਤ ਪ੍ਰਸਾਦਿ ਜਪਿਆ ਮੁਹਿ ਨਾਉਂ, ਸੰਤ ਪ੍ਰਸਾਦ ਰਾਮ ਗੁਣ ਗਾਉ।
ਸੰਤ ਪ੍ਰਸਾਦਿ ਤੇ ਸੂਖਾ ਹਰਿਆ, ਸੰਤ ਪ੍ਰਸਾਦਿ ਚਤੁਰ ਖਲ ਖਰਿਆ॥੨॥
ਸੰਤ ਪ੍ਰਸਾਦਿ ਕਾਮ ਕਰੋਧ ਗਇ, ਸੰਤ ਪ੍ਰਸਾਦਿ ਨਿਰਮਲ ਉਰ ਭਇ।
ਸੰਤ ਪ੍ਰਸਾਦਿ ਵਿਸਮ ਗੜ੍ਹ ਤੋੜਾ, ਸੰਤ ਪ੍ਰਸਾਦਿ ਪਾਪ ਤੇ ਮੋੜਾ॥੩॥
ਸੰਤ ਪ੍ਰਸਾਦਿ ਸਰਵ ਤੇ ਊਚਾ, ਪਾਰਬ੍ਰਹਮ ਕੈ ਦੇਸ ਪਹੂਚਾ।
ਸੰਤ ਪ੍ਰਸਾਦਿ ਤੇ ਅਵਿਚਲ ਥਾਨ, ਸ੍ਰੀਚੰਦਰ ਸੰਤਨ ਕੁਰਬਾਨ॥੪॥੨੮॥
**ਸੰਤਨ ਸੰਗ ਨਿਮਾਣੇ ਮਾਣ, ਸੰਤਨ ਸੰਗ ਨਿਤਾਣੇ ਤਾਣ।**
**ਜਾ ਕੋ ਮਿਲੈ ਨ ਕਤਹੂੰ ਢੋਈ, ਸਗਲੀ ਸ੍ਰਿਸ਼ਟ ਉਸ ਕੀ ਹੋਈ॥੧॥**
ਸੰਤਨ ਜੇਵੜ ਅਵਰ ਨ ਕੋਈ।
ਅਤਿ ਪਾਪੀ ਬੜਪੁੰਨੀ ਹੋਈ॥੧॥ਰਹਾਉ॥
ਸੰਤ ਨਿਰਧਨ ਕੋ ਧਨੀ ਕਰਾਇ, ਗੁਹਜ ਖਜਾਨਾ ਦੇਤ ਦਿਖਾਇ।
ਸੰਤਨ ਤੇ ਨਿਰਗੁਣ ਗੁਣਵੰਤਾ, ਅਮਰਿਤ ਸੋਮਾ ਨਿਝਰ ਝਰੰਤਾ॥੨॥
ਸੰਤ ਸੰਗ ਤੇ ਨੀਚਹਿ ਊਚ, ਸੰਤ ਸੰਗ ਪੁਨਅਨ ਫਲ ਮੂਚ।
ਸੰਤ ਸੰਗ ਤਰੂ ਕਲਪ ਸੁਹਾਨਾ, ਜੋ ਜੋ ਚਿਤਵਹਿ ਸੋ ਸੋ ਪਾਨਾ॥੩॥
ਸੰਤ ਸੰਗ ਚਿੰਤਾਮਣਿ ਚਿਤ, ਬਿਨਸੇ ਰੋਗ ਅਨੇਕ ਅਮਿਤ।

ਕਾਮਧੇਨੁ ਸਤਿਸੰਗ ਲਵੇਰੀ, ਸ੍ਰੀਚੰਦਰ ਅਨਭੂਖ ਨ ਨੇਰੀ॥੪॥੨੯॥
**ਪਰਮੇਸ਼ਵਰ ਸੰਤਨ ਕਾ ਸੰਗੀ, ਸੰਤ ਸਦਾ ਪਰਮਾਤਮ ਅੰਗੀ।**
**ਔਤਪੋਤ ਹਰਿ ਜਨ ਹਰਿ ਆਪ, ਆਪਹਿ ਆਪ ਜਨਾਵਤ ਆਪ॥੧॥**
ਨਿਤ ਅਵਤਾਰ ਹਰਿ ਕੇ ਸੰਤ,
ਹਰਿ ਗੁਣ ਗਾਵਤ ਗੁਣੀ ਰਮੰਤ॥੧॥ਰਹਾਉ॥
ਆਪਨ ਆਪ ਜਨਾਵਤ ਕਾਜਾ, ਸੰਤ ਹੋਤ ਸਭ ਜਗ ਕਾ ਰਾਜਾ।
ਆਪਹਿ ਜਾਨਤ ਅਪਨਾ ਭੇਵ, ਆਪ ਸਿਖਾਵਤ ਹੋ ਗੁਰੁਦੇਵ॥੨॥
ਮਨ ਕਉਂ ਮਾਂਜ ਸਵਾਰੇ ਆਪ, ਬੀਚ ਥਿਰਾਵੇ ਹਰਿ ਹਰਿ ਜਾਪ।
ਪ੍ਰਕਟਾਵੈ ਉਰ ਗਿਆਨਹਿ ਭਾਨ, ਮਹਾ ਅੰਧ ਤਮ ਹਰਤ ਅਗਿਆਨ॥੩॥
ਸ਼ੀਤਲ ਚੰਦਰ ਸੁਧਾ ਬਰਮੰਤ, ਕਿਰਸਿ ਸੁਰਸ ਯੁਤ ਗੁਣ ਗੁਣ ਵੰਤ।
ਮਾਹਾਨਾਦ ਸੰਤਨ ਮੁਖ ਗਾਵਾ, ਸ੍ਰੀਚੰਦਰ ਮਨ ਮਿਰਗ ਬੰਧਾਵਾ॥੪॥੩੦॥
**ਸਾਧੁ ਬਿਨਾ ਨਹਿ ਸਾਚ ਸੁਥਾਨ, ਸਾਧੁ ਬਿਨਾ ਮਨ ਕਹੂੰ ਨ ਗਹਾਨ।**
**ਸਾਧੁ ਵਿਨਾ ਸਭ ਝੂਠੋ ਗਿਆਨ, ਮਾਇਆ ਬੰਧਨ ਕਾਰਣ ਮਾਨ॥੧॥**
ਮੁਖਹੁ ਬਖਾਨਹਿ ਹਰਿ ਹਰਿ ਬੋਲ,
**ਧਨ ਹਿਤ ਅੰਤਰ ਰੋਲ ਘਚੋਲ ॥੧॥ਰਹਾਉ॥**
ਸਾਧੁ ਬਿਨਾ ਅਠਸਠ ਨਰ ਨਹਾਇ, ਸਗਲੀ ਮੈਲ ਭਰਾ ਗੰਧਆਇ।
ਸਾਧੁ ਬਿਨਾ ਤਨ ਚੰਦਨ ਲਾਇਆ, ਗ੍ਰਹਿ ਗ੍ਰਹਿ ਮਾਂਗਤ ਸਬਰ ਨ ਆਇਆ॥੨॥

ਸਾਧੁ ਬਿਨਾ ਬਹੁ ਕਰਮ ਕਮਾਇ, ਤ੍ਰਿਸ਼ਣਾ ਵਾਧਾ ਨਰਕੇ ਜਾਇ।
ਸਾਧੁ ਬਿਨਾ ਜਗ ਧਰਮ ਨ ਕੋਈ, ਵੈਰ ਵਿਰੋਧ ਜਲੀ ਸਭ ਲੋਈ॥੩॥
ਸਾਧੁ ਬਿਨਾ ਨਾਹੀ ਨਿਰਵੇਦ, ਈਸ਼ ਜੀਵ ਕੋ ਮਿਟਤ ਨ ਭੇਦ।
ਸਾਧੁ ਬਿਨਾ ਨਾਹੀ ਸੰਤੋਸ, ਸ੍ਰੀਚੰਦਰ ਕਿਮਿ ਹੋਵਹਿ ਮੋਖ॥੪॥੩੧॥
**ਮਨ ਰੇ ਅਬ ਹੀ ਨਾਮ ਸੰਭਾਲ, ਕਿਆ ਜਾਨੇ ਕਬ ਖੈ ਹੈ ਕਾਲ।**
**ਤਰੁਣ ਨ ਬਾਲਕ ਜਾਨੈ ਸੋਇ, ਜਬ ਚਾਹੈਂ ਕਰਿ ਅਗਰਜ ਢੋਇ॥੧॥**
ਹਰਿ ਹਰਿ ਨਾਮ ਜਪਹੁ ਮੇਰੇ ਮੀਤ,
ਸਾਧੁ ਸੰਗ ਹੋ ਪਰਮ ਪੁਨੀਤ ॥੧॥ਰਹਾਉ॥
ਦਿਨ ਦੋਇ ਚਾਰ ਮਿਲੀ ਨਰ ਦੇਹ, ਅੰਤ ਕਾਲ ਢਰਿ ਹੋਸੀ ਖੇਹ।
ਜਿਨਿ ਕਾਰਣ ਕਰ ਕੂੜ ਕਮਾਈ, ਯਮ ਮਾਰਗ ਨਹਿ ਹੋਇ ਸਹਾਈ॥੨॥
ਬਹੁ ਯੋਜਨ ਪ੍ਰਿਥਵੀਪਤਿ ਹੋਇਆ, ਪ੍ਰਾਣ ਨਿਕਸਤੇ ਭਇਆ ਸੜੋਇਆ।
ਲਸ਼ਕਰ ਨੇਬ ਖਵਾਸ ਦੀਵਾਨ, ਹੈ ਗੇ ਰਥ ਤਜ ਇਕਲ ਜਾਨ॥੩॥
ਔਸਧਿ ਮੰਤਰ ਮਿਤਰ ਚਤੁਰਾਈ, ਇਕ ਸਵਾਸ ਭੀ ਨਾਹਿ ਬਢਾਈ।
ਰਾਮ ਨਾਮ ਇਕਹਿ ਸੰਗ ਸਾਥ, ਸ੍ਰੀਚੰਦਰ ਪਰਮਾਰਥ ਆਥ॥੪॥੩੨॥
**ਬਿਨਿ ਹਰਿ ਸਿਮਰਨਿ ਨਹਿ ਛੁਟਕਾਰਾ, ਸਿਮਰਤਿ ਸ਼ਾਸਤਰ ਵੇਦ ਪੁਕਾਰਾ।**
**ਯੋਗ ਸਿਧਿ ਆਸਨ ਚੌਰਾਸੀ, ਖੋਲਤ ਨਾਹੀ ਗਲ ਯਮ ਫਾਸੀ॥੧॥**
ਸਭ ਸੇ ਉਤਮ ਹਰਿ ਕੋ ਨਾਮ,

ਸਿਮਰ ਸਿਮਰ ਸਭ ਪੂਰਣ ਕਾਮ॥੧॥ਰਹਾਉ॥
ਅਠਸ਼ਠ ਤੀਰਥ ਮੱਜਨ ਕੀਨ, ਸਾਗਰ ਸਪਤਨ ਡੁਬਦੀ ਦੀਨ।
ਸਿੰਧੁ ਮੇਖਲਾ ਫੇਰਾ ਪਾਇ, ਨਹਿ ਆਵਤ ਮਨ ਇਕ ਸੁਥਾਇ ॥੧॥
ਗਿਰਾ ਮਿਰਦੁਲ ਮੁਖ ਕੀਏ ਉਪਦੇਸ਼, ਤਨ ਮੈਂ ਖੂਬ ਸਜਾਇਓ ਵੇਸ਼।
ਜਟਾ ਜੂਟ ਨਖ ਭਸਮ ਰਮਾਈ, ਦੇਸ਼ ਦੇਸ਼ ਨਿਜ ਫੇਰ ਦੁਹਾਈ॥੩॥
ਨਾਟਕ ਚੇਟਕ ਸਾਧਨ ਸਾਧੈ, ਕਰਮ ਧਰਮ ਬਡ ਬੰਧਨ ਬਾਧੇ ।
ਹਰਿ ਸਿਮਰਨ ਵਿਨ ਫੋਕਟ ਧਰਮ, ਸ੍ਰੀਚੰਦਰ ਭਜ ਹਰਿ ਹਰਿ ਕਰਮ ॥੪॥੩੩॥

**ਰਾਮ ਨਾਮ ਜਪ ਹੋਹੁ ਸੁਚੇਤ, ਧਰੁਵ ਪ੍ਰੈਹਲਾਦਹਿ ਤੇ ਗ੍ਰਹਿ ਭੇਦ।**
**ਗਣਕਾ ਉਧਰੀ ਜਪ ਤੇ ਰਾਮ, ਅਜਾਮਲ ਵੈਕੁੰਠਹਿ ਗਾਮ॥੧॥**
ਮੰਤਰ ਰਾਮ ਨਾਮ ਨਿਤ ਜਾਪ, ਆਗੇ ਦਰਗਹਿ ਨਹਿ ਸੰਤਾਪ॥੧॥ਰਹਾਉ॥
ਰਸਨਾ ਪਾਵਨ ਰਾਮ ਉਚਾਰੇ, ਮਨ ਪੁਨੀਤ ਗੁਰੂ ਮੂਰਤਿ ਧਾਰੈ।
ਚਰਣ ਪੁਨੀਤ ਜਾਇ ਸਤਿਸੰਗ ਕਰ ਸਫਲੇ ਸੇਵਕ ਯੁਤ ਅੰਗ॥੨॥
ਜਹਾਂ ਰਾਮ ਤਹਿ ਸਗਲੇ ਦੇਵ, ਰਾਮ ਰਾਮ ਰਟਤੇ ਬ੍ਰਹਮੇਵ।
ਰਾਮ ਰਾਮ ਧੁਨ ਅਨਹਦ ਨਾਦ, ਤਾੜੀ ਲਾਗੀ ਰਸ ਵਿਸਮਾਦ॥੩॥
ਰਾਮ ਰਾਮ ਜਪ ਹੋਹਿ ਪੁਨੀਤ, ਰਾਮ ਰਾਮ ਇਤ ਉਤਹਿ ਮੀਤ।
ਵਰਣ ਜਾਤਿ ਮਿਟਿ ਰਾਮਹਿ ਹੋਤ, ਸ੍ਰੀਚੰਦਰ ਹਰਿ ਸਾਧੁ ਗੋਤ॥੪॥੩੪॥

**ਸਾਧੁ ਜਨਾ ਕੀ ਸੇਵ ਕਮਾਇ, ਰਾਮ ਨਾਮ ਉਰ ਅੰਤਰ ਪਾਇ।**

**ਡੋਮ ਚੰਡਾਲ ਰਾਮ ਲਿਵ ਲਾਗੈ, ਮੁਸਲਮਾਨ ਹਿੰਦੂ ਵਡਭਾਗੈ॥੧॥**
ਜਿਨ ਜਿਨ ਜਪਿਉਹਰਿ ਕੋ ਨਾਮ,
ਤਿਨਿ ਤਿਨਿ ਪਾਇਓ ਪ੍ਰਭੁ ਕੋ ਧਾਮ॥੧॥ਰਹਾਉ॥
ਹਰਿ ਹਰਿ ਨਾਮ ਜਪੈ ਲਿਵ ਲਾਇ, ਪਾਰਬ੍ਰਹਮ ਮੈਂ ਰਹੈਂ ਸਮਾਇ।
ਅਮਰਿਤ ਰਾਮ ਨਾਮ ਰਸ ਚਾਖੈ, ਜਰਾ ਮਰਣ ਫਿਰ ਦੂਖ ਲਾਖੈ॥੨॥
ਸਭ ਸਾਧਨ ਸੇ ਊਚੋ ਰਾਮ, ਜਪਤ ਜਪਤ ਆਨੰਦ ਵਿਸ਼ਰਾਮ।
ਕਲਿ ਕਾਲਖ ਸਭ ਦੇਤ ਵਿਡਾਰ, ਰਾਮ ਨਾਮ ਹਿਰਦੇ ਮਹਿ ਧਾਰ॥੩॥
ਰਾਮ ਰਮੇਂ ਸੋਈ ਰਮਾਣਾ, ਰਾਮ ਰਾਮ ਜਪ ਰਾਮ ਸਮਾਣਾ।
ਸੰਤ ਜਨਾ ਕਾ ਭੂਸਣ ਰਾਮ, ਸ੍ਰੀਚੰਦਰ ਨਿਤ ਭਜ ਹਰਿ ਨਾਮ॥੪॥੩੫॥
**ਚਾਰ ਦਿਵਸ ਕੇ ਜੀਵਨ ਕਾਜ, ਕਿਓਂ ਚਿਤਵਤ ਹੈ ਪਾਪ ਅਕਾਜ।**
**ਵਿਨਸ ਜਾਇਗੀ ਝੂਠੀ ਦੇਹ, ਗਗਨ ਮੰਡਲ ਮਹਿ ਉਡਹੈ ਖੇਹ॥੧॥**
ਰਾਮ ਨਾਮ ਹੋਏ ਇਕ ਮੀਤ,
ਜਪ ਜਪ ਹੋਵੈ ਨਿਰਮਲ ਚੀਤ॥੧॥ਰਹਾਉ॥
ਦਾਰਾ ਮੀਤ ਸੁਤਾ ਸੁਤ ਸਾਰੇ, ਤਜਿ ਕਰਿ ਤਉ ਸਭ ਹੋਹਿ ਕਿਨਾਰੇ।
ਜਿਨਿ ਸਿਓਂ ਨੇਹ ਅਗਨਿ ਤਿਨ ਲਾਈ, ਤਿਨਕਾ ਤੋੜ ਆਈ ਗ੍ਰਹਿ ਭਾਈ॥੨॥
ਜਿਨਿ ਹਿਤ ਕਸਟ ਮਹਾਨ ਸਹਾਰਾ, ਕਿਨਹੂੰ ਦਿਓ ਨ ਆਨ ਸਹਾਰਾ।
ਜਿਸ ਕਾਇਆਂ ਕੋ ਬਹੁਵਿਧਿ ਪਾਲਾ, ਸੋ ਰਹਿ ਗਈ ਪ੍ਰੇਤ ਕੀ ਸਾਲਾ॥

ਤ੍ਰਿਣ ਪੂਲੇਸਮ ਕੇਸ ਜਲਾਹਿ, ਹਾਡ ਲਾਕੜੀ ਜਵਾਲਾ ਮਾਹਿ।
ਸ੍ਰੀਚੰਦਰ ਜਗ ਮਿਥਿਆ ਖੇਡ, ਰਾਮ ਨਾਮ ਸਿਮਰਹੁ ਨਰ ਢੇਡ॥੪॥੩੬॥
**ਸੁੰਦਰ ਵਸਤਰ ਪਹਿਨ ਸ਼ਿੰਗਾਰੀ, ਪਾਲਨ ਕੀਨੀ ਪੁਸਟ ਅਹਾਰੀ।**
**ਚੂਨੇ ਰਾਜ ਮੰਦਿਰ ਮਹਿ ਵਾਸ, ਹਾਟਕ ਮੰਚਨ ਕੀਨੋ ਬਾਸ॥੧॥**
ਛਿਨ ਮਹਿ ਤਿਆਗ ਪਧਾਰੋ ਜੀਅ,
ਹਰਿ ਕੋ ਨਾਮ ਸਖਾ ਨਹਿ ਕੀਅ॥੧॥ਰਹਾਉ॥
ਛਤੀਸ ਭੋਜਨ ਅਮਰਿਤ ਕੀਨੇ, ਮੇਵੇ ਮਧੁਰ ਸੇਵ ਪਰਵੀਨੇ।
ਦੂਵਿਐ ਵਟੋਰਿਓ ਦੇਸਨ ਜਾਇ, ਅੰਤ ਨ ਕਾਹੂੰ ਕੀਨ ਸਹਾਇ॥੨॥
ਮੀਤ ਬਨਾਇ ਅਨਿਕ ਪ੍ਰਕਾਰੀ, ਖੋੜ ਸਿੰਗਾਰ ਸੰਗਾਰੀ ਨਾਰੀ।
ਚਿਤਰ ਵਿਚਿਤਰੇ ਰੰਗ ਤਮਾਸ਼ੇ, ਅਨਦ ਵਿਨੋਦ ਹਾਸ ਉਪਹਾਸੇ॥੩॥
ਹੁਕਮ ਚਲਾਇ ਬੈਠ ਦੀਵਾਨ, ਮੂਛ ਚੜ੍ਹਾਇ ਹੋਇ ਸੁਲਤਾਨ।
ਸ੍ਰੀਚੰਦਰ ਸਭ ਤਿਆਗ ਪਰਾਇਓ, ਅਪਨਾ ਕੀਨਾ ਆਪਹਿ ਪਾਇਓ॥੪॥੩੭॥
**ਕਰਣਾ ਨਿਧਿ ਦੀਨ ਦੁੱਖ ਭੰਜਨ, ਸਦਾ ਸਹਾਇਕ ਸੰਤਨ ਰੰਜਨ।**
**ਸੁਖ ਸਿੰਧੁ ਕਿਰਪਾਲ ਦਿਆਲਾ, ਜਗ ਨਾਇਕ ਪਾਇਕ ਪ੍ਰਤਿਪਾਲਾ॥੧॥**
ਮੁਹਿ ਅਨਾਥ ਕੀ ਕਰਹੁ ਸਮਾਈ,
ਭੁਜ ਗਹਿ ਲੀਨੇ ਅਪਨ ਬਨਾਈ॥੧॥ਰਹਾਉ॥
ਅਨਿਕ ਪ੍ਰਕਾਰੀ ਭਰੇ ਵਿਕਾਰ, ਕਾਮ ਕਰੋਧ ਮੋਹ ਲੋਭ ਅੰਹਕਾਰ।

ਪੁੱਤਰ ਕਲੱਤਰ ਜੇਵਰੀ ਫਾਥਾ, ਬੰਧੂ ਜਨ ਕੇ ਬਿਕਿਓ ਹਾਥਾ॥੨॥
ਚਿਤਵਹੁ ਅਨਿਕ ਭਾਂਤਿ ਬੁਰਿਆਈ, ਮਾਇਆ ਤਮ ਮੋਹਿਆ ਟੇਢੋ ਜਾਈ।
ਦੂਵਿਐ ਆਸ ਲਗ ਪਾਪ ਕਮਾਇ, ਮੋਹ ਅਗਿਆਨ ਹਿਰਦੇ ਅੰਧਆਇ॥੩॥
ਤ੍ਰਿਸ਼ਣਾ ਪਰਧਨ ਪਰਤਨ ਕੇਰੀ, ਸਾਧੁ ਸੰਗਤਿ ਕੇ ਜਾਓ ਨੇਰੀ।
ਬਖਸ਼ਿਸ਼ ਕੀਜੈ ਕਰਣੈਹਾਰੇ, ਸ੍ਰੀਚੰਦਰ ਰਾਖਹੁ ਨਿਜ ਦਵਾਰੈ॥੪॥੩੮॥

**ਸ਼ਵਾਸ ਸ਼ਵਾਸ ਜਨ ਕਰੋ ਸੰਭਾਲਾ, ਭੋਜਨ ਅਨਿਕ ਪ੍ਰਕਾਰੀ ਆਲਾ।**
**ਸਰਵ ਪਦਾਰਥ ਦੇਤੇ ਦਾਨ, ਪਾਟ ਪਟੰਬਰ ਪਹਰਨ ਖਾਨ॥੧॥**
ਕਿਆ ਗੁਣ ਤੇਰੇ ਆਖ ਵਖਾਣਾ,
ਤੂੰ ਸਮਰਥ ਸਦਾ ਮੁਹਿ ਤਾਣਾ॥੧॥ਰਹਾਉ॥
ਜ੍ਹਿਵਾ ਇਕ ਕੈਸੇ ਗੁਣ ਗਾਉਂ, ਮੋਹ ਅੰਧਿਆਰੇ ਜਾਨ ਨ ਪਾਉਂ।
ਹਸਤ ਪਾਵ ਨੇਤਰ ਦੀਏ ਦਾਨ, ਸਰਵ ਯੋਨੀ ਮਹਿ ਬਡ ਸਨਮਾਨ॥੨॥
ਸ੍ਰਵਣਾਨੰਦ ਮਾਣਨ ਹਿਤ ਕਾਨ, ਭੋਗ ਭੋਗਾਇ ਸਭ ਵਿਧਿ ਜਾਨ।
ਮੰਦਿਰ ਮਹਿਲ ਅਟਾਰੀ ਘਨੀ, ਹੇਤ ਨਿਵਾਸੈ ਦੀਨੀ ਘਨੀ॥੩॥
ਮੋਹਿ ਨਿਰਗੁਣ ਗੁਣ ਜਾਨ ਨ ਪਾਇਆ, ਬਖਸ਼ ਲੇਹੁ ਹਰਿ ਪ੍ਰਭੁ ਰਘੁਰਾਇਆ।
ਖੱਤਹਿ ਅਸੰਖ ਨ ਚਿੱਤ ਧਰੇਹ, ਸ੍ਰੀਚੰਦਰ ਰਾਖੋ ਨਿਜ ਗੇਹ॥੪॥੩੯॥

**ਬਖਸ਼ਿਸ ਕਰਤਾ ਸਰਵ ਪਦਾਰਥ, ਤਨ ਮਨ ਧਨ ਸੁਤ ਸੁਤਾ ਸਵਾਰਥ।**
**ਜਾਂ ਕੀ ਵਸਤੁ ਸੋਈ ਲੈ ਜਾਇ, ਕਾਹੇ ਮਾਨਵ ਮਨ ਪਛਤਾਇ॥੧॥**

ਆਪਨ ਹੋਇ ਤੂ ਰਾਖਹੁ ਮੋਹਿ,
ਨਾਰਾਇਣ ਕੀ ਵਸਤੁ ਸੰਦੋਹਿ॥੧॥ਰਹਾਉ॥
ਬੰਧੁ ਮਾਤ ਪਿਤਾ ਔਰ ਦਾਰਾ, ਮੰਡਪ ਮਾੜੀ ਮਹਲ ਅਪਾਰਾ॥
ਧਰਣੀ ਬਾਗ ਬਗੀਚੈ ਫੂਲ, ਅਸ਼ਵ ਸੰਦੋਹ ਮਤ ਗਜ ਝੂਲ॥੨॥
ਭੂਸ਼ਣ ਵਸਨ ਸਹਜ ਵਿਸਤਾਰ, ਪਾਇਕ ਦਾਸ ਅਨੁਚਰ ਅਨੁਹਾਰ।
ਪਾਨ ਪੁਸਪ ਰਸ ਗੰਧ ਸੁਹਾਈ, ਆਪਨ ਹੋਵਤ ਤਉ ਸੰਗ ਜਾਈ॥੩॥
ਆਪਨ ਨਾਹੀ ਇਹ ਸ਼ਰੀਰ, ਕਾਹਿਤ ਬੰਧਿਓ ਬੰਧ ਗੰਭੀਰ।
ਮੋਹਿ ਤਿਆਗ ਹਰਿ ਚਰਣੀ ਲਾਗ, ਸ੍ਰੀਚੰਦਰ ਜੇ ਹੋਵੀ ਭਾਗ॥੪॥੪੦॥
**ਮੂਰਖ ਕਾਹੇ ਕਉ ਬਖਸ਼ਾਇਆ, ਤੁਮਰੀ ਨਾਹਿਨ ਦੇਉ ਮਾਇਆ।**
**ਰੂਪ ਚੰਦਨ ਮੋਤੀ ਮਾਲ, ਮਣਿ ਮਾਣਕ ਅਰੁ ਹੀਰੇ ਲਾਲ॥੧॥**
ਸੰਗ ਨ ਚਾਲੈ ਕੋਊ ਗਵਾਰ,
ਦੇਖਹੁ ਆਪਨ ਨਇਨ ਪਸਾਰ॥੧॥ਰਹਾਉ॥
ਛੋੜ ਚਲਤ ਸੰਗ ਪੂਤ ਸਿਆਨੇ, ਦੁਹਿਤਾ ਵੈਸੀ ਮਹਲ ਬਿਗਾਨੇ
ਨਾਰੀ ਮਹਿਤਾਰੀ ਪਿਤ ਬੰਧ, ਮਿਥਿਆ ਮਾਇਆ ਕਾ ਸਭ ਧੰਧ॥੨॥
ਬਾਲਕ ਯੁਵਾ ਵਿਰਧ ਭਈ ਦੇਹ, ਰੋਗ ਸੋਗ ਰਸ ਭੋਗ ਸਨੇਹ।
ਤਿਆਗ ਪਰਾਨੇ ਸਗਰੇ ਜੀਵ, ਦਰਗਹ ਕੋਉ ਨ ਸੰਗੀ ਥੀਵ॥੩॥
ਕਸ਼ਟ ਅਪਾਰ ਸਹੇ ਕੋ ਹੇਤ, ਔੜਕ ਪਹੁੰਚਨ ਮਰਘਟ ਖੇਤ।

ਸ੍ਰੀਚੰਦਰ ਭਜਿ ਨਾਮ ਮੁਰਾਰਿ, ਮੁਖ ਉਜਲ ਹੋਵੈ ਦਰਬਾਰਿ॥੪॥੪੧॥
**ਜੋ ਦੇਹੀ ਅਤਿ ਹਿਤਕਾਰ ਪਾਲੀ, ਘਿਰਤ ਸਨੇਹ ਸਰਕਰਾ ਸਾਲੀ।**
**ਦੁਗਧ ਸਿਨਗਧ ਪਦਾਰਥ ਖਾਇ, ਚੰਦਨ ਅਗਰ ਕਪੂਰ ਲਗਾਇ॥੧॥**
ਅੰਤ ਕੀ ਬਾਰ ਅਗਨਿ ਮਹਿ ਡਾਰੀ।
ਸਰਵ ਔਰ ਪੇਖਤ ਨਰ ਨਾਰੀ॥੧॥ਰਹਾਉ॥
ਅਮਰਿਤ ਭੋਜਨ ਕੀਏ ਆਹਾਰ, ਅੰਬਰ ਪਟ ਪਸ਼ਮੰਬਰ ਧਾਰ।
ਸ਼ੀਤ ਉਸ਼ਣ ਤੇ ਵਿਵਿਧਾ ਕਪੜੇ, ਮਖਲ ਮਖਤੂਲੀ ਤਾਸ ਪਰੈ॥੨॥
ਪਹਰ ਬਾਦਲਾ ਕਿਓ ਸਿੰਗਾਰ, ਚਰਮੰਬਰ ਧਰ ਵਿਵਿਧ ਪ੍ਰਕਾਰ।
ਰੋਗ ਗਵਾਇ ਔਸਧਿ ਖਾਇ, ਸੰਗ ਰਸਾਇਨ ਭੋਗ ਰਚਾਇ॥੩॥
ਵਰਸਾ ਘਾਮ ਨਿਵਾਰਨ ਹੇਤ, ਚਿਤ੍ਰਿਤ ਚਿਤਰਣ ਰਚੇ ਨਿਕੇਤ।
ਅਨਿਕ ਯਤਨ ਸੇ ਰਹੇ ਨ ਪ੍ਰਾਣ, ਸ੍ਰੀਚੰਦਰ ਭਜ ਪਦ ਨਿਰਵਾਣ॥੪॥੪੨॥
**ਰਾਮ ਰਾਮ ਜਪ ਰਾਮ ਸੁਚੀਤ, ਆਗੇ ਲਹਹਿ ਸਦਾ ਸੁਖ ਮੀਤ।**
**ਮਨ ਨਿਰਮਲ ਇਹ ਲੋਕ ਸੁਹੇਲਾ, ਸਦਾ ਆਨੰਦ ਕਰਤ ਨਿਤ ਕੇਲਾ॥੧॥**
ਅੰਧਕਾਰ ਅਗਿਆਨ ਵਿਨਾਸ਼,
ਅੰਤਰ ਆਤਮਗਿਆਨ ਪ੍ਰਕਾਸ਼॥੧॥ਰਹਾਉ॥
ਮਾਇਆ ਬੰਧਨ ਵਿਨਸ ਵਿਨਾਸਾ, ਉਜਲ ਅੰਤः ਕਰਣ ਪ੍ਰਭਾਸਾ।
ਬੁੱਧ ਪ੍ਰਕਾਸ਼ ਮਿਟੈ ਅੰਧਿਆਰਾ, ਸਗਰੋ ਦੀਸਹਿ ਬ੍ਰਹਮ ਪਸਾਰਾ॥੨॥

ਦਿਬ ਦ੍ਰਿਸ਼ਟ ਪੇਖੈ ਸਭ ਲੋਇ, ਉਰਧੋ ਕਮਲ ਸੁ ਸੂਧੋ ਹੋਇ।
ਸਾਜਨ ਮੀਤ ਸੰਤ ਕਾ ਸੰਗ, ਅਨਦਿਨ ਰਹਹਿ ਪ੍ਰੇਮ ਰਸ ਰੰਗ॥੩॥
ਪਾਪ ਤਾਪ ਵਿਨਸਹਿ ਉਰ ਠਾਂਢ, ਜਨਮ ਜਨਮ ਕਾ ਟੂਟਾ ਗਾਂਢ।
ਸ੍ਰੀਚੰਦਰ ਹਮਰੈ ਇਕ ਰਾਮ, ਆਨ ਵਸਤੁ ਸਿਓਂ ਨਾਹੀਂ ਕਾਮ॥੪॥੪੩॥

**ਸੰਤ ਸਜਨ ਗ੍ਰਿਹਿ ਮੇਰੇ ਆਵਹੁ, ਹਰਿ ਹਰਿ ਨਾਮ ਕੀਰਤਨ ਗਾਵਹੁ।**
**ਨਿਤ ਸੁਨਾਵਹੁ ਗੋਵਿੰਦ ਕਥਾ, ਮਨ ਕੀ ਮੈਲ ਉਤਾਰਹੁ ਯਥਾ॥੧॥**
ਪ੍ਰੇਮ ਨਾਦ ਪੂਰੋ ਦਿਨ ਰਾਤ,
ਨਾਰਾਇਣ ਮੁੱਖ ਉਚਰਹੁ ਬਾਤ॥੧॥ਰਹਾਉ॥
ਰਾਮ ਨਾਦ ਧੁੰਨ ਪ੍ਰੇਮ ਵਿਲਾਸ, ਹਰਿ ਸਿਮਰਤ ਸਭ ਵੀਤਹਿ ਸਾਸ।
ਪੰਚ ਸ਼ਬਦ ਧੁਨਕਾਰ ਆਨੰਦ, ਗੁਣ ਗਾਵਤ ਨਿਸਿ ਦਿਨ ਗੋਵਿੰਦ॥੨॥
ਅਹੁੰਬੁਧਿ ਵਿਨਸਹਿ ਪ੍ਰਧਾਨਾ, ਮੇਰ ਤੇਰ ਤਜ ਨਾਚ ਨਚਾਨਾ।
ਸ਼ਾਸਤਰ ਵੇਦ ਪੁਰਾਣ ਪੁਨੀਤ, ਪਾਰਬ੍ਰਹਮ ਪ੍ਰਕਟਾਵਨ ਰੀਤਿ॥੩॥
ਸਹਜ ਸਮਾਧਿ ਅਗਾਧ ਅਡੋਲ, ਪਰਮ ਤਤਵ ਝਕਝੋਲ ਨਿਰੋਲ।
ਰਾਮ ਨਾਮ ਸੰਗ ਬਾਢੈ ਪ੍ਰੀਤਿ, ਸ੍ਰੀਚੰਦਰ ਕੋ ਦੀਜੈ ਨੀਤਿ॥੪॥੪੪॥

**ਨਾਮ ਸੰਗ ਮਨ ਪ੍ਰੀਤਿ ਨ ਲਾਵੈ, ਨਿਸਦਿਨ ਉਰ ਵਿਕਾਰਨ ਧਾਵੈ।**
**ਅੰਤਰ ਕਪਟ ਨ ਖੁਲੈ ਗ੍ਰੰਥ, ਜਾਰ ਚੋਰ ਕਾ ਦ੍ਰਿੜ੍ਹ ਪੰਥ॥੧॥**
ਐਸੀ ਦਇਆ ਕਰਹੁ ਭਗਵੰਤਾ,

ਮਾਰਗ ਪਾਵਹੁ ਸਾਧੂ ਸੰਤਾ॥੧॥ਰਹਾਉ॥
ਆਸ਼ਾ ਤ੍ਰਿਸ਼ਣਾ ਕੂਕਰ ਖਾਈ, ਲੋਭ ਲਹਰ ਸਿਰ ਲਿਓ ਬੂਡਾਈ।
ਭਵ ਸਾਗਰ ਅਤਿ ਗਹਰ ਗੰਭੀਰ, ਚਿੰਤਾ ਚਕਰੀ ਪਰਿਓ ਸ਼ਰੀਰ॥੨॥
ਨਕਰ ਵਕਰ ਘਨ ਪਾਪ ਮਹਾਨ, ਮੁਖ ਪਸਾਰੇ ਚਾਹਤ ਖਾਨ।
ਬੋਹਿਥ ਸਾਧੁ ਨ ਦੀਖਤ ਨੇਰੇ, ਨਾਮ ਖੇਵਟ ਨਹਿ ਉਪਰ ਬੇੜੇ॥੩॥
ਭਰ ਮੁਖ ਪਾਣੀ ਰਾਮ ਨ ਬੋਲ, ਆਸ ਭਰੋਸਾ ਛੁਟਕਾ ਝੋਲ।
ਭੁਜ ਗਹਿ ਕਿਰਪਾ ਨਿਧਾਨ ਦਿਆਲ, ਸ੍ਰੀਚੰਦਰ ਕੋ ਲੇਹੁ ਨਿਕਾਲ॥੪॥੪੫॥

**ਜਾਨਹੁ ਨਾਹਨ ਕੋਉ ਰੀਤ, ਕੈਸਹਿ ਗਾਵਹੁ ਗੋਵਿੰਦ ਗੀਤ।**
**ਚੰਗ ਮੁਚੰਗ ਉਪੰਗ ਪਖਾਵਜ, ਝਾਲਰ ਤਾਲ ਮੰਜੀਰ ਅਲਾਵਜ॥੧॥**
ਨਿਰਤਿਐ ਨ ਜਾਨਤ ਬੀਂਗਾ ਪਾਉ,
ਹੇ ਸਾਹਿਬ, ਤੁਹਿ ਕੈਸੇ ਰਿਝਾਉਂ॥੧॥ਰਹਾਉ॥
ਨਕੁਲੀ ਸਾਖਰੀ ਰਜਧਾਨੀ, ਤ੍ਰੈਤੰਤ੍ਰੀ ਪਰਿਵਾਦਨ ਮਾਨੀ॥੨॥
ਨਹਿ ਵਿਪੰਚੀ ਆਵਤ ਦਾਉ, ਸੁੰਦਰੀ ਮੁੰਦਰੀ ਕੇਰ ਦਬਾਉ।
ਸਤੁਤੀ ਮੂਰਛਨਾ ਤਾਰ ਤਮ ਮੰਦ, ਜਾਨਉ ਨਾਹਿਨ ਸਵਰਨ ਸਬੰਦ॥੩॥
ਹਾਵ ਭਾਵ ਰਸ ਰੀਤਿ ਅਪਾਰਾ, ਵਾਦ ਸੰਵਾਦ ਅਨੁਵਾਦਨ ਧਾਰਾ।
ਰਾਗ ਨ ਰੂਪ ਨ ਮੀਠੇ ਬੈਨਾ, ਸ੍ਰੀਚੰਦਰ ਪਰ ਕੀਜੈ ਨੈਨਾ॥੪॥੪੬॥

**ਵੇਦ ਵਾਦ ਰਤਿ ਕੀਏ ਵਖਾਨ, ਲੋਕ ਰਿਝਾਇ ਨਾ ਉਪਧਾਨ।**

**ਸਾਧ ਯੋਗ ਵਿਰਤੀ ਜੋੜੀ ਤਾੜੀ, ਭਸਮ ਜਟਾ ਨੱਖ ਸਾਜੀ ਦਾੜ੍ਹੀ॥੧॥**
ਬਿਨ ਹਰਿ ਨਾਮ ਨ ਕੋਉ ਨਾਮ,
ਦੰਭ ਵਿਥਾਰ ਵਿਥਾਰਾ ਆਮ॥੧॥ਰਹਾਉ॥
ਸਿਧ ਸਾਧਕ ਚੇਟਕ ਫੈਲਾਇ, ਨਾਕ ਕਿੰਗਰੀ ਬਾਜ ਬਜਾਇ।
ਫਟਕ ਮੁੰਦਰਾ ਕਾਨ ਸਜਾਈ, ਭਇਓ ਦਿਗੰਵਰ ਛਾਈ ਪਾਈ॥੨॥
ਤੀਰਥ ਅਠਸਠ ਕੇ ਇਸਨਾਨ, ਤ੍ਰੈਕਾਲੀ ਸੰਧਿਆ ਸੰਧਾਨ।
ਟਿੱਕਾ ਧੋਤੀ ਪਹਿਰ ਦਿਖਾਵਾ, ਬਨ ਬੇਹੜ ਕੰਟਕ ਲਪਟਾਵਾ॥੩॥
ਹੋਮ ਯਗ ਬਹੁ ਕਰਮ ਕਮਾਹਿ, ਤਜ ਗ੍ਰਹਿ ਵਾਸ ਭਰਮੈ ਅਨ ਥਾਹਿ।
ਮਨ ਮਹਿ ਸ਼ਾਂਤਿ ਨ ਮੁਕਤ ਪਦਾਰਥ, ਸ੍ਰੀਚੰਦਰ ਬਿਨ ਨਾਮ ਅਕਾਰਥ॥੪॥੪੭॥
**ਮਨ ਮਹਿ ਰਾਮ ਨਾਮ ਨਹਿ ਪ੍ਰੀਤ, ਨਿਸਿਦਿਨ ਗਾਵਹਿ ਗੀਤ ਅਨੀਤ।**
**ਪੈਰੀ ਪੈ ਪੈ ਤਿਲਕ ਚੜ੍ਹਾਵੈ, ਸਾਲ ਗਰਾਮ ਮਰਜੰਗੀ ਥਾਵੈ।**
ਰਾਮ ਨਾਮ ਛਿਣ ਮਨ ਨ ਬਸਾਇਓ,
ਫੋਕਟ ਕਰਮ ਕਰਤ ਦੁੱਖ ਪਾਇਓ॥੧॥ਰਹਾਉ॥
ਵਿਸ਼ਵਨਾਥ ਕਾਸ਼ੀ ਪਗ ਪਰਸੇ, ਮਹਾਕਾਲ ਤਰੰਬਕ ਹਰਸੇ।
ਬੇਣੀ ਸੰਗਮ ਭਜਨ ਕੀਆ, ਗੋਪੀ ਚੰਦਨ ਟੀਕਾ ਦੀਆ॥੨॥
ਸੇਤੁ ਬੰਧ ਓਂਕਾਰ ਸਿਧਾਵਾ, ਜਾਇ ਦਵਾਰਕਾ ਸਾਗਰ ਨਹਾਵਾ।
ਗੰਗਾ ਯਮੁਨਾ ਤਪਤੀ ਗੋਦਾਵਰੀ, ਪੰਚਮੜ੍ਹੀ ਭਰ ਆਨਿ ਕਾਵਰੀ॥੩॥

ਹਿੰਗਲਾਜ ਕਾਮਾਖਿਆ ਚੰਡੀ, ਅਵਧਿਪੁਰੀ ਸਿੰਧੁ ਸੀਤਾ ਖੰਡੀ।
ਵਿਨ ਹਰਿ ਸਿਮਰਨ ਕਹੂੰ ਨ ਕਾਜ, ਸ੍ਰੀਚੰਦਰ ਨਿਤ ਭਜ ਰਘੁਰਾਜ॥੪॥੪੮॥
**ਸਭ ਸੇ ਊਚਾ ਹਰਿ ਭਗਵਾਨ, ਜੀਅ ਜੰਤੁ ਕੋ ਦੇਤਾ ਦਾਨ।**
**ਮਾਰਿ ਸੰਭਾਲੈ ਨਿਤ ਪ੍ਰਤਿ ਸੋਇ, ਪਾਹਨ ਕੀਟਹਿ ਭੀ ਦੈ ਢੋਇ॥੧॥**
ਮਨ ਕਿਓਂ ਡੋਲਹਿ ਹਰਿ ਹਰਿ ਚੇਤ,
ਗੋਵਿੰਦ ਗੋਵਿੰਦ ਭਜ ਨਿਤ ਨੇਤ॥੧॥ ਰਹਾਉ॥
ਅਜਗਰ ਕੋਉ ਨ ਕਰਤਾ ਕਾਰ, ਉਦਰ ਭਰੈ ਜਲ ਮਹਿ ਸੰਸਾਰ।
ਬੱਚੇ ਕੂੰਜ ਨਿਜ ਤਿਆਗ ਪਰਾਈ, ਕਿਮਿ ਜਨਮੇ ਕਿਮਿ ਚੋਗ ਚੁਗਾਈ॥੨॥
ਸਰਭਾ ਕੌਨ ਚਾਕਰੀ ਕਰੈ, ਬਿਨ ਮੁਕਤਨ ਕੇ ਹੰਸ ਚਰੈ।
ਅਲਲ ਆਕਾਸ਼ਹਿ ਪੂਰਤ ਪੇਟ, ਸੰਗ ਹਮਾਰੇ ਕਾਹੂੰ ਲਪੇਟ॥੩॥
ਸਿਕਤਾ ਕੂਰਮ ਤਨਇ ਵਿਰਾਇ, ਮਾਰਗ ਆਵਨ ਜਾਨ ਨ ਕਾਇ,
ਪ੍ਰਤਿਪਾਲੈ ਨਾਰਾਇਣ ਤਾਹਿ, ਸ੍ਰੀਚੰਦਰ ਹਰਿ ਹਰਿ ਅਵਗਾਹਿ॥੪॥੪੯॥
**ਤਜ ਸੁਤ ਮਾਤ ਪਿਤਾ ਬੰਧੁ ਮੀਤ, ਰਾਮ ਨਾਮ ਸੋਂ ਕੀਜਹਿ ਪ੍ਰੀਤਿ॥੧॥**
**ਗੁਰੁ ਤਜਿ ਬਲੀ ਨਾਰਾਇਣ ਲਾਗਾ, ਹਰਿ ਕੀਏ ਦਵਾਰਪਾਲ ਨਿੱਤ ਜਾਗਾ।**
ਪ੍ਰਹਲਾਦਿ ਪਿਤਾ ਤਿਆਗਨ ਕੀਨਾ, ਜਤਨ ਅਗਨਿ ਹਰਿ ਕੇ ਕੀਏ
ਛੀਨਾ॥੧॥ ਰਹਾਉ॥
ਬੰਧੁ ਤਿਆਗ ਆਇਓ ਪ੍ਰਭੁ ਸ਼ਰਣ, ਭਗਤ ਵਿਭੀਸ਼ਣ ਲੰਕਾ ਧਰਣ।
ਕੈਕੇਈ ਮਾਤ ਤਿਆਗ ਕਰ ਭਰਤੈ, ਰਾਮ ਚਰਣ ਰਤਿ ਬਾਂਧੀ ਮਰ ਤੈ॥੨॥

ਪਤਿਨ ਤਿਆਗ ਗਇਓ ਯਦੁਨਾਥਾ, ਸਭ ਵਿਧਿ ਗੋਪੀ ਭਈ ਸਨਾਥਾ।
ਪ੍ਰਭੁ ਹਿਤ ਲਾਗ ਰਵਿਦਾਸ ਕਬੀਰ, ਸਰਵ ਪ੍ਰਕਾਰੀ ਪਾਈ ਧੀਰ॥੩॥
ਨਾਰਾਇਣ ਸਦ ਸਦ ਬਖਸੰਦ, ਨਿਜ ਦਾਸਨ ਕੇ ਕਾਟਤ ਫੰਧ।
ਸਭ ਤਜ ਗਹੀ ਸ਼ਰਣ ਰਘੁਰਾਈ, ਸ੍ਰੀਚੰਦਰ ਜਗ ਫਿਰੀ ਦੁਹਾਈ॥੪॥੫੦॥

**ਹਮਰੈ ਸਰਵ ਭਾਂਤ ਭਗਵਾਨਾ, ਉਰ ਕੇ ਮੇਟਿਓ ਆਵਨ ਜਾਨਾ॥੧॥**
**ਚਿੰਤ ਨ ਮਨ ਮਹਿ ਮਰਣੈ ਕੇਰੀ, ਆਸਾ ਜੀਵਨ ਹਿਰਦਿਐ ਨ ਹੇਰੀ।**
ਖਾਨ ਪਾਨ ਪਹਿਰਨ ਤਨ ਭੋਗ, ਮਨ ਨਹਿ ਵਿਆਪਤ ਯੋਗ ਵਿਯੋਗ॥੧॥ਰਹਾਉ॥
ਜਿਨਹਿ ਉਪਾਇਓ ਪਾਨਹਿ ਸੋਇ, ਤਜ ਚਿੰਤਾ ਨਿਸ਼ਚਲ ਹੋਇ ਸੋਇ।
ਪ੍ਰਾਰਬਧ ਕੋ ਸਕਹਿ ਨ ਮੇਟ, ਇਸ ਸੇ ਉਪਰ ਵਸਤੁ ਨ ਭੇਟ॥੨॥
ਬਿਨ ਪ੍ਰਾਰਬਧੈ ਕਰ ਮਹਿ ਸੁਧਾ ਪੀ ਨ ਸਿਕੰਦਰ ਟੋਕਚੋ ਗਿਧਾ।
ਸੁਰਪਤਿ ਨਹੁਸ ਭਇਓ ਥਿਰ ਪੀਠ, ਪ੍ਰਾਖਧ ਵਿਨ ਲਹਿਓ ਨ ਈਠ॥੩॥
ਜਿਸ ਜਿਸ ਲੇਖ ਲਿਖਿਓ ਕਰਤਾਰ, ਤਾ ਕੋ ਕੋਇ ਨ ਮੇਟਣਹਾਰ।
ਤਜਿ ਸਭ ਭਰਮ ਹਿਰਦੇ ਗਹੁ ਰਾਮ, ਸ੍ਰੀਚੰਦਰ ਕਰਤੇ ਬਸ ਕਾਮ॥੪॥੫੧॥

**ਕਰਣਾ ਕੀਜੈ ਕਰਣਾ ਕੰਦ, ਰਾਖਹੁ ਸ਼ਰਵ ਅਭਾਰੀ ਮੰਦ।**
**ਹਮ ਪਾਪੀ ਤੁਮ ਬਖਸ਼ਣਹਾਰ। ਕਰਹੁ ਕਿਰਪਾ ਥਕ ਪਰੇ ਦਵਾਰ॥੧॥**
ਤੁਮ ਵਿਨ ਅਵਰ ਨ ਰਾਖਣ ਹਾਰਾ,
ਗਹਿ ਭੁਜ ਕੀਜੈ ਪਾਰ ਉਤਾਰਾ॥੧॥ਰਹਾਉ॥

ਅੰਧਘੋਰ ਮਹਿ ਬੂਡਤ ਜਾਤ, ਦੀਸਤ ਨਾਹੀਂ ਅੰਧੇਰੀ ਰਾਤ।
ਗਹਿਬਰ ਬਨ ਮੂਸਤ ਹੈਂ ਚੋਰ, ਤ੍ਰਿਸ਼ਣਾ ਅਗਨਿ ਜਲਤ ਨਿਸਿ ਭੋਰ॥੨॥
ਨਕਰ ਬਕਰ ਗਣ ਬਕਰ ਪਸਾਰ, ਭਇਦਾਇਕ ਆਵਤ ਬਡਧਾਰ।
ਕਾਮ ਕਰੋਧ ਮੋਹ ਲੋਭ ਪਸਾਰਾ, ਦਹਦਿਸਿ ਪਸਰਿਓ ਹੈ ਅੰਧਿਆਰਾ॥੩॥
ਕੂਕਾ ਹੂੰ ਅਸ ਧੁਮਸਿ ਰਾਹੀਂ, ਗਹਿਨਹਾਰ ਕੋ ਨਾਹੀਂ ਵਾਹੀਂ।
ਉਂਚੀ ਕਹਹੁ ਪੁਕਾਰ ਪੁਕਾਰ, ਸ੍ਰੀਚੰਦਰ ਕੋ ਲੇਹੁ ਉਬਾਰ॥੪॥੫੨॥

**ਘੁੰਮਣ ਘੇਰੀ ਫਾਥੀ ਬੇਰੀ, ਕੋ ਨਾਵਕ ਨਾਹਿਨ ਨੇਰੀ।**
**ਪਤਵਾਰੈ ਪਤਵਾਰ ਬਹਾਇ, ਬਹਹਿ ਵੇਗ ਸਿਓਂ ਉਸ ਦੀ ਵਾਇ॥੧॥**

ਤੁਮ ਬਿਨ ਸਾਹਿਬ ਨਾਹੀ ਤਾਣ,
ਛਿਨ ਪਲ ਹੀ ਮਹਿ ਨਿਕਸਹਿ ਪ੍ਰਾਣ॥੧॥ਰਹਾਉ॥
ਡੋਲਤ ਡੋਲਤ ਚੀਤ ਵਿਹਾਲ, ਮਕਰ ਗਰਾਹ ਨਾਕੂ ਘੜਿਆਲ।
ਦੇਖ ਦੇਖ ਮਨ ਥਰ ਥਰ ਕਾਂਪ, ਧੀਰ ਵਿਹਾਇ ਨ ਪਾਵਤ ਚਾਪ॥੨॥
ਹਾਇ ਹਾਇ ਵਿਨ ਸੋਇ ਨ ਕੋਇ, ਚਾਰਹੁ ਦਿਸਾ ਰਹੇ ਸਭ ਰੋਇ।
ਕੌਨ ਪਾਪ ਕੋ ਲੇਖਾ ਇਹੁ, ਕੌਨ ਥਾਨ ਮਹਿ ਪਾਪ ਘਿਰੇਹੁ॥੩॥
ਅਬ ਤੋ ਸਕਤ ਨ ਕੋਉ ਉਬਾਰ, ਅੰਤਕ ਸਨਮੁਖ ਰਹਿਓ ਨਿਹਾਰ।
ਪਾਰਬ੍ਰਹਮ ਹਰਿ ਰਾਮ ਗੋਵਿੰਦ, ਸ੍ਰੀਚੰਦਰ ਕੀ ਮੇਟਹੁ ਚਿੰਦ॥੪॥੫੩॥

**ਮੋਹ ਮਾਨ ਹਉਂ ਮਮਤਾ ਘੇਰਾ, ਚਹੁੰ ਦਿਸਿ ਪਸਰਿਓ ਹੈ ਯਮ ਜੇਵਰਾ।**

**ਅਰਧ ਵਿਆਸ ਯੂਤ ਮਹਾ ਉਪਾਧਿ, ਕੇਹੂੰ ਭਾਂਤਿ ਨ ਸਾਕਤ ਸਾਧਿ॥੧॥**
ਜਿਓਂ ਜਾਨਹੁ ਤਿਓਂ ਮੋਹਿ ਬਚਾਓਂ,
ਆਪਨੇ ਚਰਣਨ ਕੈ ਸੰਗ ਲਾਓ॥੧॥ਰਹਾਉ॥
ਦੀਨ ਦਿਆਲ ਗੋਪਾਲ ਗੋਵਿੰਦ ਮਨ ਕੀ ਮੋਹ ਮਿਟਾਵਹੁ ਚਿੰਦ।
ਨਿਰਗੁਣਿਆਰਾ ਗੁਣ ਨਹੀ ਕੋਈ, ਹੋਹੁ ਕਿਰਪਾਲ ਲੇਹੁ ਕਰ ਢੋਈ॥੨॥
ਪਾਪ ਵਿਕਾਰ ਭਰੇ ਉਰ ਮਾਹਿ, ਨਿਸਿਦਿਨ ਕਲਮਲ ਅਨਿਕ ਕਮਾਹਿ।
ਪਰਧਨ ਪਰਤਨ ਸਿਓਂ ਰੁਚਿਆਏ, ਚਰਣ ਕਮਲ ਤਜ ਦੂਰ ਪਰਾਏ॥੩॥
ਅਗਿਆਨ ਅੰਧੇਰੇ ਪੰਥ ਨ ਆਇਆ, ਦਸਦਿਸ਼ਿ ਪਸਰੀ ਮਾਇਆ ਮਾਇਆ।
ਕਾਮੀ ਕੁਚਿਲ ਕਠੋਰ ਗਵਾਰਾ, ਸ੍ਰੀਚੰਦਰ ਤੁਮਰੇ ਦਰਬਾਰਾ॥੪॥੫੪॥
**ਊੱਚੇ ਸੇ ਊੱਚਾ ਪ੍ਰਭੁ ਮੇਰਾ, ਸੰਤ ਜਨਾਂ ਕੇ ਹਿਰਦਿਐ ਬਸੇਰਾ।**
**ਅਪਨੇ ਦਾਸਕਰੇ ਪ੍ਰਤਿਪਾਲਾ, ਲਾਖ ਅਪਰਾਧਨ ਮੇਟੈ ਬਾਲਾ॥੧॥**
ਅਵਗੁਣ ਜਾਨ ਨ ਮਨ ਪਰਿਹਰੈ,
ਅਪਨੇ ਕਉਂ ਨਹਿ ਦੇਵਹਿ ਪਰੈ॥੧॥ਰਹਾਉ॥
ਕਿਰਪਾ ਕਟਾਕਸ਼ ਨਿਹਾਰੈ ਜਾਹਿ, ਤਾਹੂੰ ਕੀ ਗਹਿ ਲੇਵਤ ਬਾਹਿ।
ਗੁਣ ਅਵਗੁਣ ਕਛੁ ਚੀਤ ਨ ਧਰੈ, ਸੇਵਕ ਜਾਨ ਦਇਆ ਰਸ ਢਰੈ॥੨॥
ਅਵਘਟ ਘਾਟੀ ਮਾਰਗ ਪਾਵੈ, ਭੂਲਾ ਭਟਕਾ ਲੇਇ ਸਿਧਾਵੈ।
ਤੋੜ ਵਿਸ਼ਮਗੜ ਕਾਢੈ ਸੋਇ, ਪਦ ਪਕਰਾਇ ਨਿਕਾਸੈ ਦੋਇ॥੩॥

ਚਿੰਤਾ ਸਾਗਰ ਦੇਤ ਸੁਕਾਇ, ਮਹਾਤਪਤ ਮਹਿ ਠੰਡੀ ਵਾਇ।
ਨਿਮਸ਼ ਮਾਹਿ ਸਭ ਬੰਧਨ ਕਾਟ, ਸ੍ਰੀਚੰਦਰ ਨਿਜ ਲਾਇਓ ਬਾਟ॥੪॥੫੫॥

**ਸਿਮਰਤ ਨਾਮ ਸਭ ਤਪਤ ਬੁਝਾਈ, ਅਨਦਿਨ ਕੀਰਤਿ ਹਰਿ ਗੁਣ ਗਾਈ।**
**ਕਾਟੀ ਸਿਲਕ ਕੀਏ ਨਿਜ ਦਾਸ, ਪ੍ਰੇਮ ਪਦਾਰਥ ਗਿਆਨ ਪ੍ਰਕਾਸ਼॥੧॥**

ਰਾਮ ਨਾਮ ਰਸ ਸਹਜ ਸਮਾਇ,
ਆਪਾ ਖੋਇ ਆਪ ਹਰਿ ਪਾਇ॥੧॥ਰਹਾਉ॥
ਪੰਖਾ ਫੇਰਉ ਪੀਸਨ ਪੀਸਉਂ, ਪਾਨੀ ਢੋਵਹੁ ਧਰਿ ਧਰਿ ਸੀਸਉਂ।
ਪਗ ਝਾਰਉਂ ਕੇਸਨ ਸਿਓਂ ਨੀਤ, ਸੰਤ ਜਨਾ ਸਿਓਂ ਹਰਿ ਹਰਿ ਪ੍ਰੀਤਿ॥੨॥
ਤਨ ਮਨ ਧਨ ਅਰਪਉਂ ਕਰ ਜੋਰ, ਬਾਰ ਬਾਰ ਪਗ ਪਰਉਂ ਨਿਹੋਰ।
ਦੇਉਂ ਸੂਹਨੀ ਸੰਤਨ ਦਵਾਰ, ਰਾਮ ਨਾਮ ਨਿਤ ਰਸਨ ਉਚਾਰ॥੩॥
ਗਾਵਾਂ ਗੋਵਿੰਦ ਅਮਰ ਕਹਾਨੀ, ਸਾਧੁਜਨਾ ਕੀ ਅਮਰਿਤ ਵਾਣੀ।
ਕਥ ਸੇ ਪਾਵਨ ਸੁਨਤ ਪੁਨੀਤ, ਸ੍ਰੀਚੰਦਰ ਕੇ ਇਤ ਉਤ ਮੀਤ॥੪॥੫੬॥

**ਸਿਮਰਤ ਨਾਮ ਨਹੀਂ ਭਇ ਕੋਇ, ਮਨ ਨਿਰਮਲ ਪਾਪਾਂ ਮਲ ਖੋਇ।**
**ਗੋਵਿੰਦ ਜਪ ਜਪ ਭਇ ਪੁਨੀਤ, ਸਾਧੁ ਸੰਗ ਸਿਓਂ ਹਰਿ ਹਰਿ ਪ੍ਰੀਤਿ॥੧॥**

ਸੰਤਨ ਸੰਗ ਮੁਖ ਉਜਲ ਹੋਇ,
ਪਾਰਬ੍ਰਹਮ ਉਰ ਭੀਤਰ ਸੋਇ॥੧॥ਰਹਾਉ॥
ਦੀਨ ਦਰਦ ਦੁਖ ਭੰਜਨ ਹਾਰਾ, ਜੀਵ ਜੰਤੁ ਸਭ ਪਾਲਨਹਾਰਾ।

ਸਦਾ ਸਹਾਈ ਅਨਾਥਾਂ ਨਾਥ, ਸਾਧੁ ਸੰਗ ਮਹਿ ਇਕਹਿ ਗਾਥ॥੨॥
ਆਤਮ ਰਾਮ ਰਵਿਆ ਸਭ ਲੋਇ, ਘਟ ਘਟ ਅੰਤਰ ਜੋਤਿ ਸਮੋਇ।
ਆਦਿ ਅਨਾਦਿ ਅਗਾਧ ਅਨੰਤ, ਰਾਮ ਨਾਮ ਨਿੱਤ ਸਾਧਨ ਮੰਤ॥੩॥
ਸਹਜ ਸੂਖ ਆਨੰਦ ਨਿਧਾਨ, ਹਰਿ ਹਰਿ ਰਸਨਾ ਅਮ੍ਰਿਤਪਾਨ।
ਸਰਵ ਜੀਆਂ ਪਰ ਸਦਾ ਕਿਰਪਾਲ, ਸ੍ਰੀਚੰਦਰ ਸੰਤਨ ਕੈ ਖਿਆਲ॥੪॥੫੭॥

**ਪ੍ਰਭੁ ਕੀ ਜੋਤਿ ਸਗਲ ਘਟ ਵਾਸੈ, ਸਿਮਰਤ ਨਾਮ ਹੋਤ ਪ੍ਰਕਾਸ਼ੈ।**
**ਚਰਣ ਕਮਲ ਮਹਿ ਲਾਗੈ ਧਿਆਨ, ਮੀਠੀ ਬਾਣੀ ਅੰਮ੍ਰਿਤ ਪਾਨ॥੧॥**
ਸਾਧੁ ਸੰਗ ਜਪੀਐ ਪ੍ਰਭੁ ਨਾਮ,
ਸਰਵ ਸਿਧਿ ਪੂਰਣ ਸਭ ਕਾਮ॥੧॥ਰਹਾਉ॥
ਅੰਧਕਾਰ ਮਹਿ ਜੋਤਿ ਵਿਕਾਸ, ਕਸਮਲ ਪਾਪ ਨਿਵਾਰ ਪ੍ਰਭਾਸ।
ਰਾਮ ਰਾਮ ਜਪ ਹਿਰਦੇ ਪੁਨੀਤ, ਤੀਨ ਲੋਕ ਜੀਏ ਸਗਰੇ ਮੀਤ॥੨॥
ਤਤ ਬਿਰੋਲੈ ਮਥ ਹਰਿ ਨਾਮ, ਸਾਧੁ ਜਨਾ ਸਦ ਇਕਹਿ ਕਾਮ।
ਉਧਰਹਿ ਸੰਤ ਸੰਗ ਗੁਣ ਗਾਇ, ਦਰਸ਼ਨ ਪਾਇਆ ਅਦਭੁਤ ਰਾਇ॥੩॥
ਪਰਮ ਆਨੰਦ ਅਨੁਪਮ ਰਸ ਪਾਇਆ, ਦੂਜੀ ਦੁਵਿਧਾ ਪਰਿਹਰਿ ਮਾਇਆ।
ਕਰਤਾ ਪੁਰਖ ਪਰਗਟ ਉਰ ਭਿਆ, ਸ੍ਰੀਚੰਦਰ ਸੰਤਨ ਕੀ ਮਇਆ॥੪॥੫੮॥

**ਪ੍ਰਾਣੀ ਸਿਮਰਹੁ ਗੁਣ ਗੋਵਿੰਦ, ਪਾਰਬ੍ਰਹਮ ਕਰਤਾ ਬਖਸਿੰਦ।**
**ਸਰਵ ਘਟਾਂ ਮਹਿ ਰਹਿਆ ਸਮਾਇ, ਊਨੀ ਕਤਹੁੰ ਨਾਹੀਂ ਥਾਂਇ॥੧॥**

ਨਾਰਾਇਣ ਜਪ ਹੋਹਿ ਪੁਨੀਤ,
ਪ੍ਰਤਿਪਾਰਕ ਸੰਤਨ ਕਾ ਮੀਤ॥੧॥ਰਹਾਉ॥
ਚਿੰਤ ਅੰਦੇਸਾ ਪਰਿਹਰਿ ਕਾਇ, ਏਕਹੁ ਸਿਮਰਹੁ ਹਰਿ ਹਰਿ ਰਾਇ।
ਮੋਹ ਅੰਧੇਰਾ ਸਗਲ ਵਿਨਾਸੈ, ਹਰਿ ਹਰਿ ਨਾਮ ਜਗਤ ਪ੍ਰਕਾਸ਼ੈ॥੨॥
ਕਾਮ ਕਰੋਧ ਵਿਨਸੇ ਅਹਮੇਵ, ਰਾਮ ਨਾਮ ਜਪ ਪਾਵੈ ਭੇਵ।
ਗੁਹਜ ਵਸਤੁ ਪ੍ਰਗਟੈ ਪ੍ਰਤਖਿਆ, ਪਾਰਬ੍ਰਹਮ ਸਾਖੈ ਲਖਿਆ॥੩॥
ਨਿਰਭਉ ਹੋਇ ਭਜਹੁ ਭਗਵਾਨ, ਜਨਮ ਮਰਣ ਕੇ ਬੰਧਨ ਹਾਨ।
ਗੁਣ ਗੋਪਾਲ ਗੋਵਿੰਦ ਧਿਆਇ, ਸ੍ਰੀਚੰਦਰ ਦਹਦਿਸਿ ਸਦ ਛਾਇ॥੪॥੫੯॥

**ਚਾਰ ਦਿਨਨ ਕਾ ਜੀਵਨ ਭਾਈ, ਵਿਨਸ ਜਾਇਗੋ ਛਾਈ ਮਾਈ।**
**ਥੰਭਾ ਪਵਨ ਸ਼ਵਾਸ ਠਹਿਰਾਵਾ, ਚਲਤ ਫਿਰਤ ਮੰਦਿਰ ਛਾਵਾਂ॥੧॥**
ਭਜ ਮਨ ਰਾਮ ਨਾਮ ਨਰਹਰੀ,
ਸੁਨੀ ਦੇਹ ਰਹੇਗੀ ਪਰੀ॥੧॥ਰਹਾਉ॥
ਵਿਨ ਦ੍ਰਿਸ਼ਟ ਕੇ ਨਇਨ ਰਹੇ ਹੈਂ, ਕੋਊ ਨ ਰਸਨਾ ਰਸਨ ਗਹੇ ਹੈਂ।
ਕਰ ਵਿਨ ਕਰਮ ਪਗਨ ਵਿਨ ਚਲਾ, ਵਿਨ ਸ੍ਰੋਤਰਨ ਕੇ ਸ੍ਰਵਣ ਨ ਆਲਾ॥੨॥ ॥
ਗੰਧ ਵਿਨ ਘਰਾਣ ਤਵਚਾ ਅਸਪਰਸ਼ੀ ਮੁਖ ਦੁਭੀ ਵਿਨਾ ਸੋਗ ਅਨਹਰਸੀ।
ਨਹਾਨਾ ਖਾਨਾ ਦੂਰ ਪਰਾਇਓ, ਭਲਾ ਬੁਰਾ ਕਹੁੰ ਕਹਿ ਨ ਸੁਨਾਇਓ॥੩॥
ਵਸਨ ਪਹਿਰਵੋ ਪਰਿ ਹਰ ਦੂਰ, ਕਫਨ ਔਢਾਇਓ ਤਨ ਪਰ ਪੂਰ।

ਅੰਤ ਕੀ ਬਾਰ ਪੁਕਾਰੀ ਧਾਹ, ਸ੍ਰੀਚੰਦਰ ਜਗ ਇਵੈਂ ਸਵਾਹ॥੪॥੬੦॥
**ਸ਼ਾਹਿ ਬਾਦਿਸ਼ਾਹ ਖਾਨ ਸੁਲਤਾਨ, ਤਿਆਗ ਸਿਧਾਰੇ ਮਹਲ ਮਕਾਨ।**
**ਹੰਕ ਅਰੁ ਧਨੀ ਅਮੀਰ ਵਜੀਰ, ਸਗਲ ਸਿਧਾਰੇ ਤਿਆਗ ਸ਼ਰੀਰ॥੧॥**
ਰਹਿ ਨ ਪਾਇਓ ਜਗ ਮਹਿ ਕੋਊ,
ਰਾਮ ਨਾਮ ਵਿਨ ਸਾਥ ਨ ਹੋਉ॥੧॥ਰਹਾਉ॥
ਸੂਰਵੀਰ ਰਣਧੀਰ ਸਿਆਨੇ, ਜੋਗੀ ਜਤੀ ਤਪੀਸ਼ ਮਹਾਨੇ।
ਪੰਡਿਤ ਗੁਣ ਫੱਕਰ ਦਰਵੇਸ਼, ਮੀਰ ਮੁਲਾਨੇ ਗਿਆਨੀ ਵੇਸ਼॥੨॥
ਸ਼ੀਲਵੰਤ ਅਪਰਸ ਰਾਮ ਦਾਸ, ਸਿਧ ਸਾਧਕ ਸਾਦਕ ਸਨਿਆਸ।
ਮਹਰ ਮੁਕੱਦਮ ਖਾਨ ਦੀਵਾਨ, ਸਭਾ ਸੀਗਾਰ ਰਾਉ ਪਹਿਲਵਾਨ॥੩॥
ਬੈਸ਼ਣਵ ਸ਼ੈਵ ਭਗਵਤੀ ਲੇਖ, ਪੀਰ ਪੈਗੰਬਰ ਗੌਸ ਅਸੇਖ।
ਯਾਚਕ ਦਾਨੀ ਰਹੈ ਨ ਕੋਇ, ਸ੍ਰੀਚੰਦਰ ਭਜ ਰਾਮ ਅਲੋਇ॥੪॥੬੧॥
**ਸੁਰ ਅਸੁਰਨ ਮਹਿ ਕੋਊ ਨ ਰਹੈ, ਨਰ ਬਪੁਰੇ ਕੀ ਕਾ ਕੁਛ ਅਹੈ।**
**ਬੜੇ ਬੜੇ ਕਰਮਾਤੀ ਪੀਰ, ਕਾਹੂੰ ਨ ਬਾਂਧੀ ਯਹ ਜਗ ਧੀਰ॥੧॥**
ਸਰਪਰ ਚਲਨਾ ਜਾਗ ਅਇਆਨੇ,
ਕਾਹੇ ਕਉ ਕੂੜੀਂ ਲਪਟਾਨੇ॥੧॥ਰਹਾਉ॥
ਸੁੰਦਰ ਮੰਦਿਰ ਮਹਲ ਅਟਾਰੀ, ਚਿਤਰ ਵਿਚਿਤਰ ਚਿਤਰ ਸੁਧਾਰੀ।
ਮੰਡਪ ਛਾਇ ਚੰਦੋਇ ਤਾਨ, ਖਾਲੀ ਹੋਏ ਖਾਨ ਦੀਵਾਨ॥੨॥

ਛੋੜ ਸ਼ਿੰਗਾਰ ਸਿੰਗਾਰੀ ਨਾਰੀ, ਚੁਨ ਚੁਨ ਫੂਲ ਸਿਹਜ ਵਿਸਤਾਰੀ।
ਸਿੰਹਾਸਨ ਕੰਚਨ ਰੁਚਿ ਮਾਨ, ਸੁਨੇ ਰਹਿ ਹੈਂ ਵਡ ਉਪਧਾਨ॥੩॥
ਬਾਗ ਬਗੀਚੇ ਪੁਹਪਨ ਬਾਰੀ, ਝਰਨੇ ਝਰਤ ਅਨੇਕ ਪ੍ਰਕਾਰੀ।
ਅਸ਼ਵ ਸਿਅੰਦਨ ਨਾਗ ਅਰੁ ਯਾਨ, ਸ੍ਰੀਚੰਦਰ ਤਜ ਚਲਾ ਨਿਦਾਨ॥੪॥੬੨॥
**ਮਿਥਿਆ ਸੰਗ ਰਹਿਓ ਲਪਟਾਇ, ਰੂਪਾ ਕੰਚਨ ਗੌਰਵ ਕਾਇ।**
**ਧਨ ਜੋਬਨ ਦਾਰਾ ਸੁਤ ਨੇਹ, ਪਾਪ ਪੋਟ ਸਿਰ ਧਾਰੀ ਖੇਹ॥੧॥**
ਜਪ ਮਨ ਰਾਮ ਨਾਮ ਦਿਨ ਰਾਤਿ,
ਕਸ਼ੇਮ ਕੁਸ਼ਲ ਸਿਓਂ ਦਰਗਹਿ ਸ਼ਾਂਤਿ॥੧॥ਰਹਾਉ॥
ਸਾਜਨ ਮੀਤ ਬੰਧੁ ਸਬੰਧੀ, ਮੂਰਖ ਆਸ਼ਾ ਤ੍ਰਿਸ਼ਣਾ ਧੰਧੀ।
ਬਹੁਤ ਗਾਂਵ ਕੀ ਧਰਣੀ ਘੇਰ, ਭੀਤਿ ਸਵਾਰੀ ਚਹੁੰ ਦਿਸਿ ਫੇਰ॥੨॥
ਹੋਤ ਦਵਾਰੈ ਦੁੰਦੁਭਿ ਧੁਨੀ, ਭਾਟ ਨਕੀਬ ਕਲਾਵਤ ਗੁਨੀ।
ਗਾਇ ਗਾਇ ਯਸ਼ ਵਸੋੱਚਾਰ, ਯਾਚਤ ਯਾਚਤ ਭੀਰ ਦਵਾਰ॥੩॥
ਚਤੁਰੰਗ ਸੇਨਾ ਸੰਗ ਚਲੰਤ, ਸਭਾ ਵਿਰਾਜੈ ਮੰਤਰੀ ਮੰਤ।
ਬੈਠ ਸਿੰਹਾਸਨ ਹੁਕਮ ਚਲਾਇ, ਸ੍ਰੀਚੰਦਰ ਕੋ ਸੰਗ ਨ ਜਾਇ॥੪॥੬੩॥
**ਨਟਵਰ ਨਾਟ ਦਿਖਾਇ ਰਿਝਾਬਹਿ, ਗੀਤ ਗੀਤਿਕਾ ਗਾਇ ਸੁਨਾਵੈ।**
**ਕੱਥਕ ਨ੍ਰਿਤਤਿ ਲੇਵੀ ਫੇਰੀ, ਕਨਕ ਦੰਡ ਗਹਿ ਨਰ ਗਣ ਘੇਰੀ॥੧॥**
ਬਾਦਸ਼ਾਹ ਸਿਰ ਛਤਰ ਧਰਾਇਆ,

ਪਾਰਬ੍ਰਹਮ ਪ੍ਰਭੁ ਹਿਰਦਿਓਂ ਭੁਲਾਇਆ॥੧॥ਰਹਾਉ॥
ਨਗਨ ਅੰਗ ਗਨ ਨਾਰੀ ਚਿਤਰ, ਮੰਦਿਰ ਸਾਜੇ ਚਿਤਰ ਬਚਿਤਰ।
ਸੀਸ ਮਹਲ ਨਿਸ਼ਿ ਸੋਇ ਵਿਤਾਵੈ, ਮਦਿਰਾ ਆਮਿਸ ਭੋਜ ਹਿਤਾਵੈ॥੨॥
ਸੇਜ ਸਵਾਰੀ ਗੰਧਿਤ ਫੂਲਾ, ਪਟ ਰੇਸ਼ਮ ਪਹਰੇ ਅਨੁਕੂਲਾ।
ਭੋਗ ਭੋਗ ਬਹੁਸੁੰਦਰ ਨਾਰੀ, ਕੰਦਰਪ ਦਰਪ ਨਿਵਾਰਿਓ ਝਾਰੀ॥੩॥
ਸਭਾ ਸਿੰਗਾਰ ਸਭਾਯੁਤ ਬੈਠਾ, ਨਿਰਤ ਗਣ ਸੀਸ ਨਿਆਵਤ ਐਠਾ।
ਕਾਲ ਨਗਾਰਾ ਸੀਸ ਬਜਾਇਓ, ਸ੍ਰੀਚੰਦਰ ਉਠ ਨਾਂਗ ਸਿਧਾਇਓ॥੪॥੬੪॥

**ਆਸ਼ਾ ਤ੍ਰਿਸ਼ਣਾ ਕੂੜੇ ਮੋਹਿ, ਨਰਪਤਿ ਧਰਪਤਿ ਬਧੇ ਸੰਦੋਹ।**
**ਮਾਲ ਪਸੁਧਨ ਸੰਚ ਰਖਾਇ, ਵਿਗਸਹਿ ਹਿਰਦਿਐ ਪੇਖੈ ਮਾਇ॥੧॥**
ਕੂੜ ਪਸਾਰਾ ਨਾਸ਼ ਨਿਦਾਨ,
ਸਾਚ ਹਿਰਦੇ ਗਹੁ ਸਾਚਾ ਰਾਮ॥੧॥ਰਹਾਉ॥
ਉਪਜੈ ਸੁਤ ਬਹੁ ਖੁਸ਼ੀ ਮਨਾਈ, ਦਹਿਦਿਸਿ ਜਨਨਿ ਬਧਾਈ ਗਾਈ।
ਗਾਇ ਵਜਾਇ ਉਪਾਪ ਆਨੰਦੇ, ਦਾਨ ਦਿਵਾਇ ਅਨਿਕ ਸਵਛੰਦੇ॥੨॥
ਪੜ੍ਹਾਇ ਲਿਖਾਇ ਦਿਵਾਇਓ ਚੀਨ, ਨਾਤੀ ਨਾਤਿਨ ਰੁਚਿ ਧਰ ਕੀਨ।
ਬਧਿਓ ਪਰਿਵਾਰ ਹਰਸ ਸੁਖ ਸੰਪਤੀ, ਅਨਿਕ ਪ੍ਰਕਾਰੀ ਵਿਲਸਤਿ ਦੰਪਤੀ॥੩॥
ਬਿਰਧ ਭਇਆ ਤਨ ਰੋਗ ਉਪਾਇਆ, ਪੇਖ ਨੁਖਾ ਮੁਖ ਘੂੰਘਟ ਠਾਇਆ।
ਚਿਤਵਤ ਚਿੱਤ ਕਿਓਂ ਮਰਤੇ ਨਾਹਿ, ਸ੍ਰੀਚੰਦਰ ਮਨ ਮਹਿ ਅਵਗਾਹਿ॥੪॥੬੫॥

**ਕੇਸ ਗਹੇ ਸਿਰਕਾਲ ਖੜਾ ਹੈ, ਪ੍ਰਾਣ ਖੈਚਵੇ ਹੇਤ ਅਡਾ ਹੈ।**
**ਦਿਨ ਪਖ ਦੰਡ ਮਹੂਰਤ ਗਣੈ, ਜਨਮਹਿ ਤੇ ਸਵਾਸਨ ਲੌ ਜਨੈ॥੧॥**
ਮੂੜ੍ਹੇ ਨਾਹੀ ਜਾਨਤ ਬੇਲਾ,
ਬਡੇ ਬੇਗ ਸ਼ੋ ਕਰ ਹੈ ਹੇਲਾ॥੧॥ ਰਹਾਉ॥
ਪਿਤਾ ਪਿਤਾਮਹ ਛੋਡੇ ਨਾਹੀ, ਕਵਨ ਬਾਰੀ ਤੂ ਭੂਲੀ ਆਹੀ।
ਜਬ ਧਰਣੀ ਆਕਾਸ਼ ਭਇਓ ਹੈ, ਪਵਨ ਪਾਣੀ ਅਗਨਿ ਨਿਰਮਿਓ ਹੈ॥੨॥
ਜਬ ਸਾਗਰ ਪਰਵਤ ਬਿਰਛਾ, ਬ੍ਰਹਮਾ ਸ਼ਿਵ ਵਿਸ਼ਣੁ ਸਵਰ ਸਵਰਛਾ।
ਸੂਰਿਆ ਚੰਦਰ ਤਾਰੇ ਗਣ ਰਚੇ, ਜੀਵ ਜੰਤੁ ਚੌਰਾਸੀ ਖਚੇ॥੩॥
ਇੰਦਰ ਉਪੇਦਰ ਗਨਿੰਦਰ ਨਿਰਪਾਰਾ, ਭੈਰਵ ਦੁਰਗਾ ਆਦਿ ਪਸਾਰਾ।
ਸਭ ਪਰ ਦੰਡ ਕਾਲ ਕਾ ਬਾਜਾ, ਸ੍ਰੀਚੰਦਰ ਨਰਹੂੰ ਮੁਹਤਾਜਾ॥੪॥੬੬॥
**ਘੜੀ ਪਹਰ ਪਲ ਮੂਰਤ ਕਾਲ, ਛਿਨ ਛਿਨ ਕਾਇਆ ਛਿਜਤ ਬਿਹਾਲ।**
**ਬਾਲ ਅਵਸਥਾ ਖੇਲ ਗਵਾਈ, ਤਰੁਣਾ ਭਇ ਤਰੁਣੀ ਹਿਤ ਲਾਈ॥੧॥**
ਰਾਮ ਨਾਮ ਨਹਿ ਰਾਖਿਓ ਚੀਤ,
ਅੰਤ ਸਮਇ ਜੋ ਤੇਰੇ ਮੀਤ॥੧॥ ਰਹਾਉ॥
ਬਿਰਧ ਭਇ ਤਨ ਰੋਗਨ ਧੇਰਾ, ਕਫ ਕੰਠਹਿ ਸਵਾਸਨ ਲੀਏ ਘੇਰਾ।
ਸੁਤਾ ਸੁਤਨ ਕੋ ਨਾਹਿਨ ਭਾਵੈ, ਸੇਵਾ ਹੇਤ ਤ੍ਰਿਆ ਕਤਰਾਵੈ॥੨॥
ਲੱਜਾ ਲੋਕ ਚਿਤਵ ਮਨ ਮਾਹੀ, ਸਾਜਨ ਬਾਂਧਵ ਮੀਤ ਮਿਲਾਹੀ।

ਪੂਛ ਤਾਛ ਜਾਵਤ ਨਿਜ ਗੇਹ, ਸਬਕੈ ਛੁਟਿਓ ਮਨਹੁ ਸਨੇਹ॥੩॥
ਯਮ ਡੰਡਾ ਪਰਿਓ ਸਿਰ ਆਈ, ਜੀਵ ਆਤਮਾ ਲਿਓ ਚਲਾਈ।
ਨਾਰਿ ਦੁਹੱਥੜ ਮਾਰੀ ਧਾਹ, ਸ੍ਰੀਚੰਦਰ ਸਭ ਭਇਓ ਸੁਆਹ॥੪॥੬੭॥

**ਬਾਲ ਅਵਸਥਾ ਛਾਡਤ ਨਾਹਿ, ਤਰੁਣਾਪਨ ਨਾਹੀ ਪਰਵਾਹਿ।**
**ਬਿਰਧ ਭਇ ਹੂੰ ਲੇਵਤ ਖਾਇ, ਕਾਲ ਦਾੜ ਹਾਡਨ ਕੜਕਾਇ॥੧॥**
ਮੂੜ੍ਹੇ ਰਾਮ ਨਾਮ ਹਿਤ ਧਾਰ,
ਫਿਰ ਪਛਤੈ ਹੈ ਮਰਤੀ ਬਾਰ॥੧॥ਰਹਾਉ॥
ਤਿਲ ਪੀੜੇ ਤੇਲੀ ਲੇ ਤੇਲ, ਰਕਤ ਰੱਤੀ ਭਰ ਰਹਿਓ ਨ ਪੇਲ।
ਸੂਨੀ ਦੇਹ ਭਿਅੰਕਰ ਹੋਈ, ਪ੍ਰੇਤ ਪ੍ਰੇਤ ਕਹ ਛੂਇ ਨ ਕੋਈ॥੨॥
ਭਾਈ ਬੰਧੁ ਸ਼ੀਘਰਤਾ ਧਾਰੀ, ਨਹਾਵਹਿ ਸਜਾਇ ਵਿਭਾਨ ਮਝਾਰੀ।
ਧਰ ਕਾਂਧੇ ਮਰਘਟ ਕੇ ਰਾਹ, ਫੇਰ ਗਗਰੀਆਂ ਮਾਰੀ ਧਾਹ॥੩॥
ਦੂਧ ਸਿਤਾ ਘਿਰਤ ਸਿਓਂ ਦੇਹ ਪਾਲੀ, ਕਾਠ ਚਿਤਾ ਅਗਨਿ ਮਹਿ ਜਾਲੀ।
ਹੰਸ ਚਲਾਇਓ ਫੋਟ ਕਪਾਲ, ਸ੍ਰੀਚੰਦਰ ਨਰ ਗਰਾਸਿਓ ਕਾਲ॥੪॥੬੮॥

**ਦਿਵਸ ਚਾਰ ਕੋ ਖੇਲ ਰਚਾਇਆ, ਅੰਤਹਿ ਵਿਨਸੀ ਝੂਠੀ ਮਾਇਆ।**
**ਥੋੜੇ ਕਾਜ ਬੁਰੋ ਕਰ ਭਾਰਾ, ਸੀਸ ਉਚਾਇਓ ਬਾਂਧੈ ਛਾਰਾ॥੧॥**
ਡਰਿ ਡਰਿ ਮਾਨੁਸ ਪਚੈ ਅਪਾਰਾ,
ਕਾਲ ਨ ਸਿਰ ਪਰ ਕਰਹਿ ਸੁਮਾਰਾ॥੧॥ਰਹਾਉ॥

ਦੁੱਖ ਦੈ ਧਨ ਰੰਕਨ ਤੇ ਛੀਨਾ, ਨਾਰਿ ਸੁਤਨ ਲੁਟਿਓ ਸਭ ਛੀਨਾ।
ਹਤਜੀਵਨ ਉਰ ਦਇਆ ਵਿਸਾਰੀ, ਪਾਪ ਪੋਟ ਸਿਰ ਭਾਰ ਅਪਾਰੀ॥੨॥
ਕਰਮ ਫੇੜ ਸਭ ਲੋਕ ਸਤਾਏ, ਬਿਗਸਿ ਬਿਗਸਿ ਧਰ ਧਰਤੋ ਪਾਇ।
ਦ੍ਰਿਸ਼ਟਮਾਨ ਕੀ ਘੁੰਮਣ ਘੇਰਿ, ਆਗੇ ਚਲਨੋ ਨਇਨ ਨ ਹੇਰਿ॥੩॥
ਦੁਸਟ ਪ੍ਰਭਾਵੀ ਮੂਛਨ ਤਾਂਉ, ਧ੍ਰਿਗ ਜੀਵਨ ਗਨ ਨਰ ਦੁਖਦਾਉ।
ਰੇ ਮੂਰਖ, ਸਿਰ ਜਾਨਹੁ ਕਾਲ, ਸ੍ਰੀਚੰਦਰ ਉਰ ਰਾਮ ਸੰਭਾਲ॥੪॥੬੯॥
**ਆਪਨ ਕੀਆ ਕਮਾਇਆ ਪਾਨਾ, ਤਬ ਕਾਹੇ ਕੋ ਬੁਰਾ ਕਮਾਨਾ।**
**ਤੁਮਰੋ ਕਿਆ ਤੁਮਹੂੰ ਭੋਗ, ਉਪਰ ਨਹੀਂ ਕਛੁ ਕਰਨੈ ਯੋਗ॥੧॥**
ਜੈਸਾ ਕਰਹਿ ਤੈਸਾ ਹੀ ਪਾਇ, ਘਟ ਵਧ ਨਹਿ ਹੋਤ ਕਦਾਇ।
ਜੋ ਦੁਖ ਦੈ ਹੈ, ਤੋ ਦੁਖ ਪੈ ਹੈ ਸੋ ਸੁਖ ਲੈ ਹੈ॥੨॥
ਜਗ ਕੋ ਪੇਖ ਕਾਹੇ ਭਖਲਾਹਿਓ, ਅੰਤ ਨ ਕਛਹੂੰ ਸੰਗ ਸਿਧਾਇਓ।
ਮੈਂ ਮੇਰੀ ਮੂਰਖ ਉਰਝਾਨਾ, ਜੋ ਕੁਛ ਪੇਖੈਂ ਸੋਉ ਬਿਗਾਨਾ॥੩॥
ਜੋ ਤੇਰੋ ਹੋ ਤੋ ਸੰਗ ਜਾਤਾ, ਬਿਰਥਾ ਕਾਹਿ ਧਰੀ ਉਰ ਤਾਤਾ।
ਰਾਮ ਨਾਮ ਜਪ ਨਿਰਮਲ ਚੀਤ, ਉਧਰਹਿ ਸ੍ਰੀਚੰਦਰ ਹੇ ਮੀਤ॥੪॥੭੦॥
**ਜਿਨ ਜਨ ਭਜਿਆ ਗੋਵਿੰਦ ਨਾਮ, ਸਿਧ ਭਇ ਸਭ ਤਾਕੇ ਕਾਮ।**
**ਪੂਰਣ ਹੋਈ ਸਗਲੀ ਆਸ, ਨਾਮ ਨਾਰਾਇਣ ਉਰ ਪ੍ਰਕਾਸ॥੧॥**
ਰਾਮ ਨਾਮ ਤੇ ਚਾਰ ਪਦਾਰਥ,

ਕਰਿ ਪ੍ਰਾਪਤ ਨਰ ਸਦਾ ਕ੍ਰਿਤਾਰਥ॥੧॥ ਰਹਾਉ॥
ਕਾਹੂੰ ਭਾਂਤਿ ਨ ਉਣਾ ਹੋਈ, ਚਰਣ ਪਰਸਤੀ ਸਗਲੀ ਲੋਈ।
ਸੁਨਤ ਪੁਨੀਤ ਕਹਤ ਪਵਿਤਰ, ਸਾਜਨ ਸਖਾ ਸੁਹਦ ਸੁਮਿਤ੍ਰ॥੨॥
ਗੁਪਤ ਪ੍ਰਗਟ ਸੁਰ ਆਗਿਆਕਾਰ, ਨਿਸ਼ਿਦਿਨ ਕਰਤੇ ਚਰਣ ਜੁਹਾਰ।
ਭਰਮ ਭਇ ਛੇਦ ਨਿਰਮਲ ਉਰ ਭਇ, ਰਾਮ ਰਾਮ ਸੁਖ ਸੋ ਪ੍ਰਗਟਇ॥੩॥
ਸਗਲੇ ਤੀਰਥ ਪਰਸ ਪੁਨੀਤਿ, ਰਾਮ ਨਾਮ ਸੰਗ ਇਕਹਿ ਪ੍ਰੀਤਿ।
ਕਰਮ ਧਰਮ ਕੋ ਮੂਲ ਸੋ ਰਾਮ, ਸ੍ਰੀਚੰਦਰ ਦ੍ਰਿੜ੍ਹ ਉਰ ਵਿਸ਼ਰਾਮ॥੪॥੭੧॥

**ਬੰਧਨ ਸਾਧੁ ਛੂਟੀ ਬਨ ਚੋਰ, ਨਿਰਦੇਸ਼ ਭਇ ਦੋਸ਼ੀ ਘੋਰ।**
**ਆਗੂ ਅੰਧੇ ਪੰਥ ਦਿਖਾਹਿ, ਰੁੜਤੇ ਨਦੀ ਦਲੇਰੀ ਦਾਹਿ॥੧॥**
ਹੁਜਤ ਹਿਕਮਤ ਹੋਈ ਪੂਰ,
ਸੋਉ ਸਾਚਾ ਬਕਤਾ ਕੂਰ॥੧॥ ਰਹਾਉ॥
ਗੁੰਡੀ ਨਾਰਿ ਜਗਤ ਪ੍ਰਧਾਨ, ਮਹਾਮੂੜ ਉਪਦੇਸ਼ ਗਿਆਨ।
ਯਤਿ ਸਦਾਵਤ ਮਹਾ ਜੋ ਕਾਮੀ ਨੇਕੀ ਕਰਤੇ ਬਡ ਬਦਨਾਮੀ॥੨॥
ਸੁਭਗਿ ਕਹਾਵਤ ਧਾਰ ਕੁਪੰਥ, ਪਰਮ ਵਿਕਾਰਨ ਦੇਵਤ ਸੰਥ।
ਥਾਉਂ ਪੂਰਤੀ ਕੂੜੀ ਫਿਰੈ, ਹੋਂਦੀ ਕਉ ਅਨਹੋਂਦੀ ਹਿਰੈ॥੩॥
ਧਰਮ ਸਿੰਗਾਸਨ ਥਿਰੈ ਅਧਰਮੀ, ਦੇਵਗਿਆ ਗੋਇ ਮਹਾ ਕੁਕਰਮੀ।
ਕਲਿਯੁਗ ਊਚ ਬਜਾਇਓ ਤੂਰ, ਸ੍ਰੀਚੰਦਰ ਕੋ ਉਬਰਹਿ ਸੂਰ॥੪॥੭੨॥

**ਗਾਲ ਬਜਾਇ ਰਿਝਾਇਓ ਸੰਭੁ ਜਟਾ ਜੂਟ ਮੁਦਰਾ ਧਰ ਦੰਭ।**
**ਪਰਮ ਪ੍ਰੇਮ ਰਸ ਲੋਕ ਜਨਾਬਾ, ਨਇਨਨ ਤੇਲ ਡਾਰ ਸਰਸਾਬਾ॥੨॥**
ਤਾੜੀ ਲਾਈ ਵੰਚਨ ਹੇਤੁ,
ਊਚਾ ਮੰਦਿਰ ਊਰਧ ਕੇਤੁ॥੧॥ ਰਹਾਉ॥
ਅਲਖ ਨਿਰੰਜਨ ਊਚੀ ਧੁਣਾ, ਠਗ ਵਾਚਾ ਅਤਿ ਉਤਮ ਗੁਣਾ।
ਬਕ ਧਿਆਨੀ ਤੀਰਥ ਕੇ ਤੀਰਾ, ਮੀਨ ਦਾਦਰੀ ਖਾਇ ਦੁਸੀਰਾ॥੨॥
ਮੂਸੇ ਹਿਤ ਮੂੰਦ ਨਇਨ ਬਿਰਾਨੀ, ਨਹੀ ਮੰਜਾਰੀ ਬੋਲਤ ਬਾਨੀ।
ਨਾਚ ਚੋਲੜਾ ਅਧਿਕ ਪਸਾਰਾ, ਬਾਇ ਮਿਰਦੰਗ ਭਗਤ ਵਿਸਤਾਰਾ॥੩॥
ਨਕਟੀ ਆਵਤ ਕੈ ਉਪਰਾਸਾ, ਬਡ ਬਡ ਨਾਕੀ ਪੇਖਹੁ ਰਾਸਾ।
ਸ੍ਰੀਚੰਦਰ ਸਭ ਲੱਜਾ ਹਾਨੀ, ਵੈਸ਼ਿਆ ਕੁਲਟਾ ਭੀ ਮਹਾਰਾਨੀ॥੪॥੭੩॥
**ਰਾਜਾ ਕੂੜੋ ਪ੍ਰਜਾ ਕੂੜ, ਕੂੜੋ ਕੂੜ ਰਹਿਆ ਭਰਪੂਰ।**
**ਕੂੜੋ ਕਾਜੀ ਕਰਤੋ ਨਿਆਇ, ਕੂੜੋ ਵਿਸਟ ਕੂੜ ਸਿਖਰਾਇ॥੧॥**
ਦਹਦਿਸਿ ਪਸਰਿਓ ਕੂੜ ਪਸਾਰਾ,
ਸਾਚ ਛਿਪਾਇਓ ਨਿਸਿ ਅੰਧਿਆਰਾ॥੧॥ ਰਹਾਉ॥
ਕੂੜ ਵਿਆਪਾਰ ਵਿਆਪਾਰੀ ਰਾਤਾ, ਕੂੜ ਵਿਹਾਜਨ ਮੰਤਰੀ ਬਾਤਾ।
ਕੂੜੇ ਮੰਦਿਰ ਭੋਗ ਸਗਾਵਾਂ, ਕੂੜੇ ਭਗਵਤ ਕੂੜੋ ਖਾਵਾ॥੨॥
ਕੂੜੀ ਪੂਰੇ ਤਾਲ ਸਲਾਹ, ਕੂੜੇ ਦੇਵ ਕੂੜ ਪਰਸਾਹ।

ਕੂੜ ਵਜਾਇ ਚੰਗ ਮੁਚੰਗ, ਕੂੜੀ ਸੁਰ ਕੂੜੇ ਅਭੰਗ॥੩॥
ਕੂੜੇ ਪੀਰ ਗਗਨ ਪਰਮੰਤੇ, ਕੂੜੇ ਜਾਪਕ ਕੂੜੇ ਮੰਤੇ।
ਸਭ ਜਗ ਪਸਰਿਓ ਕੂੜ ਪਸਾਰਾ, ਸ੍ਰੀਚੰਦਰ ਪ੍ਰਭੁ ਸਾਚ ਦਿਖਾਰਾ॥੪॥੭੪॥

**ਕੂੜ ਮੁਦਈ ਮੁੱਦਾਲਇ ਦੋਇ, ਕੂੜ ਮੁਕੱਦਮ ਕੂੜ ਵਿਗੋਇ।**
**ਕੂੜ ਵਿਆਖਨ ਕਚੈਹਰੀ ਕੂੜ, ਕੂੜ ਗਵਾਹ ਗਵਾਹੀ ਕੂੜ॥੧॥**

ਥਾਣਾ ਥਾਣੇਦਾਰ ਸਿਪਾਹੀ,
ਕੂੜੇ ਵਕੀਲ ਕਰੇ ਅਗਵਾਹੀ॥੧॥ਰਹਾਉ॥
ਕੂੜ ਵਿਹਾਰਾ ਕੂੜੀ ਰਾਸ, ਕੂੜ ਫੂਲ ਫੂਲਾ ਅਹਿਸਾਸ।
ਕੂੜੋ ਰਾਜਾ ਕੂੜੋ ਮੰਤਰੀ ਕੂੜੇ ਯੰਤਰੀ ਮੰਤਰੀ ਤੰਤਰੀ ॥੧॥
ਕੂੜੇ ਗੁਰੂ ਕੂੜੇ ਹੀ ਚੇਲੇ, ਗ੍ਰਹਿ ਗ੍ਰਹਿ ਮਾਂਗਤ ਧੇਲੇ ਧੇਲੇ।
ਕੂੜੋ ਸਮ੍ਰਿਤਿ ਸ਼ਾਸਤ੍ਰ ਵੇਦ, ਕੂੜੋ ਕੂੜ ਜਲਾਵਤ ਭੇਦ॥੩॥
ਕੂੜ ਭਇਓ ਜਗ ਸ਼ਾਹਨ ਸ਼ਾਹ, ਸਾਚ ਪੰਖਧਰ ਗਇਓ ਉਤਾਹ।
ਕੂੜੇ ਧਰਮ ਕਰਮ ਸਭ ਛਾਇ, ਸ੍ਰੀਚੰਦਰ ਕਤ ਸਾਚ ਨ ਪਾਇ॥੪॥੭੫॥

**ਕੂੜੇ ਹਿੰਦੂ ਮੁਸਲਮਾਨ, ਕੂੜੇ ਪੜ੍ਹਤ ਕੁਰਾਣ ਪੁਰਾਣ।**
**ਕੂੜੀ ਸੰਧਿਆ ਤੀਨ ਕਰਾਇ, ਕੂੜੇ ਮਲ ਮਲ ਤੀਰਥ ਨਇਾਇ।**

ਕੂੜੇ ਜੋਗੀ ਪੀਰ ਪੈਗੰਬਰ,
ਕੂੜੇ ਯੰਤਰ ਮੰਤਰ ਆਡੰਬਰ॥੧॥ਰਹਾਉ॥

ਕੂੜ ਉਦਾਸੀ ਬਿਨਾ ਉਦਾਸ, ਕੂੜੋ ਸੰਨਿਆਸਹਿ ਵਿਨ ਸੰਨਿਆਸ।
ਕੂੜੇ ਵਿਨ ਵੈਰਾਗ ਵੈਰਾਗੀ, ਕੂੜੋ ਕੂੜ ਲਾਗੀ ਉਰ ਆਗੀ॥੨॥
ਕੂੜੇ ਮੰਦਿਰ ਮਸਜਿਦ ਥਾਪੇ, ਕੂੜੋ ਕੂੜ ਜਪਾਵਤ ਜਾਪੈ।
ਕੂੜੇ ਪਹਿਰ ਦਿਖਾਵਤ ਬਾਨੈ, ਰਕਤ ਪੀਤ ਨੀਲੈ ਭਗਵਾਨੈ॥੩॥
ਕੂੜ ਅਹਿੰਸੀ ਹਿੰਸਾ ਗਹੀ, ਕੂੜੇ ਲੇਖ ਲਿਖਤ ਪਰ ਬਹੀ।
ਕੂੜੇ ਮੇਲੇ ਪਰਵ ਸੁਥਾਨ, ਸ੍ਰੀਚੰਦਰ ਕੂੜੋ ਪ੍ਰਧਾਨ॥੪॥੭੬॥

**ਕੂੜੇ ਭਰਤੇ ਕੂੜੀ ਨਾਰੀ,ਕੂੜੇ ਪੂਤ ਉਪਜ ਸੰਸਾਰੀ।**
**ਕੂੜੀ ਦੁਖਤਰ ਕੂੜੇ ਭਾਈ, ਕੂੜੇ ਧਰਪਤਿ ਕੂੜ ਲੁਗਾਈ॥੧॥**

ਗਹਿ ਮਸ਼ਾਲ ਕਰ ਢੂੰਢਨ ਗਇਆ,
ਕੂੜ ਬਿਨਾ ਕਹੁੰ ਲਖਤ ਨ ਭਇਆ॥੧॥ਰਹਾਉ॥
ਕੂੜਾ ਮੱਕਾ ਮਦੀਨਾ ਕਾਬਾ, ਕੂੜ ਖਲੀਫਾ ਯਾਰ ਸਹਾਬਾ।
ਕੂੜੇ ਹਾਨੀ ਹਜ ਮੁਕਾਮ, ਕੂੜੀ ਬਾਂਗ ਨਿਮਾਜ ਇਮਾਮ॥੧॥
ਕੂੜੇ ਕਾਹਨ ਗੋਪਿਕਾ ਧੇਨੁ, ਕੂੜੇ ਰਾਗ ਰਾਗਿਨੀ ਬੇਣੁ।
ਕੂੜੇ ਰਾਵਣ ਰਾਮ ਸੁ ਕੰਠ, ਕੂੜ ਵਿਭੀਸ਼ਣ ਦੀਨੋ ਗੰਠ ॥੩॥
ਕੂੜੇ ਛੱਪੜ ਸੁਰਸਰੀ ਤੀਰ, ਕੂੜੋ ਕੂੜੀ ਪੜੀ ਬਹੀੜ।
ਸਾਚ ਨਾਂਮ ਜਿਹਿ ਹਿਰਦੇ ਵਾਸਾ, ਸ੍ਰੀਚੰਦਰ ਹਉ ਤਾ ਕੋ ਦਾਸਾ॥੪॥੭੭॥

**ਕੂੜੇ ਦੇਵੀ ਦੇਵ ਸੁਥਾਨ, ਕੂੜੋ ਕੂੜੇ ਭਨਤ ਵਖਾਨ।**

**ਕੂੜੇ ਮੰਦਿਰ ਅਰੁ ਦਰਬਾਰ, ਕੂੜ ਪੁਜਾਰੀ ਪੂਜਾ ਚਾਰ।**
ਕੂੜੋ ਕੂੜ ਵਰਤਿਆ ਸੰਸਾਰਾ।
ਦਸਦਿਸਿ ਛਾਓ ਕੂੜ ਅੰਧਿਆਰਾ॥੧॥ਰਹਾਉ॥
ਕੂੜੀ ਸ਼ਿਖਾ ਸੂਤ ਗਲ ਧੋਤੀ, ਕੂੜੀ ਮਾਲਾ ਪੁਸ਼ਪ ਪਰੋਤੀ।
ਕੂੜੇ ਠਾਕੁਰ ਕੂੜ ਸ਼ਿੰਗਾਰਾ, ਕੂੜੇ ਯਾਚਕ ਕੂੜ ਉਦਾਰਾ॥੨॥
ਕੂੜੀ ਆਸ਼ਾ ਕੂੜਾ ਬੋਲ, ਕੂੜੇ ਤੋਲ ਤੁਲਾਇ ਤੋਲ।
ਕੂੜੇ ਸਿਧ ਸਾਧਕ ਗੁਰੁ ਚੇਲੇ, ਕੂੜੋ ਉਪਜੇ ਕੂੜੋ ਪੇਲੇ॥੩॥
ਕੂੜੇ ਲਾਗੇ ਕੂੜੋ ਪਾਇ, ਮੁਖ ਕੂੜੇ ਦਰਗਾਹ ਸਜਾਇ।
ਸਾਚੇ ਲਾਗੇ ਸੋ ਸੱਚ ਪਾਇ, ਸ੍ਰੀਚੰਦਰ ਸੋ ਸੱਚ ਸਮਾਇ॥੪॥੭੮॥
**ਸਾਚ ਮੂਰਤਿ ਸਤਿਗੁਰੂ ਦੇਵ, ਸਾਚ ਸਮਾਨਾ ਸਾਚਾ ਭੇਦ।**
**ਸਾਚ ਹਿਰਦੇ ਜਿਸ ਸਤਿਗੁਰੁ ਪੂਰਾ, ਸਾਚਾ ਸਬਦ ਬਜਾਇਆ ਤੂਰਾ॥੧॥**
ਸਾਚ ਬ੍ਰਹਮ ਸਾਚਾ ਗੁਰੁ ਹੋਇ,
ਸਾਚੈ ਸਿਖ ਸਮਾਣੈ ਸੋਹਿ॥੧॥ਰਹਾਉ॥
ਸਾਚ ਗਵਾਣੈ ਮਨ ਕੀ ਮੈਲ, ਸਾਚ ਨਾਮ ਦਰਗਾਹੀ ਗੈਲ।
ਸੱਚ ਨਾਮ ਜਪ ਪਾਰ ਉਤਾਰਾ, ਸਾਚੋ ਉਤਰੀ ਅਮ੍ਰਿਤ ਧਾਰਾ॥੧॥
ਸਾਚੋ ਬੋਹਿਥ ਪਾਰਗਰਾਮੀ, ਸਾਚ ਵਿਹਾਨੇ ਮਨ ਕੀ ਖਾਮੀ।
ਸਾਚੇ ਕੇਰੀ ਬਖਸਤ ਭੂਲ, ਸਾਚ ਸਮਾਣੈ ਸਾਚੇ ਮੂਲ॥੩॥

ਸਾਚੀ ਸਾਖ ਵੇਦ ਵਿਸਤਾਰੀ, ਸਾਚੈ ਗੁਣ ਗਣ ਫੂਲੀ ਬਾਰੀ।
ਸਾਚੇ ਕੈ ਮੁੱਖ ਸਾਚੀ ਬਾਤਾ, ਸ੍ਰੀਚੰਦਰ ਨਿੱਤ ਸਾਚੈ ਰਾਤਾ॥੪॥੭੯॥
**ਸਾਚ ਬਿਨਾ ਨਹਿ ਕੋਈ ਪੂਰਾ, ਸਾਚ ਬਿਨਾ ਨਹਿ ਕੋਉ ਸੂਰਾ।**
**ਸਾਚ ਬਿਨਾ ਪ੍ਰਭੁ ਕਲਾ ਨ ਪਰਸੈ, ਸਾਚ ਬਿਨਾ ਨਹਿ ਆਤਮ ਦਰਸੈ॥੧॥**
ਸਾਚੇ ਗੁਰਮੁਖ ਸਾਚਾ ਨਾਮ,
ਸਾਚੇ ਕੈ ਸਭ ਪੂਰਣ ਕਾਮ॥੧॥ਰਹਾਉ॥
ਸਾਚੈ ਕੋ ਪ੍ਰਾਪਤ ਨਵਨਿਧ। ਸਾਚੈ ਕੀ ਦਿਨ ਦਿਨ ਪ੍ਰਤਿ ਵਿਰਧ।
ਸਾਚੈ ਕੋ ਸਾਚੈ ਪ੍ਰਤਿਪਾਲੈ, ਸਾਚੈ ਕੀ ਸਭ ਪੂਰਣ ਘਾਲੈ॥੨॥
ਸਾਚ ਕੋ ਆਂਚ ਨ ਲਾਗੈ ਕਾਈ, ਸਰਵ ਸਿਧਿ ਸਾਚੈ ਹੀ ਪਾਈ।
ਸਾਚੇ ਹੀ ਸੱਚ ਦੇਵ ਉਪਾਇਆ, ਸਾਚਹੁ ਤੇ ਭਈ ਨਿਰਮਲ ਕਾਇਆ॥੩॥
ਸਾਚੈ ਸੰਤ ਧਰਮ ਕਾ ਥੰਭ, ਸਾਚ ਵਿਨਸੇ ਸਗਲਾ ਦੰਭ।
ਸਾਚ ਰਤਾ ਸਾਚੇ ਹੋਇ ਜਾਇ, ਸ੍ਰੀਚੰਦਰ ਰਚਿਓ ਸੱਚ ਨਾਇ॥੪॥੮੦॥
**ਸਾਚੇ ਕੋ ਨਾਹੀ ਭੈ ਕੋਇ, ਸਾਚੇ ਕਾ ਮੁੱਖ ਉਜਲ ਹੋਇ।**
**ਸਾਚੇ ਤੀਰਥ ਕਰ ਇਸਨਾਨ, ਬਹੁੜ ਨ ਹੋਵੈ ਆਵਨ ਜਾਨ॥੧॥**
ਸਾਚ ਨਾਮ ਜਪ ਅਮ੍ਰਿਤ ਪਾਇਆ,
ਹਰਿ ਰਸ ਰਸਨਾ ਰਸਨ ਸਮਾਇਆ॥੧॥ਰਹਾਉ॥
ਸਾਚ ਸ਼ਬਦ ਸੁਖ ਮਹਲੀ ਵਾਸ, ਸਾਚ ਸ਼ਬਦ ਅਵਿਚਲ ਅਵਿਨਾਸ਼।

ਸਾਚ ਸ਼ਬਦ ਦੁੰਦਭਿ ਗੁਰੁਦੇਵ, ਸਾਚੋ ਸਾਚ ਜਨਾਣੈ ਭੇਦ॥੨॥
ਸਾਚ ਅਚਾਰ ਸਾਚ ਸਭ ਕਰਮਾ, ਸਾਚਾ ਧਰਮ ਸਾਚ ਵਿਨ ਭਰਮਾ।
ਸਾਚ ਹੁੰ ਛੂਟੇ ਉਰ ਗ੍ਰੰਥ, ਸਾਚੇ ਕਾ ਸਦ ਨਿਰਮਲ ਪੰਥ॥੩॥
ਸਾਚ ਨਾਮ ਤੇ ਨਾਮੀ ਲਹੈ, ਸਾਚ ਆਰਾਧੈ ਹਰਿ ਕਰ ਗਹੈ।
ਸਾਚ ਉਪਰੈ ਨਹੀ ਵਿਚਾਰ, ਸ੍ਰੀਚੰਦਰ ਮਤਿ ਸਾਚ ਆਧਾਰ॥੪॥੮੧॥

**ਗੁਰਮੁਖ ਹਿਰਦੈ ਸਾਚ ਪਛਾਣਾ, ਵਿਨਸ ਗਇਆ ਸਭ ਆਵਨ ਜਾਣਾ।**
**ਸਾਚ ਨਾਮ ਮੁਖ ਅਮ੍ਰਿਤ ਬਾਣੀ, ਗੁਰਮੁਖ ਸਾਚ ਸੰਗ ਮਨਿ ਮਾਣੀ॥੧॥**

ਸਾਚ ਰਮੈ ਸੋਈ ਰਾਮਾਣਾ,
ਸਾਚ ਸਮਹਾਲੈ ਸਾਚ ਸਮਾਣਾ॥੧॥ਰਹਾਉ॥
ਸਭ ਤੇ ਉਪਰ ਸਾਚ ਆਚਾਰ, ਸਭ ਤੇ ਉਤਮ ਸਾਚ ਵਿਵਹਾਰ।
ਸਾਧੁ ਸੰਗਿਤ ਮਹਿ ਸੱਚ ਨਿਵਾਸ, ਗੁਰਮੁਖ ਆਤਮ ਸੱਚ ਪ੍ਰਕਾਸ॥੧॥
ਸ਼ੀਤਲ ਵਾਯੂ ਮੰਦ ਸੁੰਗਧ, ਸਾਚਹੁ ਤੇ ਸਾਚੋ ਗੁਣ ਸੰਧ।
ਗੁਰਮੁਖ ਸੱਚ ਸਦਾ ਲਿਵ ਲਾਇ, ਗੁਰਮੁਖ ਸਾਚੇ ਤੀਰਥ ਨਹਾਇ॥੩॥
ਗੁਰਮੁਖ ਸੱਚ ਸ਼ਬਦ ਮਨ ਰਾਤਾ, ਹਉਮੈਂ ਮਮਤਾ ਵਿਨਸੀ ਤਾਤਾ।
ਸੱਚ ਨਾਮ ਬਿਨ ਮੁਕਿਤ ਨ ਕੋਇ, ਸ੍ਰੀਚੰਦਰ ਮਨ ਸੱਚ ਸੰਦੋਹਿ॥੪॥੮੨॥

**ਗੁਰਮੁਖ ਸੱਚ ਸ਼ਬਦ ਪ੍ਰਵਾਣ, ਗੁਰਮੁਖ ਸੱਚ ਦਰਗਹਿ ਨਿਸ਼ਾਨ।**
**ਗੁਰੁਮੁਖ ਸਾਚੋ ਕਰਮ ਕਮਾਇ, ਗੁਰੁਮੁਖ ਸਾਚ ਧਰਮ ਲਿਵ ਲਾਇ॥੧॥**

ਸੱਚੀ ਦਰਗਾਹ ਸਾਚਾ ਵਾਸੈ,
ਸੱਚ ਨਾਮ ਜਪ ਹਰਿ ਪ੍ਰਭੁ ਭਾਸੈ॥੧॥ ਰਹਾਉ॥
ਗੁਰੁਮੁਖ ਸੱਚ ਸੰਯਮ ਸੰਤੋਸ, ਗੁਰੁਮੁਖ ਸੱਚ ਸਮਾਣੈ ਮੋਖ।
ਗੁਰੁਮੁਖ ਸੱਚ ਤੀਰਥ ਇਸਨਾਨ, ਗੁਰੁਮੁਖ ਸੱਚ ਹਿਰਦੇ ਸਨਮਾਨ॥੨॥
ਸੱਚ ਬੋਲ ਪਤ ਸਿਓਂ ਘਰ ਜਾਇ, ਸਾਚੋ ਬਖਰ ਲਾਹਾ ਪਾਇ।
ਸਾਚੈ ਨਿਰਮਲ ਭਇਓ ਸ਼ਰੀਰ, ਸਾਚੈ ਤੇ ਉਪਜੈ ਉਰ ਧੀਰ॥੩॥
ਸਾਚੈ ਤੇ ਯਮ ਡਰਤਾ ਫਿਰੈ, ਸਾਚ ਸਰਵ ਭਵ ਕਾ ਚਿੱਤ ਹਿਰੈ।
ਸੱਚ ਬਿਨਾ ਨਹਿ ਹਰਿ ਦਰਸਾਣੈ, ਸ੍ਰੀਚੰਦਰ ਕੋ ਸਾਚੋ ਭਾਣੈ॥੪॥੮੩॥

**ਮਨਮੁਖ ਝੂਠੋ ਝੂਠ ਕਮਾਇਆ, ਤਜਿ ਅਮਰਿਤ ਵਿਸ਼ ਕੋ ਮੁੱਖ ਪਾਇਆ।**
**ਝੂਠ ਸੰਗ ਨਿਸਿਦਿਨ ਪਰਿਚਾਇ, ਝੂਠੋ ਝੂਠ ਲਗਾਵੇ ਦਾਇ॥੧॥**
ਝੂਠਾ ਦਰਗਹਿ ਲਹੈ ਨ ਠਾਉ,
**ਝੂਠਾ ਅੰਤਰ ਕਾਲਾ ਕਾਉ॥੧॥ ਰਹਾਉ॥**
ਝੂਠ ਗੰਦਗੀ ਸੂਕਰ ਖਾਇ, ਝੂਠ ਹਾਡ ਕੂਕਰ ਕੜਕਾਇ।
ਝੂਠ ਜੂਠ ਨਹਿ ਤੀਰਥ ਨਾਸ। ਝੂਠ ਨ ਉਤਰੇ ਧਨ ਦੀਏ ਰਾਸਿ॥੨॥
ਝੂਠ ਕਾਲਮਾ ਧੋਈ ਨ ਜਾਇ, ਝੂਠਾ ਯਮ ਦਰ ਚੋਟਾ ਖਾਇ।
ਝੂਠਾ ਧਰਮ ਧਰੇ ਮੂੰਹ ਕਾਲਾ, ਝੂਠਾ ਕਵਹੂੰ ਨ ਭਇਆ ਸੁਖਾਲਾ॥੩॥
ਝੂਠਾ ਮਨਮੁਖ ਪਾਪਾਂ ਖਾਣ, ਝੂਠਾ ਮਨਮੁੱਖ ਧੂਲਿ ਮਸਾਣ।

ਝੂਠੇ ਇਤ ਉਤ ਸਰਵ ਗਵਾਇਆ, ਸ੍ਰੀਚੰਦਰ ਉਰ ਝੂਠ ਨ ਭਾਇਆ॥੪॥੮੪॥

**ਮਨਮੁਖ ਲਾਦੀ ਝੂਠੀ ਖੇਪ, ਮਨਮੁਖ ਧਾਰੇ ਝੂਠੇ ਭੇਸ।**
**ਮਨਮੁਖ ਪਾਈ ਝੂਠ ਦੂਕਾਨ, ਮਨਮੁਖ ਝੂਠਾ ਲਾਇ ਦੀਵਾਨ॥੧॥**

ਝੂਠਹੂੰ ਤੇ ਮਨਮੁਖ ਦਰਸਾਇ,
ਮੂੰਹ ਕਾਲਖ ਸਭ ਜਗਤ ਲਖਾਇ॥੧॥ਰਹਾਉ॥
ਮਨਮੁਖ ਕੇ ਉਰ ਈਸ਼ਵਰ ਝੂਠ, ਮਨਮੁਖ ਝੂਠ ਸੰਗ ਜਗ ਮੂਠ।
ਮਨਮੁਖ ਕਾ ਝੂਠਾ ਆਚਾਰ, ਮਨਮੁਖ ਕਾ ਝੂਠਾ ਪ੍ਰਚਾਰ॥੨॥
ਮਨਮੁਖ ਝੂਠਾ ਪੇਟੂ ਭਇਆ, ਮਨਮੁਖ ਮਰਨਾਚਿੱਤ ਨ ਲਹਿਆ।
ਮਨਮੁਖ ਝੂਠਾ ਰਾਜ ਕਮਾਇ, ਮਨਮੁਖ ਝੂਠੋ ਦੇਤੋ ਨਿਆਇ॥੩॥
ਮਨਮੁਖ ਝੂਠੇ ਭਇ ਵਕੀਲ, ਝੂਠੀ ਸੈਨ ਸਿਪਾਹੀ ਕੀਲ।
ਮਨਮੁਖ ਕਾ ਝੂਠਾ ਪਰਵਾਨਾ, ਸ੍ਰੀਚੰਦਰ ਸਭ ਝੂਠ ਜਮਾਨਾ॥੪॥੮੫॥

**ਮ੍ਰਿਤਕ ਆਮਿਸ਼ ਡਾਰ ਮਸਾਲਾ, ਹੋਤ ਨ ਅਜ ਮਖ ਮੰਤ੍ਰਿਤ ਸਾਲਾ।**
**ਨਿਤਪ੍ਰਤਿ ਝੂਠੋ ਝੂਠ ਕਮਾਇਆ,ਕਿਮਿ ਕਰਿ ਕਰ ਕਿਰਤ ਸੰਗ ਉਪਾਇਆ॥੧॥**

ਵਿਸ਼ਿਆ ਲੇ ਡੂਬੀ ਸੰਸਾਰ,
ਸਤਿ ਰਾਮ ਨਹਿ ਪਾਇਓ ਸਾਰ॥੧॥ਰਹਾਉ॥
ਝੂਠੇ ਦਰਵੇਹੀ ਦੇਵ ਰਿਝਾਇ, ਯਮ ਪੁਰ ਬਾਧਾ ਚੋਟਾ ਖਾਇ।
ਮਨਮੁਖ ਕੈ ਝੂਠੇ ਉਪਦੇਸ, ਵੇਸਹ ਕਬਹੂੰ ਨ ਮਿਟਤ ਕਲੇਸ਼॥੧॥

ਸਤਿ ਸ਼ਬਦ ਵਿਨ ਮੁਕਿਤ ਨ ਹੋਈ, ਸਤਿ ਜਾਪ ਜਪਤੇ ਲਹਿ ਢੋਈ।
ਸਤਸਰ ਨਹਾਐ ਪ੍ਰਭੁ ਪੁਰਵਾਸ, ਸਤ ਸੰਗਤਿ ਨਿਤ ਸਤਿ ਪ੍ਰਕਾਸ॥੩॥
ਸਤਿ ਪੁਰਸ਼ ਸਤਿਗੁਰੂ ਸੱਚ ਥਾਇ, ਪਾਇ ਪਦਾਰਥ ਸਹਜ ਸਮਾਇ।
ਸਤਿ ਰਵਿ ਉਦੇ ਅੰਧੇਰਾ ਜਾਇ, ਸ੍ਰੀਚੰਦਰ ਉਰ ਸਾਚੋ ਭਾਇ॥੪॥੯੬॥

**ਸਨਕਾਦਿਕ ਉਰ ਸਤਿ ਪ੍ਰਕਾਸ਼, ਬਾਲ ਬੁਧਿ ਧਨ ਰਾਸ ਉਦਾਸ।**
**ਜਨਮ ਮਰਨ ਦੁੱਖ ਮੇਟ ਸਮਾਇ, ਭਾਨੁ ਪ੍ਰਕਾਸ ਦਸੋਦਿਸਿ ਛਾਇ॥੧॥**

ਸਤਿ ਸਵਰੂਪ ਪ੍ਰਗਟ ਉਜਿਆਰਾ,
ਜਨਮ ਮਰਨ ਮਨ ਮੋਹ ਉਜਾਰਾ॥੧॥ਰਹਾਉ॥
ਸਤਿ ਆਤਮਾ ਸਤਿ ਵਿਗਿਆਨ, ਅਨੁਭਵ ਸਤਿ ਯੋਗ ਪ੍ਰਧਾਨ।
ਸਤਿ ਕਰਮ ਵੈਕੁੰਠ ਸਮਾਇ, ਸਤਿ ਧਰਮ ਕਰ ਨਿਸ਼ਚਲ ਥਾਇ॥੨॥
ਸਤ ਸੰਤੋਸ਼ ਦਇਆ ਉਰ ਵਾਸ, ਸਤਿ ਸਿਮਰ ਭਵ ਬੰਧਨ ਨਾਸ।
ਸਤਿ ਵਾਕਿ ਰਸਨਾ ਰਸ ਪੂਰਾ, ਸਤਿ ਉਪਜਤੇ ਕਸੰਮਲ ਚੂਰਾ॥੩॥
ਅੰਤਰ ਸੱਚ ਮੁਖ ਸੱਚ ਅਲਾਇਆ, ਚਕਰ ਚੌਰਾਸੀ ਦੂਰ ਪਰਾਇਆ।
ਵਿਨ ਸਾਧੁ ਸਤ ਲਹਹੁ ਨ ਥਾਉ, ਸ੍ਰੀਚੰਦਰ ਸਤ ਸੀਲ ਸੁਭਾਉ॥੪॥੯੭॥

**ਮਨ ਅੰਤਰ ਸਗਲਾ ਬ੍ਰਹਮੰਡ, ਸਾਤ ਪਾਤਾਲ ਆਕਾਸ਼ ਨਵ ਖੰਡ।**
**ਸਾਤੋਂ ਦੀਪ ਅਰੁ ਚੌਦਹ ਲੋਕ, ਤੀਨ ਭਵਨ ਸਭ ਦੇਵਨ ਓਕ॥੧॥**

ਪਾਰਬ੍ਰਹਮ ਕਾ ਮਨ ਮਹਿ ਵਾਸ,

ਰਾਮ ਸਿਮਰ ਤੇ ਹੋਵਹਿ ਭਾਸ॥੧॥ਰਹਾਉ॥
ਪੁਰੀਆਂ ਨਦੀਆਂ ਪਾਵਨ ਧਾਮ, ਸਾਗਰ ਮੇਦਿਨੀ ਪਰਵਤ ਠਾਮ।
ਚਿਰਜੀਵੀ ਰਿਸ਼ੀ ਸੂਰਿਐ ਚੰਦ, ਓਡੂਗਣ ਅਨਿਕ ਤਾਰ ਤਮ ਮੰਦ॥੨॥
ਰਿਧਿ ਸਿਧਿ ਨਵਨਿਧਿ ਸੁਹਾਈ, ਲੱਖ ਚੌਰਾਸੀਹ ਯੋਨੀ ਸਬਾਈ।
ਇੰਦਰ ਕੁਬੇਰ ਯਕਸ਼ ਰਾਕਸ਼ਸ, ਕਿੰਨਰ ਗੰਧਰਵ ਭੋਗਨ ਭਕਸ਼ਸ॥੩॥
ਬ੍ਰਹਮਾ ਵਿਸ਼ਨੂ ਸ਼ਿਵ ਸਨਤਕੁਮਾਰ, ਅਜ ਪਿਰਥੂ ਦਸ਼ਰਥ ਅੰਸ਼ਾਵਤਾਰ।
ਗੋਪੀ ਕ੍ਰਿਸ਼ਣ ਰਾਮ ਸੀਆ ਰਾਜੇ, ਸ੍ਰੀਚੰਦਰ ਕੇ ਮਨਹਿ ਵਿਰਾਜੇ॥੪॥੯੮॥
**ਸੰਤ ਧੂਰਿ ਮਨ ਭਾਂਜਨ ਮਾਂਜੈ, ਮੈਲ ਉਤਾਰ ਵਿਸ਼ਿਐ ਚਮਕਾਂਜੈ।**
**ਗਿਆਨਅੰਮ੍ਰਿਤ ਜਪ ਰਾਮ ਜਪਾਇ, ਮਥਨੀ ਮਥੈ ਵਿਚਾਰ ਸਮਾਇ॥੧॥**
ਸੁਧਾ ਰਸਾਇਣ ਪੀਵੈ ਕੋਇ।
ਆਵਾ ਗਮਨ ਬਹੁਰਿ ਨਹਿ ਹੋਇ॥੧॥ਰਹਾਉ॥
ਨਸ ਨਸ ਪਸਰੈ ਪਰਮਾਨੰਦ, ਹਉਮੈ ਅਹੰਮੇਵ ਮਿਟਿ ਧੁੰਦ।
ਪੁਸਟੀ ਨਿਸ਼ਚਇ ਤਨ ਵਰਧਾਇਆ, ਪਹਿਲਵਾਨ ਸੇਵਕ ਦਰਸਾਇਆ।
ਕਾਮ ਕਰੋਧ ਕੀ ਲਾਈ ਪੀਠ, ਪਾਇ ਦੁਮਾਲਾ ਹਰਿ ਪ੍ਰਭੁ ਈਠ।
ਡੰਕਾ ਬਜਾਇਆ ਸਤਿਗੁਰੁ ਪੂਰੇ, ਲੱਜਿਤ ਭਇ ਵਿਕਾਰ ਵਿਸੂਰੇ॥੩॥
ਤਪ ਕੰਧੈ ਚੜ੍ਹ ਚਕਰ ਅਖਾੜਾ, ਸੰਸ਼ਿਆ ਭਰਮ ਦੂਰ ਕੀਏ ਝਾੜਾ।
ਦ੍ਰਿੜ੍ਹ ਵਿਸ਼ਵਾਸ ਭਰੋਸਾ ਰਾਮ, ਸ੍ਰੀਚੰਦਰ ਕੀਏ ਭੇਟਾ ਨਾਮ॥੪॥੯੯॥

**ਦੀਨ ਦਿਆਲ ਕਿਰਪਾਲ ਮੁਰਾਰਿ, ਹਮ ਸੇਵਕ ਨਿੱਤ ਸ਼ਰਣ ਤੁਹਾਰ।**
**ਚਰਣੀ ਰਾਖ ਕਰੋ ਪ੍ਰਤਿਪਾਲਾ, ਭਰਮ ਭਇ ਮੇਟ ਦਿਖਾਵਹੁ ਆਲਾ॥੧॥**
ਕਿਰਪਾ ਕਟਾਕਸ਼ ਵਿਲੋਕਹੁ ਜਾਹਿ,
ਦੁਸਟ ਦੂਤ ਛੁਹਿ ਸਕਤ ਨ ਛਾਹਿ॥੧॥ਰਹਾਉ॥
ਮਾਇਆ ਮਲ ਮਿਟਾਇ ਪਰਗਾਸਾ, ਤਮ ਅਗਿਆਨ ਵਿਨਾਸਹੁ ਆਸਾ।
ਜਪ ਜਪ ਨਾਮ ਭਇ ਪ੍ਰਭੁ ਨਾਮੀ, ਅਨਿਕ ਵਿਕਾਰੀ ਵਿਨਸਹਿ ਖਾਮੀ॥੨॥
ਖਤਾ ਬਖਸ਼ ਨਿਜ ਖਾਤੇ ਡਾਰ, ਆਗੈ ਦਰਗਹਿ ਹੋਇ ਨ ਹਾਰ।
ਤੂ ਕਰਤਾ ਸਦ ਸਦ ਬਖਸਿੰਦ ਦਾਸ ਨਿਵਾਰ ਰਖਹੁ ਮਨ ਚਿੰਦ॥੩॥
ਔਰ ਨਹੀਂ ਪ੍ਰਭੁ ਤੁਮ ਵਿਨ ਥਾਉਂ ਤੁਮ ਹੀ ਦੀਜੈ ਅਪਨਾ ਨਾਉਂ।
ਇਕੋ ਏਕ ਏਕ ਅਰ ਆਸਾ, ਸ੍ਰੀਚੰਦਰ ਨਿੱਤ ਚਰਣਨ ਪਾਸਾ॥੪॥੯੦॥

## ਓਮ ਪਾਰਬ੍ਰਹਮਣੇ ਨਮಃ॥

ਰਾਗ ਬਿਲਾਵਲ

**ਸਾਧੁ ਸੰਗਤਿ ਪਾਈਐ ਪ੍ਰਭੁ ਕਿਰਪਾ ਜਾਸ।**
**ਹਰਿ ਹਰਿ ਨਾਮ ਧਿਆਈਐ ਸਫਲੈ ਸਭ ਆਸ॥੧॥**
ਗੋਵਿੰਦ ਨਾਮ ਉਜਾਸ,
ਹਿਰਦੇ ਗਗਨ ਪ੍ਰਕਾਸ਼ਿਆ, ਹਰਿ ਸੂਰਜ ਭਾਸ॥੧॥ਰਹਾਉ॥

ਜਿਓਂ ਜਿਓਂ ਜਾਪ ਨਾਰਾਇਣਾ, ਤਿਓਂ ਤਿਓਂ ਉਜਿਆਸ।
ਪੰਚ ਚੋਰ ਮਨ ਤੇ ਭਗੈ, ਪਾਇਆ ਬਹੁ ਤਰਾਸ॥੨॥
ਯਮ ਜਾਗਾਤ ਨ ਲਗਈ, ਗੁਰੂ ਕੈ ਅਹਿਸਾਸ।
ਪਾਰਬ੍ਰਹਮ ਪਰਮੇਸ਼ਵਰੈ ਪੂਰਣ ਵਿਸ਼ਵਾਸ॥੩॥
ਆਸ਼ਾ ਚਿੰਤ ਵਿਹਾਨੀਆਂ, ਵਿਚਰੈ ਆਕਾਸ਼।
ਸ੍ਰੀਚੰਦਰ ਪੂਰਣ ਭਇਆ, ਹਰ ਅਨ ਦੁਹਸਾਸ॥੪॥੧॥

**ਮਨ ਰਤਾ ਹਰਿ ਨਾਮ ਸਿਓਂ, ਡੋਲਣ ਤੇ ਚੂਕਾ,**
**ਆਪਨ ਆਪ ਪਛਾਣਿਆ, ਕਾ ਕੋ ਕਹਿ ਮੂਕਾ॥**

ਇਤ ਉਤ ਝਾਕਨ ਤੇ ਰੁਕਾ,
ਏਕੋ ਹੀ ਸਨਮੁਖ ਭਇਆ, ਲਖ ਹਿਰਦੇ ਅਚੁਕਾ॥੧॥ਰਹਾਉ॥
ਕਹਿਓ ਨ ਜਾਈ ਅਦਭੁਤਾ, ਆਸ਼ਚਰਜ ਅਲੂਕਾ।
ਤਨ ਮਨ ਧਨ ਮੋਹ ਲਿਓ, ਵੇਣੁ ਧੁਨ ਕੂਕਾ॥੨॥
ਤਨ ਮਨ ਧਨ ਕੀ ਲੋੜ ਕਿਆ, ਜਬ ਪ੍ਰੀਤਮ ਹੂਕਾ।
ਜੀਵਾਲੈ ਕੀ ਕਿਆ ਕਹਾ, ਮਰਨੈ ਕੀ ਬੂ ਕਿਆ॥੩॥
ਕਹਾ ਗਈ ਕਹਿ ਤੇ ਆਈ, ਤ੍ਰਿਸ਼ਣਾ ਸਰ ਸੂਕਾ।
ਸ੍ਰੀਚੰਦਰ ਕਿਆ ਅਪਰ ਹੈ, ਜਬ ਪ੍ਰਗਟੀ ਲੂਕਾ॥੪॥੨॥

**ਆਪ ਪਛਾਣੇ ਆਪ ਹੋਇ, ਆਪ ਮਿਟ ਜਾਈ,**

**ਸਾਧੂ ਸੰਗ ਜਬ ਪਾਈਏ, ਚੂਕੇ ਅਨ ਧਾਈ॥੧॥**
ਸਹਜਾ ਜੀਵਨ ਪਾਈ,
ਜਹਿ ਜਹਿ ਪੇਖਉ ਪਾਰਬ੍ਰਹਮ ਅਨ ਦ੍ਰਿਸ਼ਟ ਨ ਆਈ॥੧॥ਰਹਾਉ॥
ਲੈ ਆਇਓ ਲੈ ਜਾਇ ਕਿਆ, ਕਹਿ ਕੋ ਅਬ ਜਾਈ।
ਪਾਰਬ੍ਰਹਮ ਪੂਰਣ ਧਨੀ, ਸਭ ਲੋਕ ਸਮਾਈ॥੨॥
ਵਨ ਤ੍ਰਿਣ ਪਰਵਤ ਨਦੀ ਨਦ, ਜੀਅ ਜੰਤੁ ਲਖਾਈ।
ਇਕੋ ਇਕ ਵਰਤਦਾ, ਨਹਿ ਆਵੈ ਜਾਈ॥੩॥
ਗੁਰੁ ਅਵਿਨਾਸ਼ੀ ਪਾਇਆ, ਦਿਬ ਦ੍ਰਿਸ਼ਟ ਦਿਖਾਈ।
ਸ੍ਰੀਚੰਦਰ ਸਭ ਸੁਖ ਨਿਧਾਂ, ਹਰਿ ਸੰਗ ਮਿਲਾਈ॥੪॥੩॥
**ਰੇ ਮਨ! ਸੋਚ ਵਿਚਾਰ ਦੇਖ, ਕਿਆ ਹਾਥ ਤੁਹਾਰੇ।**
**ਕਰਣਹਾਰ ਹੀ ਕਰ ਰਹਾ, ਸਭ ਕਾਜ ਅਪਾਰੇ॥੧॥**
ਭਜਿ ਮਨ ਹਰਿ ਹਰਿ ਨਾਮਾ,
ਔਘਟ ਘਾਟ ਨ ਕੋ ਰਹਿਓ, ਪੂਰਣ ਭਇ ਕਾਮਾ॥੧॥ਰਹਾਉ॥
ਕੌਨ ਸਹਾਇਕ ਚਿਤਵਤਾ, ਜਬ ਕਾਰਣ ਕਰਤਾ।
ਅਨਮੇਲੇ ਕੋ ਮੇਲਤਾ, ਅਚਰਜ ਹਰਿ ਰਚਤਾ॥੨॥
ਦੇਸ ਵਿਦੇਸਹੁ ਆਪ ਕੈ, ਛਿਨ ਮਹਿ ਸਨਮੁਖੇ।
ਉਜਰਤ ਉਜਰ ਵਿਹਾਇ ਕੈ, ਕਾਰਿਅ ਕਰਿ ਸੂਖੇ॥੩॥

ਚਿਤਵਨ ਚਿੱਤ ਪਹਿਚਾਨ ਕੈ, ਹਰਿ ਪ੍ਰਭੁ ਗੋਸਾਈ
ਸ੍ਰੀਚੰਦਰ ਆਹਰ ਲਗਾ, ਜਨ ਹਿਤ ਸਰਸਾਈ॥੪॥੪॥

**ਜਪ ਜਪ ਨਾਮ ਗੋਵਿੰਦ ਕਾ ਪੂਰਣ ਸਭ ਕਾਜ।**
**ਜਹਿ ਤਹਿ ਹਰਿ ਪ੍ਰਭੁ ਰਾਖਤਾ ਦਾਸਨ ਕੀ ਲਾਜ॥੧॥**

ਸਭਨੀ ਥਾਈਂ ਹਰਿ ਕਾ ਰਾਜ।
ਸਿਰ ਸ਼ਾਹਾਂ ਪਾਤਿਸ਼ਾਹ ਹੈ, ਮਹਾਰਾਜਨ ਰਾਜ॥੧॥ਰਹਾਉ॥
ਆਗਿਆਕਾਰੀ ਜੀਵ ਜੰਤੁ ਤਿਸ ਕੇ ਮੁਹਤਾਜ।
ਸਾਗਰ ਬੂਡਤ ਘੋਰ ਮਹਿ, ਭਇ ਪਾਰ ਜਹਾਜ॥੨॥
ਨਗਨ ਨ ਹੋਵਤ ਦਾਸ ਹਰਿ, ਕੋਟਿ ਕਪੜ ਸਾਜ।
ਅਗਿਰ ਆਂਚ ਨ ਲਾਗਈ, ਬਾਦਲ ਸਿਰ ਗਾਜ॥੩॥
ਕੀਰਤਿ ਕਰਤ ਅਨੇਕ ਜਨ, ਪ੍ਰਭੁ ਗਰੀਬ ਨਿਵਾਜ।
ਸ੍ਰੀਚੰਦਰ ਗੋਵਿੰਦ ਗਾਇ ਤਿਸ ਮਾਹਿ ਬਿਰਾਜ॥੪॥੫॥

**ਨਾਰਾਇਣ ਨਿੱਤ ਗਾਈਐ ਮਿਲ ਸੰਤ ਸਮਾਜੈ।**
**ਉਰ ਨਿਰਮਲ ਤੇ ਜਾਨੀਐ ਅਪਰੰਪਰ ਰਾਜੈ॥੧॥**

ਹਰਿਗੁਣ ਗਾਈਐ ਨੀਤ,
ਏਕੋ ਏਕ ਬਖਾਣੀਐ, ਤਜ ਦੁਤੀਆ ਵਿਪਰੀਤ॥੧॥ਰਹਾਉ॥
ਸਦਾ ਸਹਾਈ ਸੰਗ ਪ੍ਰਭੁ, ਨਿਸ਼ਚਲ ਤਿਸ ਧਾਮਾ।

ਤਾ ਕੇ ਗ੍ਰਹਿ ਕਹੋ ਕਿਆ ਕਮੀ, ਜਿਹਿ ਪ੍ਰੀਤਮ ਰਾਮਾ॥੨॥
ਲਛਮੀ ਕਰ ਜੋੜੇ ਖੜੀ, ਹਰਿ ਕੀ ਅਗਵਾਈ।
ਰਿਧਿ ਸਿਧ ਨਵਨਿਧਿਆਂ ਮੁਖ ਪੇਖਤ ਚਾਈ॥੩॥
ਕਾਮਧੇਨੁ ਚਿੰਤਾਮਣਿ, ਤਰੁਕਲਪ ਸੁਹਾਇਆ।
ਸ੍ਰੀਚੰਦਰ ਪੂਰਣ ਧਨੀ, ਵੈਕੁੰਠ ਰਾਇਆ॥੪॥੪॥
**ਸੰਤ ਸੰਗ ਮਹਿ ਵਾਸ ਤੇ, ਕਲਿਮਲ ਗਣ ਨਾਸੈ।**
**ਮਨਮੁਖ ਸੇਤੀ ਸੰਗ ਕਰ, ਕਿਲਵਿਖ ਕੋ ਆਸੈ॥੧॥**
ਸੰਤਨ ਸਿਓਂ ਮੁਖ ਉਜਲ ਹੋਇ।
ਜਨਮ ਜਨਮ ਕੀ ਹਉਮੈ ਕਾਲਖ, ਸਾਧੁ ਸੰਗ ਸਰ ਧੋਇ॥੧॥ਰਹਾਉ॥
ਸੰਤ ਜਾਇ ਪਰਲੋਕ ਮਹਿ ਭੁਜ ਪਕੜ ਛੁੜਾਵੈ।
ਮਨਮੁਖ ਇਸ ਹੀ ਲੋਕ ਮਹਿ ਬੰਧਨ ਗਲ ਪਾਵੈ॥੨॥
ਸੰਤ ਚਰਣ ਕੀ ਰਾਖ ਤੇ ਦੂਧ ਪੂਤ ਸਵਾਇਆ।
ਮਨਮੁਖ ਕੀ ਸੰਗਤਿ ਕੀਏ, ਸਿਰ ਛਾਈ ਪਾਇਆ॥੩॥
ਇਕ ਲੀਰ ਦੇ ਸੰਤ ਕੋ, ਦਰੋਪਦੀ ਨਹਿ ਨਗਨੀ।
ਸ੍ਰੀਚੰਦਰ ਮਨਮੁਖ ਖਿਲਤ, ਸਗਰੀ ਪਤ ਭਗਨੀ॥੪॥੭॥
**ਜਲ ਜਾਓ ਇਹ ਬਡਪਨਾ, ਉਰ ਨਾਮ ਨ ਆਵੈ।**
**ਸੰਗ ਸੰਤਨ ਕੈ ਨੀਚ ਹੂੰ ਊਚਾ ਪਦ ਪਾਵੈ॥੧॥**

ਸੰਤ ਸੰਗ ਹਰਿਪ੍ਰਭੁ ਕੋ ਨਾਮ।
ਸਦਾ ਸੁਖ ਕਲਿਆਣ ਸਹਜ, ਹਰਿ ਪੂਰਣ ਵਿਸ਼ਰਾਮ॥੧॥ਰਹਾਉ॥
ਰੰਗ ਰੂਪ ਰਸ ਨਾਦ ਵਾਦ, ਕੁੰਭੀ ਲੇ ਜਾਈ।
ਸੰਤ ਸੰਗ ਹਰਿ ਭਾਖਣਾ, ਰੌਰਵ ਸਾਂਤਾਈ॥੨॥
ਰਸ ਮਿਸ ਭੋਗ ਸਿਹਜਾ ਗਿਰੀ, ਗਤਿ ਅਧੋ ਨਿਸ਼ਾਨੀ।
ਸੰਤ ਸੰਗ ਪ੍ਰਭੁ ਗੁਣ ਰਵੈ, ਕਿਰਤਾਰਥ ਵਾਣੀ॥੩॥
ਸਰਵ ਗੁਣ ਗੁਣ ਉਤਮੋ, ਸੰਤਨ ਕੈ ਸੰਗੇ।
ਸ੍ਰੀਚੰਦਰ ਉਰ ਸ਼ਾਂਤ ਰਸ, ਗੁਣ ਰਵਣ ਤ੍ਰਿਭੰਗੈ॥੪॥੮॥

**ਜਿਹਵਾ ਜਲੋ ਜਲਾਵਣੀ, ਹਰਿ ਨਾਮ ਨ ਜਪਿਆ।**
**ਸਿੱਕਾ ਢਾਲੋ ਕਰਣ ਤਿਸ, ਸੁਣਿਆ ਅਨਥਪਿਆ॥੧॥**

ਨਾਰਾਇਣ ਜਪ ਅੰਗ ਸੁਹਾਇ।
ਅਮਰਿਤ ਫਲ ਰਸ ਅੰਤਰ ਪਾਈਐ ਇਕ ਸ਼ਬਦ ਲਿਵ ਲਾਇ॥੧॥ਰਹਾਉ॥
ਹਥੀਂ ਸੰਤ ਨ ਸੇਵਿਆ ਸੇ ਮਹਾਂ ਅਪਵਿਤ।
ਪਾਰਬ੍ਰਹਮ ਨਹਿ ਸਿਮਰਿਆ ਭਠ ਭਖਤਾ ਚਿੱਤ॥੨॥
ਗੁਰੁ ਦਰਸ਼ਨ ਹਿਤ ਚਰਨ ਜੋ ਨਹਿ ਚਾਲਤ ਪੰਗਾ।
ਨਇਨ ਨਹਿ ਪਰਸਹਿ ਸੰਤ ਜਨ ਬਹਿ ਸੋਗੀ ਗੰਗਾ॥੩॥
ਨਿਸ਼ਫਲ ਆਯੂ ਪਰਵਤੀਂ ਬਿਨ ਸੇਵਾ ਸਾਧਾ।

ਸ੍ਰੀਚੰਦਰ ਸੰਤਨ ਵਿਨਾ ਬਹੁ ਆਧ ਉਪਾਧਾ॥੪॥੯॥
**ਚਰਣ ਧੂਲਿ ਲੈ ਸਾਧੁ ਕੀ ਲੈ ਮਸਤਕ ਲਾਵਉ।**
**ਚਰਣ ਧੋਇ ਰਹਿ ਰਾਸ ਕਰ ਸ਼ੁਭ ਥਾਨ ਬਿਠਾਵਉ॥੧॥**
ਕਰਹੁ ਕਿਰਪਾ ਕਰਣਾਪਤੇ,
ਦਾਸਹਿ ਦੇ ਉਪਦੇਸੜਾ, ਜਿਸ ਤੇ ਪਾਈਐ ਪਰਮਗਤੇ॥੧॥ਰਹਾਉ॥
ਜਨਮ ਜਨਮ ਕੇ ਵਿਛੁੜੇ ਕਰ ਮਿਹਰ ਮਿਲਾਵੋ।
ਰੂਪ ਰੰਗ ਕਛੁ ਢੰਗ ਨਹਿ, ਨਿਜ ਸੰਗ ਰਲਾਵੋ॥੨॥
ਜਲਤੇ ਮਾਇਆ ਅਗਨਿ ਮਹਿ ਕੈਸੇ ਸੁਖ ਹੋਈ।
ਕਾਮ ਕਰੋਧ ਮੋਹ ਵਾਸਨਾ, ਪਤਿ ਸਗਰੀ ਖੋਈ॥੩॥
ਮਿਲੈ ਸੰਤ ਧੀਰਜ ਦਈ ਹਰਿ ਨਾਮ ਦ੍ਰਿੜ੍ਹਾਇਆ।
ਸ੍ਰੀਚੰਦਰ ਸਤਿਗੁਰੁ ਸ਼ਬਦ ਅਵਿਨਾਸ਼ੀ ਰਾਇਆ॥੪॥੧੦॥
**ਜਹਿ ਜਾਨੋ ਸੋ ਚੀਤ ਨਹਿ, ਮਿਥਿਆ ਸੰਗ ਲਾਗਾ।**
**ਰਾਜ ਗਚ ਮਹਿਲ ਉਸਾਰ ਕੈ, ਬਿਸਰਾਇਓ ਆਗਾ॥੧॥**
ਮਰਣਾ ਚੀਤ ਨ ਤੇਰੇ,
ਅੰਧਕਾਰ ਲਪਟਾਇਆ ਮਾਇਆ ਕੇ ਘੇਰੇ॥੧॥ਰਹਾਉ॥
ਬਟਮਾਰੀ ਠਗੀ ਕਰੀ ਸਿਰ ਭਾਰ ਉਠਾਇਆ।
ਵਿਸ਼ ਸਾਗਰ ਤੁਝ ਲੰਘਣਾ ਬੋਹਿਥ ਵਿਨ ਧਾਇਆ॥੨॥

ਜਗ ਮਹਿ ਆਇਓ ਜਨਮ ਲੈ, ਹਿਤ ਜਨਮ ਮਿਟਾਨੈ।
ਪਰਿਚਇ ਝੂਠੈ ਪਰਚਇਆ ਮਗ ਭੂਲ ਦਿਵਾਨੈ॥੩॥
ਖਾਕੀ ਨੂਰੀ ਸੰਗ ਨਹਿ, ਕਿਓਂ ਭਰਮ ਭਰਮ ਭੂਲਾ।
ਸ੍ਰੀਚੰਦਰ ਲਹਿ ਅਲਹ ਕੋ, ਸਭ ਹੀ ਸੁਖ ਮੂਲਾ॥੪॥੧੧॥
**ਗੋਵਿੰਦ ਗੋਵਿੰਦ ਜਪਤਿਆਂ, ਸਭ ਹੀ ਸੁਖ ਪਾਇ।**
**ਪੂਰੇ ਸਤਿਗੁਰੂ ਕੀ ਕਿਰਪਾ, ਮਨ ਅਲਖ ਲਖਾਇ॥੧॥**
ਨਾਮ ਨਾਰਾਇਣ ਜਬ ਚਿਤ ਆਇ,
ਧਰਤੀ ਉਪਰ ਉਪਜ ਕੈ ਗਗਨੰਤਰ ਛਾਇ॥੧॥ਰਹਾਉ॥
ਸਰਵ ਸਿਧਿ ਕਰਤਲ ਤਿਸਹਿ ਕੀਰਤ ਹਰਿ ਗਾਇ।
ਹਉਮੈਂ ਮਮਤਾ ਬਿਸਰੀ ਪ੍ਰਭੁ ਰੂਪ ਸਮਾਇ॥੨॥
ਊੱਧਾ ਕਮਲ ਪ੍ਰਕਾਸ਼ਿਆ ਉਰਧ ਮੁਖ ਹੁਆ।
ਆਪਾ ਆਪ ਪਛਾਨਿਆ ਕੋ ਰਹਿਓ ਨ ਦੂਆ॥੩॥
ਆਪਨ ਨਾਚ ਨਚਾਇਆ, ਆਪੇ ਹੀ ਪੇਖੀ।
ਸ੍ਰੀਚੰਦਰ ਆਪਹਿ ਭਇਆ, ਆਪਹਿ ਅਵਰੇਖੀ॥੪॥੧੨॥
**ਵਿਨ ਗੋਵਿੰਦ ਗੋਵਿੰਦ ਕੇ ਕੁਛ ਸਾਥ ਨ ਜਾਈ।**
**ਰਾਜ ਮਿਲਖ ਸਿਕਦਾਰੀਆਂ ਪਗ ਬੰਧਨ ਪਾਈ॥੧॥**
ਰਾਮ ਨਾਮ ਜਪ ਸਦਾ ਸੁਹੇਲਾ,

ਆਨੰਦ ਮਗਨ ਵਿਨੋਦ ਰਸ, ਹਰਿ ਪ੍ਰਭੁ ਸਿਓਂ ਕੇਲਾ॥੧॥ਰਹਾਉ॥
ਸਦਾ ਸਮਹਾਲੈ ਦਾਸ ਕੋ ਉਰ ਅੰਤਰ ਧਾਰੈ।
ਆਪਹਿ ਆਪ ਉਪਾਇਆ, ਆਪਹਿ ਪ੍ਰਤਿਪਾਰੈ॥੨॥
ਆਪਹਿ ਗੁਣ ਗਾਵਾਇੰਦਾ ਆਪਹਿ ਰਸ ਦਾਤਾ।
ਆਪਹਿ ਆਪ ਖੇਲਾਇੰਦਾ, ਕਰ ਖੇਲ ਵਿਧਾਤਾ॥੩॥
ਹਰਿ ਹਰਿ ਨਾਮ ਧਿਆਈਐ ਜਾਈਐ ਦਰਬਾਰੇ।
ਸ੍ਰੀਚੰਦਰ ਗੁਰੁ ਕਿਰਪਾ ਤੇ ਨਿੱਤ ਨਾਮ ਸਮਹਾਰੈ॥੪॥੧੩॥

**ਸ਼ਿਵ ਸ਼ਿਵ ਰਟਤੇ ਸ਼ਿਵ ਭਇ ਜਨ ਵਰ ਵਰਸਾਇ।**
**ਨਾਰਾਇਣ ਨਾਰਾਇਣੈ ਨਰ ਨਰ ਲਖ ਪਾਇ॥੧॥**
ਨਾਮਹੁ ਤੇ ਨਾਮੀ ਸਦ ਭਾਇ,
ਆਵਤ ਹੈ ਜਨ ਹਿਰਦੇ ਮਹਿ ਕਲ ਪ੍ਰਗਟ ਜਨਾਇ॥੧॥ਰਹਾਉ॥
ਬ੍ਰਹਮ ਬ੍ਰਹਮ ਆਰਾਧਤੇ, ਵਿਸ਼ਨੂ ਹਰਿ ਗਾਇ।
ਨਿਰਗੁਣ ਨਿਰਗੁਣ ਜਾਪਿਆ, ਸਰਗੁਣ ਗੁਣ ਸਾਇ॥੨॥
ਗਣਪਤਿ ਦੁਰਗਾ ਸਰਸਵਤੀ ਅਨ ਦੇਵ ਸਬਾਇ।
ਰਵਿ ਸਸਿ ਮੰਗਲ ਕਾਰਕੈ ਸਿਧ ਸਾਧਕ ਰਾਇ॥੩॥
ਸੀਤਾਪਤਿ ਰਾਧਾਵਰੈ ਜਨ ਜਪਤ ਮਹਾਇ।
ਸ੍ਰੀਚੰਦਰ ਸਿਮਰਨ ਕਰੈ ਅਪਰੰਪਰ ਛਾਇ॥੪॥੧੪॥

**ਜਿਹ ਜਨ ਹਰਿ ਪ੍ਰਭੁ ਸਿਮਰਿਆ, ਸੋਉ ਮੁਕਤਾਇਆ।**
**ਅਪਰ ਪਰੰਪਰ ਪਾਰਬ੍ਰਹਮ ਪਰਮੇਸ਼ਵਰ ਪਾਇਆ॥੧॥**
ਜਗ ਮਹਿ ਸਫਲ ਸੋ ਆਇਆ,
ਰਾਗ ਦਵੈਸ਼ ਸਭ ਪਰਹਰੈ, ਨਿਰਮਲ ਭਈ ਕਾਇਆ॥੧॥ਰਹਾਉ॥
ਪੰਚ ਦੂਤ ਵਸ ਭੂਤ ਕਰ, ਦੁੰਦੁਭਿ ਘਨ ਵਾਇਆ।
ਜਨਮ ਮਰਣ ਕਾ ਚੱਕਰ ਮਿਟਾ, ਨਿਸ਼ਚਲ ਠਹਰਾਇਆ॥੨॥
ਅੰਧਕਾਰ ਅਗਿਆਨ ਕਾ, ਰਵਿ ਰਸਮ ਮਿਟਾਇਆ,
ਸੁਧਾ ਸਰਸ ਬਰਸਾਇ ਕੈ, ਮਨ ਹਰਾ ਕਰਾਇਆ॥੩॥
ਸੁੱਕਾ ਖੇਤ ਜਮਾਇਆ, ਅੰਨ ਧਨ ਵਰਸਾਇਆ।
ਸ੍ਰੀਚੰਦਰ ਹਰਿ ਰਾਮ ਭਜ, ਸਭ ਕਰ ਮਹਿ ਆਇਆ॥੪॥੧੫॥
**ਨਾਮ ਠੰਡ ਮਨ ਮਹਿ ਪਰੈ ਆਤਮ ਅਬ ਨਾਸੀ।**
**ਆਪਾ ਆਪ ਪਛਾਣਿਆ ਪਾਇਆ ਅਵਿਨਾਸ਼ੀ॥੧॥**
ਸਤਿਗੁਰੁ ਪੂਰਾ ਮੇਰੇ ਸੰਗ,
ਨਾਮ ਦਾਨ ਮਨ ਮਹਿ ਦਿਆ, ਕਬਹੂੰ ਨ ਹੋਵਹਿ ਭੰਗ॥੧॥ਰਹਾਉ॥

ਕੌਤੁਕ ਪ੍ਰਭੁ ਕੈ ਦੇਖੀਐ, ਜਗ ਅਨਿਕ ਪ੍ਰਕਾਰਾ।
ਛਤਰਪਤਿ ਕਿਤ ਬਣ ਰਹਿਆ, ਕਿਤ ਬਗਲੀ ਧਾਰਾ॥੨॥

ਮਹਾਰਾਜ ਤ੍ਰਿਸ਼ਣਾ ਜਲੈ ਸੁਖ ਸਾਧੁ ਸਮਾਜਾ।
ਮਹਾਰਾਨੀ ਕਾਮੈ ਗਰਸੀ ਪਰਿਹਰ ਸਭ ਲਾਜਾ॥੩॥
ਸੰਤਾਂ ਦਾਸੀ ਸ਼ੀਲ ਨਿਧਿ, ਹਰਿ ਸਿਮਰਣ ਲਾਗੀ।
ਸ੍ਰੀਚੰਦਰ ਨਹਿ ਨਰਕ ਤਿਸ, ਨਿਰਵਾਰੀ ਆਗੀ॥੪॥੧੬॥
**ਉਧਮ ਸਾਧੁ ਸੰਗ ਕਾ ਉਰ ਸਾਂਤਿ ਬਸਾਵੈ।**
**ਸੰਗਤਿ ਕਾਮੀ ਜਨਨ ਕੀ ਮਨ ਕੋ ਬਹੁਤਾਵੈ॥੧॥**
ਸੰਤਾਂ ਸੰਗਤ ਗੁਣ ਨਿਧਾਨ,
ਮਨ ਚਿਤ ਇਕ ਅਰਾਧੀਐ, ਪੂਰਣ ਹਰਿ ਭਗਵਾਨ॥੧॥ਰਹਾਉ॥
ਤੋਟਾ ਮੂਲ ਨ ਆਵਈ ਹਰਿ ਅਖੁਟ ਭੰਡਾਰਾ।
ਭਾਈ ਮੀਤ ਕੁਟੰਬ ਬੰਧੁ ਉਧਰੇ ਪਰਿਵਾਰਾ॥੨॥
ਜਿਨ ਜਿਨ ਨਾਮ ਧਿਆਇਆ ਹੋਇਆ ਪਰਵਾਣਾ।
ਗੋਵਿੰਦ ਗੋਵਿੰਦ ਰਟਤ ਹੀ ਹੋਇ ਨਿਰਵਾਣਾ॥੩॥
ਪਾਪ ਤਾਪ ਮਨ ਤੇ ਗਏ ਹਰਿ ਮਾਹਿ ਸਮਾਇ।
ਸ੍ਰੀਚੰਦਰ ਪ੍ਰਭੁ ਜਾਪੀਐ ਸੰਤਾਂ ਸੰਗ ਪਾਇ॥੪॥੧੭॥
**ਮਨ ਠਗ ਛਿਨ ਮਹਿ ਦੁਸਟ ਬਣ ਬਧ ਜੀਵ ਕਰੰਤਾ।**
**ਸੰਗ ਨ ਤਿਆਗਿਓ ਜਾਤ ਹੈ ਚਿਤਵਤ ਚਿਤ ਸੰਤਾ॥੧॥**
ਚਾਨਣ ਜਾਤੋ ਪੜੈ ਅੰਧਾਰ,

ਚਾਲਤ ਚਾਲਤ ਸਵਰਗ ਕੋ ਪੜਤੇ ਨਰਕ ਦੁਆਰ॥੧॥
ਹੋਮ ਯਗ ਤੀਰਥ ਰੈ ਤ੍ਰਿਸ਼ਣਾ ਉਪਜਾਵੈ।
ਸੁਰਸਰਿ ਜਾਇ ਇਸਨਾਨ ਕਰ, ਪਰ ਤ੍ਰਿਇਨ ਹਿਤਾਵੈ॥੨॥
ਸਾਧੁ ਸੰਗਤਿ ਪਾਇ ਕੈ ਦੁੱਧ ਪੂਤਨ ਆਸਾ।
ਪਰਮ ਧਾਮ ਭਗਵਾਨ ਕਾ ਬਹੁ ਦੂਵਿਐ ਵਿਸ਼ਵਾਸਾ॥੩॥
ਦਇਆ ਧਰਮ ਪ੍ਰਤਿਪਾਲਤਾ ਹਿੰਸਕ ਪਸ਼ੂ ਕਰਮਾ।
ਸ੍ਰੀਚੰਦਰ ਸੰਤਨ ਲਖਾ, ਮਨ ਉਮੰਤ ਧਰਮਾ॥੪॥੧੮॥
**ਪਾਪੀ ਲੋਭੀ ਮਨ ਭਇਆ ਬਹੁ ਕਰਮ ਕਮਾਵੈ।**
**ਕੌੜੀ ਕੌਡੀ ਕੇ ਲੀਏ ਹਰਿ ਧਰਮ ਗਵਾਵੈ॥੧॥**
ਆਪਨ ਧਨ ਨਹਿ ਆਪ ਹਿਤਾਵੈ।
ਸਦਾ ਸਦਾ ਅੰਤਰ ਵਸੈ ਹਰਿ ਪ੍ਰਭੁ ਸਮਝਾਵੈ॥੧॥ਰਹਾਉ॥
ਲੋਭ ਲਹਰ ਮੇਂ ਬੂੜਿਆ ਬਧਰੋ ਬਨ ਆਵੈ।
ਫਲ ਕਲਿਮਲ ਸਨਮੁਖ ਲਖੈ ਤਉ ਚਿਤ ਨ ਬਸਾਵੇ॥੨॥
ਭੋਗਹੁੰ ਤੇ ਰੋਗੀ ਘਣੀ ਪੇਖਤ ਅਨਿਕੇਈ।
ਅੰਧ ਭਇਆ ਨਹਿ ਜਾਨਈ ਹੋਤੇ ਨੈਨੇਈ॥੩॥
ਅੰਤਰ ਬੈਠਾ ਹਰਿਪ੍ਰਭੁ ਵਰਜਤਿ ਬੁਰਿਆਈ।
ਸ੍ਰੀਚੰਦਰ ਅਵਹੇਲਿ ਧੁੰਨ ਜਾ ਨਰਕ ਸਮਾਈ॥੪॥੧੯॥
**ਜਹਾਂ ਮਾਨ ਅਪਮਾਨ ਤਹਿ ਜਾਨਤ ਉਰ ਸੰਤਾ।**

**ਅਭਿਨਾਨੈ ਕੇ ਹੀਨਪਨ ਸਦ ਸੰਗ ਰਹੰਤਾ॥੧॥**
ਦਵੰਦਵ ਵਿਹਾਇ ਸਿਮਰ ਹਰਿ ਭਾਈ।
ਸੂਖ ਜਹਾਂ ਤਹਿ ਦੂਖ ਬੜ ਚਿੱਤ ਧਰ ਦ੍ਰਿੜ੍ਹਤਾਈ॥੧॥ਰਹਾਉ॥
ਰਾਜ ਸਿੰਹਾਸਨ ਹਾਨਿ ਕਰ ਬਨ ਮਾਹਿ ਨਿਵਾਸਾ।
ਮੰਚ ਵਿਰਾਜਤ ਨਿਤ ਜੋ ਪਗ ਨਗਨ ਸਿਧਾਸਾ॥੨॥
ਅਨਿਕ ਤ੍ਰਿਅਨ ਕੇ ਭੋਗਰਤ ਗ੍ਰਹਿ ਛਾੜ ਪਰਾਇ।
ਕੰਚਨ ਮੰਦਿਰ ਸੰਗਮਰੀ ਕਾਨਨ ਲੀ ਥਾਇ॥੩॥
ਅਮਰਾਵਤੀ ਕੋ ਜਾਵਤੇ ਭਇਓ ਵਾਸ ਪਾਤਾਲਾ।
ਸ੍ਰੀਚੰਦਰ ਗੋਵਿੰਦ ਭਜ ਸਦ ਰਹਹਿ ਸੁਖਾਲਾ॥੪॥੨੦॥
**ਕਰਨ ਕਰਾਵਨਹਾਰ ਪ੍ਰਭੁ ਸਭ ਅੰਤਰਯਾਮੀ।**
**ਆਪਨ ਹਾਥੈਂ ਰਾਖਈ ਜਗ ਕਾਰ ਤਮਾਮੀ॥੧॥**
ਦਸ਼ਮਹਿ ਥਾਪ ਉਥਾਪਨਹਾਰਾ,
ਜਿਹ ਵਿਧਿ ਰਾਖੈ ਤਿਓਂ ਰਹੈ ਕਿਆ ਜੰਤੂ ਵਿਚਾਰਾ॥੧॥ਰਹਾਉ॥
ਮਾਨੁਖ ਯਤਨ ਅਨੇਕ ਤੇ ਧਨ ਪਾਵਨ ਕਾਜੈ।
ਦੇਸ ਤਿਆਗ ਉਠ ਧਾਇਆ ਕਛੁ ਸਰਿਓ ਨ ਕਾਜੈ॥੨॥
ਪੂਰਵ ਕੋ ਗਮਨਿਓ ਚਹੈ ਲਗ ਲੋਭ ਮਹਾਨੈ।
ਕਰਤੇ ਵਾਯੁ ਬਗਾਈਐ ਪਸ਼ਿਚਮ ਪਧਰਾਨੈ॥੩॥

ਉਠਤ ਬੈਠਤ ਚਲਨ ਖਾਨ ਪਹਿਰਨ ਬਸਨਾਈ।
ਸ੍ਰੀਚੰਦਰ ਸਭ ਹਾਥ ਪ੍ਰਭੁ ਨਰ ਵਸ ਨਹਿ ਕਾਈ॥੪॥੨੧॥
**ਕਾਰਣ ਕਰਤਾ ਵਸ ਹੈ ਜਿਓ ਪ੍ਰੇਰੇ ਕਰਣਾ।**
**ਜਿਵੇ ਜਿਵਾਇ ਜੀਵਨਾ ਜਿਓਂ ਮਾਰੇ ਮਰਣਾ॥੧॥**
ਜਹਿ ਜਹਿ ਭੇਜੇ ਤਹੀਂ ਸਿਧਾਨਾ,
ਮਾਲਕ ਹਰਿ ਭਗਵਾਨ ਹੈ ਹਮ ਕਹਿਆ ਕਮਾਨਾ॥੧॥ਰਹਾਉ॥
ਚਾਹੇ ਭੋਗ ਭੁਗਾਇੰਦਾ ਚਾਹੈ ਉਪਵਾਸਾ।
ਚਾਹੈਂ ਸਵਰਗ ਪਹੁੰਚਾਇਦਾ ਚਾਹੈਂ ਨਰਕ ਵਾਸਾ॥੨॥
ਚਾਹੈਂ ਤਖਤ ਬਿਠਾਇਲੈ ਚਾਹੈਂ ਭੀਖ ਮੰਗਾਵੈ।
ਚਾਹੈਂ ਮੰਦਿਰ ਕੰਚਨੀ ਚਾਹੈਂ ਵਨ ਭਰਮਾਵੈ॥੩॥
ਚਾਹੈਂ ਪੈਰੀ ਜਗਤ ਪਾਇ ਚਾਹਿ ਬਾਤ ਨ ਪੂਛੈ।
ਸ੍ਰੀਚੰਦਰ ਭਜ ਪਾਰਬ੍ਰਹਮ ਰਤ ਆਤਮ ਸੂਛੈ॥੪॥੨੨॥
**ਕੋਉ ਨ ਹਰਿ ਬਿਨ ਮਾਰਈ ਕੋ ਸਕ ਨ ਜਿਵਾਈ।**
**ਜਿਓਂ ਜਿਓਂ ਪ੍ਰਭੁ ਚਲਾਵਈ ਚਲਨੋਂ ਤਿਓਂ ਭਾਈ॥੧॥**
ਕਰਤੇ ਕੇਰੀ ਸਭ ਬਡਿਆਈ,
ਜੈਸੀ ਵਿਧ ਵਿਧਨਾ ਰਚੀ ਨਹਿ ਹਟੈ ਹਟਾਈ॥੧॥ਰਹਾਉ॥
ਜੇ ਕਰ ਚਿੰਤਾ ਕੀਜੀਏ ਤਿਲ ਨਾਹਿ ਘਟਾਈ।

ਜੇ ਕਰ ਆਸ ਰਾਖੀਐ ਨਹਿ ਰਤੀ ਵਧਾਈ॥੨॥
ਦੇਸ ਕਾਲ ਵਸਤੁ ਸਹਿਤ ਧੁਰ ਕਲਮ ਵਗਾਈ।
ਥੋੜੇ ਜੀਵਨ ਕਾਜ ਲਗ ਮਨਮੁਖ ਡਹਕਾਈ॥੩॥
ਜੋ ਕੁਛ ਕਰਨਾ ਸੋ ਕਰੋ ਸਭ ਹੁਕਮ ਰਜਾਈ।
ਸ੍ਰੀਚੰਦਰ ਉਰ ਇਕ ਨਾਮ ਅਰੁ ਚਿੰਤ ਵਿਹਾਈ॥੪॥੨੩॥
**ਸੰਤਨ ਕੇ ਪ੍ਰਸਾਦਿ ਤੇ ਗੋਵਿੰਦ ਗੁਣ ਗਾਵਹੁ।**
**ਚਰਣ ਕਮਲ ਉਰ ਧਾਰ ਦ੍ਰਿੜ੍ਹ ਇਕ ਨਾਮ ਧਿਆਵਹੁ॥੧॥**
ਜਹਿ ਰਾਖਹਿ ਤਿਹੁ ਹੀ ਥਿਰ ਹੋਉ।
ਕਾਰਣ ਕਰਣ ਕਰਾਵਨੋ ਤਿਸ ਵਿਨ ਨਹਿ ਕੋਉ॥੧॥ਰਹਾਉ॥
ਮਾਨ ਅਮਾਨ ਗਵਾਈਏ ਹਰਿ ਚਰਣਨ ਆਸਾ।
ਆਪਹਿ ਸੂਖ ਸਵਾਲਦਾ ਆਪਹਿ ਦੇ ਤਰਾਸਾ॥੨॥
ਆਪਹਿ ਭੋਗ ਭੁਗਾਇੰਦਾ ਆਪਹਿ ਨਿਰਲੇਪਾ।
ਆਪਹਿ ਆਪ ਉਪਾਇੰਦਾ ਹੈ ਅਪਨੀ ਖੇਪਾ॥੩॥
ਆਪਹਿ ਦਾਸ ਰਖਾਇੰਦਾ ਨਹਿ ਕੀਮਤਿ ਪਾਈ।
ਸ੍ਰੀਚੰਦਰ ਮਨ ਆਨੰਦ ਭਾਇਆ ਹਰਿ ਕੀ ਵਡਆਈ॥੪॥੨੪॥
**ਅਨਿਕ ਜਨਮ ਕੇ ਵਿਛੁੜੇ ਲੀਨੇ ਲੜ ਲਾਈ।**
**ਪੂਰਣ ਕਰਮ ਮਿਟਾਇ ਕੈ ਰਾਖੇ ਸ਼ਰਣਾਈ॥੧॥**

ਗੁਰੁ ਅਵਿਨਾਸ਼ੀ ਰਾਇਆ,
ਅਪਨੀ ਕਿਰਪਾ ਧਾਰਕੈ ਦਾਸ ਚਰਣੀ ਲਾਇਆ॥੧॥ਰਹਾਉ॥
ਦੁਸ਼ਮਨ ਦੂਤ ਨ ਜੋਹਈ ਕੀਨੀ ਦ੍ਰਿੜ ਓਟਾ।
ਸ਼ਸਤਰ ਅਸਤਰ ਪ੍ਰਭੁ ਨਾਮ ਕੇ ਪ੍ਰਹਾਰਨ ਚੋਟਾ॥੨॥
ਕਵਚ ਗਰੀਬੀ ਧਾਰਿਆ ਨਿਸ਼ਚਲ ਮਨ ਹੋਇਆ।
ਮਹਾ ਮੰਤਰ ਓਮ ਜਪੈ ਅਸਤਰਨ ਕਹੁ ਢੋਇਆ॥੩॥
ਆਵਾਗਵਨ ਨਿਵਾਰਿਆ ਸੂਰੇ ਪ੍ਰਧਾਨਾ।
ਸ੍ਰੀਚੰਦਰ ਦੁੰਦੁਭਿ ਦਿਆ ਚੋਟਾਂ ਭਗਵਾਨਾ॥੪॥੨੫॥
**ਮਨ ਤੇ ਪਾਪ ਮਿਟਾ ਸਕੈ ਕੀਨੇ ਨਿਜ ਦਾਸਾ।**
**ਜਨਮ ਕਰਮ ਮਲ ਉਤਰੀ ਹਰਿਨਾਮ ਪ੍ਰਕਾਸ਼ਾ॥੧॥**
ਗੋਬਿੰਦ ਯਸ਼ ਗਾਈਐ ਨਿਤ ਨੀਤ,
ਮਗਨ ਭਇ ਰਸ ਰਾਮ ਕੇ ਵਿਨਸੀ ਵਿਪਰੀਤਿ॥੧॥ਰਹਾਉ॥
ਆਪਹਿ ਹੀ ਪ੍ਰਤਿਪਾਲਦਾ ਜਗਪਾਲਨ ਹਾਰਾ।
ਲੜ ਲਾਇ ਕੀ ਲੱਜਿਆ ਰਾਖਤ ਕਰਤਾਰਾ॥੨॥
ਅਗਮ ਅਗਾਧ ਅਗੋਚਰੈ ਗੁਰੁ ਪ੍ਰਗਟ ਦਿਖਾਇਆ।
ਅਗਿਆਨ ਅੰਧੇਰਾ ਮਿਟ ਗਇਆ ਅਨੁਭਵ ਦਰਸ਼ਾਇਆ॥੩॥
ਨਿਤ ਨਿਤ ਸਾਰ ਸਮਹਾਲਦਾ ਪ੍ਰਭੁ ਅੰਤਰਯਾਮੀ

ਸਰਵ ਸਿਧਿ ਸ੍ਰੀ ਚੰਦਰ ਕੈ ਕੀਨੀ ਅਨੁਗਾਮੀ॥੪॥੨੬॥

**ਵਿਸ਼ ਵਿਸ਼ਿਆਂ ਪਸਰੀ ਘਨੀ ਦਈ ਸੁਧਿ ਭੁਲਾਈ।**
**ਸੁਤ ਦਾਰਾ ਰਸ ਮੋਹਿਆ ਨਹਿ ਨਾਮ ਧਿਆਈ॥੧॥**

ਯਮਕਾਲ ਜਬ ਪਕੜ ਚਲਾਇਆ,
ਨਰਕ ਘੋਰ ਗੁਬਾਰ ਮਗ ਮਨਮੁਖ ਪਛਤਾਇਆ॥੧॥ਰਹਾਉ॥
ਉਹਾਂ ਕਾਮ ਨ ਆਵਈ ਜਿਨ ਕਾਰਣ ਮਰਿਆ।
ਲੇਖਾ ਦੇਨਾ ਆਪਣਾ ਆਪੇ ਜੋ ਕਰਿਆ॥੨॥
ਯਮਦੂਤਨ ਗਹਿ ਬਾਂਧਿਆ ਸਿਰ ਮੁਦਗਰ ਮਾਰਾ।
ਸਿਕਤਾ ਭਠ ਤਪਾਇ ਕੈ ਪਥ ਸਕਲ ਪਸਾਰਾ॥੩॥
ਪਗ ਪਗ ਕੰਟਕ ਗਾਡਈ ਦੂਖ ਭੂਖ ਸਤਾਵੈ।
ਸ੍ਰੀਚੰਦਰ ਹਰਿ ਰਾਮ ਵਿਨ ਕੈਸੇ ਸੁਖ ਪਾਵੈ॥੪॥੨੭॥

**ਕਰਤੇ ਪੁਰਖ ਪ੍ਰੇਰਕੈ ਮਾਇਆ ਠਹਰਾਈ।**
**ਮਨਮੁਖ ਗਮ ਨ ਜਾਨਈ ਫਿਰ ਫਿਰ ਲਪਟਾਈ॥੧॥**

ਨਿਸਿ ਦਿਨ ਪਾਪੋ ਪਾਪ ਕਮਾਈ,
ਚਿਤਰ ਗੁਪਤ ਲਿਖਿ ਲਿਖ ਧਾਰਹਿ ਕਰਿ ਪ੍ਰਗਟ ਦਿਖਾਈ॥੧॥ਰਹਾਉ॥
ਆਗੇ ਸੋ ਪ੍ਰਤਿਅਕਸ਼ ਭਇ ਜੋ ਰਖੈ ਛਿਪਾਈ।
ਲੱਖ ਚੌਰਾਸੀ ਯੋਨੀ ਮਹਿ ਬਹੁ ਲੰਬੀ ਧਾਈ॥੨॥

ਯੁਗਹਿ ਯੁਗੰਤਰ ਭਰਮਤੇ ਸਥਿਤ ਭਈ ਨ ਰਾਈ।
ਬਡੈ ਭਾਗ ਤੇ ਜੀਵਨੇ ਮਾਨੁਖ ਦੇਹ ਪਾਈ॥੩॥
ਨਇਨ ਖੋਲ ਸੰਗ ਸਾਧੁ ਪ੍ਰਭੁ ਸਿਮਰਿ ਕਮਾਈ।
ਸ੍ਰੀਚੰਦਰ ਇਸ ਸਮਇ ਕੋ ਮਤ ਦੇਹ ਗਵਾਈ॥੪॥੨੮॥
**ਸਾਧੁ ਸੰਗਤਿ ਪਾਈਐ ਹਰਿ ਹਰਿ ਜਪ ਜਾਪ।**
**ਆਪਾ ਆਪ ਮਿਟਾਈਐ ਤਬ ਸੂਝੇ ਆਪ॥੧॥**
ਪ੍ਰਭੁ ਮੇਰਾ ਸਭਨੀ ਥਾਈ,
ਗੁਰੂ ਕਿਰਪਾ ਸੇ ਜਾਨੀਐ ਘਟ ਘਟ ਸਹਜ ਸਮਾਈ॥੧॥
ਸ਼ਬਦ ਸੱਚੇ ਮਨ ਬੇਧਿਆ ਮਿਟਿਆ ਅੰਧਿਆਰਾ।
ਸਭ ਘਟ ਅੰਤਰ ਰਵ ਰਹਿਆ ਹਰਿ ਅਗਮ ਅਪਾਰਾ॥੨॥
ਵਨ ਤਿਰਣ ਤ੍ਰਿਭੁਵਨ ਵਿਆਪਿਆ ਕੋ ਥਾਉਂ ਨ ਊਣੀ।
ਪਸ਼ੂ ਪੰਛੀ ਚਰ ਅਚਰ ਮਹਿ ਪ੍ਰਜਵਲਿਤ ਸੋ ਧੂਣੀ॥੩॥
ਪਰਦਾ ਦੂਈ ਦੂਰ ਕਰ ਸੰਗ ਸੰਤ ਸਮਾਈਐ।
ਹਰਿ ਹਰਿ ਹਰਿ ਹਰਿ ਹਰਿ ਹਰੇ ਸ੍ਰੀਚੰਦਰ ਅਲਾਈਐ॥੪॥੨੯॥
**ਸਾਰ ਸਮਹਾਲੈ ਦਾਸ ਕੀ ਘਟ ਔਘਟ ਘਾਟਾ।**
**ਬਨ ਬੇਹੜ ਕੰਦਕ ਛਿਨ ਇਕ ਮਣੀ ਛਾਂਟਾ॥੧॥**
ਜਨ ਕੀ ਬਾਟ ਸੁਖਾਲੀ,

ਆਪਹਿ ਕੀਨੀ ਕਰਣੈਹਾਰੈ ਨਾਰਾਇਣ ਬਨ ਆਲੀ॥੧॥ਰਹਾਉ॥
ਵਿਘਨ ਨ ਲਾਗੈ ਤਿਲਕਾ ਕੋਈ ਹੋਇਆ ਆਪ ਸਹਾਈ।
ਕੰਠ ਲਾਇ ਰਾਖੈ ਨਿਜ ਦਾਸਾ ਪ੍ਰਤਿਪਾਰਕ ਪਿਤ ਮਾਈ॥੨॥
ਦ੍ਰਿਸ਼ਟ ਧਾਰ ਰਾਖੈ ਜਨ ਅਪਨੇ ਲਗਨ ਨ ਦੇਤੋ ਸੇਕਾ।
ਬਰਿਸਚਿਕ ਸਰਪ ਦੰਸ਼ ਤੇ ਰਾਖੈ ਨਿਜ ਕਰ ਕੀ ਦੈ ਟੇਕਾ॥੩॥
ਅਸਤਰ ਸ਼ਸਤਰ ਤਨ ਜੋਹ ਨ ਸਾਕੈ ਬ੍ਰਹਮ ਕਵਚ ਚਹੁੰ ਧਾਈ।
ਸ੍ਰੀਚੰਦਰ ਹਰਿਦਾਸ ਜਾਨ ਕੈ ਅਪਨੀ ਪੈਜ ਰਖਾਈ॥੪॥੩੦॥
**ਹਰਿ ਹਰਿ ਨਾਮ ਔਸ਼ਧਿ ਮੁਖ ਪਾਇਆ ਵਿਨਸੇ ਤੀਨੋਂ ਤਾਪਾ।**
**ਰੋਗ ਸ਼ੋਕ ਦੁਖ ਜਗ ਮਰਾ ਸਭ ਹਰ ਦੀਨੋ ਸੰਤਾਪਾ॥੧॥**
ਸਹਜ ਸੂਖ ਆਨੰਦ ਵਿਸ਼ਰਾਮ,
ਈਤ ਉਤ ਕੀ ਚਿੰਤ ਵਿਨਾਸੀ ਸਿਮਰਤ ਗੋਵਿੰਦ ਨਾਮ॥੧॥ਰਹਾਉ॥
ਸਾਰ ਸਮਾਲ ਦਾਸ ਜਨ ਰਾਖੈ ਆਧਿ ਵਿਆਧਿ ਵਿਨਾਸੈ
ਰਾਮ ਰਸਾਇਣ ਰਸਨਾ ਚਾਖਿਆ ਹਊਮੈ ਦੁਵਿਧਾ ਨਾਸੈ॥੨॥
ਭਾਵ ਭਗਤਿ ਉਪਜੀ ਚਿਤ ਭੀਤਰ ਸੂਖ ਸਾਂਤਿ ਨਿਧਿ ਪਾਇਆ।
ਕਿਰਪਾ ਕਰੋ ਜਨ ਮੇਲਿਓ ਅਪਨਾ ਸਗਲਾ ਦੁਰਤ ਮਿਟਾਇਆ॥੩॥
ਤੀਨਹੁ ਤਾਪ ਨਿਵਾਰਣਹਾਰਾ ਦੁਖਹੰਤਾ ਸੁਖ ਰਾਸਿ।
ਸ੍ਰੀਚੰਦਰ ਉਰ ਅੰਤਰ ਪਾਇਆ ਸਹਿਜ ਸਮਾਧਿ ਪ੍ਰਕਾਸ਼॥੪॥੩੧॥

**ਸਤਿਗੁਰੁ ਪੂਰਾ ਭਇਆ ਸਹਾਈ ਸਗਲੇ ਕਾਜ ਸਵਾਰੈ।**
**ਜਹਿ ਜਾਈਐ ਤਹਿ ਸਹਜ ਸੁਹੇਲੇ ਮੰਗਲ ਸੂਖ ਅਪਾਰੈ॥੧॥**
ਜੀਵ ਜੰਤੁ ਸਭ ਬਸ ਕਰ ਦੀਨੇ
ਅਗਿਆਕਾਰੀ ਸਦਾ ਸਹਾਈ ਰਾਮ ਨਾਮ ਰਸ ਭੀਨੇ॥੧॥ਰਹਾਉ॥
ਪੂਰਵ ਪੱਛਮ ਉੱਤਰ ਦੱਖਣ ਸਗਲੇ ਜੀਵ ਤੁਮਾਰੇ।
ਜਿਹ ਚਾਹਹਿ ਤਿਹ ਸੇਵ ਲਗਾਵਹਿ ਚਾਹਹਿ ਤਿਸਹਿ ਵਿਗਾਰੇ॥੨॥
ਤੁਮਰਾ ਹੁਕਮ ਨ ਮੇਟੇ ਕੋਈ ਤੀਨ ਲੋਕ ਪਰਤਾਪਾ।
ਨਿਜ ਦਾਸਨ ਕੋ ਸ਼ੋਭਾ ਦੀਨੀ ਆਪ ਜਪਾਇਓ ਜਾਪਾ॥੩॥
ਭਾਵ ਭਗਤ ਸਿਓਂ ਮਤਿ ਗਤਿ ਪੂਰੀ ਨਰ ਨਾਰੀ ਜੈਕਾਰਾ।
ਸ੍ਰੀਚੰਦਰ ਹਰਿ ਨਾਮ ਦਿਵਾਇਓ ਬ੍ਰਹਮਣ ਸ਼ੂਦਰ ਚੰਡਾਰਾ॥੪॥੩੨॥
**ਰਾਖੀ ਪੈਜ ਦਾਸ ਅਪਨੇ ਕੀ ਕਾਮ ਕਰੋਧ ਵਿਸ਼ ਮਾਰੇ।**
**ਸਦਾ ਸਹਾਈ ਸਭਨੀ ਥਾਈ ਬਾਲਕ ਜਿਓਂ ਪ੍ਰਤਿਪਾਰੈ॥੧॥**
ਮਾਤ ਪਿਤਾ ਹਰਿ ਮੇਰਾ,
ਵਿਘਨ ਨ ਲਾਗਹਿ ਤਿਲਕਾ ਮੂਲਹੁ ਆਨੰਦ ਸੂਖ ਬਸੇਰਾ॥੧॥ਰਹਾਉ॥
ਆਗੇ ਕੋਇ ਨ ਨਇਨ ਊਚਾਵੈ ਮਨ ਆਗਿਆ ਸੁਖ ਪਾਵੈ।
ਕਰ ਸਤਿਕਾਰ ਭੋਜਨ ਸਭ ਅਰਪੈ ਹਰਿ ਹਰਿ ਨਾਮ ਧਿਆਵੈ॥੨॥
ਬੜੋ ਪ੍ਰਤਾਪ ਅਗਮ ਗੋਸਾਈ ਦਹਿ ਦਿਸਿ ਕੀਰਤ ਛਾਈ।

ਸਹਜ ਚੰਦੋਆ ਸਿਰ ਤੇ ਤਾਣਿਆ ਚਵਰ ਰਾਮ ਛਵਿ ਛਾਈ॥੩॥
ਨਿਰਗੁਣਿਆਰੇ ਮਹਾ ਅਗਿਆਨੀ ਅਪਨੀ ਚਰਣੀ ਲਾਇ।
ਨਿਗਮਾਗਮ ਸਭ ਸੋਝੀ ਹੋਈ, ਸ੍ਰੀਚੰਦਰ ਸਰਸਾਇ॥੪॥੩੦॥

**ਸੰਤਨ ਦਾਸਾ ਹੋਹਿ ਰਹਹੁ ਤੋ ਪਾਵਹਿ ਮਾਣਾ।**
**ਮਾਣ ਨਿਮਾਣੇ ਤੂੰ ਧਣੀ ਵਡ ਤਾਣ ਨਿਤਾਣਾ॥੧॥**
ਰਾਮ ਰਾਮ ਜਪ ਰਾਮ ਰਮਾਣਾ।
ਮਾਇਆ ਪਟਲ ਵਿਨਾਸਿਆ ਆਨੰਦ ਸਰਸਾਣਾ॥੧॥ਰਹਾਉ॥
ਕਰਤਾਪੁਰਸ਼ ਆਰਾਧ ਨਿਤ ਮਨ ਹਰਿ ਸਿਰ ਭਾਣਾ।
ਸਭ ਜਗ ਵਿਦਤਿਓ ਨਾਮ ਪ੍ਰਭੁ ਨਹਿ ਕੋਉ ਰਵਾਣਾ॥੨॥
ਸਫਲ ਜਨਮ ਹਰਿ ਦਾਸ ਕਾ ਮਿਟਿ ਆਵਣਜਾਣਾ।
ਲਿਵ ਲਾਗੀ ਗੋਵਿੰਦ ਸਿਓਂ ਹੋਇ ਨਿਰਵਾਣਾ॥੩॥
ਮੋਹ ਸੋਗ ਸਭ ਪਰਿਹਰੈ ਕਲਿ ਕੀਰਤ ਗਾਣਾ।
ਸ੍ਰੀਚੰਦਰ ਹਰਿ ਦਾਸ ਕੈ ਸਦ ਸਦ ਕੁਰਬਾਣਾ॥੪॥੩੪॥

**ਆਯੁਧ ਧਰ ਪ੍ਰਭੁ ਨਾਮ ਕਾ ਮਨ ਸਿਓਂ ਨਿਤ ਲੂਝੈ।**
**ਆਤਮ ਰਤਿ ਨਿਤ ਦ੍ਰਿੜ੍ਹ ਹਿਰਦੇ ਹਰਿ ਹਰਿ ਮਹਿ ਜੂਝੈ॥੧॥**
ਮਹਾਬਲੀ ਸੂਰੇ ਹਰਿ ਸੰਤ,
ਪੰਚ ਰਿਪੂਗੜ੍ਹ ਜੀਤ ਕੈ ਗਦਗਦ ਵਿਗਸੰਤ॥੧॥ਰਹਾਉ॥

ਰਾਗ ਦਵੈਸ਼ ਵਸ਼ ਮੋਹ ਕਰ ਬ੍ਰਹਮ ਫਾਂਸੀ ਡਾਰੀ।
ਕਾਮ ਕਰੋਧ ਕੀ ਸੈਨ ਵਿਯੂਹ ਭਗਤ ਸ਼ਕਤੀ ਪਰਹਾਰੀ॥੨॥
ਬ੍ਰਹਮ ਲਖਿਆ ਨੇਜਾ ਚਲੈ ਆਸ਼ਾ ਤ੍ਰਿਖ ਮਾਰੇ।
ਦੁੰਦਭਿ ਧੁੰਨ ਓਂਕਾਰ ਕੀ ਹਰਿ ਸ਼ਤਰੁ ਵਿਕਾਰੇ॥੩॥
ਹਉਮੈਂ ਮਮਤਾ ਭਾਗਣੀ ਤਸਕਰ ਰਿਪੁ ਨਾਰੀ।
ਪਾਰਬ੍ਰਹਮ ਗੜ੍ਹ ਫਤਹਿ ਕਰ ਸ੍ਰੀਚੰਦਰ ਹੁਲਾਰੀ॥੪॥੩੫॥

**ਪਾਰਬ੍ਰਹਮ ਪਰਮੇਸ਼ਵਰੋ ਸਭ ਜਗ ਸਿਰ ਤਾਜਾ।**
**ਸਿਰ ਸ਼ਾਹਾਂ ਪਾਤਸ਼ਾਹਿ ਹੈ ਰਾਜਨ ਮਹਾਰਾਜਾ॥੧॥**
ਤਿਹ ਸੇਵਕ ਕਿਸ ਮੁਹਾਤਾਜਾ?
ਸਭ ਸਿਰ ਹੁਕਮ ਚਲਾਇਆ ਕਰ ਸ਼ਬਦ ਅਗਾਜਾ॥੧॥ਰਹਾਉ॥
ਦੇਵ ਦਵੈਤ ਨਰ ਕੌਨ ਹੈ? ਜੋਉ ਪਕੜੈ ਬਾਜਾ।
ਮਾਰ ਧਾੜ ਧਰ ਭੂਮੀ ਮਹਿ ਛੀਨੇ ਸਭ ਸਾਜਾ॥੨॥
ਮੇਰ ਤੇਰ ਸਭ ਬੀਸਰੀ ਅਗ ਅਗਰਜ ਭਾਜਾ।
ਕਪਟ ਦੰਡ ਛਲ ਛਿਦਰ ਗਣ ਸਿਰ ਡਾਰ ਸਲਾਜਾ॥੩॥
ਜੀਤ ਭਈ ਸਭ ਖੰਡ ਮਹਿ ਸੰਤਨ ਯਸ਼ ਭਰਾਜਾ।
ਸ੍ਰੀਚੰਦਰ ਛੂਟੀ ਤਣੀ ਉਰ ਆਨੰਦ ਦਰਾਜਾ॥੪॥੩੬॥

**ਹਰਿ ਗੁਣ ਰਮ ਪਵਿਤਰ ਮਨ ਨਹਿ ਛੂਟਤ ਵਿਕਾਰਾ।**

**ਤਨ ਧਨ ਸਰਵਸਵ ਸਰਵ ਹੀ ਸੰਤਨ ਪਰਿਵਾਰਾ॥੧॥**
ਪ੍ਰੇਮ ਭਗਤੀ ਉਠ ਪਾਈ,
ਸਹਜੈ ਸਹਜੈ ਗਾਵੀਐ ਗੋਬਿੰਦ ਬਡਿਆਈ॥੧॥ਰਹਾਉ॥
ਜਨਮ ਜਨਮ ਕੀ ਕਾਲਖਾ ਸਭ ਦੂਰ ਪਰਾਨੀ।
ਪਾਵਨ ਤੇ ਪਾਵਨ ਭਇ ਅਮਰਿਤ ਪੀ ਬਾਣੀ॥੨॥
ਮਾਇਆ ਮਦ ਸੂਤੇ ਪਰੇ ਬਹੁ ਯੋਨੀ ਭਰਮਾਇ।
ਨਾਰਾਇਣ ਮੁਖ ਉਚਰਤੇ ਅਵਿਚਲ ਪਦ ਪਾਇ॥੩॥
ਉਰ ਤੇ ਕਬਹੂੰ ਨ ਬੀਸਰੈ ਦੀਨਨ ਦੁੱਖ ਭੰਜਾ।
ਸ੍ਰੀਚੰਦਰ ਭਣ ਰਾਮ ਰਾਮ ਸੰਤਨ ਚਿਤਰੰਜਾ॥੪॥੩੭॥
**ਕੋਟੀ ਕੋਟਿ ਕੋਟਿ ਲੱਖ ਤਨ ਹੋਏ ਸੰਤਨ ਸੇਵ ਕਰੀਜੈ।**
**ਰੋਮ ਰੋਮ ਲੱਖ ਕੋਟੀ ਜਿਹਵਾ ਰਾਮਹਿ ਰਾਮ ਜਪੀਜੈ॥੧॥**
ਮਨ ਤੇ ਤ੍ਰਿਪਤ ਨ ਧੀਰ,
ਅਨੇਕ ਬਾਰ ਹਰਿ ਕਰਤਾ ਜਪੀਏ ਥਿਰ ਹੋਏ ਪ੍ਰੇਮ ਗਹੀਰ॥੧॥ਰਹਾਉ॥
ਕੋਟਿ ਕੋਟਿ ਮਨਵੰਤਰ ਪਾਵਹੁ ਆਰਬਲਾ ਅਧਿਕਾਈ।
ਕਾਗਭੁਸ਼ੁੰਡੀ ਸਮ ਲੋਮਸ਼ ਕੇ ਚਿਰਜੀਵੀ ਅਖਵਾਈ॥੨॥
ਕੌਤੁਕ ਕੋਟਿ ਯੁਗਨ ਕੇ ਪੇਖਹੁੰ ਹਰਿ ਪ੍ਰਭੁ ਕੇ ਅਵਤਾਰਾ।
ਨਯਨ ਸਿਰਾਵਹੁ ਦਰਸ਼ਨ ਪਰਸਨ ਚਰ ਚਰ ਗਗਨ ਨਿਹਾਰਾ॥੩॥

ਨਾਰਾਇਣ ਤਨ ਭੀ ਵਿਨਸੈ ਹੈ ਉਰ ਉਪਜੇ ਸੰਤਾਪਾ।
ਸ੍ਰੀਚੰਦਰ ਕੋ ਏਕੋ ਦੀਜੈ ਨਾਮ ਨਾਰਾਇਣ ਜਾਪਾ॥੪॥੩੮॥

**ਤੀਨ ਦੇਹ ਸਭ ਬਿਨਸਨਹਾਰੀ ਤੀਨ ਲੋਕ ਮਿਟ ਜਾਈ।**
**ਤੀਨੋ ਦੇਵ ਭੁਵਨ ਦਸ ਚਤੁਰਹਿ ਦ੍ਰਿਸ਼ਟ ਨ ਪਰਹਿ ਕਦਾਈ॥੧॥**

ਏਕੋ ਬ੍ਰਹਮ ਸਦਾ ਅਵਿਨਾਸ਼ਾ।
ਦ੍ਰਿੜ੍ਹ ਕਰ ਭਜਿ ਮਨ ਤਾ ਕੈ ਚਰਣਾ ਅਵਰ ਤਿਆਗਹੁ ਆਸਾ॥੧॥ਰਹਾਉ॥
ਪਵਨ ਪਾਣੀ ਵੈਸੰਤਰ ਵਿਨਸੈ ਵਿਨਸਹਿ ਤਰੁਵਰ ਸ਼ੈਲਾ।
ਇੰਦਰ ਫੁਨਿੰਦਰ ਮੁੰਨੀਦਰ ਵਿਨਾਸਹਿ ਮੇਰੁ ਹਿਮਾਲਇ ਗੈਲਾ॥੨॥
ਦੇਵ ਦੇਹੁਰੇ ਤੀਰਥ ਸੰਗਮ ਗੋਰਖ ਸਿਧ ਵਿਨਾਸੀ।
ਸੁਰ ਨਰ ਅਸੁਰੈ ਪੀਰ ਪੈਗੰਬਰ ਕੁਤਬੇ ਗੌਂਸ ਸਿਧਾਸੀ॥੩॥
ਦੱਤ ਦਿੰਗਬਰਾਦਿ ਨਾਥ ਲੋਂ ਪਰੀ ਬਹੀਰ ਅਪਾਰਾ।
ਸ੍ਰੀਚੰਦਰ ਅਵਿਚਲ ਅਵਿਨਾਸ਼ੀ ਪਾਰਬ੍ਰਹਮ ਕਰਤਾਰਾ॥੪॥੩੯॥

**ਕਰਣਹਾਰ ਕਰਤਾਰੈ ਕੁਦਰਤ ਥਿਰ ਕੋ ਰਹਿਣ ਨ ਦੀਨੋ।**
**ਰੇ ਮਨ! ਤੂ ਭੀ ਕਾਲ ਚਿਤਵ ਚਿਤ ਕਿਓਂ ਇੰਠਤ ਹੋਏ ਪੀਨੋ॥੧॥**

ਚਾਰ ਦਿਵਸ ਕੋ ਜੀਵਨਾ।
ਸੁੰਦਰ ਕਾਇਆ ਰੂਪ ਸਵਾਇਆ ਅੰਤ ਭਸਮ ਹੀ ਥੀਵਨਾ॥੧॥ਰਹਾਉ॥
ਸੁਲਤਾਨ ਖਾਨ ਸੂਰੇ ਬਡ ਪੂਰੇ ਜਿਨ ਸਭ ਜਗਤ ਨਿਵਾਇਆ।

ਸ਼ਾਹਿਨਸ਼ਾਹ ਸਿੰਹਾਸਨ ਬੈਠੇ ਬਹੁ ਯੋਜਨ ਸਿਰ ਛਾਇਆ॥੨॥
ਸਿਅੰਦਨ ਅਸ਼ਵ ਨਾਗ ਦਰ ਠਾਢੇ ਦਵਾਰਪਾਲ ਗਣ ਰਾਜੈ।
ਕੰਚਨ ਦੰਡ ਲਿਓ ਅਗਵਾਈ ਭਾਟ ਨਕੀਵਨ ਬਾਜੈ॥੩॥
ਚਲੇ ਛੋੜ ਕਰ ਲੰਬੀ ਧਾਈ ਸਾਥ ਨ ਦਾਸਨ ਲੀਨੋ।
ਸ੍ਰੀਚੰਦਰ ਥਿਰ ਨਾਮ ਨਾਰਾਇਣ ਸਤਿਗੁਰੁ ਸ਼ਬਦੀ ਚੀਨੋ॥੪॥੪੦॥

**ਰੇ ਮਨ! ਥਿਰ ਰਹਨਾ ਨਹੀਂ ਕਿਓਂ ਕਰਹਿ ਪਸਾਰਾ।**
**ਇਕ ਆਵਹਿ ਇਕ ਜਾਵਹਿ ਲਾਗੀ ਵਡ ਲਾਰਾ॥੧॥**

ਏਕਲ ਆਇਆ ਏਕਲ ਜਾਨਾ,
ਆਪਨ ਕੀਆ ਪਾਵਨਾ ਕਿਓਂ ਕੂੜ ਕਮਾਨਾ॥੧॥ਰਹਾਉ॥
ਰਾਵ ਰੰਕ ਚਲਜਾਇ ਹੈ ਤਰੁਣਾ ਔਰ ਬਾਲਾ
ਮਹਲ ਮੁਨਾਰੇ ਥਿਰ ਨਹੀਂ ਤਨ ਧਨ ਗਨ ਮਾਲਾ॥੨॥
ਕੋਊ ਰਹਿਓ ਨ ਰਹੈਗੋ ਉਰ ਸਮਝ ਵਿਵੇਕਾ।
ਗੜ੍ਹ ਮੰਦਿਰ ਗਚਗੀਰਿਆਂ ਉਪਵਨ ਨ ਸਮੇਟਾ॥੩॥
ਪਰਿਸ਼ਰਮ ਅਤਿ ਹੀ ਕਰੈ ਸੰਚੈ ਹਿਮ ਰੂਪਾ।
ਸ੍ਰੀਚੰਦਰ ਸੰਗ ਨਹਿ ਚਲੈ ਡਾਰਹੁ ਭਰਮ ਕੂਪਾ॥੪॥੪੧॥

**ਇਹ ਜਗ ਕੋਊ ਥਿਰ ਨਹੀਂ ਦਿਨ ਚਾਰ ਨਜਾਰਾ।**
**ਰੰਗ ਰੂਪ ਰਸ ਬਾਦ ਮਹਿ ਨਹਿ ਜਾਨਤ ਸਾਰਾ॥੧॥**

ਰਾਮ ਸਿਮਰ ਪਛਤਾਵੇਗਾ,
ਜਿਨ ਕੇ ਲੀਏ ਪਾਪ ਕਰਹਿੰ ਸੰਗ ਨ ਕੋਉ ਪਾਵਹਿੰਗਾ॥੧॥ਰਹਾਉ॥
ਦਾਰਾ ਮੀਤ ਪੂਤਾਨ ਸਿਓਂ ਕੂੜਾ ਨੇਹ ਲਾਇਆ।
ਕੀਤਾ ਪਾਵਹਿ ਆਪਨਾ ਪੂਛੈ ਧਰਮ ਰਾਇਆ॥੨॥
ਭਾਰ ਅਧਿਕ ਸਿਰ ਲਦਿਆ ਔਖਾ ਮਗ ਜਾਣਾ।
ਸਾਕਤ ਕੀ ਸੰਗਤ ਕੀਇ ਫਿਰ ਫਿਰ ਪਛਤਾਣਾ॥੩॥
ਅਜਹੁੰ ਸਮਝ ਚਿੱਤ ਚੇਤ ਕਰਿ ਹਰਿ ਸਿਮਰਨ ਸਾਰਾ।
ਸ੍ਰੀਚੰਦਰ ਭੁਜਾ ਊਚ ਕਰ ਤੁਝੇ ਕਹਿਓ ਪੁਕਾਰਾ॥੪॥੪੨॥

**ਤੇਰੇ ਸੰਗ ਨ ਚਾਲਈ ਜਗ ਕੇਰ ਪਦਾਰਥ।**
**ਤਨ ਧਨ ਮਾਲ ਮਤਾਹ ਸਭ ਕਿਆ ਕਰਹਿ ਸਵਾਰਥ॥੧॥**

ਏਕ ਸਹਾਈ ਰਾਮ,
ਇਕ ਚਿੱਤ ਹੋ ਕੇ ਭਜ ਮਨਾ ਆਵਹਿ ਅੰਤਹਿ ਕਾਮ॥੧॥ਰਹਾਉ॥
ਕੂੜ ਪਸਾਰਾ ਕੂੜ ਕਾ ਕੂੜੋ ਹੋਇ ਜਾਈ।
ਜਗ ਹਿਤ ਕੀਏ ਨਰਨ ਕੀ ਕੂੜੀ ਬਡਿਆਈ॥੨॥
ਸਾਚੇ ਕੀ ਸੰਗਤਿ ਕੀਏ ਕਾਚੋ ਪਰਿ ਹਰੀਐ।
ਕਾਂਚ ਬਿਹਾਝਹਿ ਕਾਂਚ ਲਹਿ ਬੋਝਾ ਸਿਰ ਧਰੀਐ॥੩॥
ਰਾਮ ਨਾਮ ਗੁਣ ਗਾਇ ਲੈ ਸੰਗ ਸਾਧੁ ਪਿਆਰੇ।

ਸ੍ਰੀਚੰਦਰ ਕਿਓਂ ਕੂੜ ਲਗ ਨਿਜ ਜਨਮ ਵਿਗਾਰੇ॥੪॥੪੩॥

**ਲੱਖ ਚੌਰਾਸੀ ਭਰਮਤੇ ਦੁਰਲਭ ਦੇਹ ਪਾਈ।**
**ਕੂੜੇ ਲਾਲਚ ਲਾਗ ਕੇ ਦਈ ਵਿਅਰਥ ਗਵਾਈ॥੧॥**

ਗੋਵਿੰਦ ਨਹੀਂ ਧਿਆਇਆ,
ਇਤ ਉਤ ਧੰਧੇ ਧਾਵਣੀ ਸ਼ਰਮ ਐਵੈਂ ਪਾਇਆ॥੧॥ਰਹਾਉ॥
ਅਹਿਨਿਸ ਚਿੰਤਾ ਚਿਤਵਤਾ ਕੁਛ ਹਾਥ ਨ ਪਾਵੈ।
ਬੰਧਿਆਸੁਤ ਕਰ ਵਾਸਨਾ ਨਭ ਫੂਲ ਲਿਆਵੈ॥੨॥
ਕਮਠ ਪੀਠ ਕਵਿ ਬਾਰ ਹੋਹਿ, ਸਿਕਤਾ ਮਹਿ ਤੇਲਾ।
ਭੇਡ ਪੂੰਛ ਭਾਦੋਂ ਨਦੀ ਕੋ ਪਾਰ ਪਰੈਲਾ॥੩॥
ਬਹੁਵਿਧਿ ਕਹਿਓ ਪੁਕਾਰ ਕੈ ਸਮਝਹੁ ਉਰ ਭਾਈ।
ਸ੍ਰੀਚੰਦਰ ਇਕ ਰਾਮ ਵਿਨ ਨਹਿ ਕੋਊ ਸਹਾਈ॥੪॥੪੪॥

**ਗੰਗਾ ਉਤਰੀ ਗਗਨ ਤੇ ਵਿੰਗ ਤਿਡੰਗੀ।**
**ਮੀਨ ਚਲੈ ਉਰਧ ਦਿਸ਼ਾ ਸੁਰ ਸਿਧਿ ਭਿਡੰਗੀ॥੧॥**

ਨੇਮ ਆਧਾਰ ਵਿਚਾਰਾ,
ਸਰਪਿਣੀ ਕੁੰਡਲ ਪਰਹਰੈ ਟਪਕੇ ਅਮ੍ਰਿਤਧਾਰਾ॥੧॥ਰਹਾਉ॥
ਖਿੜਕੀ ਖੋਲੇ ਪਰਸੀਐ ਆਲੈ ਬਥੁ ਪਾਈ।
ਪ੍ਰਾਣ ਗੁਰੁ ਪ੍ਰਕਾਸ਼ਿਆ ਗਤਿ ਅਗਮ ਲਖਾਈ॥੨॥

ਤ੍ਰਿਕੁਟੀ ਛੂਟੈ ਪਰਸੀਐ ਨਿਰਮਲ ਉਜਿਆਰਾ।
ਲੱਖ ਵਿਜਲੀਆਂ ਚਮਕਈ ਝਿਲਮਲੀ ਨਜਾਰਾ॥੩॥
ਅਨਹਦ ਧੁਨੀ ਆਨੰਦ ਰਸ ਮਗਨ ਸਮਾਨਾ।
ਸ੍ਰੀਚੰਦਰ ਗੁਰੁ ਕਿਰਪਾ ਤੇ ਦਰ ਦਸਮ ਖੁਲਾਨਾ॥੪॥੪੫॥

**ਸੁਰਸਰੀ ਮੇਲੀ ਕ੍ਰਿਸ਼ਣਾ ਤ੍ਰਿਅ ਸੰਗਮ ਠਹਰਾਇਆ।**
**ਮਨ ਮਾਨੁਸ਼ ਜਬ ਨਹਾਇਆ ਸਰਸਵਤੀ ਸਮਾਇਆ॥੧॥**
ਮਨ ਪਾਵਨ ਸੋੜਸ਼ ਕਹਲਾਇਆ,
ਕਬਹੂੰ ਚੜ੍ਹਤ ਉਤਰਤ ਕਭੀ ਖੋੜੇ ਵਿਸਾਇਆ॥੧॥ਰਹਾਉ॥
ਆਇ ਸਿਧਿ ਸਨਮੁਖ ਥਿਰੀ ਚਿਤ ਹੇਤ ਜਨਾਇਆ।
ਪਾਦ ਪਾਦ ਧਨ ਨਾਦ ਸੰਖ ਘੰਟਾ ਖੜਕਾਇਆ॥੨॥
ਪੁਰੁਸ ਯੋਗਨਿੰਦਰਾ ਗਰੰਸਾ ਸਵਰ ਦੁੰਬ ਉਠਾਇਆ।
ਕਮਲ ਖਿੜੇ ਗੰਧਮਾਦਨੀ ਦਲ ਸਹਜ ਲਖਾਇਆ॥੩॥
ਪੂਰਾ ਸਤਿਗੁਰੁ ਜੇ ਮਿਲੇ ਤਬ ਆਨੰਦ ਸਵਾਇਆ।
ਸ੍ਰੀਚੰਦਰ ਤਹਿ ਮਗਨ ਹੈ ਕਥ ਕਥਨ ਨ ਆਇਆ॥੪॥੪੬॥

**ਜਿਨ ਜਾਨਿਆ ਪ੍ਰਭੁ ਆਪਣਾ ਤਿਸ ਕੈ ਬਲਿਹਾਰੀ।**
**ਅਨੇਕ ਬਾਰ ਵੰਦਨ ਕਰੋ ਮੁਖ ਨਾਮ ਉਚਾਰੀ॥੧॥**
ਪੂਰੇ ਸਤਿ ਗੁਰੁ ਕੈ ਕੁਰਬਾਨ,

ਰਾਮ ਨਾਮ ਰਸ ਪਾਈਏ ਗੋਵਿੰਦ ਗੁਣੀ ਨਿਧਾਨ॥੧॥ਰਹਾਉ॥
ਸ਼ਬਦ ਅਨਾਹਦ ਬਜਿਆ ਮਿਰਗ ਚਿੱਤ ਨ ਚਲਾਈ।
ਧੰਧ ਬੰਧ ਸਭ ਗਿਰ ਪੜੇ ਹਰਿ ਹਰਿ ਲਿਵ ਲਾਈ॥੨॥
ਸੇਵਾ ਸੇਵਕ ਸਫਲ ਭਈ ਲਖ ਅਲਖ ਸਮਾਜਾ।
ਆਇ ਸਿੰਹਾਸਨ ਸਿਥਤ ਭਇਆ ਮਹਾਰਾਜਨ ਰਾਜਾ॥੩॥
ਪ੍ਰੀਤਮ ਪ੍ਰੀਤਿ ਪਛਾਣ ਕੈ ਪ੍ਰਿਅ ਵਾਦਨ ਕੀਨਾ।
ਸ੍ਰੀਚੰਦਰ ਪ੍ਰਭੁ ਨਾਮ ਜਪ ਸ਼ੀਤਲ ਮਨ ਸੀਨਾ॥੪॥੪੭॥

**ਮਨ ਤੇ ਕਬਹੂੰ ਨ ਟਾਰੀਐ ਨਿਜ ਦਾਸ ਲਖਾਈ।**
**ਲਾਖ ਕੋਟਿ ਅਵਗੁਣ ਭਰੇ ਮਨ ਕਾਲਖ ਛਾਈ॥੧॥**
ਦੀਜੈ ਅਪਨੀ ਸ਼ਰਣ ਗੋਸਾਈ,
ਨਹਿ ਜਾਨਤ ਅਗਿਆਨ ਮਤਿ ਗੁਰੁ ਸੇਵ ਕਮਾਈ॥੧॥ਰਹਾਉ॥
ਅਸੰਖ ਖਤਾ ਨਿਤ ਕਰਤ ਹੈ ਭਲਿ ਨਾਮ ਨ ਰਾਈ।
ਅਨਿਕ ਭੇਖ ਵਲਛਲ ਭਰਾ ਚਾਹਹੁ ਨਿਤ ਮਾਈ॥੨॥
ਤਾਮਾ ਤਮਹਿ ਪ੍ਰਾਪਤ ਲੱਖ ਕੂੜ ਕਮਾਈ।
ਉਦਰ ਭਰਨ ਕੇ ਕਾਜ ਹਿਅ ਕਛਹੁ ਸੂਝ ਨ ਪਾਈ॥੩॥
ਅੰਧ ਘੋਰ ਤੇ ਕਾੜ੍ਹ ਲੇਹੁ ਸੁਨ ਕੂਕ ਦੁਹਾਈ।
ਸ੍ਰੀਚੰਦਰ ਕੋ ਸਤਿਗੁਰੁ ਨਿਜ ਭੁਜਾ ਸਹਾਈ॥੪॥੪੮॥

**ਭਾਉ ਅਭਾਉ ਜਬ ਲਗਿ ਅਹੈ ਤਬ ਲਗਿ ਹਰਿ ਨਾਹੀਂ।**
**ਆਪਾ ਪਰਕਾ ਜਬ ਲੌ ਵਿਖਿਆ ਪਰਛਾਹੀਂ॥੧॥**
ਪਾਰਬ੍ਰਹਮ ਮਹਿ ਅਪਰ ਨ ਹੋਈ।
ਏਕੋ ਏਕ ਸਰਵਮਇ ਘਟ ਘਟ ਮਹਿ ਸੋਈ॥੧॥ਰਹਾਉ॥
ਰਾਗ ਦਵੈਸ਼ ਕਾ ਥਾਉਂ ਨਹਿ ਨਹਿ ਹਿੰਦੁਵ ਤੁਰਕਾ।
ਪਤਿ ਪਰਮੇਸ਼ਵਰ ਪਾਈਐ ਦੂਰ ਕਰ ਬੁਰਕਾ॥੨॥
ਕੋ ਆਇਆ ਕੋ ਜਾਇਸੀ ਤਿਸ ਵਿਨ ਨਹਿ ਕੋਈ।
ਮਾਤ ਪਿਤਾ ਸੁਤ ਬੰਧੁ ਜਨ ਪ੍ਰਭੁ ਕਰਤਾ ਸੋਈ॥੩॥
ਮਨ ਨਿਰਮਲ ਕੇ ਭੀਤਰੇ ਗੋਵਿੰਦ ਨਿਵਾਸਾ।
ਸ੍ਰੀਚੰਦਰ ਪ੍ਰਭੁ ਨਿਰਖੀਐ ਆਤਮ ਇਕ ਆਸਾ॥੪॥੪੯॥
**ਜਿਨ ਕਉ ਕਿਰਪਾ ਧਾਰਿਆ ਸੰਤਨ ਸੰਗ ਦੀਨਾ।**
**ਗੁਰੂ ਉਪਦੇਸ਼ ਕਮਾਇਆ ਆਤਮ ਰਸ ਭੀਨਾ॥੧॥**
ਗੁਰੂ ਸ਼ਬਦੀ ਮਨ ਨਿਰਮਲ ਹੋਇ,
ਸਹਜੈ ਸਹਜ ਸਮਾਇਆ ਇਕੋ ਸੱਚਾ ਸੋਇ॥੧॥ਰਹਾਉ॥
ਰਾਮ ਨਾਮ ਰਸ ਬੇਧਿਆ ਕਛੁ ਕਹਿਨ ਜਾਈ।
ਗੁਰੂ ਪ੍ਰਸਾਦੀ ਉਬਰੇ ਹਰਿ ਹਰਿ ਲਿਵ ਲਾਈ॥੨॥
ਭੈ ਭੰਜਨ ਪ੍ਰਭੁ ਪਾਇਆ ਵਿਨਸੈ ਅੰਧਿਆਰਾ।

ਸਭ ਘਟ ਇਕੋ ਪਸਰਿਆ ਜੋਤਿ ਉਜਿਆਰਾ॥੩॥
ਗੁਣ ਗੋਪਾਲ ਵਖਾਣੀਏ ਸੁਖ ਸ਼ਾਂਤਿ ਸੁਹੇਲਾ।
ਅਮਿਯ ਸਰੋਵਰ ਸ੍ਰੀਚੰਦਰ ਆਨੰਦਿਤ ਕੇਲਾ॥੪॥੫੦॥
**ਮਨ ਬੋਹਿਥ ਵਿਸ਼ ਲਾਦਿਆ ਭਵਸਾਗਰ ਦੀਨਾ।**
**ਕੰਧੀ ਨਦਰ ਨ ਆਵਈ ਤ੍ਰਿਸ਼ਨਾ ਝੋ ਲੀਨਾ॥੧॥**
ਸਤਿਗੁਰੁ ਬੇੜਾ ਪਾਰ ਲਗਾਇਆ,
ਝਖੜ ਵਾਉ ਅੰਧੇਰੀਆਂ ਗਹਿ ਵੰਝ ਬਚਾਇਆ॥੧॥ਰਹਾਉ॥
ਘੁੰਮਣ ਘੇਰੀ ਫਾਥਿਆ ਵੰਧ ਗਈ ਹਿਰਾਈ।
ਸਾਜ ਸਮਾਜਾ ਰੁੜ੍ਹਤ ਹੈ ਜੀਵਨ ਭੀ ਜਾਈ॥੨॥
ਨਕਰ ਬਕਰ ਭੈਦਾਇਕਨ ਦੇਖਤ ਭੈਭੀਤਾ।
ਮੁਖ ਪਸਾਰੇ ਆਵਹੀ ਭਕਸ਼ਣਹਿਤ ਚੀਤਾ॥੩॥
ਮੋਹ ਲੋਭ ਲੀਏ ਜਾਤ ਹੈ ਬਾਂਹ ਦੀਜੈ ਰਾਮਾ।
ਸ੍ਰੀਚੰਦਰ ਕੋ ਅਪਰ ਸਿਓਂ ਸਰ ਹੈ ਨਹਿ ਕਾਮਾ॥੪॥੫੧॥
**ਜਿਓਂ ਜਾਨਹੁ ਤਿਓਂ ਰਾਖ ਲੇਹੁ ਪ੍ਰਭੁ ਕਿਰਪਾ ਧਾਰੇ।**
**ਸੇਵਾ ਕਛੁ ਨ ਜਾਨਈ ਨਹਿ ਕਰਮ ਕਮਾਰੇ॥੧॥**
ਹਮ ਮੂਰਖ ਮੁਗਧ ਅਜਾਨ।

ਸ਼ਰਣ ਤੁਮਾਰੀ ਆਇਆ ਰਾਖਹੁ ਹਰਿ ਭਗਵਾਨ॥੧॥ਰਹਾਉ॥
ਨਿਸ਼ਦਿਨ ਰਚਿਓ ਕੁਟੁੰਬ ਸਿਓਂ ਛਲ ਛਿਦਰ ਕਮਾਇ।
ਲੋਭ ਲਾਗ ਸਭ ਭੂਲਿਓ ਕਾ ਅਪਨ ਪਰਾਇ॥੨॥
ਵਿਸ਼ੈ ਵਿਕਾਰਨ ਪਰ ਰਹਿਓ ਕਛੁ ਸੂਝ ਨ ਲੋਈ।
ਅਗਰਜ ਗਤਿ ਨਹਿ ਜਾਨਿਆ ਕਿਸ ਵਿਧਿ ਫਲ ਹੋਈ॥੩॥
ਦ੍ਰਿਸ਼ਟ ਧਾਰ ਨਿਜ ਬਖਸ਼ ਲੇਹੁ ਪਾਪੀ ਅਗਿਆਨਾ।
ਸ੍ਰੀਚੰਦਰ ਇਕ ਟੇਕ ਹਰਿ ਅਨ ਚੀਤਨ ਨ ਆਨਾ॥੪॥੫੨॥
**ਅਨਿਕ ਵਿਘਨ ਨਹਿ ਪੋਹ ਸਕੈ ਜਿਸ ਕਰਤਾ ਰਾਖੈ।**
**ਸਰਵ ਔਰ ਤੇ ਓਟ ਕਰ ਭਰਤਾ ਨਿਤ ਸਾਖੈ॥੧॥**
ਹਾਥ ਦੈ ਉਬਾਰੈ ਆਪ,
ਔਗੁਣ ਕੋ ਨ ਚਿਤਾਰਦਾ ਸਕਲ ਸ੍ਰਿਸ਼ਟ ਕੋ ਮਾਈ ਬਾਪ॥੧॥ਰਹਾਉ॥
ਆਯੁਧ ਹੇਤੁ ਪ੍ਰਹਾਰਨੇ ਗਹਿ ਦੁਸਟ ਖੜੇ ਹੈਂ।
ਝੰਝਾਵਤ ਚਲਾਈਐ ਥਿਰ ਥਾਇ ਦੜੇ ਹੈਂ॥੨॥
ਪਾਹਨ ਆਇ ਧਾਰ ਕਰ ਨਹਿ ਸਕਤ ਚਲਾਈ।
ਪਗ ਵੰਧਨ ਕੋ ਡਾਰ ਕਰ ਥਿਤ ਕਰਤ ਗੁਸਾਈ॥੩॥
ਦੇਖ ਨ ਸਾਕਤ ਜਨਨ ਕੋ ਦ੍ਰਿਸ਼ਟ ਸੇ ਹੀਨੇ।
ਸ੍ਰੀਚੰਦਰ ਨਿਰੰਕਾਰ ਨਰ ਮੂਰੇ ਕਰ ਦੀਨੇ॥੪॥੫੩॥

**ਦੁਸ਼ਟ ਦੂਤ ਸਭ ਹੀ ਭਗੇ ਹਰਿ ਪ੍ਰਭੁ ਪ੍ਰਤਾਪਾ।**
**ਵਿਘਨ ਨ ਤਿਲਕਾ ਲਾਗਤਾ ਜਪ ਹਰਿ ਹਰਿ ਜਾਪਾ॥੧॥**
ਮਨ ਮੇਰੇ ਏਕੰਕਾਰ ਆਰਾਧ,
ਆਪਹਿ ਹਰਿ ਪ੍ਰਭੁ ਰਾਖਤਾ ਦੈ ਕਰ ਅਪਨੇ ਸਾਧ॥੧॥ਰਹਾਉ॥
ਮਾਰਗ ਵਿਖੜੇ ਔਖੀ ਘਾਟੀ ਸਗਰੇ ਥਾਨ ਸਹਾਈ।
ਗਹਵਰ ਬਨ ਬੇਹੜ ਕੇ ਭੀਤਰ ਅਪਨੀ ਭੁਜਾ ਗਹਾਈ॥੨॥
ਜੋਤਿ ਜਗਾਈ ਅੰਧਕਾਰ ਮੇਂ ਗੁਹਜ ਵਸਤੁ ਦਿਖਲਾਈ।
ਕਪਟ ਕੂੜ ਵਲਛਲ ਛਿਦਰਨ ਕੀ ਅੰਤਰ ਗਤਿ ਸੁਝਾਈ॥੩॥
ਭਇ ਕਿਰਪਾਲ ਸਵਾਮੀ ਮੋਰੇ ਪਰਦੇ ਖੋਲ ਦਿਖਾਇ।
ਸ੍ਰੀਚੰਦਰ ਕਾ ਰਕਸ਼ਕ ਗੋਵਿੰਦ ਆਪਹਿ ਸੂਝ ਸੁਝਾਇ॥੪॥੫੪॥
**ਚੌਦਹਿ ਭੁਵਨ ਵਸੀ ਤੁਮ ਪ੍ਰੀਤਮ ਤੀਨ ਲੋਕ ਸੰਸਾਰਾ।**
**ਦੇਵੀ ਦੇਵ ਦੇਹੁਰੇ ਤੀਰਥ ਜੀਵ ਜੰਤੁ ਵਿਨ ਧਾਰਾ॥੧॥**
ਇਕਹਿ ਓਟ ਸਵਾਮੀ,
ਵਿਨਸਨਹਾਰ ਸਕਲ ਜਗ ਪੇਖਹਿ ਥਿਰ ਹਰ ਅੰਤਰਯਾਮੀ॥੧॥ਰਹਾਉ॥
ਕੋਟਿ ਦੁਰਗ ਲਾਖਹੁ ਕਰ ਥਾਪੈ ਖਾਈ ਪਰਲ ਪਗਾਰਾ।
ਜਲ ਥਲ ਮਹਿਅਲ ਥਿਤ ਨਹਿ ਕੋਉ ਕਿਆ ਯਹ ਜੰਤੁ ਵਿਚਾਰਾ॥੨॥
ਵੀਚ ਪਰਵਤਨ ਗੁਫਾ ਬਨਾਈ ਪੈਸ ਪਾਤਾਲ ਵਸੰਤਾ।

ਚਵੈ ਆਕਾਸ਼ ਨ ਕਾਲ ਛੋਡ ਹੈ ਗਹਿ ਲੇ ਜਾਵਹਿ ਜੰਤਾ॥੩॥
ਹਿਰਦੇ ਸੰਭਾਲ ਚਲਣ ਕੀ ਬਾਤਾ ਹਰਿ ਪ੍ਰਭੁ ਸਿਮਰਹੁ ਭਾਈ।
ਸ੍ਰੀਚੰਦਰ ਇਕ ਰਾਮ ਨਾਮ ਵਿਨ ਦੂਜੀ ਓਟ ਨ ਕਾਈ॥੪॥੫੫॥

**ਧੰਨ ਜੋਵਨ ਸੁਤ ਬਨਿਤਾ ਸੰਗੀ ਸਗਲ ਤਿਆਗ ਸਧਾਨਾ।**
**ਰਾਜ ਮਿਲਖ ਸਿਕਾਰੀਆਂ ਕਿਆ ਕਰਹਿ ਗੁਮਾਨਾ॥੧॥**
ਸੰਗ ਨ ਕੋਊ ਮੀਤ,
ਬੰਧਨ ਜਾ ਕੈ ਬਾਧਿਆ ਤੂਟਹਿ ਅੰਤ ਪ੍ਰੀਤਿ॥੧॥ਰਹਾਉ॥
ਚਮਤਕਾਰ ਦਿਨ ਚਾਰ ਕਾ ਕੋਊ ਸੰਗ ਨ ਸਾਥੀ।
ਕੂੜੈ ਮੋਹ ਲਪਟਾਇਆ ਸਿਅਨੰਦਨ ਬੜ ਹਾਥੀ॥੨॥
ਮੇਰੀ ਮੇਰੀ ਕਰਤ ਹੈ ਧੰਨ ਮਾਲ ਸੰਚਾਹੀ।
ਉਠਿ ਚਲਤਾ ਪਛਤਾਇਆ ਯਮ ਪੰਥ ਪਰਾਹੀ॥੩॥
ਨਾਮ ਨਾਰਾਇਣ ਸਿਮਰੀਐ ਹੋਇ ਅਗਰ ਸੁਹੇਲਾ।
ਸ੍ਰੀਚੰਦਰ ਸੰਗ ਸਾਧੁ ਕਾ ਦਰਗਹਿ ਹਰਿ ਮੇਲਾ॥੪॥੫੬॥

**ਗੋਵਿੰਦ ਮੇਰੇ ਕਰਤਬਨ ਕੁਛ ਅੰਤ ਨ ਆਵੈ।**
**ਜਿਓਂ ਚਾਹੈ ਤਿਓਂ ਕਰਤ ਹੈ ਜਿਓਂ ਕਰਤੇ ਭਾਵੈ॥੧॥**
ਹਰਿ ਕੈ ਚੋਜ ਵਿਡਾਣ,
ਆਪਹਿ ਖੇਲ ਖੇਲਾਂਇਦਾ ਸਦਾ ਸਦਾ ਨਿਰਵਾਣ॥੧॥ਰਹਾਉ॥

ਅੰਤਰਯਾਮੀ ਆਪ ਪ੍ਰਭੁ ਕਰਿ ਥਾਪ ਉਥਾਪੈ।
ਉਖਰ ਖੇਤ ਜਮਾਂਇਦਾ ਜਲ ਮਹਿ ਥਲ ਜਾਪੈ॥੨॥
ਵਿਨ ਥਮਾਂ ਨਭ ਥੰਮਿਆਂ ਤਾਰੇ ਦ੍ਰਿਸ਼ਟਾਈ।
ਕਿਆ ਜਾਨਹੁ ਕਿਸ ਹੇਤੁ ਤੇ ਜਯੋਤੀ ਦੀਖਾਈ॥੩॥
ਕੋਇਲੇ ਸੇ ਹੀਰਾ ਥੀਏ ਹਰਿ ਕੇਰੀ ਲੀਲਾ।
ਸ੍ਰੀਚੰਦਰ ਭਜ ਪਾਰਬ੍ਰਹਮ ਬਹੁ ਰੰਗ ਰੰਗੀਲਾ॥੪॥੫੭॥

**ਜਿਨ ਮਾਟੀ ਸੇ ਸਾਜਿਆ ਦੁਰਲਭ ਸ਼ਰੀਰ।**
**ਮਨ ਮਹਿ ਅਨਿਕ ਪਦਾਰਥ ਭਰ ਦੀਏ ਗਹੀਰ॥੧॥**
ਸਿਮਰਹੁ ਸੋ ਪ੍ਰਭੁ ਸਵਾਮੀ,
ਅਗਮ ਅਗਾਧ ਅਗੋਚਰ ਕਰਤਾ ਘਟ ਘਟ ਅੰਤਰਯਾਮੀ॥੧॥ਰਹਾਉ॥
ਵਿੰਦੁ ਮਾਹਿ ਜਿਨ ਸਭ ਕਿਛ ਪਾਇਆ ਰਕਤ ਸਿਨਾਯੂ ਮੱਜਾ।
ਬੋਲਣ ਚਲਣ ਉਠਣ ਬੈਠਣ ਦੇਖਣ ਸੁਨਣਾ ਸੱਜਾ॥੨॥
ਕਮਲ ਚਕਰ ਗਣ ਗਰੰਥੀ ਸੀਵਾ, ਮਰਮਸਥਲ ਰਚ ਰਾਖੈ।
ਦੇਵ ਦੈਤਿਅ ਗੰਧਰਵ ਕਿੰਨਰ ਯਕਸ਼ ਬ੍ਰਹਮਾ ਵਿਸਣੁ ਸਾਥੈ॥੩॥
ਸਰਸਵਤੀ ਸ਼ਿਵ ਸ਼ਿਵਾ ਸਿੰਧੁਜਾ ਥਾਪ ਦੀਨ ਸਹਸਾਈ।
ਸ੍ਰੀਚੰਦਰ ਭਜ ਪਾਰਬ੍ਰਹਮ ਪ੍ਰਭੁ ਮਾਨੁਸ਼ ਦੇਹ ਵਡਾਈ॥੪॥੫੮॥

**ਗੁਣ ਗਾਵਤ ਗੋਵਿੰਦ ਕੇ ਮਨ ਉਪਜੈ ਸ਼ਾਂਤਿ।**

**ਕਾਮ ਕਰੋਧ ਮੋਹ ਲੋਭ ਮਦ ਵਿਨਸੈ ਭਰਮ ਭਰਾਂਤਿ॥੧॥**
ਆਨੰਦ ਮਗਨ ਵਿਨੋਦਾ,
ਆਤਮ ਸਹਜ ਸਮਾਇਆ ਵਡ ਲਹਹਿ ਪ੍ਰਮੋਦਾ॥੧॥ਰਹਾਉ॥
ਗੁਣ ਤੇ ਗੁਣ ਹੀ ਪਾਈਐ ਕਛੁ ਕਹਨ ਨ ਜਾਈ।
ਅਵਗੁਣ ਤੇ ਅਵਗੁਣ ਲਹਹਿ ਪ੍ਰਭੁ ਵਣਤ ਬਣਾਈ॥੨॥
ਗੁਣ ਨਿਧਾਨ ਪਰਗਟ ਭਇਆ ਚਾਨਣ ਸੰਸਾਰਾ।
ਆਪੇ ਆਪ ਪਛਾਨਿਆ ਨਵਨਿਧਿ ਭੰਡਾਰਾ॥੩॥
ਜਿਨ ਪੱਲੇ ਗੁਣ ਬੰਧਿਆ ਕੋ ਰਹਨ ਨ ਕਾਮੀ।
ਸ੍ਰੀਚੰਦਰ ਗੋਪਾਲ ਭਜ ਜਗ ਕਰਹਿ ਸਲਾਮੀ॥੪॥੫੯॥
**ਨਾਮ ਧਿਆਇਆ ਜਿਨ ਪ੍ਰਭੁ ਸੁਖ ਸਹਜ ਨਿਵਾਸਾ।**
**ਸਤਿਗੁਰੁ ਪੂਰਾ ਪਾਇਆ ਆਤਮ ਪਰਗਾਸਾ॥੧॥**
ਸਭ ਨਿਧਿ ਆਤਮ ਰਾਮ,
ਗੁਰੁ ਪੂਰੇ ਤੇ ਪਾਈਐ ਨਿਸ਼ਚਲ ਹਰਿ ਕਾ ਧਾਮ॥੧॥ਰਹਾਉ॥
ਵਡਭਾਗੀ ਹਰਿ ਗਾਵੀਐ ਸੱਚ ਨਾਮ ਸਮਾਧਿ।
ਦੁਵਿਧਾ ਦੂਰ ਵਿਲਾਨੀਆਂ ਰਸ ਰਾਮ ਅਗਾਧਿ॥੨॥
ਯੋਗੀਸ਼ਵਰ ਨਿਤ ਖੋਜਤੇ ਤਪ ਸਾਧ ਘਨੇਰਾ।
ਗੁਰੁ ਪੂਰੇ ਤੇ ਪਾਈਐ ਰਵਿ ਉਦੇ ਸਵੇਰਾ॥੩॥

ਕਿਰਪਾ ਕਰਹਿ ਜਿਸ ਆਪਨੀ ਲੜਿ ਲਇ ਲਗਾਈ।
ਸ੍ਰੀਚੰਦਰ ਰਮਿ ਰਾਮ ਰਾਮ ਰਮ ਰਾਮ ਰਮਾਈ॥੪॥੬੦॥
**ਆਵਾਗਮਨ ਨਿਵਾਰੀਐ ਹਰਿ ਹਰਿ ਜਪ ਜਾਪਾ।**
**ਤ੍ਰਿਭੁਵਨ ਤਿਸਹਿ ਸਮਾਵਹੀ ਪੂਰਣ ਪ੍ਰਤਾਪਾ॥੧॥**

ਜਪ ਜਪ ਗੋਵਿੰਦ ਵਾਣੀ।
ਸੁਖ ਮੰਗਲ ਕਲਿਆਣ ਨਿਧਿ ਸਹਜ ਸਮਾਧਿ ਸਮਾਣੀ॥੧॥ਰਹਾਉ॥
ਤ੍ਰਿਸ਼ਣਾ ਅਗਨਿ ਵਿਸਮਈ ਸ਼ੀਤਲ ਹਰਿ ਪਾਇਆ।
ਅਗਮ ਅਗੋਚਰ ਸਾਹਿਬੋ ਅੰਤਰ ਪ੍ਰਗਟਾਇਆ॥੨॥
ਧਾਈ ਕੀਨੀ ਗਗਨ ਕੋ ਮਨ ਘੋੜ ਸਵਾਰੈ।
ਗੁਰਪ੍ਰਸਾਦੀ ਜੀਤ ਮੋਹ ਦੁੰਦੁਭਿ ਧੁੰਕਾਰੈ॥੩॥
ਕਾਮ ਕਰੋਧ ਵਿਸ਼ ਬਸ ਕਿਐ ਯਮ ਕੋ ਭੈ ਹੋਵਾ।
ਸ੍ਰੀਚੰਦਰ ਰਸ ਰਾਮ ਸਿਓਂ ਨਿਤ ਨਵਾਂ ਨਿਰੋਵਾ॥੪॥੬੧॥
**ਗੋਵਿੰਦ ਗੋਵਿੰਦ ਧਿਆਈਐ ਮਿਲ ਸੰਤ ਸਮਾਜਾ।**
**ਅਮ੍ਰਿਤਧਾਰਾ ਗਗਨ ਤੇ ਟਪਕੈ ਸੁਰ ਸਾਜਾ॥੧॥**
ਵਿਸਮ ਵਿਸਮ ਵਿਸਮਾਦ ਸਮਾਇਆ,
ਪੰਚ ਸ਼ਬਦ ਧੁਨਿ ਵਾਜਿਆ ਅਨੁਭਵ ਪ੍ਰਗਟਾਇਆ॥੧॥ਰਹਾਉ॥

ਗਰਜ ਗਰਜ ਗੁਰੁ ਵਰਸਦਾ ਦਾਮਿਨੀ ਚਮਕਾਰਾ।
ਤਾਰ ਵਿਪੰਚੀ ਵਿਸਤਰੀ ਰੰਗ ਰਾਗ ਸੁਮਾਰਾ॥੨॥
ਗਿਆਨ ਮਹਾਰਸ ਪਾਇਆ ਵੱਜੀ ਵਾਧਾਈ।
ਜਨਮ ਮਰਣ ਦੁਖ ਪਰਹਰੈ ਹਰਿ ਹਰਿ ਲਿਵ ਲਾਈ॥੩॥
ਸਹਜ ਸਮਾਨਾ ਭੀਤਰੇ ਨਹਿ ਅਨਤ ਸਿਧਾਇਆ।
ਸ੍ਰੀਚੰਦਰ ਘਟ ਚੰਦਰ ਚੜ੍ਹ ਸ਼ੁਧ ਸ਼ਬਦ ਅਲਾਇਆ॥੪॥੬੨॥

**ਤੇਰੀ ਸ਼ਰਣ ਦਿਆਲ ਪ੍ਰਭੁ ਤੂ ਅਗਮ ਗੋਸਾਈ।**
**ਗੁਰੂ ਕਿਰਪਾ ਤੇ ਪਾਈਐ ਹਰਿ ਰੰਗ ਸਮਾਈ॥੧॥**
ਮਨ ਨਿਰਮਲ ਹਰਿ ਨਾਮੈ,
ਪੂਰੇ ਗੁਰੁ ਬਖਸ਼ਸ ਕਰੀ ਪ੍ਰਭੁ ਮਿਲ ਨਿਹਕਾਮੈ॥੧॥ਰਹਾਉ॥
ਰੰਗ ਲਾਗਾ ਗੋਵਿੰਦ ਸੰਗ ਸੁਧਿ ਵੁਧਿ ਵਿਸਰਾਈ।
ਚਿੰਤਾ ਸਗਲ ਵਿਗਾਸੀਆ ਦੁਖ ਭੁੱਖ ਨ ਕਾਈ॥੨॥
ਦੁਹੀਂ ਜਹਾਨੀਂ ਇਕ ਹਰਿ ਸਦ ਸੰਗ ਹਮਾਰੈ।
ਤੁਝ ਸਿਮਰਤ ਤੁਝ ਹੀ ਭਇ ਭਵ ਚਢੈ ਕਿਨਾਰੈ॥੩॥
ਦਿਨ ਦੂਣਾ ਨਿਸਿ ਚੌਗੁਣ ਲਹਿ ਪਰਮਾਨੰਦਾ।
ਸ੍ਰੀਚੰਦਰ ਮਨ ਮਾਨਿਆ ਪ੍ਰਗਟੇ ਗੋਵਿੰਦਾ॥੪॥੬੩॥

**ਏਕੋ ਨਾਮ ਧਿਆਈਐ ਕਲਿ ਮਹਿ ਪਰਵਾਨਾ।**

**ਅਵਰ ਨ ਦੂਜਾ ਸਿਮਰੀਐ ਜਨਮੈ ਮਰ ਜਾਨਾ॥੧॥**
ਸਰਵ ਸ਼ਿਰੋਮਣਿ ਸਿਮਰਨ ਰਾਮ,
ਹਲਤ ਪਲਤ ਮੁਖ ਉਜਲਾ ਦਰਗਹਿ ਆਵਹਿ ਕਾਮ॥੧॥ਰਹਾਉ॥
ਦੇਵ ਦੇਵਾਲਇ ਤੀਰਥੀ ਰਟ ਰਟ ਦੁਖ ਪਾਇ।
ਭਨ ਬਰਫ ਜਲ ਸੇਵਿਆ ਵਿਰਥਾ ਕਸ਼ਟਾਇ॥੨॥
ਬਨ ਬਨ ਫਿਰ ਢੂੰਢਤ ਥਕੇ ਕਛੂ ਹਾਥ ਨ ਆਇਆ।
ਭਰੀ ਵਿਗਾਰ ਵਿਗਾਰੀਆਂ ਸਿਰ ਭਾਰ ਉਠਾਇਆ॥੩॥
ਰਾਮ ਨਾਮ ਵਿਨ ਫੋਕਟੈ ਸਾਧਨ ਦੁੱਖ ਮੂਲਾ।
ਸ੍ਰੀਚੰਦਰ ਚਿਤ ਹੇਤ ਕਰ ਹਰਿ ਹਰਿ ਅਨੁਕੂਲਾ॥੪॥੬੪॥
**ਹਮ ਦਾਸੇ ਤਿਸ ਠਾਕੁਰੈ ਜੋ ਸਭ ਤੇ ਊਚਾ।**
**ਲੱਖ ਚੌਰਾਸੀ ਜੀਅ ਜੰਤੁ ਕੋ ਸਕੈ ਨ ਪਹੂੰਚਾ॥੧॥**
ਅਗਮ ਅਗਾਧ ਅਪਾਰ ਧਨੀ,
ਊਂਚੇ ਤੇ ਊਚਾ ਮਹਾ ਕੀਮਤ ਕਹਾਂ ਗਣੀ॥੧॥ਰਹਾਉ॥
ਲੱਖ ਆਕਾਸ਼ੀ ਜਾਈਐ ਚੜ੍ਹ ਮਰੁਤ ਵਿਮਾਨਾ।
ਆਗੈ ਅੰਤ ਨ ਪਾਈਐ ਹੋਇ ਗਿਰੈ ਹੈਰਾਨਾ॥੨॥
ਕੋਟਿ ਤੇਤੀਸਾ ਦੇਵਤਨ ਨਿਜ ਸ਼ਕਤੀ ਘਰਾਈ।
ਹਰਿ ਨਾਰਾਇਣ ਗੋਵਿੰਦੈ ਨਹਿ ਲਹੀਐ ਰਾਈ॥੩॥

ਤੂੰ ਦਾਤਾ ਹਰਿ ਸਰਬਦਾ ਹਮ ਜੰਤੁ ਵਿਚਾਰੇ।
ਦਇਆਧਾਰ ਪ੍ਰਤਿਪਾਲੀਐ ਸ੍ਰੀਚੰਦਰ ਸਮਹਾਰੈ॥੪॥੬੫॥

**ਹਮ ਚਾਕਰ ਗੋਵਿੰਦ ਕੇ ਸਾਹਿਬ ਗੁਣ ਪੂਰਾ।**
**ਆਪਹਿ ਅਪਨੀ ਮੇਹਰ ਕਰ ਰਾਖਹਿਗਾ ਸੂਰਾ॥੧॥**
ਤਾ ਕੋ ਕੋਇ ਨ ਪਹੁੰਚਨ ਹਾਰਾ,
ਜੋ ਜੋ ਗਰਵ ਕਰੈ ਵਡਿਆਈ ਸੋ ਪਰਮੇਸ਼ਵਰ ਮਾਰਾ॥੧॥ ਰਹਾਉ॥
ਜਿਹਿ ਜਿਹਿ ਭਵ ਮਹਿ ਪੈਦਾ ਕੀਨਾ ਤਿਹ ਤਿਹ ਦੀਏ ਅਭਿਮਾਨਾ।
ਅਭਿਮਾਨੀ ਕੋ ਨੇਤ ਗਿਰਾਵਹਿ ਠਾਕੁਰ ਹਰਿ ਭਗਵਾਨਾ॥੨॥
ਬ੍ਰਹਮੋ ਲਹਿਓ ਨ ਨਾਲੀ ਅੰਤਾ ਸ਼ਿਵ ਨਹੀਂ ਲਿੰਗਹਿ ਪਾਵਾ।
ਕਈ ਵਾਰ ਜਨਮਿਓ ਭਵ ਮਾਹੀਂ ਵਿਸ਼ਨੁ ਲਹਿਓ ਨ ਥਾਵਾ॥੩॥
ਨਾਰਦ ਸਾਰਦ ਕਰਤ ਖਵਾਸੀ ਗਰਵ ਪ੍ਰਹਾਰੀ ਰਾਮਾ।
ਸ੍ਰੀਚੰਦਰ ਪ੍ਰਭੁ ਦਾਸਨ ਦਾਸਾ ਬਖਸ਼ਣਹਾਰਾ ਸ਼ਿਆਮਾ॥੪॥੬੬॥ ॥

**ਸਾਧੂ ਸੰਗ ਮਨ ਨਿਰਮਲਾ ਅਠਸਠ ਮਜਨਾਇਆ।**
**ਸਤਿ ਪਦਾਰਥ ਨਾਮ ਹਰਿ ਮਨ ਸ਼ੁਧ ਵਸਾਇਆ॥੧॥**
ਗੋਵਿੰਦ ਸਿਮਰ ਸੁਹੇਲਾ,
ਅੰਤਰ ਰਤਨ ਪ੍ਰਕਾਸ਼ਿਆ ਰਸ ਆਨੰਦ ਕੇਲਾ॥੧॥ ਰਹਾਉ॥
ਸਤਿਗੁਰੁ ਚਰਣ ਸੇਵੀਐ ਹਰਿਭਗਤ ਸੁਹਾਈ।

ਆਧਿ ਵਿਆਧਿ ਸਭ ਪਰਹਰੈ ਪ੍ਰਭੁ ਜੋਤ ਦੀਪਾਈ॥੨॥
ਗੰਗ ਗੋਦਾਵਰੀ ਨਹਾਈਐ ਨਾਰਾਇਣ ਨਾਮਾ।
ਸੁਖ ਸਹਜ ਉਰ ਪਾਇਆ ਹਰਿ ਕੀਰਤ ਧਾਮਾ॥੩॥
ਸਗਲੇ ਤੀਰਥ ਪੁੰਨ ਫਲ ਪ੍ਰਭੁ ਸਿਮਰਨ ਮਾਹੀ।
ਸ੍ਰੀਚੰਦਰ ਠਾਕੁਰ ਸਿਮਰ ਕਲਮਲ ਮਿਟ ਜਾਹੀ॥੪॥੬੭॥

**ਪਾਰਬ੍ਰਹਮ ਪ੍ਰਭੁ ਸੇਵੀਐ ਉਤਮ ਫਲ ਹੋਈ।**
**ਏਕਾ ਟੇਕ ਗੋਪਾਲ ਕੀ ਤਿਸ ਵਿਨ ਨਹਿ ਕੋਈ॥੧॥**

ਏਕੋ ਏਕ ਸਰਵ ਜਗ ਵਿਆਪਾ,
ਜੀਵ ਜੰਤੁ ਸਭ ਰੂਪ ਤਿਸਹਿ ਕੇ ਤੀਨ ਲੋਕ ਪਰਤਾਪਾ॥੧॥ਰਹਾਉ॥
ਬ੍ਰਹਮਾ, ਵਿਸਣੁ, ਸ਼ੇਸ਼, ਸ਼ਿਵ, ਨਾਰਦ, ਸਾਰਦ ਸੋਈ
ਕ੍ਰਿਸ਼ਣ, ਰਾਮ, ਨਰਸਿੰਹ, ਨਾਰਾਇਣ ਨਰ ਕਛੁਆਨ ਹੋਈ॥੨॥
ਬਨ ਤਿਰਣ ਤ੍ਰਿਭੁਵਨ ਜੋਤਿ ਸੋ ਏਕਾ ਖੰਡ ਮੰਡਲ ਪਾਤਾਲਾ।
ਏਕਹਿ ਸੂਤ ਪਰੋਇ ਮਣੀਆਂ ਰਤਨ ਜੜਾਉ ਮਾਲਾ॥੩॥
ਜੋ ਜੋ ਦੀਸੇ ਸੋ ਸੋ ਤੂੰ ਹੈ ਨਿਰੰਕਾਰ ਅਕਾਰਾ।
ਸ੍ਰੀਚੰਦਰ ਸਭ ਘਟ ਘਟ ਪਟ ਪਟ ਏਕੋ ਏਕ ਪਸਾਰਾ॥੪॥੬੮॥

**ਜਿਸ ਜਨ ਉਪਰ ਤੇਰੀ ਪ੍ਰਭੁ ਕਿਰਪਾ ਵਿਸ਼ਾਲਾ।**
**ਤਿਸ ਹੀ ਮਿਲਿਆ ਸਾਧੁ ਸੰਗ ਭਰਮ ਛੁਟੇ ਜੰਜਾਲਾ॥੧॥**

ਕਰਣਹਾਰ ਸਾਚਾ ਕਰਤਾਰ,
ਤਿਸ ਵਿਨ ਆਨ ਨ ਸੂਝਈ ਬਖਸ਼ਨਹਾਰ ਮੁਰਾਰਿ॥੧॥ਰਹਾਉ॥
ਸਗਲੇ ਬੰਧਨ ਕਾਟ ਕੈ ਨਿਜ ਚਰਣੀ ਲਾਇ।
ਪਰਮੇਸ਼ਵਰ ਕੋ ਆਸਰਾ ਸਗਰੀ ਜਗ ਜਾਇ॥੨॥
ਦੇਵਨਹਾਰ ਅਪਾਰ ਪ੍ਰਭੁ ਸਭ ਭਰੇ ਭੰਡਾਰਾ॥
ਤੋਟਾ ਮੂਲ ਨ ਆਵਈ ਖਾਇ ਖਰਚ ਭੰਡਾਰਾ॥੩॥
ਪਾਰਬ੍ਰਹਮ ਜਿਨ ਸੇਵਿਅ ਤਿਸ ਭੁਖ ਨ ਕਾਈ।
ਸ੍ਰੀਚੰਦਰ ਆਨੰਦ ਮਗਨ ਨਿਤ ਨਾਮ ਧਿਆਈ॥੪॥੬੯॥

**ਹਉਮੈ ਮੇਰੀ ਪਰਹਰੀ ਲੜ ਅਪਨੇ ਲਾਇ।**
**ਅਵਗੁਣ ਸਭ ਮਿਟਾਇਕੈ ਪਰਸਾਇ ਪਾਇ॥੧॥**

ਏਕਾ ਟੇਕ ਗੋਪਾਲ,
ਆਨ ਵਿਸਾਰੀ ਚਿੰਤ ਸਭ ਹਰਿ ਕਾ ਨਾਮ ਸੰਭਾਲ॥੧॥ਰਹਾਉ॥
ਗੁਣ ਗੋਬਿੰਦ ਨਿਤ ਗਾਈਏ ਕਲਿਮਲ ਸਭ ਹਰਣਾ।
ਸਦਾ ਸਹਾਈ ਸੰਗ ਪ੍ਰਭੁ ਜੀਆਂ ਕਾ ਪਰਣਾ॥੨॥
ਦੁਸ਼ਟ ਦੂਤ ਸਭ ਵਸ ਕੀਏ ਧੁਰ ਕੀਨਹੀ ਛਾਇਆ।
ਬੇਮੁਹਤਾਜਾ ਅਲੱਖ ਹਰਿ ਜਪਿਓ ਇਕ ਜਾਇਆ॥੩॥
ਪੰਚਭੂਤ ਨਿਜ ਵਸ ਭਇ ਆਗੈ ਨਹਿ ਖੰਘੈ।

ਸ੍ਰੀਚੰਦਰ ਗਹਿ ਓਟ ਹਰਿ ਭਵਸਾਗਰ ਲੰਘੈ॥੪॥੭੦॥

**ਨਾਮ ਸਿਮਰ ਗੋਵਿੰਦ ਕਾ ਕਲਮਲ ਸਭ ਚੂਰੈ।**
**ਨਾਮ ਸਿਮਰ ਚੰਗਿਆਈਆਂ ਸੰਗ ਸਾਧੂ ਧੂਰੈ॥੧॥**

ਹਰਿ ਹਰਿ ਸਿਮਰ ਪ੍ਰਾਣੀ,
ਕਾਚੀ ਦੇਹਾ ਵਿਨਸਨੀ ਜਿਓਂ ਵੂਦ ਵੂਦ ਪਾਣੀ॥੧॥ਰਹਾਉ॥
ਹਰਿ ਭਗਤੀ ਰਸ ਆਇਆ ਸੁਖ ਆਤਮਨੰਦਾ।
ਲਾਹਾ ਨਾਮ ਧਨ ਖਟਿਆ ਕਮਲਾ ਵਿਗਸੰਦਾ॥੨॥
ਦੀਨ ਦਰਦ ਦੁਖ ਭੰਜਨਾ ਪ੍ਰਤਿਪਾਲ ਕਿਰਪਾਲਾ।
ਨਾਮ ਉਚਾਰਤ ਦੁਖ ਮਿਟੈ ਸੰਗ ਹਮਹਿ ਜੰਜਾਲਾ॥੩॥
ਨਰ ਨਾਰਾਇਣ ਗਾਈਐ ਸਭ ਅੰਤਰ ਸੋਈ।
ਸ੍ਰੀਚੰਦਰ ਮਨ ਹਰਿ ਵਸੈ ਦਾਸੀ ਸਭ ਲੋਈ॥੪॥੭੧॥

**ਨਾਰਾਇਣ ਕੋ ਤਿਆਗ ਕੈ ਰਚਿਆ ਸੰਗ ਦਾਸੀ।**
**ਅੰਤਹਿ ਸਾਥ ਨ ਚਾਲਈ ਸਹਿ ਜਗ ਉਪਹਾਸੀ॥੧॥**

ਤਨ ਧਨ ਸਾਥ ਨ ਜਾਇ,
ਮਿਥਿਆ ਰਸ ਲਪਟਾਇਆ ਫਿਰ ਫਿਰ ਆਵੈ ਜਾਇ॥੧॥ਰਹਾਉ॥
ਕਈ ਕੋਟਿ ਜਿਨ ਰਾਜ ਕੀਏ ਹਥ ਖਾਲੀ ਚਲੈ।
ਥੈਲੀ ਸੰਚ ਹਜਾਰਾਂ ਕੌਡੀ ਨਹੀਂ ਪਲੈ॥੨॥

ਮਾਈ ਬਾਪ ਮਿਤਰ ਭ੍ਰਾਤ ਸਭ ਸੰਚਨ ਏਕ ਆਸਾ।
ਕਾਹੂੰ ਸੰਗ ਨ ਚਾਲਈ ਰਚਿ ਅਜਬ ਤਮਾਸਾ॥੩॥
ਅਨਿਕ ਪਾਪ ਬਲ ਛਲ ਕੀਏ ਤਉ ਭਈ ਨ ਕਾਹੂੰ।
ਸ੍ਰੀਚੰਦਰ ਵਿਨ ਰਾਮ ਨਾਮ ਨਹਿ ਸੰਗ ਨਿਵਾਹੂੰ॥੪॥੭੨॥

**ਕਪਿ ਨ ਤਿਆਗੈ ਚਨਨ ਕੋ ਸਭ ਆਯੂ ਦੁਖਾਰਾ।**
**ਨਲਨੀ ਦਾਨਾ ਚਾਹ ਕਰ ਸ਼ੁਕ ਪਿੰਜਰ ਡਾਰਾ॥੧॥**

ਮੋਹ ਕੁਟੰਬ ਕੀ ਫਾਸੀ ਫਾਂਸ,
ਗਰਦਭ ਭਾਰੈ ਲਦਿਆ ਡੰਡਾ ਪੀਠ ਸਹਾਸ ॥੧॥ਰਹਾਉ॥
ਕਰਤ ਕਰਤ ਸ਼ਰਮ ਥਕ ਪਰਾ ਆਸਾ ਨਹਿ ਪੂਰੀ।
ਲਾਖ ਕੋਟਿ ਅਰਬ ਖਰਬ ਤੇ ਤਉ ਰਹੇ ਅਧੂਰੀ॥੨॥
ਜਿਓਂ ਜਿਓਂ ਆਵਹਿ ਦ੍ਰਵਿਐ ਕਰ ਤਿਓਂ ਅਧਿਕੀ ਤ੍ਰਿਸ਼ਣਾ।
ਇੰਦਰ ਰਾਜ ਕੋਊ ਪਾਇ ਕੈ ਪੁਨ ਚਾਹੈ ਜਿਸ਼ਨਾ॥੩॥
ਭੋਗ ਭੋਗ ਕੈ ਖਪ ਰਹਿਆ ਅਗਨਿ ਅਧਿਕਾਈ।
ਸ੍ਰੀਚੰਦਰ ਭਜ ਰਾਮ ਨਾਮ ਸੁਖ ਲਹਹਿ ਮਹਾਈ॥੪॥੭੩॥

**ਦੁਰਲਭ ਦੇਹ ਖੋਈ ਅਗਿਆਨੀ, ਬਿਰਥੈ ਧੰਧੈ ਧਾਇਆ।**
**ਨਿਸਿਦਿਨ ਰਟਤੇ ਆਯੂ ਗਵਾਈ, ਮਨਮੁਖ ਮਾਇਆ ਮਾਇਆ॥੧॥**

ਕਿਸਹਿ ਨ ਕੇਰੀ ਹੋਈ,

ਜੋ ਜੋ ਪੇਖਿਓ ਸੋ ਸੋ ਲਾਗਿਓ ਆਪਨ ਆਪਾ ਖੋਈ॥੧॥ਰਹਾਉ॥
ਪਿਤਾ ਪਿਤਾਮਹ ਜਿਨ ਸਿਓਂ ਲਾਗੇ ਅਪਨੇ ਜਨਮ ਗਵਾਇ।
ਪੋਤਰੇ ਪੁਤਰ ਨਾਤੀ ਨਾਤਿਨ ਸੋਊ ਰਾਹ ਤਕਾਇ॥੨॥
ਜਨਮਤ ਹੀ ਵਡ ਰੋਗਸ ਲਾਗਿਓ ਮਰਘਟ ਲੌਂ ਨਹਿ ਛੂਟਾ।
ਸਾਧੁ ਸੰਗ ਹਰਿ ਭਜਨ ਵਿਨਾ ਰਹਿਓ ਹਾਥ ਇਕ ਠੂਠਾ॥੩॥
ਸਰਵ ਨਿਧਾਨ ਨਾਮ ਹਰਿ ਕੀਰਤਨ ਰੇ ਨਰ ਦਰੱਵ ਅਮੋਲਾ।
ਸ੍ਰੀਚੰਦਰ ਹਿਰਦੇ ਤੋਰੇ ਅੰਤਰ ਕਿਓਂ ਨਹਿ ਲੀਨੋ ਟੋਲਾ॥੪॥੭੪॥

**ਸਾਧੁ ਸੰਗਤਿ ਪਾਈਐ ਹਰਿ ਕੀਰਤ ਨਾਮਾ।**
**ਏਥੇ ਸੁਖ ਘਨੇਰਿਆਂ ਸਦ ਸਹਜ ਆਰਾਮਾ॥੧॥**

ਰਾਮ ਨਾਮ ਜਪ ਜਪ ਆਨੰਦ,
ਸਰਵ ਕਸ਼ੇਮ ਕਲਿਆਣ ਨਿਧਿ ਨਹਿ ਵਿਆਪੈ ਦਵੰਦ॥੧॥ਰਹਾਉ॥
ਸਭ ਨਿਧਾਨ ਹਰਿ ਨਾਮ ਮਹਿ ਬਾਕੀ ਨਹਿ ਕਾਈ।
ਤੁਲ ਨ ਤਾ ਕੈ ਪੂਜਈ ਜਗ ਕੀ ਠਕੁਰਾਈ॥੨॥
ਹਰਿ ਹਰਿ ਹਰਿ ਹਰਿ ਗਾਇ ਕਰ ਰਸ ਪਰਮ ਸੁਹਾਵਾ।
ਸੁਰਪੁਰ ਰਾਜ ਨ ਤੁਲ ਹੈ ਗੋਵਿੰਦ ਗੁਣ ਗਾਵਾ॥੩॥
ਰਸਨਾ ਗੀਧੀ ਰਾਮ ਨਾਮ ਮਨ ਆਨੰਦ ਸਮਾਨਾ।
ਕਾਰਣ ਕਰਤਾ ਕਰ ਰਹਿਆ ਸਭ ਕਾਜ ਸੁਰਾਨਾ॥੩॥

ਜਿਸਹਿ ਪਿਆਲੇ ਰਾਮ ਰਸ ਤਿਸ ਕੀ ਕਿਆ ਰੀਸਾ।
ਸ੍ਰੀਚੰਦਰ ਸਭ ਝੜ ਪੜਹਿ ਅਗਰਜ ਜਗਦੀਸਾ॥੪॥੭੬॥

**ਦੋ ਦਿਨ ਕੇ ਮਹਿਮਾਨੜੇ ਕਰ ਚਲਣ ਤੈਆਰੀ।**
**ਸਾਥੀ ਤੇਰੇ ਚਲ ਗਏ ਤੇਰੀ ਅਬ ਵਾਰੀ॥੧॥**

ਦੇਹ ਨਿਮਾਣੀ ਸੁਨੀ ਹੋਇ,
ਮਾਲ ਧਨ ਮੰਡਪ ਮਾੜੀਆਂ ਨਾਹੀ ਤੇਰੀ ਕੋਇ॥੧॥ਰਹਾਉ॥
ਜਹ ਜਾਣਾ ਸੋ ਚੀਤ ਕਰ ਕਿਓਂ ਗਾਫਲ ਸੋਇਆ।
ਬਾਲਕ ਸੇ ਬੂਢਾ ਭਇਆ ਹਰਿ ਬੀਜ ਨ ਬੋਇਆ॥੨॥
ਪੂਰਵ ਪੱਕਾ ਖਾਇਆ ਭੁਖ ਅਗਰ ਭੀ ਹੋਈ।
ਕੀਤੇ ਵਾਝਹੁ ਆਪਨੇ ਫਲ ਪਾਇ ਨ ਕੋਈ॥੩॥
ਲਿਆਇਆ ਕਿਆ ਲੈ ਜਾਇ ਕਿਆ? ਧਰ ਉਰ ਮਹਿ ਗਿਆਨਾ।
ਸ੍ਰੀਚੰਦਰ ਨਿਸਿ ਬੀਜ ਲੇ ਜੋ ਦਿਨ ਮਹਿ ਖਾਨਾ॥੪॥੭੭॥

**ਮਾਨੁਸ ਦੇਹੀ ਲੋਚਦੇ ਸੁਰਪਤਿ ਸੇ ਦੇਵਾ।**
**ਸੋਈ ਤੁਮ ਕੋ ਹੈ ਮਿਲੀ ਕਿਓਂ ਖੋਇ ਅਭੇਵਾ॥੧॥**

ਹਰਿ ਸਿਮਰਨ ਕੀ ਬੇਲਾ,
ਸਮਇ ਪ੍ਰਾਪਤ ਸੋਹਣਾ, ਹੋ ਅਗਰ ਸੁਹੇਲਾ॥੧॥ਰਹਾਉ॥
ਏਕ ਘੜੀ ਆਧੀ ਘੜੀ ਸਤਿਸੰਗਤ ਕੀਨੇ।

ਹੀਰੇ ਰੇਤ ਬਿਖੇਰ ਕੈ ਕਛੁ ਤੋ ਲੇ ਬੀਨੇ॥੨॥
ਲਾਖ ਕੋਟਿ ਦ੍ਰਵਿਐ ਖਰਚ ਤੇ ਇਕ ਸਾਂਸ ਨ ਪੈ ਹੈਂ।
ਹਰਿ ਹਰਿ ਹਰਿ ਹਰਿ ਕੀਨਿਆ ਆਗੈ ਨ ਲਜੈ ਹੈਂ॥੩॥
ਆਪਨ ਕਰਮ ਕਮਾਇਆ ਆਪੇ ਹੀ ਭੋਗਹਿ।
ਸ੍ਰੀਚੰਦਰ ਗੋਵਿੰਦ ਭਜ ਸੁਖ ਦੋਨਹੁ ਲੋਗਹਿ॥੪॥੭੮॥
**ਮਦ ਮਾਇਆ ਕੇ ਬਾਵਰੇ ਹਰਿ ਨਾਮ ਧਿਆਇ।**
**ਤਨ ਧਨ ਸੰਗ ਨ ਜਾਇਗੋ ਜਾਂ ਸੋਂ ਉਰਝਾਇ॥੧॥**
ਆਪਨ ਪਰ ਕਾ ਜਾਨ,
ਕਰਤੇ ਅਪਨੀ ਵਸਤੁ ਕਾ ਕਿਆ ਤੁਝਹਿ ਨਿਗਹਵਾਨ॥੧॥ਰਹਾਉ॥
ਮਾਲਕ ਹੀ ਮਾਲਕ ਰਹਹਿ ਨਿੱਜ ਵਸਤੁ ਕੇਰਾ।
ਦਾਸ ਨ ਮਾਲਕ ਹੋਇਗੋ ਹੋਇ ਅੰਤ ਨਿਵੇਰਾ॥੨॥
ਜਿਹਿ ਆਪਣੀ ਕਰ ਮਾਨਿਆ ਨਹਿ ਤੇਰੀ ਸੋਈ।
ਧਰਮ ਰਾਜ ਕੀ ਸਭਾ ਮਹਿ ਕਸ ਕਰਹਿ ਵਿਗੋਈ॥੩॥
ਆਪਨ ਰਾਮ ਨ ਜਾਨਿਆ ਹੋਇ ਅੰਤ ਸਹਾਈ।
ਸ੍ਰੀਚੰਦਰ ਲਗ ਕੂੜ ਸਿਓਂ ਕਿਓਂ ਸਾਚ ਲਹਾਈ॥੪॥੭੯॥
**ਸਾਧੁ ਸੰਗ ਵਿਨ ਜੀਵਨਾ ਧਿਰਗ ਕਰਮ ਕਮਾਇਆ।**
**ਪਾਪ ਪੱਥਰ ਸਿਰ ਲਦਿਆ ਪੰਧ ਲੰਮੇ ਪਾਇਆ॥੧॥**

ਵਿਰਥਾ ਭਾਰ ਉਠਾਇਆ,
ਦਾਰਾ ਸੁਤ ਦੁਹਿਤਾ ਹਿਤੁ ਕਛੁ ਸੰਗ ਨ ਜਾਇਆ॥੧॥ਰਹਾਉ॥
ਜਿਨ ਕਾਰਣ ਸ਼ਰਮ ਪਾਇਆ ਤਜ ਅੰਤ ਸਿਧਾਇ।
ਧਰਮਰਾਜ ਜਬ ਬੂਝ ਹੈ ਕਿਆ ਕਹਗੋ ਸੁਨਾਇ॥੨॥
ਖਾਵਨ ਵਾਲੇ ਜੇਤੜੇ ਨਠ ਹੋਹਿ ਪਰੇਰੇ।
ਏਕਨ ਹੀ ਜਿੰਦ ਆਵਈ ਯਮਦੂਤਨ ਘੇਰੇ॥੩॥
ਬੁਰੇ ਕਰਮ ਕਾ ਫਲ ਬੁਰਾ ਭੋਗਹਿ ਗਾ ਪ੍ਰਾਣੀ।
ਸ੍ਰੀਚੰਦਰ ਜਪ ਰਾਮ ਨਾਮ ਸੰਗ ਸਾਧੁ ਸੁਜਾਣੀ॥੪॥੮੦॥
**ਕੀਤਾ ਪਾਈਐ ਆਪਣਾ ਕਿਓਂ ਬੁਰਾ ਕਮਾਈਐ।**
**ਸਾਥ ਨ ਕਾਹੁ ਦੇਵਣਾ ਕਿਓਂ ਕਰ ਪਛਤਾਈਐ॥੧॥**
ਮਨ ਰੇ! ਸੱਚ ਸਮਝ ਕਰ ਕਾਮ।
ਤੋਰ ਕਰਮ ਤੁਝ ਸੰਗ ਹੋਏ ਜਬ ਜੈ ਹੈਂ ਯਮ ਧਾਮ॥੧॥ਰਹਾਉ॥
ਰੱਤੀ ਮਾਸ਼ਾ ਤੋਲ ਕਢ ਤੋਲੇ ਤੋਲਣਹਾਰ।
ਕਾਗਦ ਸਨਮੁਖ ਆਦਿ ਹੈ ਚਿਤਰ ਗੁਪਤ ਕੇ ਦਵਾਰ॥੨॥
ਧਰਮ ਕਮਾਵੈ ਧਰਮ ਨਿਵੈ ਫੇੜੇ ਆਕੜਖਾਨ।
ਕੋਈ ਲਾਹ ਨ ਸਕਈ ਵਾਕੀ ਚੜ੍ਹੀ ਕਮਾਨ॥੩॥
ਨਰਕ ਅਨੇਕ ਵਖਾਨੀਐ ਸਵਰਗ ਨ ਦੂਜਾ ਕੋਇ।

ਸ੍ਰੀਚੰਦਰ ਹਰਿ ਨਾਮ ਕਾ ਗਾਹਕ ਵਿਰਲਾ ਹੋਇ॥੪॥੯੧॥

**ਪੂਰਾ ਸਤਿਗੁਰੁ ਸੇਵੀਐ ਹਰਿ ਹਰਿ ਜਪ ਪ੍ਰੀਤਿ।**
**ਸਾਧੁ ਸੰਗ ਗੁਣ ਗਾਈਐ ਇਕ ਗੋਵਿੰਦ ਨੀਤਿ॥੧॥**
ਦਰਗਹਿ ਸੁਖ ਸਿਓਂ ਜਾਇ,
ਆਤਮਰਾਮ ਪਛਾਣਿਆ ਹਰਿ ਸਰ ਨਿਰਮਲ ਨਹਾਇ॥੧॥ਰਹਾਉ॥
ਗੁਣ ਤੇ ਅਵਗੁਣ ਵਖਸ਼ੀਐ ਮਨ ਦਰਵੇਹੀ ਗੋਵਿੰਦੈ।
ਦੁਰਲਭ ਨਾਮ ਪਦਾਰਥੋ ਬਡਭਾਗ ਰਵੰਦੈ॥੨॥
ਆਤਮ ਜਿਨਹੀਂ ਪਛਾਣਿਆ ਪਰਮਾਤਮ ਸੇਈ।
ਇਕੋ ਇਕੀ ਹੋਏ ਰਹੈ ਹਰਿ ਜਨ ਹਰਿ ਲੇਈ॥੩॥
ਧੂੜ ਤਿੰਨਹਾਂ ਦੀ ਪਾਈਐ ਪੂਰਵਲੇ ਕਰਮਾ।
ਸ੍ਰੀਚੰਦਰ ਸੰਗ ਸਾਧੁ ਵਿਨ ਨਹੀ ਜਗ ਧਰਮਾ॥੪॥੯੨॥

**ਅਮ੍ਰਿਤ ਬੇਲੇ ਉਠ ਕੇ ਹਰਿ ਨਾਮ ਧਿਆਈਐ।**
**ਸਾਧੁ ਸੰਗਤਿ ਵਿਚ ਜਾਇ ਕੈ ਨਮਿਰਤ ਪਦ ਪਾਈਐ॥੧॥**
ਚਰਣਾਰਵਿੰਦ ਸਮਾਇ,
ਜਨਮ ਮਰਣ ਕਾ ਭੈ ਗਿਆ ਹਰਿ ਕੀਰਤ ਲਿਵ ਲਾਇ॥੧॥ਰਹਾਉ॥
ਜਗ ਮਹਿ ਲਾਹਾ ਹਰਿ ਭਗਤੀ ਕੋਈ ਗੁਰੁਮੁਖ ਪਾਵੈ।
ਆਪਾ ਆਪ ਨਿਵਾਰ ਕੈ ਹਰਿ ਸੰਗ ਸਮਾਵੈ॥੨॥

ਦੂਣੀ ਚੌਣੀ ਕਰਾਮਾਤ ਗੋਵਿੰਦ ਗੁਣ ਗਾਇ।
ਰਾਮ ਨਾਮ ਰਸ ਬੇਧਿਆ ਮਨ ਭਵਰ ਨ ਧਾਇ॥੩॥
ਜੀਵਨ ਪਦ ਪ੍ਰਭੁ ਨਾਮ ਦ੍ਰਿੜ੍ਹ ਉਪਜੈ ਵਿਸ਼ਵਾਸਾ।
ਸ੍ਰੀਚੰਦਰ ਦੁਹੂੰ ਲੋਕ ਮਹਿ ਨਰ ਹਰਿ ਵਿਸ਼ਵਾਸਾ॥੪॥੯੩॥
**ਧੁਜ ਪੇਖਹੁ ਨਾਰਾਇਣੈ ਸੰਗ ਮਿਰਤਯੁ ਲਗਾਈ।**
**ਏਕ ਆਵਹਿ ਏਕ ਜਾਵਹੀ ਥਿਰ ਰਹਹਿ ਨ ਕਾਈ॥੧॥**
ਲੰਮੀ ਪੜੀ ਬਹੀਰ,
ਸਭ ਜਗ ਚਲਤਾ ਪੇਖੀਐ ਪੀਰ ਫਕੀਰ ਅਮੀਰ॥੧॥ਰਹਾਉ॥
ਬਾਦਿਸ਼ਾਹ ਉਮਰਾਵ ਖਾਨ ਢਾਹ ਡੇਰੇ ਜਾਸੀ।
ਰਿੰਦ ਮਲੰਗ ਜਾਹਿਦ ਸਬਹਿ ਕੋ ਰਹਨ ਨ ਪਾਸੀ॥੨॥
ਘੜਿਆ ਭਜੈ ਅੰਤ ਕੋ ਕਿਆ ਕੂੜ ਕਮਾਣਾ।
ਆਪਣਾ ਕੀਤਾ ਪਾਵਣਾ ਮਨ ਸਮਝ ਅਯਾਣਾ॥੩॥
ਜਿਨ ਕੈ ਮਸਤਕ ਭਾਗ ਹੈ ਤਿਨ ਸਾਚ ਪਛਾਤਾ।
ਸ੍ਰੀਚੰਦਰ ਦੇਹ ਮਾਨੁਸੈ ਪ੍ਰਭੁ ਨਾਮ ਧਿਆਤਾ॥੪॥੯੪॥
**ਕਰਮ ਜਿਨਾਂ ਕੋ ਪਾਇਆ ਤਿਨ ਹਰਿ ਲਿਵ ਲਾਈ।**
**ਸਾਧੁ ਸੰਗ ਰਸ ਆਇਆ ਹਰਿ ਭਗਤੀ ਕਮਾਈ॥੧॥**
ਨਾਮ ਜਪ ਨਾਮੇ ਲਿਵ ਲਾਇ,

ਗੁਰੁ ਪੂਰੇ ਤੇ ਪਾਈਐ ਅੰਤਰ ਆਤਮ ਰਾਇ॥੧॥ਰਹਾਉ॥
ਜਿਹਬਾ ਅਮ੍ਰਿਤ ਬੋਲਦੀ ਗੁਰੁ ਗੋਵਿੰਦ ਨਾਮਾ।
ਮਨ ਸੰਤੋਸ਼ ਸਮਾਇਆ ਪ੍ਰਭੁ ਪੂਰਣ ਕਾਮਾ॥੨॥
ਛਾਤੀ ਸ਼ੀਤਲ ਉਰ ਸੁਖੀ ਨਾਰਾਇਣ ਭਾਖਾ।
ਲਾਹਾ ਨਾਮ ਧਨ ਖਟਿਆ ਇਕ ਤੇ ਹੋਇ ਲਾਖਾ॥੩॥
ਰਤਨ ਜਵਾਹਰ ਮਾਣਕਾ ਹਰਿ ਯਸ਼ ਮਨ ਮਾਹਿ।
ਸ੍ਰੀਚੰਦਰ ਹਰਿ ਨਾਮ ਵਣਜ ਵਿਨਸੀ ਅਨ ਚਾਹਿ॥੪॥੯੫॥
**ਜਿਨ ਕੈ ਪਲੈ ਨਾਮ ਧਨ ਸੇ ਪੂਰੇ ਸ਼ਾਹ।**
**ਅਖੁਟ ਖਜਾਨਾ ਪਾਇਆ ਹਰਿ ਕੀਰਤ ਲਾਹ॥੧॥**
ਸਤਿਗੁਰੁ ਪੂਰੇ ਕੇ ਵੇਸਾਹੁ,
ਲਾਹਾ ਲਾਭ ਹਰਿ ਖਟਿਆ ਦਰਗਹਿ ਵੇਸਾਹੁ॥੧॥ਰਹਾਉ॥
ਗੁਣ ਗੋਵਿੰਦ ਨਿਤ ਗਾਵੀਐ ਮਨ ਤਨ ਆਧਾਰਾ।
ਅਮ੍ਰਿਤ ਸੋਮਾ ਝਰ ਰਹਿਆ ਨਿਝਰ ਰਸ ਧਾਰਾ॥੨॥
ਨਿਰਖ ਗਗਨ ਵਿਸਮਇ ਭਇ ਗਰੁੜ ਅਸਵਾਰੀ।
ਪਰਮਾਨੰਦ ਸਮਾਇ ਰਹਿ ਹਰਿ ਨਾਮ ਊਚਾਰੀ॥੩॥
ਜੀਵਨ ਪਦ ਜੀਵਨ ਮੁਕਤ ਮਦ ਸਹਜ ਸੁਹੇਲੇ।
ਸ੍ਰੀਚੰਦਰ ਵਹੁ ਜਨਮ ਕੇ ਹਰ ਬਿਛੁੜੇ ਮੇਲੇ॥੪॥੯੬॥

**ਆਪਹਿ ਮੇਲ ਮਿਲਾਇੰਦਾ ਸੰਗ ਸਾਧੁ ਸੁਜਾਨਾ।**
**ਸਾਚ ਨਾਮ ਦ੍ਰਿੜ੍ਹ ਬਾਂਧ ਉਰ ਸਿਖ ਸਾਚ ਸਮਾਨਾ॥੧॥**
ਰਸਿ ਰਸਿ ਹਰਿ ਗੁਣ ਗਾਇ,
ਦੂਜੀ ਦੁਵਿਧਾ ਦੂਰ ਕਰ ਨਾਮਹਿ ਰਹੇ ਸਮਾਇ॥੧॥ਰਹਾਉ॥
ਕੀਰਤ ਗੁਰੁ ਗੋਵਿੰਦ ਕੀ ਚਾਨਣ ਉਜਿਆਰਾ।
ਰਤਨ ਪਦਾਰਥ ਨਾਮ ਹਰਿ ਸਦ ਅਖੁਟ ਭੰਡਾਰਾ॥੨॥
ਨਿਤ ਖਾਵਤ ਖਰਚਤ ਘਨਾ ਕਭੀ ਨਿੱਖੁਟ ਨ ਜਾਈ।
ਦਿਨ ਦਿਨ ਦੂਣੀ ਚੌਗੁਣੀ ਗੋਵਿੰਦ ਵਡਾਈ॥੩॥
ਚਾਖ ਨਾਮ ਹਰਿ ਮਸਤ ਭਇ ਕਹਿ ਸੁਨੇ ਨ ਬੋਲਾ।
ਸ੍ਰੀਚੰਦਰ ਕੀ ਨਿਧਿ ਸਿਧਿ ਪ੍ਰਭੁ ਨਾਮ ਅਮੋਲਾ॥੪॥੮੭॥
**ਪੂਰਾ ਪ੍ਰਭੁ ਆਰਾਧੀਐ ਪੂਰੇ ਗੁਰੁ ਸੰਗਾ।**
**ਪੂਰਣ ਅਨੁਭਵ ਪਾਈਐ ਪੂਰਣ ਰੰਗ ਰੰਗਾ॥੧॥**
ਪੂਰਣ ਪੂਰਣ ਹੋਇ,
ਆਦਿ ਜੁਗਾਦਿ ਇੱਕ ਪ੍ਰਭੁ ਪੂਰਣ ਪੁਰਖ ਸਮੋਇ॥੧॥ਰਹਾਉ॥
ਪੂਰਣ ਕਿਰਪਾ ਕਿਰਪਾਲੁ ਕੀ ਪੂਰਣ ਗੁਣ ਹੋਇਆ।
ਪੂਰਣ ਮਨ ਚਿੱਤ ਭਰ ਰਹਿਆ ਉਰਾਪਨ ਖੋਇਆ॥੨॥
ਪੂਰਣ ਭਰੇ ਭੰਡਾਰ ਨਿਧਿ ਪੂਰਣ ਸਿਧਿ ਪਾਈ।

ਪੂਰਣ ਜਪ ਤਪ ਸੰਜਮੀ ਪੂਰਣ ਵਡਿਆਈ॥੩॥
ਪੂਰਣ ਗਿਆਨ ਪ੍ਰਕਾਸ਼ਿਆ ਪੂਰਣ ਲਖ ਪਾਇਆ।
ਸ੍ਰੀਚੰਦਰ ਪੂਰਣ ਭਇਆ ਪੂਰਣ ਸਰਸਾਇਆ॥੪॥੮੮॥

**ਜਿਨ ਜਨ ਪੂਰਣ ਪਾਇਆ ਤਿਨ ਉਪਜੀ ਧੀਰ।**
**ਔਸ਼ਧ ਪਾਇਆ ਨਾਮ ਪ੍ਰਭੁ ਬਿਨਸੀ ਸਭ ਪੀਰ॥੧॥**

ਆਤਮ ਰਾਮ ਪਾਇਆ,
ਚਾਨਣ ਗਿਆਨ ਚਰਾਗ ਕੈ ਸਭ ਜਗ ਦਰਸਾਇਆ॥੧॥ਰਹਾਉ॥
ਵਡਭਾਗੀ ਸੇ ਜਨ ਭਇ ਹਰਿ ਹਰਿ ਲਿਵ ਲਾਈ।
ਝਖੜ ਵਾਯੁ ਨ ਡੋਲਈ ਸਿਥਰਤਾ ਮੇਰਾਈ॥੨॥
ਅਵਿਚਲ ਤਖਤ ਸੁਹਾਇਆ ਯਸ਼ ਚਮਰ ਢੁਲਾਵਾ।
ਸਕਲ ਸ੍ਰਿਸ਼ਟ ਦਾਸੀ ਖੜੀ ਸਿਰ ਹੁਕਮ ਨਿਵਾਵਾ॥੩॥
ਦੁੰਦੁਭਿ ਕੀਰਤ ਦਹਿਦਿਸ਼ਾ ਵਡਘੋਖ ਕਰੰਤਾ।
ਸ੍ਰੀਚੰਦਰ ਸਭ ਮਿਹਰ ਕਰ ਦ੍ਰਿੜ੍ਹ ਕੀਏ ਭਗਵੰਤਾ॥੪॥੮੯॥

**ਦਾਸਹਿ ਹਰਿ ਪ੍ਰਭੁ ਰਾਵਿਆ ਸਭ ਗਣਤ ਮਿਟਾਈ।**
**ਹਾਥ ਦੇਇ ਪ੍ਰਤਿਪਾਲਦਾ ਗੋਵਿੰਦ ਗੋਸਾਈ॥੧॥**

ਜਿਨ ਉਦਰੇ ਮਹਿ ਪਾਲਿਆ।
ਕੌਨ ਕਾਮ ਤਬ ਹੋਤੋ ਕਰਤਾ ਕਵਨ ਸਹਾਇ ਸਮਾਲਿਆ॥੧॥ਰਹਾਉ॥

ਕਰਣ ਕਰਤਾ ਵਸ ਹੈ ਜਿਮਿ ਚਾਹੈ ਕਰਣਾ।
ਜੀਅ ਜੰਤੁ ਪ੍ਰਤਿਪਾਲਦਾ ਸੇਵਕ ਸ਼ਦ ਪਰਣਾ॥੨॥
ਪਾਹਨ ਕੀਟ ਉਬਾਰਿਆ ਨਿਜ ਕਰਣਾ ਧਾਰੈ।
ਰੇ ਮਨ! ਤੂ ਕਿਓਂ ਡੋਲਤਾ ਹਰਿ ਲੇਹ ਸੰਭਾਰੇ॥੩॥
ਲੱਖ ਚੌਰਾਸਹਿ ਯੋਨੀ ਕੋ ਜਿਨ ਰਿਜਕ ਸੰਵਾਹਾ।
ਸ੍ਰੀਚੰਦਰ ਕਿਆ ਤੋਰ ਸਿਰ ਵਹ ਨਾਹੀ ਨਾਹਾ॥੪॥੯੦॥

**ਅਨਿਕ ਰੰਗ ਹਰਿ ਕੇਰਿਆ ਫੁੱਲ ਫੂਲ ਬਨਾਹੀ।**
**ਮਧੁਰ ਸੁੰਗਧਿਤ ਵਿਆਪਿਐ ਮਨ ਹਰਸ਼ ਉਪਾਹੀ॥੧॥**
ਪ੍ਰਭੁ ਕੀ ਦਾਤ ਅਪਾਰਾ,
ਬਹੁਤ ਭਾਂਤਿ ਨਿਆਮਤਿ ਦਈ ਗਣਤ ਨ ਪਰਹਿ ਸੁਮਾਰਾ॥੧॥ਰਹਾਉ॥
ਸੀਤ ਨਿਵਾਰਣ ਹੇਤੁ ਹਰਿ ਅਗਨਿ ਦਈ ਥਾਪੀ।
ਜਲ ਦੀਆ ਅਨਮੋਲਕਾ ਪੀਅ ਪੁੰਨੀ ਪਾਪੀ॥੨॥
ਤਲਪਾ ਤਲਪ ਸੁਹਾਵਣੀ ਹਿਤੁ ਦਈ ਅਰਾਮੈ।
ਪਵਨ ਦਈ ਇਸ ਜੀਵ ਕੋ ਸਵਾਸਨ ਕੇ ਕਾਮੈ॥੩॥
ਸੀਤਲ ਛਾਇਆ ਮਧੁਰ ਫਲ ਤਰੁਵਰ ਰਚਿ ਰਾਖੈ।
ਸ੍ਰੀਚੰਦਰ ਮਨ ਨਿਰਗੁਣ ਗੋਵਿੰਦ ਨ ਭਾਖੈ॥੪॥੯੧॥

**ਮਲ ਮੂਤਰ ਭਰ ਰਾਖਿਆ ਮਾਨੋ ਤਨ ਮਾਹੀ।**

**ਪਾਟੰਬਰ ਸਭ ਪਹਿਰ ਨਹਾਇ ਨਿਰਮਲ ਦ੍ਰਿਸ਼ਟਾਹੀ॥੧॥**
ਏਡੀ ਬੈਂਡੀ ਚਾਲਤ ਚਾਲ,
ਤੁਹਰੇ ਯੁਤ ਸਿਰ ਪਾਗੜੀ ਭੁਜਾ ਲੁਡਾਵਤ ਹਾਲ॥੧॥ਰਹਾਉ॥
ਠੁਮ ਠੁਮ ਪਗ ਧਰ ਰਾਖਤਾ ਹਸਤੀ ਕੀ ਨਿਆਈ।
ਆਂਖ ਤਰੈ ਕਿਹ ਨਾ ਲਹੈ ਮੂੰਛਨ ਇੰਠਾਈ॥੨॥
ਵਲ ਛਲ ਛਿਦਰ ਅਨੇਕ ਵਿਧਿ ਉਰ ਭੀਤਰ ਰਾਖੈ।
ਘੋੜੇ ਚੜ੍ਹੇ ਸ਼ਿਕਾਰ ਹਿਤ ਲੀਨੇ ਸੰਗ ਸਾਖੈ॥੩॥
ਮੂਲ ਨ ਬੂਝੈ ਆਪਣਾ ਖਾਕੂ ਰੁਲ ਜਾਣਾ।
ਸ੍ਰੀਚੰਦਰ ਮਨ ਜਾਨ ਬੂਝ ਕਸ ਭਇਓ ਅਯਾਣਾ॥੪॥੯੨॥
**ਵਿਰਧ ਭਇਆ ਅੰਗ ਸਾਕ ਤਜ ਪੁਤਰਨ ਪਰਹਰਿਆ।**
**ਖਟੀਆ ਡਿਓਢੀ ਡਾਰੀਆਂ ਪੌਤਰਨ ਰਸ ਪਰਿਆ॥੧॥**
ਕੰਠ ਵਿਰੁਧਉ ਕਫ ਕੈ ਸੰਗ,
ਹਾਇ ਹਾਇ ਨਿਸਿ ਦਿਨ ਰਟੈ ਰਾਮ ਨਾਮ ਮੋਹ ਭੰਗ॥੧॥ਰਹਾਉ॥
ਅੰਗ ਅੰਗ ਮਹਿ ਵਾਤ ਰੁਜ ਭਰਿ ਕਰਕ ਕਰੇਜਾ।
ਬਚ ਖੁਚ ਭੋਜਨ ਜੋ ਰਹਿਆ ਨੂੰਹ ਪੁੱਤਰਨ ਭੇਜਾ॥੨॥
ਤਬ ਮਨ ਮੇਂ ਪਛਤਾਤ ਹੈ ਕਿਮਿ ਮਾਇਆ ਵਿਹਾਝੀ।
ਰੁਖਾ ਸੂਖਾ ਖਾਤ ਹੈ ਵਿਨ ਲਵਣਸ ਭਾਜੀ॥੩॥

ਤਉ ਮੁੱਖ ਸੋਂ ਰਾਮ ਕਹਿ ਅਸ ਮੂਰਖ ਬੰਦਾ।
ਸ੍ਰੀਚੰਦਰ ਅਬ ਭੀ ਸਮਇ ਸਾਹਿਬ ਬਖਸੰਦਾ॥੪॥੯੩॥

**ਦਿਨ ਪਲ ਘੜੀ ਮੁਹੂਰਤਨ ਆਯੂ ਵਿਨਸਾਵੈ।**
**ਕੇਸ ਗਹੇ ਕਰ ਕਾਲ ਨੇ ਨਿਸਿਦਿਨ ਫਹਰਾਵੈ॥੧॥**

ਜੀਵਨ ਹੈ ਦਿਨ ਚਾਰ,
ਅਜਹੂੰ ਸਮਝ ਮਨ ਮਾਹਿ ਨਰ ਭਜ ਮੁਖ ਨਾਮ ਮੁਰਾਰਿ॥੧॥ਰਹਾਉ॥
ਸੰਗ ਨ ਕਾਹੂ ਜਾਇ ਹੈ ਕੰਚਨ ਅਰੁ ਰੂਪਾ।
ਧਨ ਵਿਅਰਥ ਸੰਚਨ ਕੀਆ ਸਹਿ ਸੀਤ ਅਰੁ ਧੂਪਾ॥੨॥
ਜਿਨ ਕਾਰਣ ਦੁਖ ਸਹਿ ਘਨਾ ਰਚਿ ਊਚ ਅਟਾਰੀ।
ਮਿਲ ਸਗਰੇ ਲੈ ਜਾਹਿ ਹੈ ਮਰਘਟ ਅਸਵਾਰੀ॥੩॥
ਸੋਚ ਸਮਝ ਉਰ ਪੇਖਲੇ ਕੋਊ ਨਹਿ ਤੇਰਾ।
ਸ੍ਰੀਚੰਦਰ ਆਖਰ ਭਵਹਿ ਜੰਗਲ ਮਹਿ ਡੇਰਾ॥੪॥੯੪॥

**ਸਤਿਗੁਰੁ ਪੂਰੇ ਕੀ ਦਇਆ ਸਭ ਨਿਧਿ ਔਰ ਸਿਧਿ।**
**ਸਤਿਗੁਰੁ ਪੂਰੇ ਕੀ ਦਇਆ ਪੂਰਣ ਸਭ ਵਿਧਿ॥੧॥**

ਪੂਰੇ ਸਤਿਗੁਰੁ ਕੇ ਪ੍ਰਸਾਦਿ,
ਪਾਰਬ੍ਰਹਮ ਪ੍ਰਭੁ ਪਾਈਐ ਆਦਿ ਜੁਗਾਦਿ ਅਨਾਦਿ॥੧॥ਰਹਾਉ॥
ਪੂਰੇ ਸਤਿਗੁਰੁ ਕੀ ਦਇਆ ਨਹਿ ਝੂਰਨ ਹੋਇ।

ਪੂਰੇ ਸਤਿਗੁਰੁ ਕੀ ਦਇਆ ਦੁਖ ਰਹੈ ਨ ਕੋਇ॥੨॥
ਪੂਰੇ ਸਤਿਗੁਰੁ ਕੀ ਦਇਆ ਸ਼ਰਧਾ ਚਿੱਤ ਪੂਰੀ।
ਪੂਰੇ ਸਤਿਗੁਰੁ ਕੀ ਦਇਆ ਹਰਿਗੁਣ ਭਰਪੂਰੀ॥੩॥
ਪੂਰੇ ਸਤਿਗੁਰੁ ਕੀ ਦਇਆ ਸੱਚ ਰਿਦੇ ਨਿਵਾਸਾ।
ਸ੍ਰੀਚੰਦਰ ਗੁਰੁ ਦਇਆ ਤੇ ਰਿਦੈ ਕੰਜ ਪ੍ਰਕਾਸ਼ਾ॥੪॥੯੫॥

**ਚਰਣ ਧੂੜ ਜਨ ਸੰਤ ਕੀ ਕਿਲਬਿਖ ਸਭ ਨਾਸੈ।**
**ਅਠਸਠ ਤੀਰਥ ਮੱਜਨਾ ਵਡ ਪੁੰਨ ਪ੍ਰਕਾਸ਼ੈ॥੧॥**
ਸੰਤ ਸੰਗ ਮਨ ਕੀ ਮਲ ਖੋਇ,
ਹਉਮੈਂ ਮੇਰੀ ਮਾਇਆ ਦੂਰ ਸਗਲ ਹੀ ਹੋਇ॥੧॥ਰਹਾਉ॥
ਤੀਰਥਰਾਜ ਪਰਿਆਗ ਤਹਿ ਸੰਗਮ ਤ੍ਰਿਵੇਣੀ।
ਮਥੁਰਾ ਕਾਸ਼ੀ ਕਾਂਚੀਪੁਰੀ ਸਾਕੇਤ ਉਜਇਨੀ॥੨॥
ਪੁਹਕਰ ਕਸ਼ੇਤਰ ਪ੍ਰਭਾਸ ਲਖ ਨਰਬਦ ਓਂਕਾਰਾ।
ਗਇਆ ਗੋਦਾਵਰੀ ਦਵਾਰਿਕਾ ਹਰਿਦਵਾਰ ਅਖਾਰਾ॥੩॥
ਪਾਵਨ ਨਦੀਆਂ ਸਪਤ ਸਿੰਧੁ ਅਰੁ ਸੰਗਮ ਗੰਗਾ।
ਸ੍ਰੀਚੰਦਰ ਸਾਧੁ ਚਰਣ ਵਸਤ ਇਕ ਸੰਗਾ॥੪॥੯੬॥

**ਗੁਰੁਮੁਖ ਸੰਗਤ ਸਫਲ ਹੈ ਮੁਖ ਉਜਲ ਹੋਈ।**
**ਮਨਮੁਖ ਸੇਤੀ ਸੰਗ ਕਰ ਨਹਿ ਦਰਗਹਿ ਢੋਈ॥੧॥**

ਅੰਤਰ ਗਗਨ ਪ੍ਰਕਾਸ਼ਾ,
ਜਪ ਤਪ ਸਤ ਸੰਤੋਸ਼ ਵਰਤ ਸੰਗ ਸਾਧੁ ਵਾਸਾ॥੧॥ਰਹਾਉ॥
ਰੁਖੇ ਭੋਜਨ ਭੂਮੀ ਸੈਨ ਮਨ ਸ਼ਾਂਤਿ ਸਮਾਵੈ।
ਛਤੀਹ ਅਮ੍ਰਿਤ ਭੋਜਨੋ ਕਭੀ ਨਹਿ ਤ੍ਰਿਪਤਾਵੈ॥੨॥
ਸੰਗ ਸਾਧੁ ਕੇ ਨਗਨ ਅੰਗ ਸੋਭਾ ਬਡ ਲਹੀਐ।
ਪਾਟ ਪਟੰਬਰ ਸਾਕਤੈ ਬਹੁ ਅਪਜਸ ਪਈਐ॥੩॥
ਪਰਣ ਕੁਟੀ ਮਹਿ ਵਾਸ ਕਰ ਰਸ ਰਾਮਹਿ ਨਾਮਾ।
ਸ੍ਰੀਚੰਦਰ ਸਾਕਤ ਮਹਲ ਆਗ ਪ੍ਰਜਵਲ ਕਾਮਾ॥੪॥੯੭॥
**ਕਾਮ ਅਗਨਿ ਮਹਾਰਾਣੀਆਂ ਬਡ ਦੁਖ ਉਪਾਵੈ।**
**ਦਾਸੀ ਸਾਧੁ ਚਰਣ ਕੀ ਹਰਿ ਜਪ ਤ੍ਰਿਪਤਾਵੈ॥੧॥**
ਸਭ ਸੁਖ ਨਵਨਿਧਿ ਨਾਮ,
ਕਰਮ ਧਰਮ ਸੰਯਮ ਲਹਹਿ ਸੰਤ ਚਰਣ ਵਿਸ਼ਰਾਮ॥੧॥ਰਹਾਉ॥
ਮਾਇਆ ਸਰਪਿਣੀ ਨਿਤ ਡਸਤ ਮਨਮੁਖ ਸੰਗ ਪਾਇਆ।
ਸੰਤ ਸੰਗ ਪ੍ਰਭੁ ਗੁਣ ਰਵਹਿ ਆਤਮ ਦ੍ਰਿਸ਼ਟਾਇਆ॥੨॥
ਤ੍ਰਿਸ਼ਣਾ ਆਸ਼ਾ ਮੋਹਿਆ ਤਿਹੁ ਲੋਕ ਨ ਠਾਮਾ।
ਸਾਧੁ ਸੰਗ ਕੀਰਤ ਕਰਹਿ ਮਿਲਹਿ ਸੁਰਧਾਮਾ॥੩॥
ਸਾਕਤ ਸੰਗਤਿ ਪਾਇਕੈ ਦੁਰਮਤਿ ਉਪਜਾਈ।

ਸੰਗਤਿ ਸਾਧੁ ਸ੍ਰੀਚੰਦਰ ਹਉਮੈ ਪਰਹਰਾਈ॥੪॥੯੮॥
**ਸਾਚੋ ਸਾਹਿਬ ਮਨ ਵਸੈ ਜਪ ਤਾਪ ਸੁਹਾਇਆ।**
**ਨਿਰਮਲ ਤੇ ਨਿਰਮਲ ਭਇਆ ਸੁਖ ਸਹਜ ਸਮਾਇਆ॥੧॥**
ਪੂਰੇ ਸਤਿਗੁਰੁ ਮੇਲ ਮਿਲਾਇ,
ਭਟਕ ਭਟਕ ਸ਼ਰਮ ਪਾਇਆ ਇਕਤ ਕੈ ਘਰ ਆਇ॥੧॥ਰਹਾਉ॥
ਨਿਰਗੁਣਿਆਰੇ ਮਾਨਸਾ ਗੁਣ ਸਿਓਂ ਭਰਪੂਰੇ।
ਕਾਮੀ ਕਰੋਧੀ ਕਰੂਰ ਸਿਓਂ ਭਇ ਪਰਮ ਜਹੂਰੇ॥੨॥
ਜਲ ਤੇ ਅੰਤ: ਕਰਣ ਮਹਿ ਸ਼ੀਤਲਤਾ ਆਈ।
ਕੌਡੀ ਕੌੜੀ ਖੋਜਤੇ ਧਨਵੰਤ ਮਹਾਈ॥੩॥
ਵਿਆਧਿ ਮਿਟਾਈ ਸਰਵ ਹੀ ਅਮਰਾਪਦ ਪਾਇਆ।
ਸ੍ਰੀਚੰਦਰ ਅਘ ਮੇਟ ਕੈ ਉਲੰਘੀ ਹਰਿ ਮਾਇਆ॥੪॥੯੯॥
**ਜਹਿ ਜਾਨੋ ਚਿਤ ਰਾਖ ਕੈ ਹਰਿ ਨਾਮ ਜਪੀਜੈ।**
**ਸਾਧੁ ਸੰਗਤਿ ਕੈ ਬਾਸਵੈ ਕਲਿਮਲ ਸਭ ਛੀਜੈ॥੧॥**
ਅਨਦਿਨ ਨਾਲ ਪਿਆਰੇ ਰੰਗ,
ਪ੍ਰੇਮ ਪਦਾਰਥ ਪਾਇਆ ਹਰਿ ਪ੍ਰੀਤਮ ਕੈ ਸੰਗ॥੧॥ਰਹਾਉ॥
ਨਾਮ ਜਪਤ ਗੋਵਿੰਦ ਕਾ ਮੂਕੇ ਰਸ ਲੀਨਾ।
ਮਹਾਮੂੜ੍ਹ ਅਨਭਿਗਿਆ ਜਨ ਮੋਹਿਓ ਮਿਰਗ ਵੀਨਾ॥੨॥

ਅੰਧੇ ਕੋ ਗੁਰੁ ਮਿਹਰ ਕਰ ਲਕੁਟੀ ਪਕਰਾਈ।
ਹੀਨ ਚਰਣ ਵਿਨ ਸਾਧਨੈ ਚਢਿਓ ਗਿਰਿ ਧਾਈ॥੩॥
ਕਰ ਵਿਨ ਤਾਰ ਵਿੰਪਚੀਆ ਸੁਰਤ ਮੂਰਛ ਮਾਨਾ।
ਸ੍ਰੀਚੰਦਰ ਗਗਨੰਤਰੀ ਅਨਹਦ ਨਨਦਾਨਾ॥੪॥੧੦੦॥

**ਮਨ ਪ੍ਰਸੰਨ ਚਿਤ ਪੇਖੀਐ ਹਰਿ ਰੰਗ ਅਪਾਰਾ।**
**ਯਾਚਤ ਗ੍ਰਹਿ ਗ੍ਰਹਿ ਕਹਿ ਫਿਰਤ ਕਹਿ ਛਤਰਪ ਧਾਰਾ॥੧॥**
ਨਾਰਾਇਣ ਕੈ ਸਰਵ ਸਵਰੂਪ,
ਦੇਵੀ ਦੇਵ ਦੇਵਾਲਿਆ ਬ੍ਰਹਮ ਸ਼ਿਵੈ ਗਣ ਭੂਪ॥੧॥ਰਹਾਉ॥
ਘਟ ਘਟ ਵਾਸੀ ਅੰਤਰਯਾਮੀ ਸਭ ਪਰੇ ਪਰੇਰੈ।
ਸਦ ਹੀ ਸਾਧੁ ਸੰਗਮੀ ਸਭਹੂੰ ਕੇ ਨੇਰੈ॥੨॥
ਵਨ ਤਿਰਣ ਪਸ਼ੁ ਪਕਸ਼ੀ ਸਰਵ ਆਪੇ ਹੀ ਹੋਇਆ।
ਸਭ ਤੇ ਸਦਾ ਨਿਰਾਮਲਾ ਕਬਹੂੰ ਨਹਿ ਮੋਇਆ॥੩॥
ਸਰਵ ਟੇਕ ਆਧਾਰ ਇੱਕ ਸਦ ਜੀਵਨ ਹਾਰਾ।
ਸ੍ਰੀਚੰਦਰ ਕੈ ਉਰ ਵਸੈ ਸਭ ਪੇਖਨ ਹਾਰਾ॥੪॥੧੦੧॥

**ਜਿਓਂ ਜਾਨਹੁ ਤਿਓਂ ਰਾਖੀਐ ਅਪਨੀ ਸ਼ਰਣਾਈ।**
**ਭੂਲਨ ਹਾਰੇ ਜੀਵ ਹਮ ਬਹੁਵਿਧਿ ਚੂਕਾਈ॥੧॥**
ਹਮ ਪਾਪੀ ਤੂ ਪਾਪ ਪ੍ਰਹਾਰ,

ਅਪਨੀ ਕਿਰਪਾ ਧਾਰ ਪ੍ਰਭੁ ਰਾਖਹੁ ਅਪਨੇ ਦਵਾਰ॥੧॥ਰਹਾਉ॥
ਛਿਨ ਛਿਨ ਮਾਇਆ ਮਦ ਤਪੇ ਅਘ ਕੋਟਿ ਕਮਾਵੈ।
ਕੂੜ ਕਪਟ ਵਲ ਛਲ ਘਣੇ ਰਤ ਦਰੋਹ ਰਮਾਵੈ॥੨॥
ਕਾਮਸਕਤ ਨ ਸੂਝਈ ਗਤਿ ਯਮ ਘਰ ਕੇਰੀ।
ਸੁਤ ਦਾਰਾ ਕੇ ਮੋਹ ਕੀ ਬੰਧੀ ਪਗ ਬੇਰੀ॥੩॥
ਜਾਨ ਬੂਝ ਕਰ ਦੀਪਲੈ ਗਿਰਹੈਂ ਕੂਪਾਈ।
ਸ੍ਰੀਚੰਦਰ ਕੀ ਭੁਜ ਗਹਹੁ ਕਰ ਕਿਰਪਾ ਗੋਸਾਈ॥੪॥੧੦੨॥

**ਹਮ ਚਾਕਰ ਗੋਵਿੰਦ ਕੇ ਠਾਕੁਰ ਅਤਿ ਭਾਰਾ।**
**ਅਵਗੁਣ ਕੋ ਨ ਚਿਤਾਰਦਾ ਸੱਚ ਸਾਹੁ ਹਮਾਰਾ॥੧॥**
ਸਦ ਵਖਸਿੰਦਾ ਦੀਨ ਦਿਆਲਾ,
ਜਨਮ ਜਨਮ ਕੇ ਕਿਲਵਿਖ ਕਾਟੇ ਪੋਇ ਅਪਨੀ ਮਾਲਾ॥੧॥ਰਹਾਉ॥
ਨੀਚ ਜਾਤ ਕਰਮ ਨੀਚ ਅਤਿ ਸਭ ਵਿਧਿ ਵਿਭਚਾਰੀ।
ਨਿਸਿਦਿਨ ਰਤ ਵਿਸ਼ਿਅਨ ਮਹਿ ਦ੍ਰਿੜ੍ਹ ਚੋਰੀ ਯਾਰੀ॥੨॥
ਕਰਤ ਬਖੀਲੀ ਸਾਧੁ ਕੀ ਦੁਸ਼ਟਨ ਸੰਗ ਹੇਤਾ।
ਜਪ ਤਪ ਸੱਤ ਸੰਤੋਸ਼ ਕਾ ਕਬਹੂੰ ਨਹਿ ਚੇਤਾ॥੩॥
ਰਾਖਹਿ ਅਪਨੀ ਮਿਹਰ ਕਰ ਨਿਜ ਚਰਣੀ ਲਾਇ।
ਸ੍ਰੀਚੰਦਰ ਇਤ ਉਤ ਮਹਿ ਪ੍ਰਭੁ ਸਦਾ ਸਹਾਇ॥੪॥੧੦੩॥

**ਮਹਲ ਜਾਇ ਪ੍ਰਵੇਸ਼ ਭਇ ਸਭ ਸੱਜਨ ਸੁਹੇਲੇ।**
**ਮਾਰਗ ਬਾਤ ਬਤੰਗੜੇ ਲਗ ਰਹੇ ਅਕੇਲੇ॥੧॥**
ਜਿਨ ਗੁਣ ਪੱਲੇ ਪਾਇਆ,
ਸੇ ਸੱਜਨ ਮੁਖ ਉਜਲੇ ਪ੍ਰਭੁ ਪ੍ਰੀਤਮ ਪਹਿਰਾਇਆ॥੧॥ਰਹਾਉ॥
ਪਰੇ ਕੁਰਾਹੀਂ ਘੂਮਤੇ ਅਪਵਾਦ ਰਚਾਇ।
ਨਿਸਿਦਿਨ ਮਾਇਆ ਸਕਤ ਹੈ ਬਹੁ ਭੇਖ ਰਚਾਇ॥੨॥
ਨਿੰਦਰਾ ਵਸ਼ ਪਰਿ ਰੈਣ ਗਈ ਦਿਨ ਕਾਮਹਿ ਲਾਗੈ।
ਨਾਰਾਇਣ ਕੇ ਭਜਨ ਹੇਤ ਕਬਹੂੰ ਨਹਿ ਜਾਗੈ॥੩॥
ਰੀਸਾਂ ਕਰਤ ਤਿਨਾੜੀਆਂ ਜੋ ਪ੍ਰਭੁ ਕੇ ਹੋਇ।
ਸ੍ਰੀਚੰਦਰ ਕੋ ਮਇਆ ਕਰ ਦਰਗਹ ਦੇਹੁ ਢੋਇ॥੪॥੧੦੪॥
**ਜਿਨ ਕੀਤਾ ਤਿਸਹਿ ਨ ਜਾਣਈ ਮੂਰਖ ਅਗਿਆਨਾ।**
**ਲਾਲਚ ਮਹਿ ਇਤ ਉਤ ਫਿਰਤ ਇਹ ਜਨਮ ਵਿਤਾਨਾ॥੧॥**
ਪ੍ਰਭੁ ਸ਼ਰਣਾਈ ਰਾਖ,
ਜੈਸੇ ਤੈਸੇ ਤੇਰਿਆਂ ਲਾਵਹੁ ਅਪਨੀ ਕਾਖ॥੧॥ਰਹਾਉ॥
ਉਦਰ ਭਰੇ ਸਮ ਪਸ਼ੁ ਕੇ ਸੋਇਆ ਨਿਸਚਿੰਤਾ।
ਚਿਤਵਤ ਅਨਿਕ ਵਿਕਾਰ ਉਰ ਭੂਲਿਓ ਭਗਵੰਤਾ॥੨॥
ਮਾਰਤ ਜੀਵ ਨ ਸ਼ੰਕ ਕੁਛ ਕਭੀ ਦਇਆ ਨ ਪਾਲੀ।

ਭਾਵ ਨ ਧਾਰਿਓ ਸਾਧੁ ਸੰਗ ਮਨਮੁਖ ਗਤਿਚਾਲੀ॥੩॥
ਅਵਗੁਣ ਨਾਹਿ ਚਿਤਾਰੀਐ ਹਰਿ ਕਰਣਾ ਧਾਰੈ।
ਭੁਜ ਗਹਿ ਲੀਜੈ ਸ੍ਰੀਚੰਦਰ ਰਖ ਅਪਨੇ ਦਵਾਰੈ॥੪॥੧੦੫॥
**ਦ੍ਰਿਸ਼ਟਮਾਨ ਜਗ ਪੇਖ ਕੇ ਤਹਿ ਹੀ ਉਰਝਾਈ।**
**ਲੇਖਾ ਦੇਨਾ ਸਿਰ ਰਹਿਓ ਪਰਿਲੰਬੀ ਧਾਈ॥੧॥**
ਵਿਸ਼ਿਅ ਵਿਚਾਰ ਭੁਲਾਇਆ।
ਮਾਨੁਸ਼ ਜਨਮ ਅਮੋਲਕ ਵਿਰਥਾ ਆਪਨ ਆਪ ਗਵਾਇਆ॥੧॥ਰਹਾਉ॥
ਪਰਧਨ ਪਰਨਾਰੀ ਸਿਓਂ ਰਾਤਾ ਚਿਤਵਤ ਅਨਿਕ ਵਿਕਾਰਾ।
ਲੋਭ ਮੋਹ ਮਾਇਆ ਮਮਤਾ ਮਹਿ ਸੁਧਿ ਬੁਧਿ ਦਈ ਵਿਸਾਰਾ॥੨॥
ਆਗੇ ਸਾਥ ਨ ਲੀਨੋ ਕਛਹੂੰ ਪਾਛੈ ਕੀ ਭੀ ਖੋਈ।
ਕਿਆ ਜਾਨੇ ਕਿਸ ਵਿਧਿ ਗਤਿ ਹੋਈ ਹੈ ਕਿਹ ਥਲ ਮਿਲਹੈ ਢੋਈ॥੩॥
ਦੀਨ ਦਿਆਲ ਕਿਰਪਾਲਾ ਭਵਭੰਜਨ ਭਇ ਹਾਰੀ।
ਅਜਾਮਲ ਸੋ ਸ੍ਰੀਚੰਦਰ ਜਾਨਹੁ ਕਬਹੁੰਕ ਦੀਜਹਿ ਵਾਰੀ॥੪॥੧੦੬॥
**ਅੰਧਕਾਰ ਜਗ ਕੂਪ ਮਹਿ ਸੂਝਤ ਕੁਛ ਨਾਹੀ।**
**ਚਿੰਤਾ ਨਦੀ ਗੰਭੀਰ ਮਹਿ ਪਰ ਗੋਤੇ ਖਾਹੀ॥੧॥**
ਹੇ ਪ੍ਰਭੁ ਜੀ! ਭੁਜ, ਗਹੀਐ
ਜਿਓਂ ਜਿਓਂ ਯਤਨ ਬਨਾਇ ਕੇ ਅਪਨੀ ਔਰ ਰਖਈਐ॥੧॥ਰਹਾਉ॥

ਹਮ ਤੇ ਕੁਛ ਨ ਹੋਇ ਹੈ ਸੁਭ ਕਰਮ ਸਵਾਮੀ।
ਮਹਾਂ ਕੁਕਰਮਨ ਮਹਿ ਪਰੇ ਰਤਿ ਪ੍ਰਤ੍ਰਿਆਗਾਮੀ॥੨॥
ਬੰਚਕ ਠਗ ਵਟਮਾਰ ਫਿਰਤ ਮਨ ਮਾਹਿ ਬਸਾਇ।
ਸੁਭ ਸੰਤਨ ਕੇ ਦਰਸ਼ ਹਿਤ ਪਗ ਮਗ ਨਹਿ ਪਾਇ॥੩॥
ਰਾਮ ਨਾਮ ਸਿਮਰਿਓ ਨਹੀ ਜੋਉ ਅੰਤ ਛਡਾਵੈ।
ਸ੍ਰੀਚੰਦਰ ਆਯੂ ਗਈ ਅਬ ਕਿਆ ਬਨ ਆਵੈ॥੪॥੧੦੮॥

**ਰੇ ਮਨ! ਤਬ ਪਛਤਾਇ ਹੈ ਜਬ ਯਮ ਵਸ ਹੋਈ।**
**ਰੇ ਮਨ! ਦੰਡ ਪਰੈ ਸਿਰ ਉਪਰੈ ਕੋ ਸੁਨਹਿ ਨ ਰੋਈ॥੧॥**

ਸਿਮਰਹੁ ਹਰਿ ਹਰਿ ਨਾਮਾ,
ਅੰਤਕਾਲ ਮੈਂ ਕਾਮ ਆਇਗੋ ਪੈ ਹੈ ਗੋਵਿੰਦ ਧਾਮਾ॥੧॥ਰਹਾਉ॥
ਕੇਸ ਰਾਹੈ ਫਹਰਾਵੈ ਬਵਰੇ ਗਿਨ ਗਿਨ ਪੇਖਤ ਸਾਸਾ।
ਪਖ ਵਾਰ ਦਿਨ ਸੰਬਤਸਰ ਲੋ ਚੀਨਤ ਨਿਸ ਦਿਨ ਮਾਸਾ॥੨॥
ਏਕਓ ਸ਼ਵਾਸ ਉਪਰ ਹੋਵੈ ਨ ਯਤਨ ਕਰੇ ਲੱਖ ਕੋਟਾ।
ਸਾਜਨ ਮੀਤ ਸਖਾ ਸਨਬੰਧੀ ਕੋਇ ਨ ਕਰਹੈਂ ਓਟਾ॥੩॥
ਮੰਡਪ ਮਹਲ ਅਟਾਰੀ ਮਿਲਖਨ ਪੂਛ ਨ ਆਗੈ ਹੋਈ।
ਸ੍ਰੀਚੰਦਰ ਇਕ ਰਾਮ ਨਾਮ ਵਿਨ ਕਾਮ ਨ ਆਵਹਿ ਕੋਈ॥੪॥੧੦੮॥

**ਨਾਹਰਾ ਹਰਿ ਹਰਿ ਨਾਮ ਕਾ ਤਾ ਸਿਓ ਰੁਚਿ ਨਾਹੀ।**

**ਪਾਪ ਵਿਕਾਰਨ ਤੋਂਦ ਸਿਓਂ ਰਚਿਓ ਉਤਸਾਹੀ॥੧॥**
ਵਿਸ਼ਿਓ ਕੇ ਰਸ ਰਾਤਾ,
ਗੋਵਿੰਦ ਸਿਮਰਣ ਛਾਡ ਕੈ ਫਿਰਿਓ ਉਦਸਾਤਾ॥੧॥ਰਹਾਉ॥
ਸੰਗ ਨ ਕਾਹੂੰ ਚਾਲਈ ਮਾਇਆ ਧਨ ਮਾਲਾ।
ਜਹਾਂ ਨਿਵਾਸੀ ਹੋਇੰਗਾ ਨਹਿ ਸਿਮਰਿਓ ਆਲਾ॥੨॥
ਸ਼ਰਮ ਕਰ ਸੰਚਿਓ ਜੇਤਕੋ ਸੋ ਇਤ ਹੀ ਛੋਰਾ।
ਕਾਹੂੰ ਨਾਹਿ ਛੁਡਾਇਓ ਯਮ ਮਾਰਗ ਭੋਰਾ॥੩॥
ਸੋਚ ਸਮਝ ਕਰ ਦੇਖ ਲੇ ਕੋ ਵਸਤੁ ਤੁਹਾਰੀ।
ਸ੍ਰੀਚੰਦਰ ਸੰਤਨ ਕਹਾ ਭਜ ਨਾਮ ਮੁਰਾਰੀ॥੪॥੧੦੯॥
**ਅਵਗੁਣਆਰੇ ਮਾਨੁਸ਼ੈ ਗੁਣ ਕੀਜੈ ਸਾਈ।**
**ਅਪਨੇ ਔਰੇ ਖੇਂਚ ਲੇਹੁ ਨਿਜ ਕਰਣਾ ਪਾਈ॥੧॥**
ਹਮਰੀ ਖਤਾ ਬਖਸ਼ ਗੋਵਿੰਦ,
ਹਮ ਸੇ ਕਛੁ ਨ ਹੋਇ ਹੈ ਤੁਮਹਿ ਵਿਚਾਵਹੁ ਜਿੰਦ॥੧॥ਰਹਾਉ॥
ਕੋ ਕੁਕਰਮ ਬਾਕੀ ਰਹਿਓ ਜੋ ਨਾਹਿ ਕਮਾਇਓ।
ਨਿਸਿਦਿਨ ਪੜੇ ਵਿਕਾਰ ਮਹਿ ਪਰਧਨ ਚੋਰਾਇਓ॥੨॥
ਧਰਮ ਪੰਥ ਜਾਨਿਓ ਨਹੀਂ ਰਚ ਰਹੇ ਕੁਟੁੰਵੈ।
ਸੰਤਨ ਸੰਗ ਤਿਆਗ ਕੈ ਗਹਿ ਦੰਭ ਵਿਡੰਵੈ॥੩॥

ਕਿਆ ਗਤਿ ਕਹੀਐ ਮਾਨਵੀ ਮੁਖ ਕਹੀ ਨ ਜਾਈ।
ਸ੍ਰੀਚੰਦਰ ਸਰਵਗ ਪ੍ਰਭੁ ਬਖਸ਼ਸ ਫੁਰਮਾਈ॥੪॥੧੧੦॥

**ਤੇਰੋ ਨਾਮ ਪੁਕਾਰ ਕੈ ਨਿਜ ਉਦਰ ਭਰੰਤੇ।**
**ਸੂਝਤਿ ਨਾਹਿਨ ਲੋਭ ਵਸ ਬਹੁ ਪਾਪ ਕਰੰਤੇ॥੧॥**
ਹਰ ਜੀ! ਦੀਜੈ ਨੈਨਾ,
ਅੰਧੇ ਲਕੁਟੀ ਹੀਨ ਕੋ ਵਿਨ ਸਾਥੀ ਸੁਖ ਹੈਨਾ॥੧॥ਰਹਾਉ॥
ਮਾਰਗ ਵਿਖੜੇ ਪੜ ਗਇ ਕੰਟਕ ਕੀ ਝਾੜੀ।
ਗਰਤ ਗੰਭੀਰ ਅਪਾਰ ਹੈ ਅਭੀ ਚਲਨ ਅਗਾੜੀ॥੨॥
ਸੁਨਤ ਨ ਕੋਉ ਪੁਕਾਰ ਕੋ ਬਹੁ ਰਹਿਓ ਬਬਾੜੇ।
ਰੈਣ ਅੰਧੇਰੀ ਕਾਲੀਆਂ ਕਸ ਚੜ੍ਹੋ ਪਹਾੜੇ?॥੩॥
ਸੰਤ ਕਹਤ ਤੁਮ ਨਿਕਟ ਅਤਿ ਸੁਨਹਿ ਚੀਟੀ ਬਾਤਾਂ।
ਸ੍ਰੀਚੰਦਰ ਕੋ ਬਖਸ਼ ਲੇਹੁ ਭਗਤਨ ਕੇ ਤਾਤਾ॥੪॥੧੧੧॥

**ਸ਼ਰਣ ਚਰਣ ਗੋਵਿੰਦ ਕੀ ਸੁਨ ਆਇ ਨਾਮਾ।**
**ਕਿਰਪਾ ਦ੍ਰਿਸ਼ਟ ਸਭ ਪਰ ਕਰਹਿ ਊਚਾ ਜਿਸ ਧਾਮਾ॥੧॥**
ਕੋਟਿਨ ਕੋਟਿ ਉਧਾਰੈ,
ਛਾਤੀ ਚੌੜੀ ਤਾਹਿ ਕੀ ਅਪਨੇ ਨ ਵਿਸਾਰੈ॥੧॥ਰਹਾਉ॥
ਵਿਸ਼ਿਅ ਕੀਟ ਕੋ ਕਾਢ ਕੈ ਦੈ ਸਵਰਗ ਪੁਜਾਈ।

ਤੇਲੀ ਕੇਰੇ ਬਲਦ ਕੀ ਵਿਨਸੈ ਸਭ ਧਾਈ॥੨॥
ਭਵਸਾਗਰ ਮਹਿ ਡੂਬਤੇ ਕੰਢੇ ਦੀਏ ਚਾੜ੍ਹੇ।
ਯਾਚਨ ਲਾਖੋਂ ਆਇ ਹੈਂ ਯਾਚਕ ਕੇ ਬਾੜੇ॥੩॥
ਗੁਰੁ ਸਰ ਨਹਾਇ ਕਾਕ ਬਕ ਪਰਮਹੰਸ ਭਇ ਹੈ।
ਸ੍ਰੀਚੰਦਰ ਹਰਿ ਨਾਮ ਜਪ ਅਘ ਕੋਟਿ ਖਇ ਹੈ॥੪॥੧੧੨॥

**ਓਮ ਪਾਰਬ੍ਰਹਮਣੇ ਨਮ:॥**

## ਰਾਗ ਕਮਲ ਕੁਸੁਮ

**ਯੋਜਨ ਕੋਟਿ ਕੋਟਾਨ ਕਰਿ ਭੁਜਾ ਪਸਾਰਲੇਤ ਜਨ ਅੰਚ।**
**ਜਾਨਤ ਅਪਨੈ ਰਾਖਤਾ ਮਹਾ ਸ਼ੂਰਵੀਰਾ ਖੜ ਪੈਂਚ॥੧॥**
ਪ੍ਰਭੁ ਕੀ ਸ਼ਰਣ ਗਹੀ,
ਉਰ ਮਹਿ ਪਰਮ ਆਨੰਦ ਭਾ ਰੰਗ ਆਕਾਸ਼ੀ ਉਤਰ ਬਹੀ॥੧॥ਰਹਾਉ॥
ਕਾਲਿੰਦੀ ਕਾਲਮ ਵਿਨਸੀ ਨਿਰਮਲ ਨੀਰ ਸੁਰਸਰੀ ਭਾਨ।
ਪ੍ਰੇਮ ਪਰਵਾਹ ਪਰਬਤੀਂ ਵਹਿ ਚੰਡ ਪਰਚੰਡ ਬਹਾ ਅਗਿਆਨ॥੨॥
ਦੇਸ ਅਦੇਸ ਪ੍ਰਵਸਾਇ ਦੀਏ ਸੌਰਭ ਪੁਹਪ ਰੰਗੀਨ ਮੁਹਾਇ।
ਸੀਤਲ ਮੰਦ ਗੰਧ ਮਾਰੁਤ ਸੁਧਿ ਬੁਧਿ ਵਿਸਰਾਨੀ ਕਾਇ॥੩॥

ਅਮ੍ਰਿਤਧਾਰ ਰਸਨ ਤ੍ਰਿਪਤੀ ਅਮਰ ਭਇ ਸੰਗ ਅਮਰਨ ਕੇਲ।
ਤ੍ਰਿਕੁਟੀ ਛੂਟੀ ਗਗਨ ਗਰਜਿਓ ਸ੍ਰੀਚੰਦਰ ਜਨ ਲੀਨੋ ਮੇਲ॥੪॥੧॥

**ਦੀਨ ਦਰਦ ਦੁਖ ਭੰਜਨਾ ਪ੍ਰਤਿਪਾਲਕ ਅਰ ਘਾਲਕ ਰਾਮ।**
**ਨਿਕਟ ਬਸਤ ਸਦ ਜੀਅਨ ਕੇ ਘਟ ਘਟ ਜਾ ਕੋ ਹੈ ਵਿਸ਼ਰਾਮ॥੧॥**

ਪਾਹਨ ਭੀਤਰ ਜੰਤੁ ਉਪਾਇ,
ਸਾਰ ਸੰਭਾਲ ਸੰਭਾਲਤਾ, ਤਿਸ ਕਾ ਦੀਆ ਸਭ ਕੋ ਖਾਇ॥੧॥ਰਹਾਉ॥
ਅਸ਼ਟਪਦਹਿ ਭੀ ਉਦਰ ਭਰਤ ਮੁਕਤੇ ਖਾਵਤ ਹੰਸ ਲਖੰਤ।
ਅਨਲ ਹੁਮਾ ਨਭ ਮਾਹਿ ਥਿਰਹਿ ਚੋਗ ਚੁਗਾਵਤ ਹਰਿ ਭਗਵੰਤ॥੨॥
ਵਿਨ ਆਧਾਰ ਪਰਵਤ ਨਹੀਂ ਤਰੁਵਰ ਭੀ ਥਿਤ ਸਹਿਤ ਆਧਾਰ।
ਚੌਰਾਸੀਹ ਲੱਖ ਯੋਨੀ ਕਾ ਇਕਹਿ ਕਰਤਾ ਪੁਰਖ ਦਾਤਾਰ॥੩॥
ਜਲ ਮਹਿ ਥਲ ਮਹਿ ਜੀਵ ਜੰਤੁ ਪੋਖਤ ਪ੍ਰਭੁ ਨਾਰਾਇਣ ਆਪ।
ਸ੍ਰੀਚੰਦਰ ਸਭ ਚਿੰਤ ਤਜ ਗੋਵਿੰਦ ਕੇਰੋ ਜਪੀਐ ਜਾਪ॥੪॥੨॥

**ਸੰਤ ਸੰਗਤਿ ਮਨ ਨਿਰਮਲਾ ਹਰਿ ਕੀਰਤ ਨਿਤ ਹਿਰਦੇ ਨਿਵਾਸ।**
**ਮੁਕਤਿ ਪਦਾਰਥ ਪਾਈਐ ਅਨੁਭਵ ਆਤਮ ਰਾਮ ਪ੍ਰਕਾਸ਼॥੧॥**

ਗੁਰੁ ਗੋਵਿੰਦ ਧਿਆਇ,
ਸਾਸ ਗਿਰਾਸ ਪ੍ਰਭੁ ਸਿਮਰੀਐ ਅੰਤ: ਕਰਣ ਵਿਸਵ ਲਖ ਪਾਇ॥੧॥ਰਹਾਉ॥
ਕਰਮ ਕਰਤ ਸੁਭ ਦੇਵ ਬਿਹਤ ਧਰਮ ਸਨਾਤਨ ਰੀਤਿ ਮਹਾਨ।

ਸ਼ੀਲ ਸੰਤੋਸ਼ ਸੰਜਮ ਦਇਆ ਜਪ ਤਪ ਨਾਮ ਦਾਨ ਇਸਨਾਨ॥੨॥
ਤੀਰਥ ਅਠ ਸਠ ਮੱਜਨ ਪਰਵ ਪੁੰਨ ਪਦਾਰਥ ਗੁਰੁਬਰ ਦੇਅ।
ਗਉ ਸੇਵਾ ਨੇਕੀ ਚੰਗਿਆਈ ਪਰਿਹਰ ਲਾਲਸ ਮਾਂਗਨ ਹੇਅ॥੩॥
ਭਾਵ ਭਾਵਨੀ ਹਰਿਭਗਤੀ ਸੰਗਤ ਸਾਕਤ ਤਿਆਗਨ ਕਾਮ।
ਸ੍ਰੀਚੰਦਰ ਉਰ ਸਹਜ ਨਿਵਾਸਹਿ ਪਰਮਧਾਮ ਪਾਵਹਿ ਵਿਸ਼ਰਾਮ॥੪॥੩॥
**ਜਾਨ ਅਜਾਨ ਭਇਓ ਬਾਵਰ ਹਰਿ ਕੀ ਵਿਸਾਰੀ ਸਾਰ।**
**ਦ੍ਰਿਸ਼ਟਮਾਨ ਜਗਤ ਸਭ ਮਿਥਿਆ ਚਾਰ ਦਿਵਸ ਕਾ ਕੂੜ ਵਿਹਾਰ॥੧॥**
ਦੇਖਿਉ ਅਪਨੇ ਨਇਨ ਪਸਾਰ,
ਜਿਨ ਸਿਓਂ ਉਰਝ ਪ੍ਰਭੁ ਵਿਸਰਾਇਓ, ਤਿਆਗ ਚਲਣਾ ਤਿਨ ਅੰਤੀ ਵਾਰ॥੧॥ਰਹਾਉ॥
ਕੋਉ ਨ ਬਨਹੈ ਤਹਿ ਸੰਗੀ ਬੇਸ਼ਕ ਕਰ ਲੇ ਯਤਨ ਹਜਾਰ।
ਤਨ ਧਨ ਮਾਲ ਮੁਲਖ ਦੁਹਿਤਾ ਸੁਤ ਸੰਬੰਧੀ ਸਾਕ ਅਪਾਰ॥੨॥
ਮੰਡਪ ਮਹਲ ਅਟਾਰੀਆਂ ਹਟ ਪਟਣ ਗੜ੍ਹ ਕੋਟ ਬਾਜਾਰ।
ਪ੍ਰਭੁ ਭੁਲਾਇਓ ਜਿਨ ਕਾਰਣ, ਉਰ ਸਿਓਂ ਤਿਨ ਹੀ ਦੀਨੋਂ ਡਾਰ॥੩॥
ਸੰਤਨ ਕੀ ਸੁਨ ਸਾਚ ਬਾਤ ਬਹੁਵਿਧਿ ਕਹਤ ਪੁਕਾਰ ਪੁਕਾਰ।
ਸ੍ਰੀਚੰਦਰ ਭਜ ਨਾਰਾਇਣ ਹਰਿ ਪ੍ਰਭੁ ਰਾਮ ਗੋਵਿੰਦ ਮੁਰਾਰ॥੪॥੪॥
**ਧਰਤੀ ਅੰਦਰ ਬਾਹਰ ਸਭ ਸ਼ਸਤਰ ਅਸਤਰ ਸੋਂ ਮਰਤ ਨ ਜੋਇ।**
**ਹਿਰਣੈਕਸ਼ੁਪ ਜਿਨ ਮਾਰ ਦਿਆ ਅਪਰ ਕੌਨ ਤਿਸ ਅਗਰ ਖਲੋਇ॥੧॥**

ਅਵਿਚਲ ਧਵਜਾ ਰਹੀ ਫਹਰਾਇ,
ਚੌਦਹ ਭੁਵਨ ਲੋਕ ਤੀਨੋਂ ਅਜਇ ਸੂਰਮਾ ਗਰਜਤ ਸਾਇ॥੧॥ਰਹਾਉ॥
ਰਾਵਣ ਮਹਾਰਾਵਣ ਕੇਸੀ ਕੰਸ ਚੰਡਮੁੰਡ ਧੂਮਰ ਨਇਨ
ਕੁੰਭਕਰਣ ਅਨਕੁੰਭ ਕੁੰਭ ਰਕਤ ਵੀਰ ਸ਼ੁੰਭ ਨਿਸ਼ੁੰਭ ਅਇਨ॥੨॥
ਮਹਿਸ਼ਾਸੁਰ ਤ੍ਰਿਮੁੰਡ ਕੋਲਾ ਜੰਭ ਦੁਰਗ ਚਿਛੁਰ ਵਿੜਲਾਛ।
ਗੀਧ ਗਗਨ ਮਾਹਿ ਚੜ੍ਹ ਚਲੀ ਮੁਰਗੀ ਚੂਚਾ ਲੀਨਸਿ ਕਾਛ॥੩॥
ਭਜ ਸਹੰਸਤਰ ਸਿਰ ਸਹੰਸਤਰ ਜਿਨ ਭੀਛਨ ਈਛਨ ਕੋਟਿਨ ਕੋਟ।
ਸ੍ਰੀਚੰਦਰ ਹਰਿਣਿਐਕਸ਼ਪ ਤੁਲਿ ਸਹਿ ਨ ਸਕਹਿ ਇਕ ਕਰ ਦੀ ਚੋਟ॥੪॥੫॥

**ਦੋਇ ਦਿਵਨ ਜੀਵਨ ਜਹਾਨ ਕਿਓਂ ਵਿਰਥਾ ਗਵਾਵਤ ਮੂੜ੍ਹ।**
**ਕੌਨ ਭਰੋਸੈ ਕਾਲ ਕੇਰ ਬਾਲਪ ਤਰੁਣਾਇਓ ਪੁਨਿ ਬੂਢ॥੧॥**

ਰਾਮ ਨਾਮ ਜਪ ਸਾਰ,
ਵਾਸਰ ਸ਼ਵਾਸ ਸਭ ਗਿਣ ਧਰੇ ਬਾੜ੍ਹ ਘਾਟ ਨਹਿ ਹੋਵਨ ਹਾਰ॥੧॥ਰਹਾਉ॥
ਪੇਖ ਬਾਗ ਫਲ ਫੂਲ ਸੁਭਗ ਮੋਹਿਓ ਮਨ ਚਾਹਤ ਲੈ ਗੰਧ।
ਦੁਰਗੰਧਿਤ ਕੋ ਪਰਸ ਘਰਾਣ ਆਹਿ ਸਿਕੋੜਤ ਮਾਰੁਤ ਸੰਧ॥੨॥
ਜਵਨ ਵਸਤੁ ਧੰਧਾ ਕੀਨਸ ਨਫਾ ਗਵਾਇਓ ਤੋਟਾ ਪਾਇ।
ਭੂਸ਼ਣ ਕੰਚਨ ਸੋਂ ਵਿਹਾਝੇ ਨਦਰ ਸਰਾਫ ਮੁਲਾਮਾ ਸਾਇ॥੩॥
ਮਿਰਗ ਮਨ ਮਿਰਗਤ੍ਰਿਸ਼ਣਾ ਜਲਹਿਤ ਦੌੜ ਦੌੜ ਦੀਏ ਸ਼ਵਾਸ ਵਿਹਾਈ।

ਸ੍ਰੀਚੰਦਰ ਹਥ ਖਾਲੀ ਚਾਲਿਐ ਅਬ ਕਿਆ ਹੋਏ ਹੈ ਰੇ ਪਛਤਾਇ॥੪॥੬॥

**ਰਾਮ ਨਾਮ ਵਿਨ ਜਨਮ ਗਿਓ ਭੋਜਨ ਮਾਹਿ ਪਰਿਓ ਤਨ ਛੀਨ।**
**ਜੋ ਜੋ ਖਾਇਓ ਸੋਈ ਗਵਾਇਓ ਇੰਦਰੀ ਮਾਰਗ ਡਾਰ ਸੁ ਦੀਨ॥੧॥**

ਕੌਡੀ ਬਦਲੇ ਹੀਰਾ ਖੋਇਆ,
ਦੁਰਲਭ ਮਾਨੁਸ਼ ਜਨਮ ਅਮੋਲਕ ਯੋਂ ਭਾੜੇ ਸੰਗ ਢੋਇਆ॥੧॥ਰਹਾਉ॥
ਯਾਚਤ ਦੇਵ ਸੋ ਤਨ ਮਾਨਵ ਕਿਮ ਆਈਐ ਹਮਾਰੇ ਹਾਥਨ।
ਆਗਲ ਪਉੜੀਕਦਮ ਰਾਖ ਚੜ੍ਹ ਹੈਂ ਮੁਕਤ ਵੈਕੁੰਠਹਿ ਪਾਥਨ॥੨॥
ਅਤਿਸ਼ਿਅਤਾ ਮਿਰਤਯੁ ਨੀਚ ਊਚ ਚਿੰਤਾ ਖੋਇ ਹੋਹਿ ਨਿਰਭੀਤ।
ਦੇਵਨ ਪੁਰੀਆ ਉਲੰਘ ਸਭ ਪਰਮਧਾਮ ਹਰਿ ਕੇ ਸੰਗੀਤ॥੩॥
ਯੋਨੀ ਚੋਰਾਸੀ ਲੱਖ ਕਾ ਚਕਰ ਭੇਦ ਗਗਨੰਤਰ ਵਾਸ।
ਸ੍ਰੀਚੰਦਰ ਬ੍ਰਹਮ ਜਯੋਤੀ ਕਾ ਇਕਰਸ ਨਿਸਿਦਿਨ ਜਹਾਂ ਪ੍ਰਕਾਸ॥੪॥

**ਕਿਰਪਾ ਧਾਰ ਪਾਰਬ੍ਰਹਮ ਹਰਿ ਲੜਿ ਅਪਨੇ ਸੰਗ ਲੀਨੇ ਲਾਇ।**
**ਸਹਜ ਯੋਗ ਨਿਧਿ ਪ੍ਰਗਟ ਭਈ ਜੋਤੀ ਜੋਤਿ ਸਮਾਨੀ ਰਾਇ॥੧॥**

ਅਵਿਚਲ ਪੁਰ ਮਹਿ ਵਾਸ,
ਅਨਹਦ ਧੁਨਿ ਨਿਤ ਕਿੰਗੁਰੀ ਬਾਜਤ, ਪਰਮਾਨੰਦ ਵਿਲਾਸ॥੧॥ਰਹਾਉ॥
ਭੂਚਰ ਤੇ ਖੇਚਰ ਭਇ ਬ੍ਰਹਮੰਡਲ ਕੀ ਕਰਤੇ ਮੈਲ।
ਉਂਮਨ ਸੁਖਮਨਿ ਤਾਪ ਤ੍ਰਿਅਨ ਨਾਸਤ ਚਾਚਰ ਖੇਲੇ ਗੈਲ॥੨॥

ਸ਼ਸ਼ਠ ਨੇਮ ਸੂਧੇ ਵੇਧਤ ਧਗ ਧਗ ਗਗਨ ਦਮਾਮਾ ਬਾਜ।
ਉਧੇ ਕਮਲ ਸਰਸ ਵਿਗਾਸ ਗੰਧ ਲਈ ਭੰਵਰੇ ਬੇਵਾਜ॥੩॥
ਜੋੜੀ ਜੁੜੀ ਸੇਵਕ ਸਵਾਮੀ ਗਮਨ ਆਗਮਨ ਪਲਾਨੋ ਦੂਰ।
ਸ੍ਰੀਚੰਦਰ ਅਨੁਭਵ ਪਾਇਓ ਨਾਰਾਇਣ ਸਦ ਪੇਖ ਹਦੂਰ॥੪॥੮॥
**ਖਿੜਿਓ ਕਮਲ ਭਇਓ ਪ੍ਰਗਾਸ ਦਹਦਿਸਿ ਭਰਮਰ ਗੁੰਜਾਰਤ ਪੁੰਜ।**
**ਅਨੁਭਵ ਉਪਜਤ ਚਿੰਤ ਵਿਨਾਸ ਸਹਿਜ ਸਮਾਧਿ ਸ਼ਬਦ ਹਰਿ ਗੁੰਜ॥੧॥**
ਪਰਮਾਨੰਦ ਪਾਇਓ ਉਰਮਾਹਿ,
ਪਾਰਬ੍ਰਹਮ ਪਰਮੇਸ਼ਵਰ ਪ੍ਰਭੁ ਪਾਇਓ ਨਿਜ ਘਰਹੀ ਕੇ ਮਾਹਿ॥੧॥ਰਹਾਉ॥
ਦਰਸ਼ਨ ਪਾਇ ਭਇ ਦਰਸ਼ਨ ਕਪਟ ਖੁਲਾਨੇ ਦਰਸ਼ਨ ਰਾਮ।
ਸ਼ੀਤਲ ਗੰਧ ਮੰਦ ਮਾਰੁਤ, ਤਪਤ ਵਿਲਾਨੀ ਆਨੰਦ ਧਾਮ॥੨॥
ਅਨਹਦ ਪੰਚ ਸ਼ਬਦ ਬਾਜੇ ਅੰਤਰ ਪੂਜਾ ਉਪਜਿਓ ਚਾਉ।
ਪਟਲ ਵਿਨਾਸ ਨਇਨ ਪ੍ਰਗਾਸ ਅੰਗ ਸੰਗ ਪਾਇਓ ਹਰਿ ਰਾਉ॥੩॥
ਭਰਮਰ ਮਤ ਤਤ ਰਵੀਨੇ ਸਾਵਨ ਸੁੰਦਰ ਰੰਗ ਭਤਾਰ।
ਸ੍ਰੀਚੰਦਰ ਕਸ਼ੀਰਨਿਧਿ ਬੂਡਿ ਲਹਿਰ ਕੀ ਨਾਹਿਨ ਮਾਰ॥੪॥੯॥
**ਅੰਮ੍ਰਿਤ ਵੇਲੇ ਕੰਜ ਖਿੜੇ ਸਿਆਮ ਨਿਰੰਜਨ ਰਸ ਕੀ ਧਾਰ।**
**ਮਦਮਤ ਭਰਮਰ ਚਤੁਰ ਦਿਸਿ ਘਿਰਿ ਓਅੰ, ਸੋਹੰ ਕਰਤ ਗੁੰਜਾਰ॥੧॥**
ਰਾਮ ਨਾਮ ਸ਼ਿਵ ਅੰਤਰਤਾਰ,

ਜੋਤਿ ਪ੍ਰਗਟਾਨੀ ਪ੍ਰਭਾਕਰ ਪਸਰੀ ਕਿਰਣ ਸਹਜ ਵਿਸਤਾਰ॥੧॥ਰਹਾਉ॥
ਨਇਨ ਮੂੰਦ ਪ੍ਰੀਤਮ ਦਰਸ਼ਾ ਸੁਘੜ ਸੁਜਾਨ ਆਨੰਦ ਮੁਰਾਰਿ।
ਕਪਟ ਖੁਲੇ ਘੁੰਘਟ ਉਠਿ ਰੰਗ ਰਲੀਆ ਮਾਣੀ ਕਰਤਾਰ॥੨॥
ਵਡਭਾਗੀ ਰਸ ਮੋਹਣਿਆ ਦਿਰਗ ਕਟਾਕਸ਼ ਕਾ ਕਿਓ ਸੁਮਾਰ।
ਕਾ ਪਤਿ ਕੇ ਗੁਣ ਵਰਣੀਅਹਿ ਰਸਨਾ ਵਰ ਰਸ ਚੁਪੀ ਧਾਰ॥੩॥
ਸੁਹਾਗ ਸੁਹਾਗਣ ਪਾਇ ਕੈ ਮਹਿਲੀ ਭਈ ਮਹਿਲ ਵਸ ਸਾਰ।
ਸ੍ਰੀਚੰਦਰ ਪ੍ਰਭੁ ਰੰਗ ਰੰਗੀ ਤੂਟੀ ਤਣਿਆ ਤਰਕ ਅਪਾਰ॥੪॥੧੦॥

**ਪ੍ਰਭ ਕਿਰਪਾਲ ਸਰਵ ਪ੍ਰਤਿਪਾਲਕ ਅੰਤਰਯਾਮੀ ਦੀਨ ਦਿਆਲ।**
**ਭਗਤ ਵਤਸਲ ਕਰਣਾਮਇ ਹਰਿ ਸੁਖ ਸਾਗਰ ਨਾਗਰ ਗੁਣ ਆਲ॥੧॥**

ਸਦਾ ਨਿਵਾਰਤ ਜਨ ਕੀ ਔੜ,
ਕਰਤ ਦੁਸ਼ਟਤਾ ਦੁਸ਼ਟ ਘਨੇ, ਪਹੁੰਚ ਨ ਸਾਕਤ ਕੋਉ ਤੋੜ॥੧॥ਰਹਾਉ॥
ਟੇਢੀ ਦ੍ਰਿਸ਼ਟ ਚਿਤਵਤੇ ਜੋ ਛਿਨ ਮਹਿ ਅੰਧੇ ਕਰਤਾ ਰਾਮ।
ਗੋਲੀ ਗੋਲੇ ਸੰਧ ਚਲਾਇ ਫੋਕੀ ਤੁਪਕ ਬੰਦੂਕ ਤਮਾਮ॥੨॥
ਰਾਮ ਕਾਰ ਕਾਢੀ ਚਹੁੰਦਿਸਿ, ਦੋਵਰ ਤੇਵਰ ਖਾਈ ਕੋਟ।
ਬ੍ਰਹਮ ਕਵਚ ਅਨਵਿਧਿਅ ਪਹਿਰ, ਪੰਚ ਦੁਸ਼ਟ ਪਰਿਹਾਸ ਚੋਟ॥੩॥
ਸਾਧ ਸੇਨ ਚਤੁਰੰਗ ਬਲੀ ਅਸ਼ਵਰਥ ਨਾਗਹਿ ਲੀਨੀ ਭੀਰ।
ਅਵਿਚਲ ਰਾਜ ਸਿੰਹਾਸਨਹਿ ਸ੍ਰੀਚੰਦਰ ਥਿਤ ਭਇਓ ਫਕੀਰ॥੪॥੧੧॥

**ਤਤੀ ਆਂਚ ਨ ਲਾਗ ਸਕਤ ਹਰਿ ਪ੍ਰਭੁ ਕਰਤਾ ਰਾਖਤ ਆਪ।**
**ਜਹਿ ਜਹਿ ਭੀਰ ਦਾਸ ਪਰ ਹੋਏ ਤਹਿ ਤਹਿ ਪ੍ਰਗਟ ਕਰਤ ਪ੍ਰਤਾਪ॥੧॥**
ਜਿਨ ਪਾਥਰ ਗਹਿ ਪਾਥਰ ਕੀਨ,
ਮਹਾਵਿਕਾਰੀ ਅਹੰਕਾਰੀ ਆਪ ਕਿਰਪਾ ਕਰ ਕੀਨਸਿ ਦੀਨ॥੧॥ਰਹਾਉ॥
ਕੰਟਕ ਚੁਭਨ ਨ ਤਨ ਦੀਨਸਿ ਫੂਲ ਸ਼ਸਤਰ ਅਸਤਰਨ ਵਰਸਾਇ।
ਕੰਕਰ ਢੇਰ ਚਹੁੰਦਿਸਿ ਘਿਰ ਭੂਤ ਈਂਟ ਜਿਮਿ ਲਾਗ ਨ ਪਾਇ॥੨॥
ਜਲਤ ਅਗਨਿ ਨਿਵਾਰੀ ਆਪ, ਮੇਘ ਪਠਾਇ ਅਮ੍ਰਿਤਸਾਰ।
ਅਭਿਮਾਨੀ ਮੂਲ ਉਪਾੜਿਓ ਸੂਕੇ ਕਸ਼ਟ ਹਰੇ ਦਿਖਾਰ॥੩॥
ਆਪਦ ਜਨ ਕੀ ਲਖਤ ਹਰੀ ਛੋੜ ਸਿੰਗਾਸਨ ਪਗ ਨਗਨ ਆਇ।
ਸ੍ਰੀਚੰਦਰ ਤੁਰੰਤਹ ਆਇਓ ਰਾਮ ਕਾਰ ਕੜ੍ਹ ਕੀਨ ਸਹਾਇ॥੪॥੧੨॥
**ਰੇ ਆਪਹਿ ਜਲਨ ਹਾਰਿਆ! ਜਾਲ ਨ ਸਾਕਹਿ ਕੋਊ ਚੁਨਾਰ।**
**ਸੀਤਲ ਸ਼ਾਂਤਿ ਉਰ ਤੇਰੜਾ, ਨਾਸ਼ ਭਇ ਅੰਤਰ ਅੰਗਿਆਰ॥੧॥**
ਮੇਰੇ ਹਰਿ ਪ੍ਰਭੁ ਕੀਨੀ ਸਾਰ,
ਕੀਰਤਿ ਕਰਤੇ ਪੁਰਸ਼ ਪ੍ਰਭ ਦੁਸ਼ਟ ਦਰੋਹੀ ਰਹੈ ਝਖਮਾਰ॥੧॥ਰਹਾਉ॥
ਜਿਹਿ ਜਨ ਹਰਿ ਪ੍ਰਭੁ ਸੇਵ ਕਰੀ ਤਾਂ ਕੋ ਕਬਹੂੰ ਨ ਆਈ ਹਾਰ।
ਦੁਰਯੋਧਨ ਪਚਿ ਹਾਰ ਗਇਓ ਅੰਬਰ ਦਰੋਪਦੀ ਸਕਿਓ ਨ ਟਾਰ॥੨॥
ਗਰੀਬ ਨਿਵਾਜ ਗੋਸਾਈ, ਜਨ ਅਪਨੇ ਕੀ ਆਪਦ ਟਾਰ।

ਕੋਇ ਨ ਜਾਨੈ ਮਾਨੈ ਜਿਹ, ਛਤਰ ਚਮਰ ਤਹਿ ਸੀਸ ਢੁਲਾਰ॥੩॥
ਸੂਕੇ ਹਰੇ ਕਰਤ ਛਿਨ ਮਹਿ, ਨਿਘਰਤ ਨਰ ਕੇ ਅੰਬਰ ਚਾਰ।
ਸ੍ਰੀਚੰਦਰ ਹਰਿ ਲਾਗੋ ਪਗ, ਸਭ ਜਗ ਕਰਿ ਹੈ ਆਪ ਜੁਹਾਰ॥੪॥੧੩॥
**ਫੂਲੇ ਫੂਲ ਸੁਗੰਧ ਸਹਿਤ ਸਰਵਰ ਹਰਿਆਵਲ ਚਹੁੰ ਫੇਰ।**
**ਭਰਮਰ ਮਧੁਰ ਗੁੰਜਾਰਤ ਧੁੰਨ ਦੂਰਹੂੰ ਤੇ ਆਵਤ ਨੇਰ॥੧॥**
ਸਤਿਗੁਰੁ ਸ਼ਬਦ ਊਚਾਰਿਓ ਮੀਠ,
ਪਾਰਬ੍ਰਹਮ ਪਰਮੇਸ਼ਵਰ ਹਰਿ ਆਤਮ ਅੰਤਰ ਜਾਨਹੂੰ ਈਠ॥੧॥ਰਹਾਉ॥
ਵਸਤੁ ਅਗੋਚਰ ਪਾਵਹਿੰਗੋ ਰਸ ਚੀਂਟੀ ਸਿਕਤਾ ਖੰਡਪਾਇ।
ਅੰਹਕਾਰੀ ਕੇ ਹਾਥ ਸੁੰਨ ਵਿਰਥਾ ਭਰਮ ਭਰਮ ਪਛਤਾਇ॥੨॥
ਰਿਤੁ ਵਿਨਾ ਕਰਮ ਕਮਾਇਆ ਨਿਸ਼ਫਲ ਦੁਖ ਉਠਾਇਆ ਭੂਰਿ।
ਹਰਿ ਕੀਰਤਿ ਕਲਿ ਫਲਤ ਹੈ ਕਰਮ ਧਰਮ ਸਭ ਮਿਲਿ ਹੈ ਧੂਰਿ॥੩॥
ਜਪ ਤਪ ਸੰਯਮ ਸ਼ੀਲ ਦਾਨ ਯੋਗ ਯਗ ਵਰਤ ਪੂਜਾ ਚਾਰ।
ਸ੍ਰੀਚੰਦਰ ਸੁਭ ਸਜੀ ਬਰਾਤ ਗੋਵਿੰਦ ਯਸ਼ ਇਕਹਿ ਭਰਤਾਰ॥੪॥੧੪॥
**ਮ੍ਰਿਗ ਮਦ ਮ੍ਰਿਗ ਨ ਜਾਨਿਓ ਭਰਮਹਿ ਢੂੰਢਨ ਧਾਇਓ ਚੌਕੜਿ ਪਾਇ।**
**ਨਾਮ ਨਿਧਾਨ ਅੰਤਰ ਉਰਹਿ ਅਠਸਠ ਭਰਮ ਭਰਮ ਜਲ ਨਹਾਇ॥੧॥**
ਅੰਤਰ ਰਾਮ ਨਾਮ ਪਰਿਪੂਰ,
ਗੁਰੁ ਪੂਰੇ ਤੇ ਪਾਈਐ ਪਾਰਬ੍ਰਹਮ ਪ੍ਰਭੁ ਸਦਾ ਹਦੂਰ॥੧॥ਰਹਾਉ॥

ਨਿੱਤ ਪੰਡਿਤ ਪੜ੍ਹਤਾ ਪੋਥੀਆਂ ਵਾਦ ਵਿਵਾਦੈ ਲੋਕ ਪ੍ਰਚਾਰ।
ਨਾਰਾਇਣ ਮਰਮ ਨ ਜਾਨਿਓ ਮਿਥਿਆ ਗਹਿਓ ਉਰ ਅੰਹਕਾਰ॥੨॥
ਸਫਟਕ ਮੁਦਰਾ ਕਨ ਪਾਇ ਜਟਾ ਭਸਮ ਤਨ ਮਾਹਿ ਰਮਾਇ।
ਗ੍ਰਹਿ ਗ੍ਰਹਿ ਟੂਕੋ ਮਾਂਗੇ ਖਾਇ ਤ੍ਰਿਪਤ ਨਹੀ ਪਾਈ ਭੁਖਿਆਇ॥੩॥
ਪੂਜਾ ਥਾਟ ਪੂਜਾਰਿ ਕਿਆ ਮੁੱਲਾ ਵਾਂਗ ਨਿਵਾਜ ਪੁਕਾਰ।
ਸ੍ਰੀਚੰਦਰ ਵਿਨਾ ਸਤਿਗੁਰੁ ਭਟਕ ਭਟਕ ਜਗ ਮਇਆ ਖੁਆਰ॥੪॥੧੫॥
**ਕਿੰਹ ਤੁਲਸੀ ਮਾਲਾ ਧਾਰੀ ਕਹਿ ਗੋਪੀ ਚੰਦਨ ਤਨ ਛਾਪ।**
**ਕਿੰਹ ਸੁਰਸਰੀ ਤਟ ਪਰਣਕੁਟੀ ਜੋਹਤ ਆਵਤ ਜਾਵਤ ਬਾਟ॥੧॥**
ਸੈਲ ਸ਼ਿਖ ਰੁਚਿ ਮੰਦਿਰ ਚੰਡਿ,
ਸ਼ੰਖ ਘੰਟ ਦੁੰਦੁਭਿ ਧੁੰਨ ਕੀ, ਨਾਦ ਨਿਨਾਦ ਸਨੰਧ ਪ੍ਰਚੰਡ॥੧॥ਰਹਾਉ॥
ਗੇਰੀ ਰੰਗ ਵਸਨ ਧਰ ਕਰ ਦੰਡ ਲੀਏ ਕਰ ਧਵਜਾ ਸਮਾਨ।
ਨੀਲ ਪੀਤ ਹਰਿਤ ਰਕਤ ਪਟ ਬੈਠਿਓ ਕੋਉ ਮੱਧ ਮਸਾਨ॥੨॥
ਕਟਿ ਧੋਤੀ ਸਿਰ ਸ਼ਿਖਾ ਗਰੰਥੀ ਚਾੜ੍ਹੀ ਦਾੜ੍ਹੀ ਸੂਤ ਗਰਾਇ।
ਕਿਹ ਮੁੰਡਤਿ ਹੋਏ ਪਰਮਹੰਸ ਭਗਤੀ ਭਗਤਿ ਕਰੀ ਨਿਰਤਾਇ॥੩॥
ਛੇਤਰ ਅੰਨ ਪਰਵ ਪਰ ਬਾਂਧਿਓ ਕੈ ਉਪਦੇਸ਼ ਜਗਤ ਪਰਿਚਾਇ॥
ਸ੍ਰੀਚੰਦਰ ਪ੍ਰਭੁ ਪੰਥ ਹੀਨ ਦੰਭ ਪਸਾਰਾ ਹਿਤ ਕਰ ਮਾਇ॥੪॥੧੬॥
**ਨਾਮ ਜਪਹੁ ਨਾਮਹਿ ਲਿਵ ਲਾਵੋ ਇਸ ਉਪਰ ਅਨ ਨਹੀਂ ਵਿਚਾਰ।**

**ਸੰਜਮ ਸਾਚ ਧਾਰ ਉਰਮਹਿ ਪਰਿਹਰ ਆਨ ਸਕਲ ਆਚਾਰ॥੧॥**
ਸਾਧੁਸੰਗ ਲਹਿ ਮੋਖ ਦਵਾਰ,
ਮਨ ਨਿਰਮਲ ਸੰਤੋਸ਼ ਦ੍ਰਿੜ੍ਹ ਕਰ ਨਿਸ਼ਚਇ ਪੂਜਾ ਪ੍ਰਭੁ ਕਰਤਾਰ॥੧॥ਰਹਾਉ॥
ਪਰਮਾਨੰਦ ਸਾਗਰਮਹਿ ਸੀਤਲ ਅਮਰਿਤ ਪੀਵਹੁ ਧਾਰ।
ਦਿਬ ਦ੍ਰਿਸ਼ਟ ਸ਼ਬਦ ਧੁਨਿ ਔਘਟ ਅਨੰਦ ਵਿਨੋਦ ਮੰਗਲ ਸੰਚਾਰ॥੨॥
ਜੀਵ ਜੰਤੁ ਵਣ ਤਿਰਣ ਹਰਿ ਪ੍ਰਭੁ ਏਕਾ ਏਕੀ ਜੋਤਿ ਸਮਾਰ।
ਆਨ ਨ ਵੀਆ ਥੀਆ ਕਤ ਔਤਪੋਤ ਘਟ ਘਟ ਆਧਾਰ॥੩॥
ਕਤ ਉਪਜਤ ਵਿਨਸਤ ਕਤਹੂੰ ਕਤਹੂੰ ਮਾਂਗਤ ਕਤਹੂੰ ਦਾਤਾਰ।
ਸ੍ਰੀਚੰਦਰ ਕਛੁ ਦੂਜੋ ਨਹਿ ਹਿੰਦੁ ਮੁਸਲਿਮ ਵਿਪਰ ਚੰਡਾਰ॥੪॥੧੭॥
**ਰਾਖਣਹਾਰੇ ਰਾਖ ਲੀਏ ਅਮ੍ਰਿਤਮਇ ਕੀਨੀ ਹਰਿਰਾਇ।**
**ਬਰਵਸ਼ ਅਪਨੀ ਆਪਹੂੰ ਕਰ ਪਰਿਹਰ ਅਵਗੁਣ ਚਰਣੀ ਲਾਇ॥੧॥**
ਤਹਿ ਤਹਿ ਕਰਤੇ ਕੀਨ ਸਹਾਇ,
ਨਿਰਗੁਣਿਆਰੇ ਗੁਣਹੀਨੇ ਗੁਣਨਿਧਾਨਲਗ ਮਹਿ ਪ੍ਰਗਟਾਇ॥੧॥ਰਹਾਉ॥
ਪਰਮ ਸ਼ਿਆਮ ਸਭ ਕਾਮਨ ਪੁਰ ਤ੍ਰਿਸ਼ਣਾ ਤ੍ਰਿਖਾ ਵਿਨਾਸੀ ਮਾਇ।
ਨੀਮ ਅਰੰਡ ਕਟੁ ਅਵਾਸ ਚੰਦਨ ਵਾਸ ਸੁਗੰਧ ਸੁਹਾਇ॥੨॥
ਕਲਿਮਲ ਧੋਇ ਨਿਰਮਲ ਹੋਇ ਉਜਲ ਸੋਇ ਕੁੰਦ ਵਿਗਸਾਇ।
ਆਪ ਭਇ ਕੈ ਆਪ ਹੋਇ ਆਪ ਖੋਇ ਕਛੁ ਜਾਨ ਨ ਜਾਇ॥੩॥

ਅਦਭੁਤ ਮਹਿ ਅਦਭੁਤ ਮਿਲ ਕੈ ਕੌਪਿਲ ਨਿਕਸਹਿ ਕੌਪਿਲ ਜਾਇ।
ਸ੍ਰੀਚੰਦਰ ਵਿਸਮਇ ਹਰਿ ਰਸ ਮਨ ਵਾਣੀ ਕਰਮ ਗਇਓ ਸਮਾਇ॥੪॥੧੮॥
**ਗਰੀਬ ਨਿਵਾਜ ਗੋਸਾਈ ਸਰਵ ਜਗਤ ਕੋ ਤੁਮ ਸਿਰਤਾਜ।**
**ਈਨ ਭਗਤ ਸਭ ਕੋ ਤੁਮਰੀ ਮਹਾਰਾਜ ਹਰਿ ਰਾਜ ਦੁਰਾਜ॥੧॥**
ਚੌਦਹਿ ਭਵਨ ਤੀਨਹੁ ਲੋਕ,
ਸਪਤ ਦੀਪ ਨਵਖੰਡ ਧਰਾ ਸਾਗਰ ਸਪਤ ਪਾਤਾਲ ਅਟੋਕ॥੧॥ਰਹਾਉ॥
ਦੇਵ ਦੈਤ ਨਰ ਰਾਕਸ਼ ਯਕਸ਼ ਕਿੰਨਰ ਗੰਧਰਵ ਗਣ ਆਦਿਤਇ।
ਬ੍ਰਹਮਾ ਵਿਸ਼ਨੂ ਰੁਦਰ ਗਣਪਤਿ ਅਸ਼ਟ ਭੁਜੀ ਦੁਰਗਾ ਸਮ ਚਿਤਇ॥੨॥
ਮਾਰੁਤ ਕ੍ਰਿਸ਼ਣ ਵਰਤਮਾ ਅਪ ਸੁਰਪਤਿ ਰਿਸ਼ੀ ਪਤਿ ਮੁਨਿਅਤਿ ਜੋਗੀ।
ਵਿਆਸ ਪਰਾਸ਼ਰ ਪੁਲਹ ਪੁਲਸਤਇ ਸਾਲਵ ਵਕਦਾਲਭ ਗਣ ਲੋਗਿ॥੩॥
ਨਰਮ ਗਰੀਵ ਆਗਿਆਕਾਰੀ ਕਬਹੂੰ ਕਿ ਪਰਹਿ ਆਦਿ ਧੁੰਨ ਕਾਨ।
ਸ੍ਰੀਚੰਦਰ ਕਾਰ ਕਮਾਵਹਿ ਸੋਈ ਪਾਵਹਿ ਪਦ ਨਿਰਵਾਣ॥੪॥੧੯॥
**ਦੀਨ ਦਰਦ ਦੁੱਖ ਭੰਜਨ ਪ੍ਰਭੁ ਨਿਰੰਕਾਰ ਹਰਿ ਘਟ ਘਟ ਵਿਆਪ।**
**ਛਿਨ ਮਹਿ ਥਾਪ ਉਥਾਪਤ ਹੈ ਕੁਦਰਤਿ ਪ੍ਰੇਰ ਜਨਾਵਤ ਆਪ॥੧॥**
ਕਾਦਰ ਕੁਦਰਤ ਸੋ ਲਖ ਪਾਇ,
ਮਹਿਲਾ ਮੰਝ ਨਿਵਾਸਤ ਜੋ ਮਾਂਗਤ ਭਿਕਸ਼ਾ ਦਰ ਦਰ ਜਾਇ॥੧॥ਰਹਾਉ॥
ਜਿਨ ਕੋ ਕੋਉ ਨ ਜਾਨਈ ਦੇਵਰਾਜ ਭਇ ਛਿਨ ਮਹਿ ਸੋਇ।

ਜਲ ਤੇ ਥਲ ਕਰ ਡਾਰਤ ਹੈ ਸਰਵਰ ਟਿਟਿਭ ਅਹੰ ਦਈ ਖੋਇ॥੨॥
ਲਾਏ ਸੁ ਧਰਨ ਪਟਕਾਵਈ ਉਡਤ ਆਕਾਸ਼ੈ ਦਿਵੈ ਵਿਮਾਨ।
ਚੀਟੀ ਪੰਖਨ ਲਗਾਇ ਕਰ ਚਾੜ੍ਹ ਦੇਤ ਸਤਵੇਂ ਅਸਮਾਨ॥੩॥
ਤਰੁਵਰ ਸੂਖੇ ਹਰੇ ਕਰਤ ਹਰੇ ਭਰੇ ਸੂਖਤ ਨਿਮਖੇਕ।
ਸ੍ਰੀਚੰਦਰ ਮਨ ਸਮਝ ਬੂਝਿ ਚਤੁਰਾਈ ਨਹਿ ਸਿਆਣਪ ਟੇਕ॥੪॥੨੦॥

**ਆਵਣ ਜਾਣਾ ਜਿਨ ਕੀਆ ਰਚਿ ਕਰ ਅਪਨੀ ਮਾਇਆ ਗੂੜ੍ਹ।**
**ਰਾਮ ਨਾਮ ਨਹੀਂ ਸਿਮਰਿਆ ਮੋਹਿਆ ਮੋਹ ਮਹਾਮਤਿ ਮੂੜ੍ਹ॥੧॥**
ਜੋ ਆਇਆ ਸੋ ਜਾਸੀ ਜਰੂਰ।
ਕਰਿ ਪਛਤਾਵਾ ਰੋਇ ਦੇਖ ਹਾਥਿ ਨ ਆਸੀ ਗਿਆ ਮੂਰ॥੧॥ਰਹਾਉ॥
ਸੋਚ ਵਿਚਾਰ ਪੇਖ ਮਨ ਮਾਹਿ ਕਾ ਅਪਨੀ ਕਾ ਪਰਕੀ ਆਹਿ।
ਕਰਤੇ ਪੁਰਖ ਬੁਧਿ ਦੀਨੀ ਕਿਓਂ ਨ ਵਿਚਾਰਤ ਨਿਜ ਮਨ ਮਾਹਿ॥੨॥
ਸੁਮਤਿਵੰਤ ਸੋ ਚਤੁਰ ਸਿਆਨਾ ਜਾਨਹਿ ਜੋਉ ਭਵਿਸ਼ਤ ਕਾਲ।
ਈਹਾਂ ਨਿਵਾਸ ਨਹੀਂ ਤੇਰਾ ਸੈਰ ਕਰਤ ਮੱਧ ਬਾਗ ਰਮਾਲ॥੩॥
ਭੂਤਨ ਕੌਤੁਕ ਵੇਖ ਰਿਹਾ ਕਰ ਗਹਨੇ ਹਿਤ ਵਸਤੁ ਨ ਕੋਇ।
ਸ੍ਰੀਚੰਦਰ ਸਤਿਗੁਰੁ ਘੂਰੀ ਅੰਜਨ ਡਾਰ ਨਿਰੰਜਨ ਜੋਇ॥੪॥੨੧॥

**ਲੇਖਾ ਹੋਵੈ ਪੂਰਣ ਕਿਮਿ ਕਰਿ ਅਪਲਬੁਧਿ ਨਹਿ ਜਾਨ ਸਕੰਤ।**
**ਕੇਤੇ ਉਪਜਤ ਮਾਨੁਸ਼ ਤੇ ਕੇਤੇ ਵਿਨਸਤ ਨਿਤਪ੍ਰਤਿ ਜੰਤੁ॥੧॥**

ਲੇਖਾ ਕਰਵੇ ਅੰਤ ਨ ਪਾਇ,
ਕਸਮਲ ਕੇਤੇ ਹਮ ਕੀਏ ਕੇਤੇ ਪੁਨ ਸੁਕਰਮ ਕਮਾਇ॥੧॥ਰਹਾਉ॥
ਲਕੜੀ ਧੂਣੇ ਬੀਚ ਜਾਲ ਕੇਤੇ ਹਤਨ ਕੀਨ ਹਮ ਜੀਵ।
ਭੋਜਨ ਦਾਨੇ ਭਕਸ਼ਣ ਕਰ ਗਨਤੀ ਗਨੀ ਨ ਪਾਵਤ ਸੀਵ॥੨॥
ਰਾਮਨਤ ਪਗਨ ਤਰੇ ਹਤਭੇ ਆਵਤ ਜਾਵਤ ਸ਼ਵਾਸ ਬੇਅੰਤ।
ਮੂਤ ਪੂਰੀਖ ਉਦਰ ਕੇਤੇ ਉਪਜਤ ਵਿਨਸਤ ਆਦਿ ਨ ਅੰਤ॥੩॥
ਮਾਨਵ ਕੇ ਸਿਰ ਲੇਖਾ ਧਰਿ ਮਤਿ ਥੋਡੀ ਦੀਨੀ ਕਰਤਾਰ।
ਸ੍ਰੀਚੰਦਰ ਲੇਖਾ ਨਾਸਹਿ ਜਪ ਜਪ ਕੇਵਲ ਨਾਮ ਮੁਰਾਰਿ॥੪॥੨੨॥
**ਗਨਤੀ ਗਨੀ ਨ ਥਾਹ ਪਈ ਕੇਤਾ ਉਦਰ ਸਮਾਇਆ ਅੰਨ।**
**ਸ਼ਵਾਸ ਭਰੇ ਤਨ ਮਹਿ ਕੇਤੇ ਕੇਤੇ ਕਦਮ ਧਰਣਿ ਧਰੰਨ॥੧॥**
ਲੇਖਾ ਕਰਤ ਨ ਪਰਤ ਸੁਮਾਰ,
ਪੂਰਣ ਹੋਤ ਨਹੀਂ ਕਿਹ ਵਿਧਿ ਗਿਣ ਗਿਣ ਕਾਗਦ ਲਿਖਤ ਅਪਾਰ॥੧॥ਰਹਾਉ॥
ਕੇਤੀ ਚੀਂਟੀ ਪਗ ਮਰਦੀ, ਕੇਤੀ ਮਾਖੀ ਭਰੀ ਖੋਮ।
ਕੇਤੇ ਗੋਬਰ ਜੀਵ ਸਹਿਤ ਧੂੰਇ ਜਾਲ ਤਪਾ ਤਨ ਗੋਮ॥੨॥
ਕੇਤਾ ਮਸਕ ਹਤਿਓ ਕਰਨਿ ਕੇਤੇ ਮਾਂਗਣੂ ਯੂਕਾ ਕੇਤਿ।
ਵਿਨ ਜਾਨੇ ਵਿਨ ਬੂਝੇ ਲਘੂ ਲਘੂ ਜੀਵ ਹਨੇ ਹੈਂ ਜੇਤਿ॥੩॥
ਹਿਸਾਬ ਹਸੀਬ ਕਰਹਿ ਕਵਨ ਮਨ ਕੇ ਆਧ ਨਹਿ ਲੇਖੇ ਜਾਹਿ।

ਪ੍ਰਭੁ ਬਖਸ਼ੋਗੇ ਸ੍ਰੀਚੰਦਰ ਇਸ ਜੀਵ ਕੀ ਚਲਤਿ ਨ ਵਾਹਿ॥੪॥੨੩॥

**ਕਿਆ ਜਾਨੇ ਕਿਵੇਂ ਹੋਇਗੇ? ਨਾਰਾਇਣ ਕੀ ਦਰਗਹ ਲੇਖ।**
**ਕੇਤਨਿ ਗ੍ਰਹਿ ਮੰਗ ਖਾਇਆ ਧਰਿ ਧਰਿ ਨਾਨਾ ਤਨ ਪਰ ਭੇਖ॥੧॥**

ਲੇਨ ਵਾਲਨਿ ਕਾ ਨਹਿ ਅੰਤ,
ਸਵ ਸੋਂ ਲੇਂਹਗੇ ਲੇਖੜਾ ਗਲ ਪਾਵਹਿ ਫਾਹੀਆਂ ਤੰਤ॥੧॥ਰਹਾਉ॥
ਪੇਟ ਪਧਾਇਆ ਮੰਗ ਖਾਇਆ ਭਾਰ ਪਾਪ ਨਿਜ ਸੀਸ ਚਢਾਇ।
ਬਾਕੀ ਲੇਵਹਿ ਕਾਲ ਦੂਤ ਦੇ ਦੇ ਕਠਿਨ ਕਠੋਰ ਸਜਾਇ॥੨॥
ਪਾਰਬ੍ਰਹਮ ਪਰਮੇਸ਼ਵਰ ਤਜਿ ਘਰ ਘਰ ਜੋਹਤ ਲਾਲ ਵਿਹੀਨ।
ਪ੍ਰਤਿਪਾਲਕ ਚਿਤ ਨਹਿ ਸਿਮਰਿਓ ਤਿਰਅਕ ਯੋਨੀ ਦੁੱਖ ਸਹਹਿ ਅਧੀਨ॥੩॥
ਸਾਚਕ ਸਾਧੁ ਨ ਜਾਨੀਐ ਕਸਮਲ ਪੁੰਜਨ ਕੇਰ ਸਵਰੂਪ।
ਸ੍ਰੀਚੰਦਰ ਉਰ ਨਿਸ਼ਚਇ ਕਰ ਤੇ ਨਰ ਪਰਿ ਹੈਂ ਨਰਕੇ ਕੂਪ॥੪॥੨੪॥

**ਓਮ ਪਾਰਬ੍ਰਹਮਣੇ ਨਮ:॥**

## ਰਾਗ ਚੰਪਕ

**ਆਈ ਗੰਧ ਪਾਰਬ੍ਰਹਮ ਕੀ ਸੇਵਾ ਸਾਧੂ ਕਰਿ ਨਿੱਤ।**
**ਦਿਨ ਦਿਨ ਦੂਨਾ ਹੇਤ ਚਿਤ ਮੇਂ ਹਰਿ ਸਿਮਰਨ ਲਹਿ ਵਿੱਤ॥੧॥**

ਸਾਧੁ ਸੇਵ ਕਮਾਇ।

ਉਲਟਾ ਕਮਲ ਪ੍ਰਕਾਸ਼ ਭਇਆ ਆਨੰਦ ਮਗਨ ਸਮਾਇ॥੧॥ਰਹਾਉ॥
ਸਾਧੁ ਸੇਵ ਤੇ ਮਨ ਮਹਿ ਪ੍ਰਗਟੈ ਹਰਿ ਸਿਮਰਨ ਕਾ ਚਾਉ।
ਪਰਿਹਰ ਧਰੋਹ ਮੋਹ ਛਲ ਕਪਟ ਆਤਮ ਰਾਮ ਸੁਆਊ॥੨॥
ਪੂਰਣ ਪਰਮੇਸ਼ਵਰ ਸਭ ਜਗਤ ਊਨ ਨ ਕਾਈ ਥਾਇ।
ਪ੍ਰਤਿਪਾਲਕ ਸਭ ਜੀਅ ਜੰਤੁ ਕਾ ਜਲ ਥਲ ਐਕੈ ਭਾਇ॥੩॥
ਦੀਨ ਦਿਆਲ ਅਕਾਲ ਸਵਾਮੀ, ਸਰਵ ਘਟਾਂ ਭਰਪੂਰ।
ਸ੍ਰੀਚੰਦਰ ਚਿਤ ਲਾ ਨਿਤ ਭਜੈ ਉਰ ਹੋਏ ਕੇ ਮਖਮੂਰ॥੪॥੧॥

**ਜਪ ਜਪ ਪ੍ਰਭੁ ਨਾਰਾਇਣ ਗੋਬਿੰਦ ਕਲਮਲ ਸਗਰੇ ਜਾਰੇ।**
**ਕਾਮ ਕਰੋਧ ਅਹੰਕਾਰ ਲੋਭ ਮੋਹ ਮਮਤਾ ਗਾਰੇ॥੧॥**
ਆਤਮਰੋਗ ਬੁਰਾ।
ਜਿਹਿ ਨਰ ਕੇ ਉਰ ਭੀਤਰ ਲਾਗਿਓ ਕਬਹੂੰ ਨ ਪਾਇ ਮੁਰਾ॥੧॥ਰਹਾਉ॥
ਅੱਖੀਂ ਅੰਧ ਨ ਦੀਸੈ ਕਛੁ ਕਨੀਂ ਸੁਣੈ ਨ ਬਾਣੀ।
ਜਿਹਵਾ ਸ਼ਬਦ ਬਖਾਨ ਨ ਸਕਹਿ ਰਕਤ ਕਰਤ ਸਭ ਪਾਣੀ॥੨॥
ਛੁਰਕਾ ਫਿਰਤੀ ਕਰਕ ਕਰੇਜੇ ਅੰਗ ਅੰਗ ਤਪਤਾਇਆ।
ਮੂਰਛਿਤ ਭਇ ਸੁਧਿ ਬੁਧਿ ਵਿਸਰਾਈ ਆਪਨ ਆਪ ਭੁਲਾਇਆ॥੩॥
ਸਾਧੁ ਸੰਗ ਰਸਾਇਣ ਸੇਵੇ ਸਤ ਪਥ ਪਾਲਨ ਹਾਰਾ।
ਸ੍ਰੀਚੰਦਰ ਸੋ ਜਨ ਸੁਖ ਪਾਵਹਿ ਲਹਿ ਹੈ ਮੋਕਸ਼ ਦਵਾਰਾ॥੪॥੨॥

**ਮਾਇਆ ਅਗਨਿ ਮਾਹਿ ਜਲਤ ਜਨ ਗੁਰੁ ਮੰਤਰ ਜਪ ਧੀਰ।**
**ਅੰਤਰ ਕਪਟ ਕਪਾਟ ਖੁਲਹਿ ਹਉਮੈਂ ਵਿਨਸੀ ਪੀਰ॥੧॥**
ਰਾਮ ਨਾਮ ਕੀ ਟੇਕ।
ਭਵਜਲ ਵੂਡਤ ਪਾਰ ਪਰਤ ਹੈ ਸਿਮਰ ਸਵਾਮੀ ਏਕ॥੧॥ਰਹਾਉ॥
ਪੂਰਵ ਜਿਨ ਕੇ ਮਸਤਕ ਲੇਖ ਸੰਤ ਸੰਗ ਲਿਵ ਲਾਇ।
ਇਕ ਆਧਾਰ ਨਾਮ ਨਾਰਾਇਣ ਹਰਿਕੀਰਤਨ ਤ੍ਰਿਪਤਾਇ॥੨॥
ਮਾਇਆ ਬੰਧਨ ਕਾਟ ਸਗਲੇ ਅਨਦਿਨ ਅਨੰਦ ਆਨੰਦ।
ਦੂਜਾ ਭਾਉ ਤਿਆਗ ਪਰਿਹਰ ਗਾਇ ਗੁਣ ਗੋਵਿੰਦ॥੩॥
ਲਿਵ ਲਾਗੀ ਇਕਰਸ ਗਗਨ ਮਹਿ ਬਾਜੇ ਰੁਣਝੁਣਕਾਰ।
ਸ੍ਰੀਚੰਦਰ ਪਾਰਬ੍ਰਹਮ ਮਾਹਿ ਲੀਨੇ ਖੋਇ ਆਕਾਰ॥੪॥੩॥
**ਜਗਤ ਬਾਗ ਸੌਰਭ ਸੰਯੁਕਤ ਮਾਨੁਸ਼ ਸਗਰੇ ਫੂਲ।**
**ਹਰਿ ਨਾਮ ਜਲ ਸੰਚ ਕਰ ਹਰਾ ਭਰਾ ਕਿਓ ਤਰੁਮੂਲ॥੧॥**
ਕਰਤੇ ਕੀ ਫੁਲਵਾੜੀ।
ਆਪਹਿ ਖਬਰ ਕਰਤ ਸਭ ਤਰਫ ਪਤ ਪਤ ਝਾੜੀ ਝਾੜੀ॥੧॥ਰਹਾਉ॥
ਸੂਖੀ ਟਾਹਨੀ ਕਟਿਤ ਤਰੁਵਰ ਅਵਰਨ ਨਾਹਿ ਸੁਖਾਇ।
ਦਲ ਫਲ ਫੁਲ ਯੁਤ ਪੇਖ ਪੇਖ ਕਰ ਪ੍ਰਤਿਪਾਲਤ ਧਰ ਚਾਇ॥੨॥
ਜਾਨ ਬੂਝ ਨ ਸੁਖਾਵਨ ਕਰਤ ਰੋਗ ਨਿਵਾਰਣ ਕਾਮ।

ਉਪਵਨ ਸੁੰਦਰ ਸੁਗੰਧ ਸੁਭਗ ਵਿਸਤਾਰਨ ਚਹਿ ਰਾਮ॥੩॥
ਰਵਸਾਂ ਚਹੁੰਦਿਸਿ ਸਾਫ ਸੁਥਰੀ ਸੈਰ ਕਰਨ ਜੋ ਆਇ।
ਸ੍ਰੀਚੰਦਰ ਪੁਸ਼ਪਨ ਭਗਨ ਤੇ ਕਰਤਾ ਪੁਰੁਸ ਰਿਸਾਇ॥੪॥੪॥
**ਪਾਰਬ੍ਰਹਮ ਪਰਮੇਸ਼ਵਰ ਸਿਮਰ ਮਨ ਖਿੜਿਆ ਰਹਸਾਉ।**
**ਸਾਧੁਨ ਕੀ ਸੰਗਤ ਰੰਗ ਲਾਗਾ ਅੰਤਰ ਉਪਜਿਆ ਚਾਉ॥੧॥**
ਗੁਰੂ ਪੂਰੇ ਤੇ ਪਾਈਐ ਨਾਮ।
ਘਟ ਘਟ ਅੰਤਰ ਹਰਿ ਪ੍ਰਭੁ ਰਵਹਿ ਸਗਲਿਆਂ ਜੀਆਂ ਛਾਮ॥੧॥ਰਹਾਉ॥
ਯੋਗ ਯਗ ਜਪ ਤਪ ਤੀਰਥਨ ਸੰਤਨ ਚਰਣ ਨਿਵਾਸ।
ਰਿਧਿ ਸਿਧਿ ਨਵਨਿਧਿ ਸਮੂਹ ਦੇਵ ਅਦੇਵ ਪ੍ਰਕਾਸ਼॥੨॥
ਗੁਪਤ ਪ੍ਰਗਟ ਧਰਣਿ ਗਗਨ ਮਾਹਿ ਸੇਵਤ ਸਾਧੁ ਧੂਰਿ।
ਮਨ ਵਾਂਛਿਤ ਫਲ ਲਹਤ ਆਤਮ ਰਾਮ ਨਾਮ ਸੁਖ ਮੂਰ॥੩॥
ਗਿਆਨ ਧਿਆਨ ਸ਼ੁਭ ਕਰਤ ਧਰਮਣ ਅਵਰ ਨਾਹੀ ਥਾਉਂ।
ਸ੍ਰੀਚੰਦਰ ਨਿਤ ਸੇਵ ਸਾਧੂ ਭਲੋ ਸਮੋ ਸੁਆਉ॥੪॥੫॥
**ਸੰਤ ਸੇਵ ਮਹਿ ਮੁਹਿ ਲਗਾਇਓ ਤਲ ਯੁਤ ਅੰਗ ਪ੍ਰਤਿਅੰਗ।**
**ਆਨ ਦਵਾਰ ਨ ਚਿਤਵਹੁ ਕਬਹੂੰ ਬਿਨ ਸੰਤਨ ਸਰਵੰਗ॥੧॥**
ਏਕਹਿ ਧਾਰੀ ਟੇਕ।

ਈਤ ਉਤ ਜਤ ਕਤਹੂੰ ਪੇਖਤੋ ਸੰਤਨ ਰੂਪ ਅਨੇਕ॥੧॥ਰਹਾਉ॥
ਸੰਤ ਨਿਵਾਸ ਕਰਤ ਪੁਰ ਚਿਤਵਨ ਆਨ ਗਵਾਇ।
ਅਠਸਠ ਤੀਰਥ ਕੋਟਿ ਤੇਤੀਸ ਸੰਤਨ ਹੂੰ ਕੇ ਪਾਇ॥੨॥
ਸਕਲ ਕਲਾ ਪੂਰਣ ਜਗਦੀਸ ਬਿਨ ਸੰਤਨ ਨਹਿ ਕੋਇ।
ਆਗਮ ਨਿਗਮ ਪੁਰਾਣ ਕੁਰਾਣ ਸੰਤਨ ਵਾਕਿ ਸਮੋਇ॥੩॥
ਗੁਣ ਨਿਧਾਨ ਭਰਪੂਰ ਭੰਡਾਰ ਸੰਤਨ ਕਾ ਦਰਬਾਰ।
ਸ੍ਰੀਚੰਦਰ ਜਿਸ ਪਰ ਹਰਿ ਕਿਰਪਾ ਤਿਸ ਜਨ ਲਹਿਓ ਦੀਦਾਰ॥੪॥੬॥

**ਪਵਨ ਆਧਾਰੈ ਥਾਪ ਰਾਖ ਸਾਢੇ ਤਰੈ ਮਣ ਦੇਹ।**
**ਅਢਾਈ ਸੇਰ ਅੰਨ ਭੋਗੈ ਕਛੁਕ ਵਸਨ ਲੇਹ॥੧॥**

ਸਾਢੇ ਤਰੈ ਹਥ ਥਾਉਂ।
ਅਵਰ ਨ ਕਾਹੂੰ ਕਾਮ ਆਵਹਿ ਜੋਰ ਜੋਰ ਪਛਤਾਉ॥੧॥ਰਹਾਉ॥
ਪ੍ਰਥਮੇ ਅਗਨਿ ਉਪਾਇ ਕਰਕੇ ਬਹੁਰਹੁੰ ਈਧਨ ਕੀਨ।
ਜੀਵ ਪਾਛੇ ਪਰਗਟ ਕੀਨੋ ਭੋਜਨ ਰਚ ਦਿਅ ਪੀਨ॥੨॥
ਸਰਵ ਪ੍ਰਤਿਪਾਲਕ ਆਪ ਪ੍ਰਭੁ ਯੋਗ ਅਯੋਗ ਸੋ ਯੋਗ।
ਜਹਾਂ ਰਾਖੈ ਰਹਹਿ ਤਹਿ ਹੀ ਵਿਅਰਥੀ ਚਿੰਤਾ ਲੋਗ॥੩॥
ਜਲ ਮਥਤ ਨਹਿ ਘਿਰਤ ਲਹਿਤ ਕਭੀ ਹਿਰਦੇ ਦੇਖੋ ਨੀਕ।
ਸ੍ਰੀਚੰਦਰ ਇਕ ਰਾਮ ਬਾਝਹੁ ਅਵਰ ਸਗਲੇ ਅਲੀਕ॥੪॥੭॥

**ਮਾਤ ਪਿਤਾ ਗੁਰੁ ਜਨ ਸੌਂਪ ਮਿਥਿਆ ਸੁਭਗ ਸਿਖਾਇ।॥**
**ਸੰਚਨ ਹੇਤ ਦੂਵੈ ਲਗਾਇਓ ਜੋਬਨ ਦਿਓ ਵਿਤਾਇ॥੧॥**
ਆਯੂ ਗਈ ਭੰਗ ਭਾੜੇ।
ਬਿਰਧ ਭਇਓ ਕਛੁ ਹੋਇ ਨ ਆਵੈ ਪਰਵਸ ਪਰਿਓ ਬਬਾੜੇ॥੧॥ਰਹਾਉ॥
ਜੇਤੋ ਸੰਚੋ ਖੋਇਓ ਸਭੀ ਭਾਈ ਪੂਤਨ ਸੰਗ।
ਤਨ ਖੀਣ ਕਫ ਕੰਨ ਰੋਕਾ ਬਲ ਨਾਹਿਨ ਕਛੁ ਅੰਗ॥੨॥
ਆਇ ਮਿਹਰੀ ਰੁੰਦਤ ਪਾਸਹਿ ਮੋਰੇ ਹਿਤ ਕਾ ਕੀਨ।
ਸਾਕ ਤੋਰਨ ਸਭੀ ਛੀਨ ਲਿਐ ਮੈਂ ਭਈ ਅੰਤ ਦੀਨ॥੩॥
ਤਉ ਨਾਹਿਨ ਸੂਝ ਬੂਝ ਕਛੁ ਨਾਮ ਜਪਨ ਸਤਿਸੰਗ।
ਸ੍ਰੀਚੰਦਰ ਨਾਰਾਇਣ ਭਜੈ ਕਬਹੁ ਨ ਪਰਹੈ ਭੰਗ॥੪॥੮॥
**ਭਾਉ ਭਗਤ ਗੋਵਿੰਦ ਕੇ ਹਿਤੁ ਮਾਨੁਸ਼ੀ ਅਵਤਾਰਾ।**
**ਧੰਧ ਬੰਧ ਵਿਸਤਾਰ ਮਿਥਿਆ ਅੰਤ ਕੂੜ ਪਸਾਰਾ॥੧॥**
ਬਹੁਰ ਨ ਆਵਹਿ ਬਾਰ।
ਲੱਖ ਚੌਰਾਸੀਹ ਭਰਮ ਭਰਮ ਮਿਲਿਆ ਜੂਇ ਜਨਮ ਨ ਹਾਰ॥੧॥ਰਹਾਉ॥
ਹਥਹੁ ਪੌੜੀ ਛੁਟਕ ਗਈ ਜਬ ਪਛਤਾਇ ਕਿਆ ਹੋਇ।
ਜਰਜਰ ਨਾਵ ਪਾਨੀ ਡੂਬੀ ਬਸਤੁ ਨ ਨਿਕਸੀ ਕੋਇ॥੨॥
ਬਨਿਓ ਬਨਾਇਓ ਅਭੀ ਲੌਂ ਸਗਰਾ ਜੋ ਕੁਛ ਲੇਹੁ ਸੰਭਾਲ।

ਮੋਤੀ ਬਿਖਰ ਪਰਹਿ ਧਰਣੀ ਟੂਟ ਗਇਓ ਗਲ ਹਾਰ॥੩॥
ਜੋ ਕੁਛ ਮਿਲੈ ਸੋਇ ਕਰ ਤੋਸ਼ਹਿ ਚਲਨਾ ਔਝੜ ਪੰਥੀ।
ਸ੍ਰੀਚੰਦਰ ਉਰ ਰਾਮ ਨਾਮ ਕੀ ਦ੍ਰਿੜ ਕਰ ਬਾਂਧੋ ਗਰੰਥੀ॥੪॥੯॥
**ਪੰਛੀ ਰਾਤ ਵਿਤਾਵਨ ਹੇਤ ਬ੍ਰਿਛ ਪਰ ਕੀਨ ਬਸੇਰਾ।**
**ਪਹੁ ਫੂਟੀ ਚਹਿਚਹਾਨੀ ਚਿੜੀ ਕੂਚ ਭਇਓ ਉਠਿ ਡੇਰਾ॥੧॥**
ਚੋਗ ਇਹਾਂ ਨਹਿ ਤੇਰਾ।
ਮਾਟੀ ਕੰਕਰ ਖਾਇ ਨਿਵਹਿ ਨ ਬੇਸ਼ਕ ਅਹੈ ਘਨੇਰਾ॥੧॥ਰਹਾਉ॥
ਹੇਤ ਫਸਾਵਨ ਭਿਤ ਖਿਲਾਰ ਦ੍ਰਿਸ਼ਟ ਵਿਆਧ ਕੇ ਲਾਇ।
ਗੁਣ ਗਹਿ ਦਬਕ ਰਹਿਓ ਬੈਠਿ ਇਮਿ ਬਵਾਸ ਨ ਆਵਤ ਜਾਇ॥੨॥
ਇਤ ਉਤ ਚੁਗਤ ਚੁਗਤ ਤ੍ਰਿਸ਼ਣਾ ਵਸ਼ ਜਾਵਨ ਕੀ ਹੈ ਦੇਰ।
ਭੋਗੇ ਭੋਗਉ ਯਾਦ ਕਰੈ ਹੈਂ ਡੰਡਾ ਉਛਰਹਿ ਢੇਰ॥੩॥
ਉਠ ਚਲਿਆ ਪਛਤਾਇਆ ਪਕਸ਼ੀ ਮਰਨ ਵਿਨਾ ਨਹਿ ਛੂਟ।
ਸ੍ਰੀਚੰਦਰ ਮਿਥਿਆ ਭਰਮ ਪਰਿਹਰ ਰਾਮ ਨਾਮ ਲਇਓ ਜੂਟ॥੪॥੧੦॥
**ਜੋ ਆਇਆ ਸੋ ਚਲਣਹਾਰਾ ਕਾ ਸਿਓਂ ਕੀਜਹਿ ਸੰਗ।**
**ਜਾ ਸਿਓਂ ਪੇਖ ਉਰਝਾਇਆ ਅੰਤਹਿ ਰੰਗ ਬਿਰੰਗ॥੧॥**
ਯਹ ਜਗ ਨਹੀ ਮੁਕਾਮ।
ਮਨੁ ਨਲ ਅਜ ਦਿਲੀਪ ਯੁਧਿਸ਼ਿਟਰ ਗਇ ਸਕਲ ਤਜ ਧਾਮ॥੧॥ਰਹਾਉ॥

ਬਾਰਹ ਯੋਜਨ ਛਤਰ ਝੂਲਹਿ ਚਕਰਵਰਤੀ ਬਡ ਹੋਇ।
ਗਿਆਰਹ ਅਕਸ਼ੌਹਿਣੀ ਸੇਨ ਸੰਗ ਮਹਿ ਮਢੀ ਨ ਦਿਸ ਹੈ ਕੋਇ॥੨॥
ਦੇਵ ਲੋਕ ਜੀਤਿਓ ਦੈ ਦੁੰਦੁਭਿ ਅਮ੍ਰਿਤ ਕਰ ਮਹਿ ਪਾਇ।
ਫੈਲਕੁਸ਼ ਸੁਤ ਸ਼ਾਹ ਸਿਕੰਦਰ ਰਹਿਣ ਨ ਪਾਇਓ ਥਾਇ॥੩॥
ਜੋਗੀ ਜਤੀ ਤਪੀ ਬ੍ਰਹਮਚਾਰੀ ਬਾਦਸ਼ਾਹ ਸੁਲਤਾਨਾ।
ਸ੍ਰੀਚੰਦਰ ਉਠ ਅਗਰ ਸਿਧਾਇ ਰਹਿਓ ਨ ਨਾਮ ਨਿਸ਼ਾਨਾ॥੪॥੧੧॥
**ਹੋਵੈ ਹੈ ਸੋਇ ਵਿਧਾਤਾ ਰਚੀ ਦੂਜੀ ਅਵਰ ਨ ਭਾਂਤਿ।**
**ਜੋਇ ਕਰਾਵਨ ਸੋਈ ਕਰਨ ਹੁਕਮਹਿ ਝੂਲੈ ਪਾਤ॥੧॥**
ਸਿਆਨਪ ਕਾਹੂੰ ਨ ਕਾਮ।
ਥਾਪ ਉਥਾਪ ਆਪਹਿ ਵੇਖੈ ਕਹੂੰ ਧੂਪ ਕਹੂੰ ਛਾਮ॥੧॥ਰਹਾਉ॥
ਸੁਖ ਕੀ ਆਸਾਂ ਕਰਤਿਓਂ ਕੋ ਦੁੱਖ ਪ੍ਰਾਪਤ ਹੋਇ।
ਧਾਵਤ ਪੂਰਵ ਦਿਸ਼ਾ ਜਾਵਤੇ ਪਸ਼ਚਿਮ ਜਾਇ ਖਲੋਇ॥੨॥
ਧੰਨ ਸੰਗਰਹਿ ਲਗ ਚਲਤ ਮਾਰਗ ਪਰਵਤਨ ਰੁਖ ਕੀਨ।
ਦਿਸ਼ਾ ਦਕਸ਼ਿਣ ਜਾ ਵਿਰਾਜਓ ਆਗਲ ਕੋ ਭੀ ਛੀਨ॥੩॥
ਹੇਤ ਸੁਖ ਚਿਤਵੰਤ ਜਗਤ ਜਨ ਦੁਖ ਨ ਮਾਂਗੈ ਕੋਇ।
ਸ੍ਰੀਚੰਦਰ ਦੁਖ ਅਵੱਸ ਮਿਲੈ ਭੋਗਹਿ ਬਰਵਸ ਹੋਇ॥੪॥੧੨॥
**ਕੋਟਿ ਯੁਗ ਸੋਂ ਸ਼ੁਰੂ ਅਮਰ ਕਥਾ ਭਈ ਨਹੀਂ ਅਬ ਪੂਰ।**

**ਜਨਮ ਕੋਟਕ ਲਹਿ ਨਾਰਾਇਣ ਖੇਲ ਖੇਲ ਪਰਿਪੂਰ॥੧॥**
ਮੈਂ ਕਹਹੂੰ ਕਿਹਿ ਭਾਂਤਿ।
ਭੂਤਰਾਟ ਜੋ ਭਇਓ ਸੁਨਤਿ ਅੰਬਿਕਾ ਮਾਤ॥੧॥ਰਹਾਉ॥
ਸੋਈ ਦੁਰਗਾ ਗਈ ਸੁਨੀ ਨਹਿ ਅੰਡਾ ਭਇਓ ਪੁਨੀਤ।
ਪਟਲ ਅੰਤਾਂ ਕਰਣ ਢਾਂਪਿਓ ਭਵ ਚਿਤਵਤ ਬੰਧ ਚੀਤ॥੨॥
ਕਲਪ ਅਨਿਕਨ ਲਾਗ ਕਾਕਪਤਿ ਕਥਤ ਹੈ ਕਥਾ ਸ਼ੁਧ।
ਪੜ੍ਹੀ ਸੁਨੀ ਨਹਿ ਜਾਨੀ ਕਿਓਂ ਹੂੰ ਭਈ ਅੰਤ ਲਖ ਬੁਧਿ॥੩॥
ਬ੍ਰਹਮ ਨਾਇਕ ਵਾਕਪਤਿ ਆਦਿ ਕੀਏ ਸਮਾਪਿਤ ਨਾਹਿ।
ਸ੍ਰੀਚੰਦਰ ਕੋ ਮੂੜ੍ਹ ਵਕਤਾ ਕਥੰਤ ਲਿਇ ਅਵਗਾਹਿ॥੪॥੧੩॥
**ਚਾਤ੍ਰਿਕ ਜਲ ਵਿਨ ਜਿਓਂ ਵਿਲਲਾਇ ਵਿਨ ਪਾਨੀ ਜਿਓਂ ਮੀਨ।**
**ਹਰਿ ਸਿਮਰਨ ਬਿਨ ਤਿਓਂ ਮਰ ਰਹੈ ਤਨ ਜਰਜਰ ਹੋਵੈ ਖੀਨ॥੧॥**
ਸੰਤ ਜਨਾਂ ਕੋ ਕਾਮ।
ਸ਼ਵਾਸ ਗਿਰਾਸ ਦਿਨ ਰਾਤ ਰਸਨ ਰਾਮ ਰਾਮ ਇਕ ਰਾਮ॥੧॥ਰਹਾਉ॥
ਭਾਉ ਅਭਾਉ ਨ ਜਾਨੈ ਕਛਹੂੰ ਰਾਮ ਨਾਮ ਰੰਗ ਰਾਤ।
ਮਾਇਆ ਮਮਤਾ ਅੰਧਿਆਰ ਮਹਿ ਸੂਰਿਅ ਚੜ੍ਹ ਪ੍ਰਭਾਤ॥੨॥
ਦੂਜਾ ਭਾਉ ਦੁਵਿਧਾ ਪਰਿਹਰ ਸਭ ਜਗ ਕੀਨੋ ਮੀਤ।
ਪਰਜਨ ਪੁਰਜਨ ਸੁਰਜਨ ਦੁਰਜਨ ਇਕ ਸਮ ਉਰ ਪ੍ਰਤੀਤ॥੩॥

ਪਾਰਬ੍ਰਹਮ ਪਰਮੇਸ਼ਵਰ ਸਵਾਮੀ ਕਰਣਹਾਰ ਕਰਤਾਰ।
ਸ੍ਰੀਚੰਦਰ ਘਟ ਘਟ ਇਕ ਵਿਆਪਕ ਅਵਰ ਨਹੀਂ ਸੰਸਾਰ॥੪॥੧੪॥
**ਸਭ ਜਗ ਜੀਅ ਜੰਤੂ ਜਿਨ ਕੀਏ ਲੱਖ ਚੌਰਾਸੀਹ ਯੋਨ।**
**ਗਹਰੇ ਸਾਗਰ ਸੈਲਨ ਮਾਹਿ ਰਿਜਕ ਸੰਵਾਹੇ ਤੌਨ॥੧॥**
ਜੀਵਾਂ ਅੰਦਰ ਜੀਵ।
ਸਭ ਕੋ ਪ੍ਰਤਿਪਾਲਕ ਗੋਵਿੰਦ ਦਾਨਹਿ  ਅੰਤ ਨ ਸੀਵ॥੧॥ਰਹਾਉ॥
ਜੰਤੁਨ ਹਾਥ ਨ ਪ੍ਰਭੁ ਦੀਨ ਹੈ ਇਕ ਦੂਸਰ ਕੋ ਭੋਗ।
ਮੈਂ ਮੇਰੀ ਮਤਸਰ ਮਹਿ ਬੰਧ ਵਿਅਰਥ ਦੇਹ ਦੁਖ ਲੋਗ॥੨॥
ਮੇਰੇ ਕੀਤੇ ਮੁਹਿ ਪਾਲਨਾ ਪੂਤ ਪਿਤਾ ਕਾ ਸਾਕ।
ਦੇਈ ਹੈ ਕਛੁ ਕਮਾਇ ਕਰਕੈ ਰਾਖਤ ਨਹਿਨ ਝਾਕ॥੩॥
ਰੇ ਅਗਿਆਨ ਬਾਵਰੇ ਮੂੜ੍ਹ! ਚੇਤ ਹਿਰਦਿਐ ਕਰਤਾਰ।
ਸ੍ਰੀਚੰਦਰ ਇਕ ਰਾਮ ਸਿਮਰ ਲੈ, ਜਾ ਤੇ ਹੋਹਿ ਉਧਾਰ॥੪॥੧੫॥
**ਵਿਕਾਰ ਸੁਕਾਰ ਚਿਤਵਉ ਨਹੀਂ ਕਰਤੇ ਕਿਸਿ ਵਿਧਿ ਕੀਨ।**
**ਦੂਜੋਂ ਕੋ ਅਨਤਵਰ ਕਰਤਾ ਕਹਹੁ ਸੰਤ ਪਰਬੀਨ॥੧॥**
ਸਗਰੀ ਸ੍ਰਿਸ਼ਟ ਉਪਾਇ।
ਗੁਣ ਅਵਗੁਣ ਇਕ ਸਮ ਹਰਿ ਰਚੈ ਭਾਉ ਅਭਾਉ ਨ ਭਾਇ॥੧॥ਰਹਾਉ॥
ਅਵਗੁਣ ਅਧਿਕ ਵਿਧਾਰਿਐ ਜਬ ਤਹਿ ਤੇ ਗੁਣ ਉਪਜੰਤ।

ਗੁਣ ਕੀ ਕੀਜੈ ਜੇ ਕਰ ਵਿਰਧ ਅਵਗੁਣ ਤਹਿ ਦਰਸ਼ੰਤ॥੨॥
ਭੋਗਹੁ ਰੋਗ ਪ੍ਰਗਟਤ ਨਿਖਲੇ ਰੁਜ ਰਹਿਤਨ ਮਹਿ ਭੋਗ।
ਚੜ੍ਹੀਐ ਜਬੀ ਆਕਾਸ਼ ਮਾਹਿ ਗਿਰਿਐ ਨੀਚੈਂ ਲੋਗ॥੩॥
ਹਾਥ ਜੋੜ ਰਾਵਤ ਨਿਹੁਰ ਕਰ ਆਦਰ ਕਰਤ ਮਹਾਨ।
ਸ੍ਰੀਚੰਦਰ ਕਲਾ ਪਾਰਬ੍ਰਹਮ ਰਚਨ ਰਚਿ ਅਪਮਾਨ॥੪॥੧੬॥

**ਗੁਣ ਨਿਧਾਨ ਪ੍ਰਭੁ ਪ੍ਰੀਤਮ ਹਰੀ ਸਿਮਰ ਸਿਮਰ ਮਨ ਸ਼ਾਂਤਿ।**
**ਸਫਲ ਜਨਮ ਭਇਆ ਮਾਨੁਸ਼ ਤਨ ਨਾਸ ਕੀਨ ਭਰਮ ਭਰਾਂਤਿ॥੧॥**

ਲਾਗਿਓ ਪ੍ਰੇਮ ਹਰਿ ਤੀਰ।
ਦਿਨ ਦੂਨੋ ਨਿਸਿ ਚੌਗੁਣ ਗਡਤ ਭਇਆ ਧੀਰ ਪੀਰ ਇਕ ਸੀਰ॥੧॥ਰਹਾਉ॥
ਗੁਪਤ ਕਰਕ ਉਰ ਅੰਤਰ ਪਰਹਿ ਜਿਹਵਾ ਵਰਣ ਨ ਜਾਇ।
ਵੇਦਨ ਵਿਰਤ ਨ ਛਾਂਡਤ ਮਨਹਿ ਦਾਹ ਮਾਹ ਸੁਖ ਥਾਇ॥੨॥
ਕਥਨੀ ਵਦਨੀ ਛੋਰ ਮਾਰਗ ਚਲਹਿ ਥਿਰਤ ਨਹਿ ਪਾਪ।
ਕਾਹਿ ਕਹੀਐ ਕਾਹਿ ਸੁਨੀਅਹਿ ਹੋਸ਼ ਹਵਾਸ ਗਵਾਇ॥੩॥
ਪਰਮਾਨੰਦ ਗੰਭੀਰ ਸਾਗਰ ਬੂਡ ਮਗਨ ਰਸ ਸੰਗ।
ਸ੍ਰੀਚੰਦਰ ਵਿਨ ਨਾਮ ਗੋਵਿੰਦ ਅਪਰ ਨਹਿ ਕਿਛੁ ਅੰਗ॥੪॥੧੭॥

**ਭਸਰਾ ਫੂਕ ਭਰਤ ਜਸ ਸ਼ਵਾਸ ਨਾਮ ਹੀਨ ਨਰ ਕੇਰ।**
**ਵਿਰਥਾ ਲੀਨ ਜਨਮ ਜਗ ਮਾਹਿ ਭਾਰ ਲਇਓ ਸਿਰ ਢੇਰ॥੧॥**

ਆਵਨ ਕਾ ਕਿਆ ਲਾਹੁ?
ਹਰਿ ਕਾ ਨਾਮ ਨ ਰਸਨਾ ਲੀਨ ਦਮ ਕਾ ਕਿਆ ਵਿਸਾਹੁ॥੧॥ਰਹਾਉ॥
ਕੋ ਜਾਨੈ ਕਿਤ ਠਾਮਹਿ ਮਰਹਿ ਕਿਹਿ ਵਿਧਿ ਮਰਨੋ ਹੋਇ।॥
ਕਵਨ ਦੇਸ ਕਵਨ ਕਾਲ ਹੋਇ ਵਸਤੁ ਕਵਨ ਸੰਜੋਇ॥੨॥
ਬਾਲਕ ਬਿਰਧ ਕਿ ਤਰੁਣਾਪਨ ਹੋਵੈ ਜਲ ਸੰਗਮ ਕੈ ਰੋੜ੍ਹ।
ਗਹਿਵਰ ਅਰਣਹਿ ਤਾਲ ਤਮਾਲ ਊਠਤ ਬੈਠਤ ਦੌੜ॥੩॥
ਕੋ ਜਾਰਹਿ ਕੋ ਗਾਡਹਿ ਧਰਾ ਕਾਕ ਕਿ ਕੂਕਰ ਖਾਹਿ।
ਸ੍ਰੀਚੰਦਰ ਨਹੀਂ ਸੂਝ ਪਰੈ ਕਿਹਿ ਵਿਧਿ ਹੋਇ ਬਿਨਾਹਿ॥੪॥੧੮॥

**ਚਿਤਵਹੁ ਚਿਤ ਚਿਤਵ ਸੁਖ ਪਾਵਹੁ ਪਾਰਬ੍ਰਹਮ ਨਿਰੰਕਾਰ।**
**ਈਤ ਊਤ ਦੂਹੂੰ ਲੋਕਨ ਸੁਖੀ ਜਪ ਜਪ ਹਿਰਦੇ ਮੁਰਾਰਿ॥੧॥**

ਹਰਿ ਕੋ ਨਾਮ ਸਮਹਾਰ।
ਅਗਮ ਅਗੋਚਰ ਵਸਤੁ ਪ੍ਰਾਪਤ ਦਰਸ ਲਹਿਤ ਦਰਵਾਰ॥੧॥ਰਹਾਉ॥
ਉੜਤਾ ਮਨ ਥਿਰ ਅਵਿਚਲ ਧਾਮ ਕੰਚਨ ਰਤਨ ਉਸਾਰ।
ਅਨਹਦ ਨਾਦ ਧੁਨ ਪ੍ਰਗਟਾਇ ਇਕਰਸ ਗੁਣ ਝੁਣਕਾਰ॥੨॥
ਜਲਵਾਗੀਰ ਜਲਵੇ ਮਹਿਮਤ ਭਵ ਸੌਂ ਛੁਟੀ ਕਾਰ।
ਨਾਇਕ ਨਾਇਕਾ ਨਿਰਤਿਐ ਰਚੀ ਅੰਗਿਆਂ ਟੂਟੀ ਤਾਰ॥੩॥
ਰਾਮਹਿ ਰਾਮ ਰਾਮ ਰਮਿ ਰਹਿਆ ਜਾ ਕੋ ਅੰਤ ਨ ਪਾਰ।

ਸ੍ਰੀਚੰਦਰ ਚੜ੍ਹ ਗਗਨੰਤਰ ਮਹਿ ਪੇਖਿਓ ਰੂਪ ਅਪਾਰ॥੪॥੧੯॥

**ਪਾਰਬ੍ਰਹਮ ਪ੍ਰਭੁ ਕਿਰਪਾਧਾਰ ਆਪਨਿ ਔਰ ਕਰ ਲੀਨ।**
**ਪਾਪ ਤਾਪ ਪਰਿਹਰਨ ਕੀਨੇ ਥਾਪ ਦਾਸ ਨਿਜ ਲੀਨ॥੧॥**

ਸੌਂਪੀ ਅਪਨੀ ਸੇਵ।
ਗੁਹਜ ਵਸਤੁ ਖਨਿ ਪ੍ਰਤਿਅਕਸ਼ ਕੀਨ ਅਚਰਜ ਪਾਇਓ ਭੇਵ॥੧॥ਰਹਾਉ॥
ਰਤਨ ਜਵਾਹਰ ਮਾਣਕ ਲਾਲ ਕੀਮਤਿ ਕਹੀ ਨ ਜਾਇ।
ਜੋ ਪੇਖੈ ਸੋ ਹੋਏ ਹੈ ਆਇਆ ਆਪ ਗਵਾਏ॥੨॥
ਪਹੁੰਚਨ ਸਾਕਤ ਜਨ ਸੋ ਕੋਇ ਕਰਤੇ ਕਲਾ ਦਿਖਾਨ।
ਉਪਰ ਸਗਲੇ ਲੋਕ ਹੁਤੇ ਭਇ ਜੀਵਨ ਪਾਇ ਪ੍ਰਾਣ॥੩॥
ਅਚਰਜ ਸੋ ਅਚਰਜ ਮਿਲ ਰਹਿਆ ਹੀਰੇ ਹੀਰਾ ਸੰਗ।
ਰਾਮ ਨਾਮ ਸ੍ਰੀਚੰਦਰ ਲਖਾ ਸਹਿਜ ਸਮਾਇ ਤਰੰਗ॥੪॥੨੦॥

**ਸਤਿਗੁਰੁ ਪੂਰੇ ਭਇ ਕਿਰਪਾਲ ਅਪਨੇ ਕੀਨੇ ਆਪ।**
**ਦੂਖ ਰੋਗ ਸੋਕ ਸਭ ਵਿਨਸੇ ਹਰਿ ਨਾਮਾ ਜਪ ਜਾਪ॥੧॥**

ਪਾਰਬ੍ਰਹਮ ਹਰਿ ਰਾਇ।
ਅਪਨਾ ਆਪ ਬਿਖਾਇਆ ਆਪ ਸਤਿਗੁਰੁ ਤਨ ਉਪਜਾਇ॥੧॥ਰਹਾਉ॥
ਜਨਮ ਜਨਮ ਕੀ ਹਉਮੈਂ ਮੈਲ ਛਿਨ ਮਹਿ ਖੋਈ ਡਾਰ।
ਨਿਰਮਲ ਮਨ ਲਾਖ ਪਰਮੇਸ਼ਵਰ ਪਾਪਨ ਭਾਰ ਉਤਾਰ॥੨॥

ਮਾਇਆ ਸਕਲ ਵਿਨਾਸੀ ਉਰਹਿ ਆਤਮਰਾਮ ਜਨਾਇ।
ਦੀਨ ਦਰਦ ਦੁਖਭੰਜਨ ਪ੍ਰਭੁ ਸਭ ਜਗ ਇਕੈ ਭਾਇ॥੩॥
ਗਿਆਨ ਅੰਜਨਿ ਬੁਧਿ ਨਇਨ ਪਾਇ ਗੁਣ ਪਟਲਹਿ ਭਾ ਨਾਸ।
ਸ੍ਰੀਚੰਦਰ ਘਟ ਘਟਨ ਮਾਹੀ ਗੋਵਿੰਦ ਕੇਰ ਪ੍ਰਕਾਸ਼॥੪॥੨੧॥
**ਜੜ ਕੀ ਸੇਵ ਨ ਪ੍ਰੀਤਮ ਲਹਹਿ ਦੇਖਹੁੰ ਤੀਰਥ ਨਹਾਇ।**
**ਅਗਿਆਨ ਤਿਮਿਰ ਨਹਿ ਨਾਸ ਹੈ ਕੋਟਿ ਕਰਮ ਕਮਾਇ॥੧॥**
ਪਾਹਨ ਲੈ ਵੂਡਯੋਇ।
ਬਿਨ ਗੁਰੁ ਕਰਮ ਕਮਾਵਣ ਕੇਤੇ ਪਾਰ ਨ ਪਰਿਓ ਕੋਇ॥੧॥ਰਹਾਉ॥
ਵੇਦ ਵਾਦ ਮਹਿ ਰਾਰ ਰਚ ਕਰ ਨਿਜ ਨਿਜ ਪੰਥ ਚਲਾਇ।
ਜਹਿ ਮਤਸਰ ਕੋ ਤਿਆਗਵੋ ਥੋ ਸੋਈ ਦ੍ਰਿੜ੍ਹੀ ਕੁਭਾਇ॥੨॥
ਕੋਉ ਕਾਬਹਿ ਮਹਿ ਪ੍ਰਮਾਣਿਤ ਕੋਉ ਕਹਿ ਜਗਨਨਾਥ।
ਭੂਲ ਭੂਲੇ ਕਾਟ ਚਕਰਨਿ ਲਹਿਓ ਕਰਿ ਕੁਛ ਹਾਥ॥੩॥
ਜਾਹਿ ਹਿਤ ਸਭੀ ਕਰਮ ਧਰਮਨ ਕਰਤ ਦ੍ਰਿੜ੍ਹ ਜਗ ਜੰਤ।
ਸੋਉ ਵਿਹਾਇ ਮਨ ਸ੍ਰੀਚੰਦਰ ਅਨਿਕ ਯੋਨੀ ਭਰਮੰਤ॥੧॥੨੨॥
**ਸਗਰੀ ਪੁਰੀਆਂ ਰਟ ਪੇਖੀ ਧਾਮ ਚਾਰ ਲਖ ਪਾਇ।**
**ਅਠਸਠ ਤੀਰਥ ਮੱਜਨ ਕੀਏ ਮੇਂਡਕ ਰਹਹਿ ਅਘਾਇ॥੧॥**
ਤੀਰਥ ਹਰਿ ਕੋ ਨਾਮ।

ਸਿਮਰ ਸਿਮਰ ਨਾਰਾਇਣ ਹਰਿ ਪੂਰਣ ਸਗਰੇ ਕਾਮ॥੧॥ਰਹਾਉ॥
ਵਿਚਰ ਵਿਚਰ ਜਗ ਮਹਿ ਪੇਖਿਆ ਸਭ ਲੂਟਨ ਕੀ ਠੌਰ।
ਯਹਿ ਠਾਕੁਰ ਸਭ ਮੂਲ ਜਾਨੋ ਕਹਾਂ ਭੁਲਾਨੇ ਔਰ॥੨॥
ਜੋ ਕੁਛ ਗਾਂਠ ਮਹਿ ਬਾਂਧ ਆਇ ਏਹੀ ਆਗੇ ਟੇਕ।
ਅਪਰ ਕੇਰੀ ਨ ਕਾਂਖ ਰਾਖੋ ਸਮਝ ਬੁਧਿ ਵਿਵੇਕ॥੩॥
ਗਿਆਨ ਧਿਆਨ ਨਹਿ ਨਾਮ ਸਿਮਰਨ ਧਨ ਖੋਸਨੈ ਉਪਾਇ।
ਸ੍ਰੀਚੰਦਰ ਜਗ ਸਾਧੁ ਬਾਝਹੁ ਰਹਿਓ ਨਰਕ ਸਿਧਾਇ॥੪॥੨੩॥
**ਏਕ ਟੇਕ ਹਰਿ ਨਾਮ ਧਾਰ ਉਰ ਅਵਰ ਤਿਆਗਹੁ ਆਸ।**
**ਜਾਹੋ ਜਾਪੈ ਆਨ ਯਾਚਨ ਵਿਰਥਾ ਲਾਜ ਮਰਾਸ॥੧॥**
ਕਾਹੂੰ ਤ੍ਰਿਪਤ ਨਾਹਿ।
ਭੋਗ ਭੋਗਨ ਵਿਕਾਰਨ ਰਚਿ ਪਚਿ ਤ੍ਰਿਸ਼ਣਾ ਬੂਝਤ ਨਾਹਿ॥੧॥ਰਹਾਉ॥
ਇਕ ਨਾਰੀ ਭੋਗ ਸੁ ਪਰਿਹਰ ਅਪਰੈ ਕੇ ਉਰ ਦਾਹ।
ਲਾਖ ਕੋਟਨ ਰੂਪ ਸੁੰਦਰੀ ਕੇਰੀ ਉਰ ਮਹਿ ਚਾਹ॥੨॥
ਅਰਬ ਖਰਵਨ ਦ੍ਰਵਿਐ ਜੋਰਿਓ ਕੰਚਨ ਰੁਪਾ ਦਾਮ।
ਪਾਟ ਪਟੰਬਰ ਰੰਗ ਬਿਰੰਗ ਅਧਿਕਾ ਉਪਜਤ ਕਾਮ॥੩॥
ਦੇਵਰਾਜਹਿ ਰਾਜ ਛੀਨਇਓ ਬ੍ਰਹਮਪੁਰ ਲਿਆ ਜੀਤ।
ਸ੍ਰੀਚੰਦਰ ਨਹਿ ਆਸ ਪੂਰੀ ਰਹਿਓ ਸਖਨਾ ਚੀਤ॥੪॥੨੪॥

**ਦਿਵਸ ਰੈਣ ਵਨ ਗਹਿਵਰ ਗਾਹ ਝੇਲ ਨਦੀਆਂ ਵਾਹ।**
**ਕਜ ਕੁਦਾਲ ਲੈ ਧਰਣੀ ਖੋਦੀ ਰਤਨ ਮਣੀਅਨ ਚਾਹ॥੧॥**
ਬਹੁਵਿਧਿ ਹਾਰਿਓ ਖੋਜ।
ਦੂਖ ਭੂਖ ਤਨ ਪਿਆਸ ਨਹਿ ਮਨ ਨਿਸਿਦਿਨ ਭਰਮਤ ਰੋਜ॥੧॥ਰਹਾਉ॥
ਪਰਵਤ ਸਿਖਰ ਊਂਚ ਵਿਨ ਪੰਥ, ਲੋਭ ਲਾਗ ਅਵਗਾਹ।
ਕੰਟਕ ਝਾੜ ਬੇਹੜ ਭਰਮਿਓ, ਲਾਜ ਕੁਲਾਜ ਵਿਨਾਹ॥੨॥
ਗਹਿਰ ਗੰਭੀਰ ਅਥਾਹ ਸਾਗਰ ਡੁਬਕੀ ਗੋਤੇ ਖਾਇ।
ਜੀਵਨ ਆਸਾ ਧਨ ਕੈ ਸੰਗੇ ਨਹਿ ਮਰਨੈ ਡੋਲਾਇ॥੩॥
ਚਿਤਵਤ ਚਿਤਵਤ ਦਿਵਸ ਵਿਤਾਇ ਉਰ ਸੋਂ ਤ੍ਰਿਸ਼ਣਨ ਨ ਨਾਸ।
ਨਾਂਗੋ ਸ੍ਰੀਚੰਦਰ ਉਠ ਗਇਓ ਪੂਰੇ ਹੋਵੈ ਗੇ ਸਾਂਸ॥੪॥੨੫॥
**ਯੋਗੀ ਭੂਲੇ ਯੋਗ ਧਿਆਨਹਿ ਸਨਿਆਸੀ ਅਹੰਮੇਵ।**
**ਪੰਡਿਤ ਪੜ੍ਹਤ ਪੁਰਾਣ ਸਦਹੀ ਵੇਦ ਵਾਦ ਕਹਿ ਭੇਵ॥੧॥**
ਮਦਮਾਤਨ ਸੁਧਿ ਨਾਹਿ।
ਮੋਹਿ ਮਾਇਆ ਭੂਲੇ ਭਰਮਹਿ ਆਤਮਾ ਨਾਹਿ ਅਘਾਹਿ॥੧॥ਰਹਾਉ॥
ਘੁੰਗਰੂ ਬਾਂਧੇ ਨ੍ਰਿਤ ਰਚਾਈ ਨਾਮ ਧਰਿਓ ਰਾਮਦਾਸ।
ਭਗਤਿ ਨਵੇ ਪ੍ਰਕਾਰ ਵਰਣਹਿ ਭਗਤੀ ਨ ਉਪਜੀ ਖਾਸ॥੨॥
ਸ਼ਾਲੀਗਰਾਮ ਵਿਪਰ ਪੂਜ ਮਾਨਿਓ ਸ਼ੈਵ ਲਿੰਗ ਸ਼ਿਵ ਜਾਪ।

ਤਾਂਤ੍ਰਿਕ ਦੁਰਗਾ ਭੈਰਵੀ ਰਚਿ ਵਰਣੀ ਮਹਾ ਪ੍ਰਤਾਪ॥੩॥
ਪਾਰਬ੍ਰਹਮ ਪਰਮੇਸ਼ਵਰ ਪ੍ਰਭੁ ਲਹਿਓ ਨਾਹੀ ਉਰ ਭੇਵ।
ਸ੍ਰੀਚੰਦਰ ਲਖਿ ਕੋਟਿ ਭਰਮਤ ਜਾਨ ਨ ਸੇਵ॥੪॥੨੬॥

**ਸਰਵ ਕਰਮਣ ਮੂਲ ਸਤਿ ਉਰ ਦ੍ਰਿੜ੍ਹ ਧਰਹੁ ਵਿਸ਼ਵਾਸ।**
**ਸਚਿਦਾਨੰਦ ਸੋਉ ਲਹਹਿ ਸੱਤ ਹਿਰਦੇ ਨਿਵਾਸ॥੧॥**

ਸੱਚ ਸਭ ਗੁਣਹਿ ਮੂਲ।
ਕਰਮ ਧਰਮ ਅਨੇਕ ਅਨਕਿਰਿਆ ਪਹੁੰਚ ਸਕਤ ਨਹਿ ਤੂਲ॥੧॥ਰਹਾਉ॥
ਨਹਾਇ ਤੀਰਥਨ ਲਾਖ ਕੋਟਿਨ ਮਨਹਿ ਨ ਉਤਰਸ ਮੈਲ।
ਮਹਾਵਿਕਾਰ ਵਿਭਚਾਰ ਵਿਆਧਿ ਕੈਸੇ ਹੋਏ ਸੁਚਿ ਸੈਲ॥੨॥
ਪਰਮ ਪੂਰਣ ਮਿਲਹਿ ਸੰਤ ਜਨ ਸਾਚ ਮਨਹਿ ਸੰਚਾਰ।
ਰਤਨਾਕਰ ਭਵ ਮਹਾ ਗਹਰੋ ਛਿਨ ਮਹਿ ਉਤਰਤ ਪਾਰ॥੩॥
ਗਿਆਨ ਧਿਆਨ ਹਰਿ ਨਾਮ ਸਿਮਰਨ ਸਾਚ ਸੋਂ ਹਿਰਦੇ ਵਾਸ।
ਸ੍ਰੀਚੰਦਰ ਜਿਨ ਸਾਚ ਜਾਤਾ ਤਾਹੀਂ ਚਰਣਨ ਦਾਸ॥੪॥੨੭॥

**ਪਰਮੇਸ਼ਵਰ ਕੇ ਭਜਨ ਬਾਝੋਂ ਸਗਲੇ ਦੀਸਹਿ ਪੋਲ।**
**ਮਿਥਿਆ ਰਸਨਾ ਨਿਤ ਪ੍ਰਲਾਪਤ ਅੰਤਰ ਖਾਲੀ ਢੋਲ॥੧॥**

ਹਰਿ ਕੇ ਨਾਮ ਵਿਪਰੀਤ।
ਰਾਮ ਨਾਮ ਸੰਗ ਬੋਲ ਬੋਲਤ ਧਨ ਯਾਚਨ ਹਿਤ ਚੀਤ॥੧॥ਰਹਾਉ॥

ਪੀਟ ਢੰਢੋਰਾ ਰਾਮ ਭਾਖਤ ਮਨ ਕਾਲਖ ਮਲ ਪਾਪ।
ਅਵਰਨਹਿ ਉਪਦੇਸ਼ ਵਰਣ ਹੀ ਸਿਰ ਭਸ ਡਾਰੀ ਆਪ॥੨॥
ਪਾਰਬ੍ਰਹਮ ਜਿਨ ਹਿਰਦੇ ਪਛਾਤਾ ਮਗਨ ਮਨਹਿ ਆਨੰਦ।
ਜਨਮ ਮਰਣ ਨਿਵਾਰ ਉਬਰਹੀ ਭਜਤ ਭਜਤ ਗੋਵਿੰਦ॥੩॥
ਛੂਟ ਜੰਜਾਲਾ ਜਗਤ ਕੇਰੇ ਭਇ ਬ੍ਰਹਮ ਮਹਿ ਲੀਨ।
ਹੋਵੈ ਇਕਾਂਤੀ ਥਿਰੇ ਸ੍ਰੀਚੰਦਰ ਆਤਮਾ ਰਸਹਿ ਭੀਨ॥੪॥੨੮॥

**ਏਕੋ ਸਿਮਰਹੁ ਏਕ ਸਿਮਰਹੁ ਏਕ ਸਿਮਰਹੁ ਵੀਰ।**
**ਸੰਸਾਰ ਸਾਗਰ ਮਾਹਿ ਤੁਲਹਾ ਛਿਨ ਮਹਿ ਉਤਰਹੁ ਸੁ ਤੀਰ॥੧॥**

ਏਕ ਟੇਕ ਗੋਪਾਲ
ਆਨ ਉਪਵ ਨ ਕਾਮ ਆਵਤ ਚੋਟ ਗਹਤਿ ਜਬ ਕਾਲ॥੧॥ਰਹਾਉ॥
ਹਰਿ ਨਾਮ ਹੀਨੇ ਕੋਟਿ ਕਰਮ ਕਰੰਤ ਨਰਕ ਪਰੰਤ।
ਕਾਮ ਕਰੋਧ ਅਹੰਕਾਰ ਮੋਹ ਗਹਿ ਗਰਾਹ ਖਾਵਤ ਜੰਤੁ॥੨॥
ਘੋਰ ਅਗਨਿ ਮਹਿ ਪਰੇ ਜਲ ਹੈਂ ਕੋਉ ਰਕਸ਼ਕ ਨਾਹਿ।
ਕਲਪ ਕਲਪਨ ਲੋਂ ਨਹਿ ਨਿਵਾਰਹਿ ਮਹਾ ਦੂਖ ਕਲਪਾਹਿ॥੩॥
ਭਜਨ ਗੋਵਿੰਦ ਸਾਰ ਜਗ ਮਹਿ ਕਾਲ ਸੋ ਵਿਸ਼ੇਸ
ਸ੍ਰੀਚੰਦਰ ਉਰ ਓਟਹਿ ਧਾਰੀ ਪਾਇਓ ਗੁਰੁ ਉਪਦੇਸ਼॥੪॥੨੯॥

**ਏਕੋ ਟੇਕ ਗੋਪਾਲ ਗੋਵਿੰਦ ਪਾਰਬ੍ਰਹਮ ਕਰਤਾਰ।**

**ਰਾਮ ਨਾਮ ਆਧਾਰ ਜਨ ਕਾ ਨਾਰਾਇਣ ਸੁ ਮੁਰਾਰਿ॥੧॥**
ਹਰਿ ਸਿਮਰਣ ਸੁਖ ਸਾਰ।
ਮਹਾਕਿਲਵਿਖ ਨਾਸ਼ ਕਰਤਾ ਮੁਖ ਉਜਲ ਦਰਬਾਰ॥੧॥ਰਹਾਉ॥
ਪੰਥ ਬਿਖੜਾ ਭੀੜੀ ਬੀਥਿ ਮੁਕਤ ਕਰਤ ਹਰਿ ਰਾਮ।
ਭੂਖ ਤ੍ਰਿਸ਼ਣਾ ਅਧਿਕੀ ਨ ਜਹਿ ਹਾਂ ਰਸ ਕਸਾ ਸ਼ੁਭਰ ਤਾਮ॥੨॥
ਸੰਗ ਸਾਥੀ ਕੋਉਂ ਜਹਾਂ ਨਹਿ ਹਰਿ ਨਾਮ ਕੀ ਤਹਿ ਓਟ।
ਗੁਰਜ ਮੁਦਗਰ ਗਦਾ ਮੂਸਲਨ ਲਗਨ ਦੇਹਿ ਨ ਚੋਟ॥੩॥
ਅਗਿਆਨ ਸਾਗਰ ਖਾਤ ਗੋਤੇ ਬੋਹਿਥਾ ਇਕ ਨਾਮ।
ਸ੍ਰੀਚੰਦਰ ਝਟ ਹੋਤ ਹਾਜਰ ਕਰਨ ਸਾਰ ਪ੍ਰਣਾਮ॥੪॥੩੦॥
**ਚਰਣ ਸ਼ਰਣ ਦਿਆਲ ਗੋਬਿੰਦ ਕਰਤਾਰ ਹਰਿ ਰਾਇ।**
**ਕੋਟਿ ਜਨਾ ਉਧਾਰ ਕਰਤ ਹੈ ਜਹਿ ਤਹਿ ਹੋਤ ਸਹਾਇ॥੧॥**
ਈਤ ਉਤ ਸਦ ਸਾਥ।
ਉਨ ਨਹੀਂ ਕਤਹੁੰ ਨੌਰਹਿ ਬਾਟ ਪਥ ਪਾਥ॥੧॥ਰਹਾਉ॥
ਦੀਨ ਦਰਦ ਦੁਖ ਭੰਜ ਮਾਧਵ ਸੁਖ ਸੰਪਤਿ ਸੰਚਾਰ।
ਅਨਿਕ ਵਿਘਨ ਛਿਨ ਮਾਹਿ ਹਰਤਾ ਜਨ ਨਿਜ ਕਰ ਉਧਾਰ॥੨॥
ਮਹਾਂ ਕਿਲਵਿਖ ਨਾਹਿ ਵਿਆਪਤ ਜਪੰਤ ਤਾਕਾ ਨਾਉਂ।
ਮਧਿਆਨਹ ਰਵਿ ਕੀ ਘਾਮ ਤੀਕਸ਼ਣ ਤਹਾਂ ਸ਼ੀਤਲ ਛਾਉ॥੩॥

ਸਕਲ ਕਰਮਣ ਦੋਂਤ ਉਚਾਪਤ ਹਰਤ ਨਿਮਿਸ ਮਝਾਰ।
ਸ੍ਰੀਚੰਦਰ ਮਨ ਸਦਾ ਸਿਮਰਤਹਿ ਪਰ ਹੈਂ ਭਵਨਿਧਿ ਪਾਰ॥੪॥੩੧॥
**ਪਾਪ ਪਾਰ ਮਨ ਬੇੜੀ ਭਰਾ ਭਵਨਿਧਿ ਡੋਲੇ ਖਾਤ।**
**ਪੁੰਨ ਕੰਧੀ ਦਿਸ ਨ ਆਵਈ ਚਿੰਤਾ ਵਾਤ ਡੁਲਾਤ॥੧॥**
ਹਰਿ ਪ੍ਰਭੁ ਰਾਖਹੁ ਪਾਤ।
ਨਿਸਚੈ ਦੇਹੁ ਵਡਿਆਈਆਂ ਸਨਮੁਖ ਫੁਰਿਐ ਬਾਤ॥੧॥ਰਹਾਉ॥
ਮੰਤਰ ਯੰਤਰ ਨਹੀ ਪੋਹਿ ਸਕਹਿ ਹਲਹਿ ਨ ਚਲ ਦਲ ਪਾਤ।
ਭੂਤਨ ਇਟਾਂ ਬਰਸ ਰਹੀਆਂ ਅੰਗਨ ਨਾਹਿ ਛੁਹਾਤ॥੨॥
ਸ਼ਕਤੀ ਸਿਧਿ ਭਰਮਾਇ ਨਹੀਂ ਔਰੇ ਜਿਓਂ ਗਲ ਜਾਤ।
ਅਵਿਚਲ ਧੂਣੀ ਵਿਭੂਤੀਆਂ ਬਰਸਤ ਧਾਰਾ ਸਾਤ॥੩॥
ਆਸਣ ਵੈਸਣ ਅਸਿਥਰ ਸਦਾ ਰਾਮ ਨਾਮ ਦਿਨ ਰਾਤ।
ਸ੍ਰੀਚੰਦਰ ਕਉ ਬਖਸ਼ਿਸ਼ ਕਰੀ ਅਪਨੇ ਦਰ ਸੋਂ ਦਾਤ॥੪॥੩੨॥
**ਅਜਬ ਕਮ ਕਰਤੇ ਹਰਿਪ੍ਰਭੁ ਸਭ ਵਿਧਿ ਪੂਰਣ ਕੀਨ।**
**ਰਿਧਿ ਸਿਧਿ ਨਿਧਿ ਚਰਣੀ ਲਗੀ ਆਗਿਆਕਾਰੀ ਦੀਨ॥੧॥**
ਕੋਉਂ ਕਮੀ ਨ ਕੀਨ।
ਦੂਧ ਪੂਤ ਧਨ ਮਾਲ ਘਾਮ ਗ੍ਰਹਿ ਸਰਵ ਮੂਖ ਸੰਲੀਨ॥੧॥ਰਹਾਉ॥
ਜੋ ਜੋ ਆਇਓ ਸੋ ਵਰਸਾਇਓ ਪ੍ਰਸੰਨ ਭਇ ਅਤਿ ਦੀਨ।

ਚੌਦਹ ਲੋਕ ਭੁਵਨ ਤ੍ਰਿਅਨ ਮਹਿ ਗਮਨ ਅਰੋਕ ਗਹੀਨ॥੨॥
ਮਹਾਰਾਜ ਸਿਰਤਾਜ ਸਿਰੋਮਣਿ ਕੀਨੇ ਪ੍ਰਭੁ ਅਧੀਨ।
ਆਸਨ ਊਚ ਛਤਰ ਸਿਰ ਝੂਲਤ ਤਖਤ ਬਿਠਾਇ ਚੀਨ॥੩॥
ਸਰਵ ਦੇਵਤੇ ਕਰਤ ਜੁਹਾਰ ਕਰ ਜੋਰਤਿ ਮਤਿ ਪੀਨ।
ਸ੍ਰੀਚੰਦਰ ਲਹਿ ਕਿਰਤ ਸਿੰਹਾਸਨ ਭਇਓ ਨ ਕਬਹੂੰ ਖੀਨ॥੪॥੩੩॥

**ਪਾਪਾ ਮਤਿ ਕੀ ਹਾਨਿ ਕੀਜੈ ਵੇਦ ਵਾਕ ਵਿਚਾਰ।**
**ਸਾਧੁ ਸੰਗਤਿ ਵਿਸ਼ਵਾਸ ਹੋਇ ਸਾਚ ਨਾਮ ਕਰਤਾਰ॥੧॥**

ਨਿਗੁਰੈ ਮਤ ਨ ਕਾਇ।
ਮਨਹਥ ਬੂਡਾ ਅੰਹਕਰਤ ਮਹਿ ਕਸਮਲ ਭਾਰ ਲਦਾਇ॥੧॥ਰਹਾਉ॥
ਦਿਨ ਦੂਣਾ ਨਿਸਿ ਚੌਗੁਣਾ ਹਿਤ ਸੰਤਾਂ ਕੀ ਲੇ ਟੇਕ।
ਪਾਰਬ੍ਰਹਮ ਪ੍ਰਭੁ ਮਨ ਵਾਸਈ ਅੰਤਰਯਾਮੀ ਏਕ॥੨॥
ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ਰਾਮ ਨਾਮ ਉਰਧਾਰ।
ਭਵਜਲ ਨਿਧਿ ਮਹਿ ਬੋਹਿਥ ਲਹਹਿ ਉਤਰੇ ਪਾਰ ਕਿਨਾਰ॥੩॥
ਗੁਰੁ ਗੋਵਿੰਦ ਸਦ ਸਿਮਰੀਐ ਜਿਸ ਤੇ ਜਾਪੇ ਤਤ।
ਸ੍ਰੀਚੰਦਰ ਪ੍ਰਭੁ ਨਾਮ ਵਿਹੂਨ ਨਹਿ ਕਾਹੂੰ ਕਰ ਗਤ॥੪॥੩੪॥

**ਜਿਓਂ ਜਾਨਹੁ ਤਿਓਂ ਰਾਖ ਲੇਹੁ ਨਿਜ ਕਿਰਪਾ ਕਰੋ ਸਾਰ।**
**ਕਲਿਯੁਗ ਮਾਹਿ ਜਨਮ ਭਇਓ ਹੈ ਪਸਰਿਓ ਪਾਪਨ ਜਾਰ॥੧॥**

ਭੁਜ ਗਹਿ ਰਾਖੋ ਆਪ।
ਦਹਦਿਸਿ ਕਿਲਵਿਖ ਅੰਧਕਾਰ ਮਹਾਂ ਉਪਜਾਪਤ ਸੰਤਾਪ॥੧॥ਰਹਾਉ॥
ਸਗਰੇ ਤੀਰਥ ਹੀਨ ਫਲ ਭਇ ਯੰਤਰ ਮੰਤਰ ਨਿਹਕਾਮ।
ਜਾਤਿ ਵਰਣ ਕੋਉ ਸੁਧਿ ਨ ਰਹਿਆ ਬੜੇ ਪੰਥ ਬਦਨਾਮ॥੨॥
ਅਪਨੀ ਭਾਸਾ ਪਰਿਹਰ ਨਿਖਿਲ ਵਾਣੀ ਰਦਤ ਮਲੇਛ।
ਪੁੰਨ ਧਾਮ ਭਰੱਸ਼ਟ ਆਚਰਣੀ ਭਰੇ ਅੰਤਰ ਸੋ ਦਵੇਸ॥੩॥
ਦੇਵ ਸਗਰੇ ਸੋ ਤਿਆਗ ਅਵਨੀ ਭਇ ਅੰਤਰ ਧਿਆਨ।
ਸ੍ਰੀਚੰਦਰ ਕੋ ਦੇਹੁ ਪਰਣਾ ਜਹਿ ਤੇ ਹੋਏ ਕਲਿਆਣ॥੪॥੩੫॥
**ਅਨਿਕ ਯੋਨੀ ਮਾਹਿ ਭਰਮ ਭਰਮ ਕਰ ਦਰਮਾਦਾ ਦਰ ਠਾੜ।**
**ਮਾਨੁਸ਼ ਜਨਮ ਕਿਰਪਾ ਤੁਮ ਲਹਾ ਭਜਨ ਦੈ ਸਿਰੈ ਚਾੜ॥੧॥**
ਹਮਰੀ ਸਾਰ ਸੰਭਾਲ।
ਅਪਨੀ ਸ਼ਰਣ ਰਾਖ ਗੋਵਿੰਦਾ ਕਰਿ ਕੈ ਨਦਰ ਨਿਹਾਲ॥੧॥ਰਹਾਉ॥
ਚਿੱਤ ਨ ਧਰੋ ਅਪਰਾਧ ਹਮਰੇ ਤੁਮਰੀ ਮਿਹਰ ਅਪਾਰ।
ਚਰਣ ਸ਼ਰਣ ਜੋ ਜਨ ਕੋ ਦੇਹੋ ਹੋਹਿ ਨ ਤੁਮਹੈਂ ਖੁਦਾਰ॥੨॥
ਤੁਮਰੋ ਕਿਣਕਾ ਜਨ ਕੋ ਮੇਰੁ ਰਤਨ ਪਦਾਰਥ ਝਾਲ।
ਸਗਰੀ ਭੂਖ ਤ੍ਰਿਸ਼ਣ ਵਿਨਸ ਹੈ ਤ੍ਰਿਪਤ ਸੰਤੋਸ ਵਿਸਾਲ॥੩॥
ਈਤ ਉਤ ਨਹਿ ਡੋਲਹੂੰ ਕਤਹਿ ਲਾਗ ਤੁਮਾਰੇ ਪਾਲ।

ਸ੍ਰੀਚੰਦਰ ਪਹਿ ਦ੍ਰਿਸ਼ਟ ਧਾਰਹੁ ਪੂਰਣ ਹੋਵਹਿ ਘਾਲ॥੪॥੩੬॥
**ਲਾਗੀ ਪ੍ਰੀਤਿ ਗੋਵਿੰਦ ਸੰਗ ਮਨ ਤਨ ਰੰਗ ਭੀਨਾ।**
**ਪ੍ਰੀਤਮ ਅਪਨਾ ਸਮਹਾਰ ਉਰਹਿ ਅੰਤਰੈ ਰਸ ਲੀਨਾ॥੧॥**
ਲੱਜਾ ਲੋਕ ਵਿਸਾਰੀ।
ਨਾਚੀ ਵਿਥਿ ਵੀਥਿ ਮਹਿ ਫੋਰ ਚੁਰਾਹਿ ਝਾਰੀ॥੧॥ਰਹਾਉ॥
ਅਪਨਾ ਸਾਜਨ ਸਵਾਮੀ ਲਹੈ ਸੁਖੀ ਭੋ ਮਨ ਨਾਰੀ।
ਕੰਤ ਮਿਲਿਓ ਦੁਖ ਸਗਲ ਵਿਨਾਸੈ ਗਾਵਤ ਮੰਗਲਚਾਰੀ॥੨॥
ਬਕਨੀ ਕਥਨੀ ਵਿਸਰੀ ਸਗਲ ਲਿਵ ਮਨ ਮਗਨ ਤਾਰੀ।
ਮਾਤ ਪਿਤਾ ਭਾਈ ਬਹਿਨੀਆਂ ਨਾਤੇ ਗੇ ਸੰਸਾਰੀ॥੩॥
ਨਾਰਾਇਣ ਰਾਵਹਿ ਨਿਜਾਨੰਦ ਬਾਰ ਬਾਰ ਜੁਹਾਰੀ।
ਸ੍ਰੀਚੰਦਰ ਮਨ ਸਹਜ ਲੀਨਾ ਖੂਲ ਬਾਜੀ ਤਾਰੀ॥੪॥੩੭॥
**ਕੂਕ ਕੋਇਲੀ ਤੀਰ ਚਲਾਹਿ ਚਾਤਕ ਟੇਰ ਸੁਨਾਵ।**
**ਬ੍ਰਿਹ ਹਮਾਰਾ ਤੁਮ ਪ੍ਰਕਟਾਵਹੁ ਕਹੋ ਕੌਨਹੁ ਪ੍ਰਭਾਵ॥੧॥**
ਖੜੀ ਉਡੀਕਤ ਤੋਹਿ।
ਕਾਕਾ ਬਨੇਰਹੁ ਉਡਤ ਨਾਹੀਂ ਪ੍ਰੀਤਮ ਕੇ ਉਰ ਮੋਹਿ॥੧॥ਰਹਾਉ॥
ਨਇਨੀਂ ਨੀਰ ਨ ਬੋਲ ਆਵਤ ਕੈਸੇ ਕਹਿਹੋਂ ਬਾਤ।
ਪ੍ਰੇਮ ਕਾਨੀ ਗੜੀ ਮੋਹਿ ਮਨ ਕਰਕ ਉਰ ਨ ਸਮਾਤ॥੨॥

ਅੰਤਰ ਵੇਦਨ ਕਹਿ ਨ ਸਾਕਹਿ ਕੋਊ ਜਾਨਹਿ ਸੰਤ।
ਅੰਤਰਯਾਮੀ ਜਾਨ ਮਨ ਕੀ ਦੈ ਹੈ ਧੀਰਿਅ ਮੰਤ॥੩॥
ਕਸ਼ਟ ਮੇਟ ਕੈ ਹਰਹਿ ਪੀੜਾ ਮੇਲ ਪੁਰਖ ਦਿਆਲ।
ਸ੍ਰੀਚੰਦਰ ਕੀ ਕਾਂਖ ਪੂਰਹੁ ਹੋਹਿ ਪ੍ਰਭੁ ਕਿਰਪਾਲ॥੪॥੩੮॥
**ਅਗਿਣਤ ਜੰਤੁ ਸ਼ਰਣ ਮਹਿ ਲੀਏ ਪਸ਼ੁ ਪੰਛੀ ਮ੍ਰਿਗ ਨਾਗ।**
**ਮਹਾਵਿਕਾਰੀ ਅਵਗੁਣਿਆਰ ਚਰਣ ਰਹੇ ਤੁਮ ਲਾਗ॥੧॥**
ਮੇਟ ਦੀਏ ਕੁਲ ਦਾਗ।
ਕਾਕ ਨ ਕਹੁੰ ਸ਼ਰਾਰਤ ਲਖਾ ਹੋਹਿ ਮਇਆ ਵਡਭਾਗ॥੧॥ਰਹਾਉ॥
ਸ਼ਵਾਨ ਕੂਕਰ ਵਿਸ਼ਟਾ ਭਖਤੇ ਤੁਮ ਤੇ ਭਇ ਸੁਭਾਗ।
ਕਛਪ ਮੀਨੈ ਕਿਮ ਜਾਨਿਓ ਤੁਮਰੀ ਲਾਗੀ ਲਾਗ॥੨॥
ਵਕਤਾ ਰਵਿ ਸ਼ਰੋਤਾ ਜਨ ਰਿਸ਼ੀ ਅਚਰਜ ਗਾਇਓ ਰਾਗ।
ਗਰੁੜ ਚੜ੍ਹਹਿ ਨਾਰਾਇਣ ਚਲੈ ਸਾਗਰ ਕਸ਼ੀਰ ਤੜਾਗ॥੩॥
ਹਿਮਗਿਰੀ ਪੁਤਰੀ ਸੰਭੂ ਵਿਵਾਹੀ ਕੰਜਜ ਕੰਜਹਿ ਲਾਗ।
ਸ੍ਰੀਚੰਦਰ ਰਾਖਹੁ ਡੋਲਨ ਹੂੰ ਦੈ ਕਰ ਆਪਨ ਜਾਗ॥੪॥੩੯॥
**ਊਂਚੇ ਤੇ ਊੱਚਾ ਹਰਿ ਰਾਇ ਪਹੁੰਚ ਨ ਸਾਕੈ ਕੋਇ।**
**ਲਾਖਹੁੰ ਲੋਕ ਅਵਗਾਹੀਐ ਸਮਸਰ ਤਿਲ ਨਹਿ ਕੋਇ॥੧॥**
ਹਰਿ ਹਰਿ ਚਰਣ ਪਰੰਤ।

ਤੁਲ ਅਨਲੈ ਜੀਵਨ ਬਿਤਾਇ ਅੰਤਰ ਧਰਣਿ ਗਿਰੰਤ॥੧॥ਰਹਾਉ॥
ਪਵਨ ਗਗਨ ਮਹਿ ਬਾਧੈ ਦ੍ਰਿੜਹਿ ਅਨਿਕ ਕਲਪ ਕੈ ਗੇੜ।
ਚਿਰਜੀਵੀ ਵਰ ਵਰਸਾਇ ਕਰ ਦਹਦਿਸਿ ਭ੍ਰਮਹਿ ਅਤੇੜ॥੨॥
ਸਾਤਹੁ ਜਲਨਿਧਿਨ ਥਾਹ ਲਹਹਿ ਪੈਸ ਪਾਤਾਲ ਅਨੰਤ।
ਅਗਨਿ ਨ ਸਕੈ ਜਲਾਇ ਵਦਨਹਿ ਸਿੱਧਿਆਂ ਪਾਇ ਬੇਅੰਤ॥੩॥
ਅਣੁ ਪਰਮਾਣੁ ਸ਼ਕਿਤ ਧਰਹਿ ਛਣ ਛਣ ਰੂਪ ਵਟਾਇ।
ਸ੍ਰੀਚੰਦਰ ਪ੍ਰਭੁ ਪਦ ਪਦਮ ਮਹਿ ਸਹਜ ਸ਼ਾਂਤਿ ਸੁਖ ਪਾਇ॥੪॥੪੦॥

**ਵਿਨ ਜਾਨੇ ਸਾਲਾਹ ਹਰਿ ਪ੍ਰਭੁ ਕਰਤਾਪੁਰਖ ਮੁਰਾਰਿ।**
**ਜਾਨ ਨ ਤਾਕਾ ਜਾਨ ਸਕਤ ਹੈ ਜਾ ਕਾ ਹੋਇ ਸੁਮਾਰ॥੧॥**

ਨਾਰਾਇਣ ਬੇਅੰਤ।
ਸਿਮਰ ਸਿਮਰ ਨਿਸਿਦਿਵਸ ਪ੍ਰੀਤਮ ਪਾਰ ਪਰਤ ਜਨ ਸੰਤ॥੧॥ਰਹਾਉ॥
ਕੇਤੇ ਪੁਛਣ ਪੁਛਣ ਕਰਹਿ ਕੇਤੇ ਕਰਹਿ ਵਿਖਿਆਨ।
ਕੇਤੇ ਵੇਦ ਵੇਦਾਂਗ ਲਹਹਿ ਕੇਤੇ ਪੜ੍ਹਹਿ ਪੁਰਾਣ॥੨॥
ਕੇਤੇ ਪੜ੍ਹਹਿ ਕੁਰਾਨ ਹਦੀਸ ਕੇਤੇ ਰਾਗ ਨਿਦਾਨ।
ਕੇਤੇ ਜਾਪੈ ਜਾਪ ਮੰਤਰਨ ਕੇਤਨ ਤੰਤਰੀ ਧਿਆਨ॥੩॥
ਕੇਤੇ ਤੀਰਥ ਸਾਗਰ ਨਹਾਵਹਿ ਕੇਤੇ ਤਨ ਲੋਂ ਦਾਨ।
ਸ੍ਰੀਚੰਦਰ ਪ੍ਰਭੁ ਜਾਨ ਨ ਸਾਕਹਿ ਢਹਿ ਢਹਿ ਪਰਹਿ ਨਿਦਾਨ॥੪॥੪੧॥

**ਅਵਿਨਾਸ਼ੀ ਸਤਿਗੁਰੁ ਪੂਰਾ ਜਾਸ ਕਿਰਪਾ ਮਨ ਰਾਇ।**
**ਆਪ ਵਸੈ ਨਿਸ਼ਚਲ ਸਿੰਹਾਸਨ ਤ੍ਰਿਸ਼ਣਾ ਭੂਖ ਵਿਨਸਾਇ॥੧॥**
ਰਿਧਿ ਸਿਧਿ ਨਿਧਿ ਸਭ ਪਾਇ।
ਸਿਰ ਸ਼ਾਹਾਂ ਕੇ ਸ਼ਾਹਨਿਵਾਜ ਸਗਲ ਸ੍ਰਿਸ਼ਟ ਡਰ ਪਾਇ॥੧॥ਰਹਾਉ॥
ਆਗਿਆਕਾਰ ਸਗਲ ਭੂਮੰਡਲ ਨਇਨ ਨ ਸਕਤ ਉਚਾਇ।
ਜਹਿ ਜਹਿ ਜਾਉ ਤਹਾਂ ਤੁਧ ਬਖਸ਼ਿਸ਼ ਲੋਕ ਸਕਲ ਵਰਸਾਇ॥੨॥
ਬੰਧਨ ਖੋਲ ਕੀਏ ਨਿਰਵੈਰ ਵਿਨਸਇਓ ਦੁਤੀਆ ਭਾਇ।
ਆਪਾ ਪਰਕਾ ਰਹਿਓ ਨ ਕੋਉ ਇਕਾ ਇਕ ਦਿਸਾਇ॥੩॥
ਛਤਰ ਚਵਰ ਸੀਸ ਤੁਹਿ ਦੀਓ ਹੀਰੇ ਰਤਨ ਜੜਾਇ।
ਸ੍ਰੀਚੰਦਰ ਜਗ ਉਂਚ ਵਿਰਾਜਿਓ ਸਮਤਾ ਕੋਉ ਨ ਪਾਇ॥੪॥੪੨॥
**ਮੋਹਿ ਦਾਸ ਜਹਿ ਛਤਰਪਤਿ ਹੋਉਂ ਸਭ ਤੇ ਊਚਾ ਸੋਇ।**
**ਦੇਹ ਧਾਰ ਅਰੁ ਦੇਵ ਜੇਤਕ ਤਿਲ ਨਹਿ ਪਹੁੰਚਾਇ ਰੋਇ॥੧॥**
ਸਿਆਮ ਸੁੰਦਰ ਮੁਰਾਰਿ।
ਕੋਟਿ ਕਾਮ ਨਹਿ ਪਹੁੰਚ ਸਾਕਹਿ ਸ਼ੁਭਰ ਰੂਪ ਸੁਕੁਮਾਰ॥੧॥ਰਹਾਉ॥
ਲਾਲ ਮਾਣਕ ਹੀਰਾ ਮਣਿਆਂ ਪਾਦ ਨਖ ਨਹਿ ਜਯੋਤਿ।
ਧਿਆਨ ਧਰਤੇ ਨ ਇਕਤ ਨਇਨਾ ਚਕਾਚੌਂਧ ਦ੍ਰਿਸਟੀ ਉਦੋਤਿ॥੨॥
ਉਮਾ ਰਮਾ ਸ਼ਚੀ ਬ੍ਰਹਮਣੀ ਕਮਲ ਵਦਨ ਅਲੋਇ।

ਸਤੰਭ ਸਮ ਢਿਗ ਠਾਂਢ ਜੋਹਤਿ ਟਕਟਕੀ ਦ੍ਰਿਸਟੋਇ॥੩॥
ਜਾਹਿ ਪੇਖਿਓ ਸੋ ਨਹਿ ਬੋਲਾ ਲਹਹਿ ਅਚਰਜ ਸਵਾਦ।
ਸ੍ਰੀਚੰਦਰ ਪ੍ਰਭੁ ਚਰਣ ਲਾਗਿਓ ਚਕ ਰਹਿਓ ਵਿਸਮਾਦ॥੪॥੪੩॥

**ਏਕ ਹੀ ਟੇਕ ਗੋਵਿੰਦ ਕੀ ਅਨ ਤਿਆਗੀ ਸਭ ਆਸ।**
**ਅਸਟ ਸਿਧਿ ਨਵਨਿਧਿ ਰਿਧਿ ਤਿਸ ਰਹਿ ਚਰਣਨ ਪਾਸ।**
ਹਉਂ ਸੰਗਤ ਆਨ ਲਜਾਉ।
ਸਰਵ ਭੌਮ ਪ੍ਰਭੁ ਤਿਆਗ ਕਰ ਕਿਹ ਯਾਚਕ ਪਹਿ ਜਾਉ॥੧॥ਰਹਾਉ॥
ਕੋਟਿ ਬ੍ਰਹਮੰਡ ਅਸੰਖਇ ਜੀਵ ਨਿਤਪ੍ਰਤਿ ਕਰਤਾ ਸਾਰ।
ਸਾਇਰ ਪਾਹਨ ਮਹਿ ਜੰਤੁ ਰਚਿ ਤਾ ਕਹੁ ਦੇਤ ਆਧਾਰ॥੨॥
ਜੀਵਾਂ ਅੰਦਰ ਜੀਵ ਉਪਾਇ ਰਿਜਕ ਪੁਜਾਵੇ ਸੋਇ।
ਹਸਤੀ ਬਹੁ ਜਿਨਹਾਂ ਆਹਾਰ ਹੈ ਕਰਤ ਗੁਰੇਜ ਨ ਕੋਇ॥੩॥
ਚਾਤ੍ਰਿਕ ਲਹਹਿ ਸਵਾਤੀ ਬੂੰਦ ਕਹੁ ਮਰਨ ਨ ਦੇਤੋ ਤਾਹਿ।
ਅਜਗਰ ਇਕ ਥਲ ਥਿਰ ਗੁਜਾਰਤ ਸ੍ਰੀਚੰਦਰ ਨਿਜ ਸਾਹਿ॥੪॥੪੪॥

**ਕਿਰਪਾ ਨਿਧਾਨ ਸਰਵ ਸੁਖ ਦਾਤੇ ਹਉਂ ਤੁਮਰੀ ਸ਼ਰਨਾਇ।**
**ਹਮਰੇ ਅਵਗੁਣ ਅੰਤ ਨਾਹੀ ਬਖਸ਼ਿਸ਼ ਕਰ ਅਪਨਾਇ॥੧॥**
ਆਪਨ ਭੁਜਾ ਗਹਾਇ।

ਭਵਜਲ ਨਿਧਿ ਬੂਡਤ ਕੱਢ ਲੇਹੁ ਸਭ ਵਿਧਿ ਹੋਹਿ ਸਹਾਇ॥੧॥ ਰਹਾਉ॥
ਅਪਰ ਨ ਸੂਝੈ ਕੋਉ ਥਾਨਾ ਜਾਂ ਪੈਂ ਕਹਹੁ ਸੁਨਾਇ।
ਆਪ ਬੂਡਤ ਕਮ ਮੋਹਿ ਉਬਾਰਹਿ ਲਾਜ ਲਾਗਤੀ ਜਾਇ॥੨॥
ਸਵਰਗ ਪਾਤਾਲ ਖੋਜ ਪੇਖਿਓ ਪੰਚ ਪੇਚ ਗਹਿਵਾਇ।
ਵੰਦੀ ਛੋੜ ਪ੍ਰਭੁ ਨਾਰਾਇਣ ਪਗ ਗਰਬੰਧ ਕਟਾਇ॥੩॥
ਚਹੁੰ ਯੁਗਨ ਮਹਿ ਆਇ ਰਾਖਤ ਜਨਕੀ ਟੇਕ ਸਹਾਇ।
ਸ੍ਰੀਚੰਦਰ ਕੋ ਆਸ ਤੁਮਰੀ ਤੁਮ ਬਿਨ ਅਵਰ ਨ ਕਾਇ॥੪॥੪੫॥

**ਮਨ ਕਸਵਟੀ ਪਰਖ ਕਸ ਲਾਇ ਹਰਿ ਨਾਮੈ ਕਾ ਹੀਰ।**
**ਲਾਖਹੁੰ ਦੁਰਯੋਧਨ ਦੁਸਟ ਮਿਲ ਨਾਹਿ ਉਤਰਿਸ ਤਨ ਚੀਰ॥੧॥**

ਗਤਿ ਸਿਮਰਨ ਅਗਮ ਅਗਾਧ।
ਜੋ ਸਿਮਰੈ ਸੋਇ ਰਸ ਲਇ ਅਚਰਜ ਜਾਂ ਕਾ ਸਵਾਦ॥੧॥ ਰਹਾਉ॥
ਦ੍ਰਿਸ਼ਟ ਚੜ੍ਹੈ ਗਗਨੰਤਰ ਮਾਹਿ ਪੇਖੈ ਲੋਕ ਸਵਾਇ।
ਲੋਕਾ ਲੋਕ ਅਲੋਕ ਸੁਰ ਨਰ ਦਿਬ ਵਿਮਾਨ ਰਮਾਇ॥੨॥
ਨਾਰਦ ਤੁੰਵਰ ਹਾਹਾ ਹੂ ਹੂ ਕਿੰਨਰ ਗੰਧਰਵ ਗਾਨ।
ਰੰਭਾ ਉਰਵਸ਼ੀ ਮੇਨਕਾ ਨਿਰਤਿਐ ਪੇਖੈ ਦ੍ਰਿਸ਼ਟ ਸਮਾਨ॥੩॥
ਅਨੁਭਵ ਪ੍ਰਕਟਤ ਦੇਵ ਤ੍ਰੈਵਹਿ ਸਿਧ ਸਰਵੇ ਸਮਾਜ।
ਨਿਰਮਲ ਉਰ ਲਖੈ ਸ੍ਰੀਚੰਦਰ ਸਾਧੈ ਯੋਗ ਜੁ ਰਾਗ॥੪॥੪੬॥

**ਜਿਨ ਜਨ ਹਰਿ ਪ੍ਰਭੁ ਆਪਨ ਜਾਨਾ ਤਾਂ ਕੈ ਪੂਰਣ ਕਾਮ।**
**ਸਹਿਜ ਸ਼ਾਂਤ ਆਨੰਦ ਪਾਇਆ ਸੁਖ ਨਿਧਾਨ ਵਿਸ਼ਰਾਮ॥੧॥**
ਅਵਿਚਲ ਰਾਜ ਕਮਾਇ।
ਦੇਵ ਸਕਲੇ ਸਭਾ ਪਾਰਸ਼ਦ ਚਤੁਰੰਗੀ ਸੇਨਾਇ॥੧॥ਰਹਾਉ॥
ਦਹਿਦਿਸਿ ਝੂਲਤ ਛਤਰ ਕੀਰਤ ਚਮਰ ਝੂਲਤ ਚਾਰ।
ਨਿਧਿ ਨਵ ਸਭ ਸਿਧਿ ਅਗਾੜੀ ਠਾਂਡ ਅਗਿਆਕਾਰ॥੨॥
ਉਮਾ ਰਮਾ ਗਣੇਸ਼ ਸਰਸਵਤੀ ਨਿਤ ਪਲੋਟਤੀ ਪਾਂਇ।
ਸਿੰਹ ਸੁਰਭੇ ਨਾਗ ਫਣੀਪਤਿ ਅਗਰ ਸੀਸ ਨਿਹੁਰਾਇ॥੩॥
ਕੌਨ ਬਪੁਰਾ ਦੇਵਨ ਰਾਜਾ ਜੋ ਨ ਫੇਰੇ ਆਦੇਸ਼।
ਭੁਵਨ ਚੌਦਹੁੰ ਤੀਨ ਲੋਕਨ ਸ੍ਰੀਚੰਦਰ ਕੋ ਦੇਸ਼॥੪॥੪੭॥
**ਹਮ ਚਾਕਰ ਗੋਵਿੰਦ ਕੇਰੇ ਜਾਂ ਕੋ ਸਗਲਾ ਰਾਜ।**
**ਖਾਵਹਿ ਭੋਗਹਿ ਪ੍ਰਭੁ ਕੇਰਾ ਜਗ ਤੇ ਬੇਮੁਹਤਾਜ॥੧॥**
ਪਾਤਿਸ਼ਾਹਾਂ ਕਾ ਸ਼ਾਹਿ।
ਜਾਂ ਕਾ ਰਾਖਾ ਹਰਿ ਪ੍ਰਭੁ ਧਨੀ ਤਾਂ ਕੋ ਕਿਆ ਪਰਵਾਹ॥੧॥ਰਹਾਉ॥
ਆਇ ਸਭ ਵਿਧਿ ਵਣਤ ਵਣਾਇ ਅਚਰਜ ਕੌਤੁਕ ਥਾਪ।
ਗਹਰੇ ਬੀਆਵਾਨ ਜੰਗਲ ਭੋਜ ਪੁਜਾਇ ਆਪ॥੨॥
ਜਾਨਣਹਾਰਾਂ ਜਹਾਂ ਨਾਹੀ ਤਹਾਂ ਕਰਤਾਰ ਸੋਇ।

ਜਹਾਂ ਦੇਸ ਨਹਿ ਜਨਮ ਭੂਮਿ ਤਹਾਂ ਪਛਾਣੂ ਹੋਇ॥੩॥
ਮਾਤਰ ਭਾਸ਼ਾ ਨਹੀਂ ਜਾਨਤੇ ਮੁਣਮੁਣੀ ਬਕਤ ਵਾਕ।
ਤਹਾਂ ਪ੍ਰਤਿਪਾਲਕ ਸ੍ਰੀਚੰਦਰ ਕਾ ਠਾਢਾ ਹੈ ਬੇਬਾਕ॥੪॥੪੮॥
**ਪਤਿ ਰਾਖਹੁ ਨਿਜ ਦਾਸ ਕੇਰੀ ਨਾਰਾਇਣ ਗੋਵਿੰਦ।**
**ਤੁਮ ਬਿਨ ਹਮਰਾ ਕੋਇ ਨਾਹੀ ਤੁਮਹਿ ਕੋ ਸਭ ਚਿੰਦ॥੧॥**
ਬਾਂਧੈ ਸ਼ਸਤਰ ਸਵਾਇ।
ਜਵਲਤ ਅਗਨਿ ਪੋਹ ਨ ਸਾਕਤ ਕਿਰਪਾ ਵਰਸ਼ ਵਰਸ਼ਾਇ॥੧॥ਰਹਾਉ॥
ਹੁਕਮੀ ਬੰਦੇ ਕਿਆ ਕਹਿ ਸਕਹਿ ਪਾਹਨ ਮੂਰਤਿਮਾਨ੍।
ਛਿਨ ਮਹਿ ਪ੍ਰੇਰਿਤ ਸਕਤ ਆਪਨਿ ਖੈਂਚ ਲੇਤ ਹੋਂ ਪ੍ਰਾਣ॥੨॥
ਪ੍ਰਵਲ ਪੁਰਸ਼ ਨਿਦੇਸ਼ ਕਾਰਕ ਮਿਰਤਯੁ ਵਾਪਰੀ ਕੌਨ।
ਮਹਾਕਾਲ ਹੂੰ ਅਗਰ ਠਾਂਢਾ ਕੀਏ ਨੀਚੋ ਧੌਨ॥੩॥
ਸਰਵ ਸ਼ਕਤੀ ਸਪੰਨ ਗੋਵਿੰਦ ਹਰਣ ਭਰਣ ਕਾ ਨਾਥ।
ਸ੍ਰੀਚੰਦਰ ਕਉ ਸਰਵ ਥਾਈ ਰਾਖਤੋ ਦੇ ਹਾਥ॥੪॥੪੯॥
**ਕਿਰਪਾ ਅਪਨੀ ਆਪੇ ਹੀ ਕਰਿ ਦਾਸਾਂ ਰਾਖੀ ਲਾਜ।**
**ਅਪਨਾ ਸਵਾਂਗ ਆਪ ਨਿਵਾਹਿਓ ਪ੍ਰਭੁ ਗਰੀਬ ਨਿਵਾਜ॥੧॥**
ਦੁਸਟ ਦੂਤ ਗਇ ਹਾਰ।
ਅੰਧ ਭਇ ਪ੍ਰਭੁ ਕੀਏ ਚਹੁ ਦਿਸਿ ਖੈਂਚੀ ਕਾਰ॥੧॥ਰਹਾਉ॥

ਅਸਤਰ ਸ਼ਸਤਰ ਸਭ ਭਇ ਵਿਅਰਥ ਪਾਹਨ ਕੀਨੇ ਫੂਲ।
ਅਗਨੇਇ ਆਵਤ ਲਖਤ ਭਇ ਅਰਸ ਮਿਟਾਵਤ ਧੂਲਿ॥੨॥
ਮੁਦਗਰ ਗੁਰਜ ਗਦਾ ਲੈ ਹਥੀ ਭਾਲੇ ਤੁਪਕ ਕਿਰਪਾਣ।
ਨਿਸ਼ਫਲ ਭਇ ਪਰਸ ਪਰਧੇ ਸਭ ਚਕਰ ਭਾਲ ਧਨੁਸ਼ ਵਾਣ॥੩॥
ਬ੍ਰਹਮ ਕਵਚ ਕੀਨੋ ਅਭਿ ਮੰਤ੍ਰਿਤ ਚਹੁੰਧਾ ਕਿਰਪਾ ਮੁਰਾਰਿ।
ਸ੍ਰੀਚੰਦਰ ਕੋ ਰਾਖਿਓ ਕਰ ਦੈ ਕਰਣਹਾਰ ਕਰਤਾਰ॥੪॥੫੦॥
**ਜਿਨ ਪਰ ਮਇਆ ਕਰੀ ਜਗਦੀਸ਼ ਤੇ ਲੀਨੇ ਲੜ ਲਾਇ।**
**ਸਾਧੁ ਸੰਗ ਤਿਸ ਹੀ ਕੋ ਦੀਨ ਹਰਿ ਹਰਿ ਰਸ ਗੁਣ ਗਾਇ॥੧॥**
ਸਾਚੈ ਸੂਖ ਸਮਾਇ।
ਡੋਲਨ ਤੇ ਚੂਕੇ ਥਿਤ ਪਾਇ ਅਨਤ ਨ ਕਤਹੁੰ ਧਾਇ॥੧॥ਰਹਾਉ॥
ਭਇ ਵਿਨਸੇ ਪ੍ਰਭੁ ਸਕਲ ਵਿਲਾਨ ਪੂਰਣ ਭਇ ਤ੍ਰਿਪਤਾਇ।
ਨਿਸ਼ਚਲ ਭਇ ਲਾਗਿ ਪ੍ਰਭੁ ਹਰਿ ਨਿਤ ਨਇ ਸਰਸਾਇ॥੨॥
ਜਨਮ ਮਰਣ ਮੇਟ ਥਿਰ ਥਾਈ ਅਵਿਚਲ ਰਾਜ ਕਮਾਇ।
ਸਵਜਨ ਪਰਜਨ ਤਰੇੜ ਵਿਨਸੀ ਏਕਾ ਏਕ ਸਮਾਇ॥੩॥
ਅਮਰ ਪਦਾਰਥ ਨਾਮ ਲਹਿ ਹਰਿ ਸਹਜ ਸਮਾਧਿ ਲਗਾਇ।
ਪਰਿਪੂਰਣ ਸੋ ਪੂਰਣ ਹੋਇ ਸ੍ਰੀਚੰਦਰ ਸਤਿ ਭਾਇ॥੪॥੫੧॥
**ਹਰਿ ਸਿਮਰਨ ਵਿਨ ਜੀਵਨ ਜਿਤਾ ਕਹੁੰ ਲੇਖੈ ਮਹਿ ਨਾਹਿ।**

**ਬਿਰਥਾ ਸਾਸ ਗਵਾਵਣ ਜਿਓਂ ਭਸਰਾ ਫੂਕ ਭਰਾਹਿ॥੧॥**
ਤਨ ਧਨ ਵਿਅਰਥ ਜਾਹਿ।
ਪਰਕੀਆ ਸਵਕੀਆ ਨਹੀਂ ਹੋਤਿ ਸਮਝੁ ਦੇਖ ਮਨ ਮਾਹਿ॥੧॥ਰਹਾਉ॥
ਮਹਲ ਮੁਨਾਰੇ ਮਾਲ ਰੂਪ ਬੰਧੁ ਸਕਾ ਸੁਤ ਸਾਕ।
ਕੰਚਨ ਹੀਰੇ ਮਾਣਕ ਲਾਲ ਧਰਣੀ ਗਹੀ ਅਉਭਾਕ॥੨॥
ਸਵਾਸਨ ਲੈ ਤੁਮ ਤੇ ਵਿਛੁੜ ਕਰ ਪਰ ਹੈ ਅਵਰਨ ਹਾਥ।
ਰਾਚ ਮਾਚ ਜਿਨ ਸਿਓਂ ਰਹਿਆ ਕੋਉ ਭਇ ਨ ਸਾਥ॥੩॥
ਕਰਿ ਅਵਗੁਣ ਪਛਤਾਵਹਿ ਪੁਨ: ਚਲਹਿ ਨ ਕੋਈ ਉਪਾਇ।
ਸ੍ਰੀਚੰਦਰ ਗੋਵਿੰਦ ਭਜ ਲੈ ਹੋਇ ਹੈ ਅੰਤ ਸਹਾਇ॥੪॥੫੨॥
**ਹੇ ਪ੍ਰਭੁ ਪ੍ਰੀਤਮ ਸਾਚੇ ਹਰੀ! ਆਵਹੁ ਕਿਰਪਾ ਧਾਰ।**
**ਤੁਧ ਬਿਨਾ ਹਮਰਾ ਕੋਈ ਨਹੀਂ ਜੋਉ ਕਰੈ ਸੰਭਾਲ॥੧॥**
ਰੁਲਤੇ ਫਿਰਤ ਅਨਾਥ।
ਬਾਤ ਨ ਪੂਛਤਿ ਕੋ ਜਗਤ ਮਹਿ ਕੈਸੇ ਬੀਤਤ ਗਾਥ॥੧॥ਰਹਾਉ॥
ਦਹਦਿਸਿ ਛਾਇਓ ਅੰਧਕਾਰਾ ਸੂਝਤ ਥਾਉਂ ਨ ਕੋਇ।
ਮਨ ਕੀ ਬਿਰਥਾ ਕਹਹੁ ਕਾਹੂੰ ਦੁਖੀ ਭਰਿਆ ਰੋਇ॥੨॥
ਕਰਕ ਕਰੇਜੇ ਪਰਤੀ ਬਹੁਤ ਮੇਲੇ ਸਰਕਤ ਘਾਵ।
ਭਾਭੜ ਭੜਕੈ ਪਾਵਕ ਜਿਮੈਂ ਸੁਪਨੇ ਸੂਖ ਨ ਥਾਵ॥੩॥

ਅਪਨੇ ਮਿਤਰ ਪਿਆਰੇ ਬਿਨਾ ਬਨ ਮਹਿ ਰਾਖਾ ਨਾਹਿ।
ਸ੍ਰੀਚੰਦਰ ਜਿੰਦ ਇਕਲੜੀ ਗਹਿ ਹੈਂ ਪ੍ਰਭੁ ਕੀ ਬਾਂਹਿ॥੪॥੫੩॥

**ਸੁਨੈ ਨ ਕੂਕ ਪੁਕਾਰ ਕੋਊ ਧੰਨ ਇਕਲਿ ਕੁਰਲਾਇ।**
**ਸਿੰਹ ਬਘੇਲੇ ਗਰਜਨ ਭਾਲੂ ਬਨ ਭਰਿਓ ਡਰਪਾਇ॥੧॥**

ਕਾ ਸਿਓਂ ਕਹੀਇ ਕੋਇ।
ਵਧ ਕੁਰਵੇ ਮਹਿ ਰੁਚਿੱਤ ਚਿੱਤ ਜਿਨ ਕੈਸੇ ਸੁਨ ਹੈ ਸੋਇ॥੧॥ਰਹਾਉ॥
ਤਾਲ ਤਮਾਲਨ ਸਾਲਨ ਕੇਰ ਅੰਧਕਾਰ ਚਹੁੰਧਾਇ।
ਸਾਂ ਸਾਂ ਸ਼ਬਦ ਭਿਆਨ ਸੁਨਹਿ ਮਾਨਵ ਦ੍ਰਿਸ਼ਟ ਨ ਆਇ॥੨॥
ਸਾਥੀ ਸੰਗੀ ਨਾਹੀ ਕੋਇ ਬਾਘ ਦਹਾੜੇ ਵਾਨਿ।
ਰਵਿ ਕੀ ਕਿਰਣ ਨ ਦ੍ਰਿਸ਼ਟ ਆਵਤ ਕਾਲ ਨਿਸ਼ਾ ਸਮਥਾਨ॥੩॥
ਅੰਤ ਸਮਇ ਕੀ ਦੰਡ ਆਈ ਕਰਤੇ ਪੁਰਖ ਮੁਰਾਰਿ।
ਪ੍ਰਕਟ ਹੋਇਓ ਸ੍ਰੀਚੰਦਰ ਹਿਤ ਆਪਨ ਧਰਮ ਵਿਚਾਰ॥੪॥੫੪॥

**ਓਮ ਪਾਰਬ੍ਰਹਮਣੇ ਨਮ:॥**

## ਰਾਗ ਖਉਖਟ

**ਧੁਨਿਕ ਧੁਨਿਕ ਧੁਨਿ ਪਰਤਿ ਸੁਨਾਈ ਸੁਨਿ ਕਾਲ ਆਇ ਪੀਆ।**

**ਉਮਗਿ ਉਮਗਿ ਚਿਤ ਬਾਰ ਡਾਰੋਂ ਸਾਰੋ ਵਿਤ ਮਨੋ ਤਨੋ ਹੀਆ।**
ਅਧਿਕ ਅਧਿਕ ਚਿਰ ਰਹਿਓ ਪਰਦੇਸ ਥਿਰ ਇਹੈਂ ਅਬ ਸਾਂਝਾ।
ਮਿਲ ਹੋ ਵਿਸਾਰ ਭੇਦ, ਕਹਿ ਹੋਂ ਜੇਤੋ ਭਇਓ ਖੇਦ, ਹਰੈ ਦੁਖ ਸਾਂਝਾ॥੧॥
ਮੋਹਿ ਨ ਵਿਸਾਰੋ ਹਰਿ, ਆਪਨੋ ਸੰਭਾਰਿ ਕਰਿ, ਆਸਰਾ ਤੁਹਾਰੋ।
ਜਾਂ ਕੀ ਮੇਟ ਡਾਰੋ ਲੀਕ, ਤਾਂਕੋ ਅੰਕ ਲੇਹੋ ਨੀਕ, ਭੂਲ ਸੰਸਕਾਰੋ।
ਮੋਹਨ ਮੁਰਾਰਿ ਸਾਈਂ, ਕਿਰਪਾ ਨਿਧਿ ਹਰਿ ਗੋਸਾਈਂ, ਸਦਾ ਸੰਗ ਹੋਈ।
ਅਪਨੇ ਉਬਾਰੋ ਦਾਸ, ਥਾਨ ਦੀਜੈ ਚਰਣਦਾਸ, ਅਮਰਧਾਨ ਢੋਈ॥੨॥
ਗੁਣ ਗੋਵਿੰਦ ਨਿਤ ਗਾਓ, ਸਦਾ ਸੁਖ ਉਰ ਧਿਆਓ, ਦੂਜਾ ਭਾਵ ਤਿਆਗੀ।
ਮਾਨ ਮੋਹ ਅਹੰਕਾਰ, ਪਰਿਹਰ ਮਤਸਰ ਵਿਕਾਰ, ਅਹਿਨਿਸਿ ਰਹੋਂ ਜਾਗੀ।
ਨਾਰਾਇਣ ਗਈ ਬਹੋੜ, ਨਾਮ ਦੇਹੁ ਕੌੜ ਕੌੜ, ਜਿਹਵਾ ਰੰਗ ਰੰਗੀ।
ਸੰਤ ਸੰਗ ਲਾਗ ਲਾਗ ਧੋਵੇ, ਉਰ ਕੇਰੇ ਦਾਗ, ਸੋਈ ਸੋਈ ਜਾਗੀ॥੩॥
ਆਨੰਦ ਮਗਨ ਰਸ, ਚਰਣ ਕਮਲ ਧਸ, ਆਪਾ ਆਪ ਵਾਰੋਂ।
ਪਾਤਰ ਮਇਆ ਤੁਹਾਰਿ, ਕਬਹੂੰ ਨ ਆਵੈ ਹਾਰ, ਘੁੰਮਰ ਘੁਮਾਰੋਂ।
ਧੂਲਿ ਪਗ ਸੀਸਧਾਰ, ਅਠਸਠ ਨਹਾਇ ਵਾਰ, ਵਿਮਲ ਮਨ ਹੋਵੈ।
ਤੀਨ ਲੋਕ ਦੇਵ ਤ੍ਰੈਈ, ਸੁਰਾਸਰ ਪੁਰ ਕਈ, ਦ੍ਰਿਸ਼ਟ ਤਰ ਜੋਵੈ॥੪॥
ਹਰਿ ਹਰਿ ਹਰਿ ਗਾਇਆ, ਸੁਖ ਸਹਜ ਸਮਾਇਆ, ਆਸਾ ਤ੍ਰਿਸ਼ਣਾ ਖੋਈ।
ਮਾਤ ਪਿਤਾ ਗੁਰੁਦੇਵਾ, ਅੰਤਰ ਸੁਖ ਲਹਿ ਦੇਵਾ, ਜਨਮ ਮਰਣ ਖੋਈ॥

ਲਿਵਤਾਰ ਅਨਾਦਿ, ਰਸ ਆਨੰਦ ਸਾਦੀ, ਗੋਵਿੰਦ ਲਾਗੀ ਲਾਗ।
ਅਨਿਕ ਜਨਮ ਭਰਮ, ਅਧਿਕ ਲਹਿਓ ਸ਼ਰਮ, ਅਵੈ ਭਇਓ ਵਡਭਾਗੀ॥੫॥
ਧਰਣੀ ਆਕਾਸ਼ ਕੁਲ, ਜਨਹਿਤ ਸਿਰਜਿਅਲ, ਪਵਨਾ ਲਹੈ ਸਾਰ।
ਅਗਨਿ ਤਾਪ ਤਪਾਇ, ਆਪ ਆਪ ਸੁਲੱਖਾਇ, ਰਚਨਾ ਸੁਧਾਰਿ।
ਮੋਹਨ ਮੁਹਿ ਮੋਹਿਓ, ਦੂਖ ਨ ਪੋਹਿਓ, ਮਿਲ ਰਾਮ ਰਾਇ।
ਰਾਮ ਰਾਮ ਰਾਮ ਜਪ, ਰਾਮ ਰਾਮ ਰਾਮ ਤਪ, ਸ੍ਰੀਚੰਦਰ ਇਕ ਭਾਇ॥੬॥

**ਓਮ ਪਾਰਬ੍ਰਹਮਣੇ ਨਮः॥**

ਰਾਗ ਬਿਲਾਵਲ

**ਸੰਤ ਜਨਾ ਕੀ ਮਿਹਰ ਤੇ ਮੇਰ ਤੇਰ ਵਿਨਾਸੈ।**
**ਅੰਤਰ ਆਤਮ ਪ੍ਰਗਟੈ ਆਤਮ ਵਿਸ਼ਵਾਸੈ।**
ਆਪਾ ਆਪ ਮਿਟਾਇ ਕੈ ਪਾਰਬ੍ਰਹਮ ਵਿਸ਼ਵਾਸੈ।
ਪੂਰਣ ਭਇ ਨ ਡੋਲਹੀ ਭੀਤਰੀ ਅਹਿਸਾਸੈ॥੧॥ਰਹਾਉ॥
ਕਰਤਾ ਪੁਰਖ ਪੂਰਣ ਕਰੈ ਸੰਤਨ ਕੀ ਆਸੈ।
ਸੀਤ ਵਿਨਾਸਨ ਕਾਰਣੈ ਦੈ ਲਠੇ ਖਾਸੈ॥੨॥
ਜਨ ਕੀ ਟੇਕ ਹਰਿ ਨਾਮ ਹੈ ਜਪ ਜਪ ਪ੍ਰਕਾਸ਼ੈ।
ਲਾਗੀ ਲਾਗ ਸ੍ਰੀਚੰਦਰ ਕੋ ਰਹਿ ਸੰਤਨ ਪਾਸੈ॥੩॥੧॥

**ਦੀਨ ਦਿਆਲ ਕਿਰਪਾਲ ਪ੍ਰਭੁ ਦੁਖ ਭੰਜਨ ਹਾਰਾ।**
**ਜਿਸ ਲੜ ਲਗੈ ਪਾਈਐ ਨਿਧਿ ਸਿੱਧਿ ਅਧਾਰਾ॥੧॥**
ਤੋਟ ਨ ਆਵਤ ਮੂਲ ਹੀ ਬਖਸ਼ਿਸ ਭੰਡਾਰਾ।
ਕਸਮਲ ਪਾਪ ਨਿੱਖੁਟ ਜਾਹਿ ਚਾਨਣ ਅੰਧਿਆਰਾ॥੧॥ਰਹਾਉ॥
ਨਾਮ ਜਪਤ ਪੈਰੀ ਪਇ ਸਗਰੋ ਸੰਸਾਰਾ।
ਜਨਮ ਜਨਮ ਮਲ ਉਤਰੈ ਅਨੁਭਵ ਉਜਿਆਰਾ॥੨॥
ਪਾਰਬ੍ਰਹਮ ਲਖ ਪਾਇਆ ਸੰਤਨ ਆਗਾਰਾ।
ਮਹਾ ਮੰਤਰ ਸ੍ਰੀਚੰਦਰ ਦ੍ਰਿੜ੍ਹ ਰਾਮ ਨਾਮ ਉਚਾਰਾ॥੩॥੨॥
**ਗੁਰੂ ਪੂਰੇ ਕੀ ਓਟ ਗਹਿ ਪਾਇਆ ਹਰਿ ਨਾਮ।**
**ਸੂਖ ਸਹਜ ਆਨੰਦ ਘਨਾ ਨਿਸ਼ਚਲ ਵਿਸ਼ਰਾਮ॥੧॥**
ਤਖਤ ਬਿਠਾਇ ਸਤਿਗੁਰੁ ਕਰਿ ਕੀਰਤਿ ਛਾਮ।
ਦਾਨ ਨਾਮ ਪੱਕੇ ਕੀਏ ਵਿਨਸੇ ਸਭ ਖਾਮ॥੧॥ਰਹਾਉ॥
ਊਚੇ ਤੇ ਊਚਾ ਘਣਾ ਗੁਰੁ ਗੋਵਿੰਦ ਧਾਮ।
ਆਤਮ ਅੰਤਰ ਤੋਖਿਆਂ ਨਹਿ ਕਰੋਧ ਰੁ ਕਾਮ॥੨॥
ਲਾਗੀ ਤਾਰੀ ਗੁਰੁਮੁਖੀ ਅਵਿਨਾਸ਼ੀ ਨਾਮ।
ਚਰਣ ਕਮਲ ਸ੍ਰੀਚੰਦਰ ਲਹਿ ਵਿਨਸੀ ਉਰ ਘਾਮ॥੩॥੩॥
**ਅਨਿਕ ਪ੍ਰਕਾਰੀ ਪੇਖਿਐ ਹਰਿ ਪ੍ਰਭੁ ਕੈ ਰੰਗਾ।**

**ਪਾਟ ਪਟੰਬਰ ਪਹਿਰ ਕਬਿ ਵਿਚਰੈ ਹੋਏ ਨੰਗਾ॥੧॥**
ਬੈਠ ਸਿੰਹਾਸਨ ਸ਼ੋਭਈ ਚਹੁਦਿਸਿ ਚਤੁਰੰਗਾ।
ਸਾਥੀ ਸੰਗ ਨ ਕੋ ਦਿਸੈ ਅੰਗਨ ਸਹਲੰਗਾ॥੧॥ਰਹਾਉ॥
ਤਾਨ ਪਿਤਾਨੈ ਚਮਰ ਢੁਰਿ ਅੰਗ ਅੰਗ ਅਨੰਗਾ।
ਤਰੁ ਛਾਇਆ ਅਸ਼ਵਧ ਥਿਰਾ ਪਾਵਕ ਪਚੰਗਾ॥੨॥
ਭੋਜਨ ਛਤੀਹ ਕਿਸਮ ਕੈ ਭੂਖਾ ਚਰ ਚੰਗਾ।
ਕਵਿ ਪਾਹਨ ਸ੍ਰੀਚੰਦਰ ਚੜ੍ਹ ਕਬਹੀ ਨਿਹਸੰਗਾ॥੩॥੪॥
**ਕਿਆ ਕਿਆ ਗੁਣ ਵਰਣੀਐ ਕਰਤੇ ਗੋਸਾਈ।**
**ਕਿਰਪਾ ਕਰਕੇ ਅਪਨੀ ਦੈ ਮੇਰ ਚੜ੍ਹਾਈ॥੧॥**
ਥਾਪੈ ਅਪਨੀ ਮਇਆ ਤੇ ਦੈ ਰਾਜ ਵਡਾਈ।
ਆਪੇ ਆਪ ਜਣਾਇਦਾਂ ਭਿਕਸ਼ਾ ਹਿਤ ਧਾਈ॥੧॥ਰਹਾਉ॥
ਮਣਿ ਮਾਣਿਕ ਖਚ ਮਹਲ ਮਹਿ ਸਿਹਜਾ ਸ਼ੁਭਰਾਈ।
ਵਨ ਬੇਹੜ ਭਰਮਾਵੀ ਕੰਟਕ ਲਪਟਾਈ॥੨॥
ਦੈ ਆਹਾਰ ਤ੍ਰਿਪਤਾਵੀ ਕੋ ਆਵੈ ਜਾਈ।
ਪਵਨਾਹਾਰੀ ਸ੍ਰੀਚੰਦਰ ਪ੍ਰਭੁ ਕੇ ਗੁਣ ਗਾਈ॥੩॥੫॥
**ਜਿਨ ਜਨ ਨਾਮ ਧਿਆਇਆ ਸੋਈ ਵਡਭਾਗਾ।**
**ਸਰਵ ਸੂਖ ਨਿਧਿ ਪਾਇਆ ਹਰਿ ਕੀਰਤਿ ਲਾਗਾ॥੧॥**

ਸਕਲ ਕਲੇਸ਼ ਮਿਟਾਇ ਕੈ ਅਨਹਦ ਰਸ ਪਾਗਾ।
ਮਲਿਨ ਮਹਾ ਮੋਹ ਨੀਂਦ ਤੇ ਕਲਿ ਭੀਤਰ ਜਾਗਾ॥੧॥ਰਹਾਉ॥
ਅਗਿਆਨ ਅੰਧੇਰਾ ਮਿਟ ਗਿਆ ਬਲ ਗਿਆਨ ਚਰਾਗਾ।
ਮੁਕਤਾ ਭੋਗਨ ਭੋਗਈ ਵੜਹੰਸਸ ਕਾਗਾ॥੨॥
ਵੇਪਰਵਾਹ ਅਲਮਸਤ ਮਦ ਮਗਨਾ ਗੰਗ ਰਾਗਾ।
ਸ੍ਰੀਚੰਦਰ ਜਗ ਕੰਮਿਆ ਭੀ ਮਾਤ ਸਭਾਗਾ॥੩॥੬॥

**ਸਾਗਰ ਬੂੰਦ ਮਿਲਾਇ ਕੈ ਨਹਿ ਭਿੰਨ ਕਰੇਈ।**
**ਅਸਤੇ ਸੂਰਜ ਕਿਰਣ ਕੋ ਨਹਿ ਕੋਇ ਲਹੇਈ॥੧॥**
ਪਾਰਬ੍ਰਹਮ ਜੋ ਮਿਲ ਰਹੈ ਨਹਿ ਜਨਾ ਮਰੇਈ।
ਏਕੋ ਏਕ ਬਖਾਣੀਐ ਦੂਜਾ ਨਹਿ ਕੇਈ॥੧॥ਰਹਾਉ॥
ਪਵਨ ਪਵਨ ਕੋ ਮੇਲ ਹੋਵੈ ਅੰਤਰ ਬਹਿਰੇਈ।
ਆਯੂਧ ਅਨਿਕ ਪ੍ਰਹਾਰੀਐ ਕਟ ਨਭ ਨ ਸਕੇਈ॥੨॥
ਜਾਤੀ ਜਾਤ ਸਮਾਈਐ ਗੁਰੁ ਚੇਲੇ ਭਈ।
ਆਤਮ ਆਤਮ ਸ੍ਰੀਚੰਦਰ ਮਿਲ ਭਇ ਮੁਕਤੇਈ॥੩॥੭॥

**ਦਰਗਹਿ ਪਤਿ ਪ੍ਰਵਾਣ ਹੋਵੈ ਹਰਿ ਨਾਮ ਧਿਆਇਆ ।**
**ਰਸ ਪਰਮਾਨੰਦ ਮਗਨ ਭਇ ਲਿਵ ਚਰਣ ਸਮਾਇਆ॥੧॥**
ਆਵਾਗਮਨ ਨਿਵਾਰਿਆ ਅਨੁਭਉ ਪਦ ਪਾਇਆ।

ਜੋਤਿ ਜੋਤ ਪ੍ਰਕਾਸ਼ ਕਰਿ ਚਾਨਣ ਪ੍ਰਗਟਾਇਆ॥੧॥ਰਹਾਉ॥
ਕਾਮ ਕਰੋਧ ਅਹੰਕਾਰ ਤਜ ਸੁਖ ਸਹਿਜ ਸਮਾਇਆ।
ਆਪਾ ਪਰਕਾ ਪਰਹਰੈ ਇਕੋ ਏਕ ਲਖਾਇਆ॥੨॥
ਪੂਰਣ ਚੰਦਰ ਪ੍ਰਕਾਸ਼ ਤੇ ਸਾਗਰ ਲਹਰਾਇਆ।
ਪਰਮੇਸ਼ਵਰ ਸ੍ਰੀਚੰਦਰ ਲਹਿ ਆਤਮ ਸਰਸਾਇਆ॥੩॥੮॥

**ਹੰਸ ਹੋਇ ਚੁੰਜ ਪਾਹਿ ਕੈ ਦੁਧ ਪਾਣੀ ਛਾਣੈ।**
**ਸੋਨਾ ਲਹਹਿ ਨਿਆਰੀਆਂ ਖਾਕਹੁੰ ਰੰਗ ਮਾਣੈ॥੧॥**
ਨਾੜੀ ਗਰਾਸੈ ਵੈਦ ਕਰ ਰਨਜ ਕਰੈ ਵਖਾਣੈ।
ਧੂੰਇ ਅਗਨ ਪਛਾਣੀਐ ਉੱਚੀ ਸ਼ਿਖ ਜਾਣੈ ॥੧॥ਰਹਾਉ॥
ਹੀਰਾ ਕਾਂਚ ਸਰਾਫ ਕੀ ਇਕ ਨਜਰ ਪਛਾਣੈ।
ਜਾਤੀ ਪਰਖੈ ਕੋ ਕੀਆ ਨਾਰੀ ਮਰਦਾਣੈ॥੨॥
ਗੰਧੀ ਮੁਸ਼ਕ ਪਛਾਣਈ ਕਮਲੈ ਕੁੰਦਾਣੈ।
ਸ੍ਰੀਚੰਦਰ ਗੁਣਵੰਤਿਆ ਸੰਤਨ ਸੰਗਾਣੈ॥੩॥੯॥

**ਮੱਛੀ ਪਾਨੀ ਵਿਛੁੜੈ ਬਿਨ ਮਰਨ ਨ ਕਾਮਾ।**
**ਪੰਕਜ ਰਸ ਭੰਵਰਾ ਵਿੰਧਾ ਸਦ ਲਹੈ ਅਰਾਮਾ॥੧॥**
ਸ਼ਬਦ ਸੁਰਤਿ ਜਨ ਮੋਹਿਆ ਮਿਰਤਕ ਭਇ ਆਮਾ।
ਸੁਣਿਆ ਨਾਦ ਕੁਰੰਗ ਸ਼ਰੁਤਿ ਕਾਲੈ ਕੈ ਨਾਮਾ॥੧॥ਰਹਾਉ॥

ਹਥਿਨੀ ਪੇਖੀ ਹਾਥੀਐ ਭਈ ਮੌਤ ਕਲਾਮਾ।
ਗੁੜ ਰੋੜੀ ਰਸ ਮੱਖੀਆ ਛੁਟੈ ਨਹਿ ਜਾਮਾ॥੨॥
ਸਤਿਗੁਰੂ ਸਿੱਖ ਸਲਾਹੀਐ ਤਨ ਤਿਆਗੈ ਧਾਮਾ।
ਸ੍ਰੀਚੰਦਰ ਮੁਕਤ ਮੁਕਤ ਕਹਿ ਪਿਖਿ ਮਰਮ ਲਲਾਮਾ॥੩॥੧੦॥
**ਜਪ ਤਪ ਸਤ ਸੰਤੋਸ਼ ਵਰਤ ਇਕ ਮਿਰਤਯੁ ਸੇਧਾ।**
**ਨਵ ਨਿਧਿ ਸਭ ਸਿਧਿ ਸੋ ਲਹੈ ਜੋ ਸੌਤੇ ਬੇਧਾ॥੧॥**
ਕਾਲ ਬਿਨਾ ਕਛੁ ਹਾਥ ਨ ਆਇ।
ਸਿਰ ਸ਼ਾਹਾਂ ਕਾ ਸ਼ਾਹਿ ਜੋਉ ਕਾਲ ਧਿਆਇ॥੧॥ਰਹਾਉ॥
ਮਾਰੋ ਮਾਰੀ ਕਰ ਰਹੈ ਯੋਗ ਯੱਗ ਸਮਾਇ।
ਮਨ ਮਾਰੈ ਹਉਮੈਂ ਮਰੈ ਮਾਰਾ ਅਪਨਾਇ॥੨॥
ਜੋ ਕਿਛ ਵਸਤੁ ਪੇਖ ਕੈ ਪ੍ਰਾਪਿਤ ਹਿਤ ਚੀਤ।
ਮਰਨੇ ਤੇ ਹੀ ਪਾਈਐ ਦੇਵਨ ਕੀ ਪ੍ਰੀਤ॥੩॥
ਪਰਮ ਸਿਧਾਂਤ ਪ੍ਰੇਮ ਕੋ ਇਕ ਮਰਨ ਮੰਝਾਰਾ।
ਮਰਨੇ ਤੇ ਹੀ ਸ੍ਰੀਚੰਦਰ ਦੀਸੈ ਪ੍ਰਭੁ ਦਵਾਰਾ॥੪॥੧੧॥
**ਰਾਮ ਮਰਾ ਕੋ ਨਾਮ ਹੈ ਬਾਲਮੀਕ ਜਨਾਇਓ।**
**ਮਰਨੇ ਤੇ ਹੀ ਰਾਮ ਹੋਏ ਨੀਕੈ ਸਮਝਾਇਓ॥੧॥**
ਜੋ ਕਛੁ ਧਰਮੋ ਪਾਈਐ ਸੋਉ ਮਰਨ ਪਿਛਾੜੀ।

ਸਰਵ ਕਲਾ ਸਮਰਥ ਹਏ ਇਕ ਮਰਨਾ ਤਾੜੀ॥੧॥ ਰਹਾਉ॥
ਮਰਨੋ ਟਲੈ ਨ ਮੂਲ ਕਬਿ ਕੀਏ ਕੋਟਿ ਉਪਾਇਆ।
ਦੇਵ ਦੈਤਿ ਪਸ਼ੂ ਨਾਗ ਨਰ ਕਾਲੈ ਮੁਖ ਆਇਆ॥੨॥
ਸੀਝੈ ਮਰਨੋਂ ਜਾਹਿ ਕੋ ਜੀਵਨ ਕੇ ਕਾਲਾ।
ਸ੍ਰੀਚੰਦਰ ਵਹ ਪਰਮ ਪੁਰਖ ਪ੍ਰਭੁ ਕੀਓ ਨਿਹਾਲਾ॥੩॥੧੨॥

**ਸਦ ਹੀ ਕਾਲ ਧਿਆਈਐ ਜਿਨ ਹੈ ਉਪਾਇਆ।**
**ਵਣ ਤ੍ਰਿਣ ਤ੍ਰਿਭੁਵਨ ਕਾਲ ਵਸ ਇਕ ਚੋਜ ਵਣਾਇਆ॥੧॥**

ਬ੍ਰਹਮਾ ਵਿਸਨੁ ਸ਼ਿਵ ਗਣਪਤਿ ਕਾਲਹਿ ਕੇ ਕੀਨੇ।
ਇੰਦਰ ਉਪਿੰਦਰ ਫਨਿੰਦਰ ਗਣ ਖਗਪਤਿ ਸਭ ਚੀਨੇ॥੧॥ ਰਹਾਉ॥
ਅਠਾਰਹਿ ਭਾਰ ਵਨਾਸਪਤਿ ਵਰੁਣਾਦਿਕ ਦੇਵਾ।
ਕਾਲ ਉਪਾਇ ਕਾਲ ਪਾਲ ਕਾਲਹਿ ਖਪਤੇਵਾ॥੨॥
ਕਾਲ ਬਿਨਾ ਜੋਗੀਸ਼ਵਰ ਨਹਿ ਮੁਕਤ ਪਛਾਨੀ।
ਸ੍ਰੀਚੰਦਰ ਨਰ ਕਾਲ ਵਸ਼ ਗਿਆਨੀ ਅਗਿਆਨੀ॥੩॥੧੩॥

**ਬੁਰੇ ਕਰਤਹੁ ਭਲੇ ਫਲ ਕਾਲਹਿ ਨਰ ਦੀਨਾ।**
**ਭਲੋ ਕਰਤ ਦੁਰਪਾਕ ਹੋਏ ਕਾਲਹਿ ਸੋ ਅਧੀਨਾ॥੧॥**

ਗਗਨ ਚਰਤ ਪਾਤਾਲ ਗਿਰਿ ਪਾਤਾਲ ਆਕਾਸ਼ੀ।
ਤਸਕਰ ਛੂਟਤ ਬੰਦ ਤੇ ਸਾਧੁਨ ਕੋ ਫਾਂਸੀ॥੧॥ ਰਹਾਉ॥

ਪੰਡਿਤ ਮੂਰਖ ਵਨ ਰਹਹਿ ਮੁਗਧਨ ਪੰਡਿਤਾਈ।
ਵਿਭਚਾਰੀ ਜਨ ਮੁਕਿਤ ਭਇ ਰਿਸ਼ੀ ਸੂਲੀ ਪਾਈ॥੨॥
ਕੀਰਤ ਲਹਿ ਅਕੀਰਤਿ ਮੰਦਨ ਯਸ਼ ਹੋਵਾ।
ਸ੍ਰੀਚੰਦਰ ਗਹਨੀ ਗਤਿ ਕਛੁ ਜਾਇ ਨ ਜੋਵਾ॥੩॥੧੪॥

**ਸਾਧੁ ਸੰਗਤਿ ਲਾਗ ਕੈ ਰਸ ਪ੍ਰੇਮਹਿ ਪਾਵੈ।**
**ਲੋਹਾ ਕੰਚਨ ਹੋਇ ਹੈ ਪਾਰਸ ਛੁਹਿ ਜਾਵੈ॥੧॥**
ਪਾਹਨ ਦਿਲੋਂ ਪਸੀਜਈ ਸ਼ਿਲ ਜੀਤ ਲਖਾਵੈ।
ਤੁਮਾ ਕੌੜਪ ਖੋਇਕੈ ਅਮ੍ਰਿਤ ਸਰਸਾਵੈ ॥੧॥ਰਹਾਉ॥
ਚੰਦਨ ਹੋਵੈ ਨਿੰਮ ਤਬ ਪਰਮਲ ਸੰਗ ਰਾਵੈ।
ਪੇਖੈ ਚੰਦ੍ਰ ਆਕਾਸ਼ ਕਾਂ ਸਾਗਰ ਉਮੜਾਵੈ॥੨॥
ਸੂਰਜ ਪੰਕਜ ਪ੍ਰੇਮ ਕਰ ਮੁਖ ਆਪ ਖਿੜਾਵੈ।
ਸ੍ਰੀਚੰਦਰ ਪ੍ਰਭੁ ਪ੍ਰੇਮ ਲਹਿ ਮਾਨਵ ਉਰ ਆਵੈ॥੩॥੧੫॥

**ਪੂਰੇ ਭਾਗ ਪ੍ਰਾਪਤਾ ਸਾਧੁ ਕਾ ਸੰਗਾ।**
**ਅਨਦਿਨਾ ਹਰਿ ਗੁਣ ਗਾਈਐ ਹਰਿ ਹਰਿ ਰੰਗ ਰੰਗਾ॥੧॥**
ਜਨਮ ਮਰਣ ਦੁਖ ਮੇਟ ਕੈ ਆਨੰਦ ਅਭੰਗਾ।
ਜੀਵਨ ਮੁਕਤ ਸੰਸਾਰ ਮਹਿ ਕੀਰਤ ਯਸ਼ ਚੰਗਾ॥੧॥ਰਹਾਉ॥
ਪਾਪ ਕਸਮਲ ਪਰਹਰੈ ਚਰਣਨ ਰਜ ਗੰਗਾ।

ਦਿਨ ਦਿਨ ਦੂਨਾ ਹੋਤ ਹੋਏ ਨਿਧਿ ਚੀਤ ਤਰੰਗਾ॥੨॥
ਜੋ ਇਛੈ ਸੋ ਪਾਈਐ ਪੂਰਣ ਸਭ ਸੰਗਾ।
ਸ੍ਰੀਚੰਦਰ ਪਰਮਲ ਪਰਮ ਸੀਤਲ ਸਰਵੰਗਾ॥੩॥੧੬॥

**ਪ੍ਰਭੁ ਪ੍ਰੇਮ ਪ੍ਰਭੁ ਕਿਰਪਾ ਤੇ ਪ੍ਰਗਟੈ ਉਰ ਆਈ।**
**ਅੰਤਰ ਹੀ ਪਾਈਐ ਗੁਪਤੀ ਵਥ ਸਾਈ॥੧॥**

ਨਇਨ ਤ੍ਰਿਤੀਆ ਪ੍ਰਕਾਸ਼ੀਐ ਕਲ ਕਲਾ ਸੁਹਾਈ।
ਘਟ ਘਟ ਭੀਤਰਿ ਰਵ ਰਹਿਆ ਇਕੋ ਏਕ ਗੋਸਾਈ॥੧॥ਰਹਾਉ॥
ਚਾਨਣ ਚੌਦਹ ਭੁਵਨ ਹੋਏ ਤਸ ਸਕਲ ਨਸਾਈ।
ਸਾਗਰ ਛੀਰ ਨਹਾਈਐ ਨਿਰਮਲ ਜਲ ਧਾਈ॥੨॥
ਹਉਮੈਂ ਮੇਰੀ ਪਰਹਰੀ ਇਕ ਯੋਤ ਸਮਾਈ।
ਆਵਾਗਮਨ ਹਤ ਸ੍ਰੀਚੰਦਰ ਅਵਿਚਲ ਥਿਤ ਠਾਈ॥੩॥੧੭॥

**ਸਾਗਰ ਪ੍ਰੇਮ ਅਥਾਹ ਮਹਿ ਇਕ ਲਹਰ ਉਪਾਈ।**
**ਆਤਮ ਰਾਮ ਰਾਮ ਕੈ ਆਤਮ ਸੂਝ ਬੂਝ ਵਿਨਸਾਈ॥੧॥**

ਰਾਮ ਪ੍ਰੇਮ ਕੈ ਪ੍ਰੇਮ ਰਾਮ ਹੈ ਪ੍ਰੇਮਹੁ ਤੇ ਨ ਸੁਝਾਈ।
ਜਗਤ ਹਰੀ ਕੈ ਹਰੀ ਜਗਤ ਮਾਹਿ ਢੂੜ੍ਹਨ ਅਬ ਕਹਿ ਜਾਈ॥੧॥ਰਹਾਉ॥
ਜਪ ਤਪ ਸੰਯਮ ਪੂਜਾ ਵਰਤ ਸਭ ਪ੍ਰੇਮਹੁ ਤੇ ਸਰਸਾਈ।
ਅਮ੍ਰਿਤ ਪ੍ਰੇਮ ਪਿਆਲਾ ਪੀਵੈ ਥੀਵੈ ਤ੍ਰਿਸ਼ਨਾ ਬੁਝਾਈ॥੨॥

ਸਤਿਗੁਰੁ ਸਿਖ ਪ੍ਰੇਮ ਕੈ ਨਾਤੇ ਜਾਤਿ ਪਾਤਿ ਨ ਰਹਾਈ।
ਸ੍ਰੀਚੰਦਰ ਲਹਿ ਪ੍ਰੇਮ ਪਦਾਰਥ ਮੌਤਹੁ ਅਗਰ ਸਿਧਾਈ॥੩॥੧੮॥

**ਸਾਧੁ ਸੰਗਤਿ ਲਗਿਆ ਮਿਟ ਜਾਇ ਕਰੋਧਾ।**
**ਸਾਧੁ ਸੰਗਤਿ ਮਹਿ ਪਾਈਐ ਆਤਮ ਪਰਬੋਧਾ॥੧॥**

ਸੰਤ ਸੰਗ ਰਸ ਪਾਇਆ ਅਜਿਤਾ ਭੱਟ ਯੋਧਾ।
ਸੰਤ ਸੰਗ ਆਨੰਦ ਲਹਿ ਮਨ ਮੰਦਿਰ ਸੋਧਾ॥੧॥ਰਹਾਉ॥
ਸਾਧੁ ਸੰਗ ਹੋਇ ਨਿਰਮਲਾ ਕਸਮਲ ਮਲ ਧੋਧਾ।
ਸਾਧੁ ਸੰਗ ਮਨ ਵਾਸਿਆ ਨਾਰਾਇਣ ਬੋਧਾ॥੨॥
ਸਾਧੁ ਸੰਗ ਜਪ ਤਪ ਲਹੈ ਦੁਖ ਲਹਿ ਅਨ ਹੋਧਾ।
ਸ੍ਰੀਚੰਦਰ ਰਮ ਸਾਧੁ ਸੰਗ ਜਾਪਿਓ ਅਵਰੋਧਾ॥੩॥੧੯॥

**ਗੁਰੁਮੁਖ ਹੋਵਹਿ ਸੋ ਲਹਹਿ ਹਰਿ ਨਾਮ ਪ੍ਰੀਤਿ।**
**ਗੁਰੁ ਉਪਦੇਸ਼ ਕਮਾਈਐ ਆਤਮ ਕੀ ਜੀਤਿ॥੧॥**

ਮਨਮੁਖ ਪਇਆ ਵਿਕਾਰ ਮਹਿ ਖੋਈ ਪਰਤੀਤਿ।
ਕਾਮ ਕਰੋਧ ਲਪਟਾਇਆ ਹਉਮੈ ਕੀ ਭੀਤਿ॥੧॥ਰਹਾਉ॥
ਗੁਰੁਮੁਖ ਆਪ ਪਛਾਣਿਆ ਸਰਲਾ ਕਰ ਚੀਤ।
ਮਨਮੁਖ ਗਇਆ ਜਹਨੰਮਹਿ ਹਰਿ ਕਿਓ ਨ ਸੀਤ॥੨॥
ਗੁਰੁਮੁਖ ਦਰਗਹਿ ਮਨੀਅਹਿ ਗਾ ਗੋਵਿਦ ਗੀਤ।

ਸ੍ਰੀਚੰਦਰ ਗੁਰਮੁੱਖ ਭਇਆ ਰਾਮ ਨਾਸੈ ਹੀਤ॥੩॥੨੦॥

**ਅੰਤਰ ਬਾਹਰ ਸਦਾ ਸਦਾ ਹਰਿ ਸੰਗ ਸਹਾਈ।**
**ਸਰਵ ਥਾਨ ਮਹਿ ਰਮ ਰਹਿਆ ਜਗਦੀਸ਼ ਗੁਸਾਈ॥੧॥**
ਜਿੱਥੈ ਜਾਈਐ ਜਗਤ ਮਹਿ ਵਣਤ ਵਣਾਈ।
ਆਪ ਅਪਨੇਂ ਕਰਿ ਦਇ ਨਾਹੀ ਵੈਰਾਈ॥੧॥ਰਹਾਉ॥
ਜੋ ਜੋ ਵਸਤੁ ਲੋੜੀਐ ਸੋਉ ਦੇਤ ਪੁਜਾਈ।
ਪੈਜ ਰਖੈ ਨਿਜ ਦਾਸ ਕੀ ਮਾਂਗਣ ਵਰਜਾਈ॥੨॥
ਮਨ ਚਿਤਵੈ ਸੋ ਪਾਇੰਦਾ ਹਰਿ ਕੇ ਗੁਣ ਗਾਈ।
ਈਤ ਉਤ ਨਹਿ ਡੋਲਤਾ ਸ੍ਰੀਚੰਦਰ ਧਿਆਈ॥੩॥੨੧॥

**ਪੂਰੇ ਗੁਰ ਤੇ ਪਾਈਐ ਅੰਤਰ ਪ੍ਰਕਾਸ਼ਾ।**
**ਗੁਰੂ ਉਪਦੇਸ਼ ਕਮਾਈਐ ਨਿਤ ਸਾਸ ਗਿਰਾਸਾ॥੧॥**
ਗੁਰੂ ਪੂਰੇ ਕੀ ਚਾਕਰੀ ਨਿਹਚਲ ਵਿਸ਼ਵਾਸਾ।
ਸ਼ਬਦ ਸੁਰਤਿ ਮੁਖ ਉਪਜੈ ਦੁਖ ਤੀਨ ਵਿਨਾਸਾ॥੧॥ਰਹਾਉ॥
ਬਿਨ ਗੋਪਾਲ ਗੋਵਿੰਦ ਕੇ ਅਨ ਨਾਹੀ ਆਸਾ।
ਸੰਤ ਸੰਗ ਮਨ ਉਜਲ ਕਾਲਖ ਵਿਧਵਾਂਸਾ॥੨॥
ਗੁਰੂ ਅਵਿਨਾਸ਼ੀ ਪਾਰਬ੍ਰਹਮ ਅਨਖੰਡ ਵਿਲਾਸਾ।
ਸ੍ਰੀਚੰਦਰ ਗੁਰੂ ਚਰਣ ਰਤਿ ਸਫਲੇ ਸਭ ਆਸਾ॥੩॥੨੨॥

**ਚੱਲਨਹਾਰਾ ਜਗਤ ਸਭ ਨਹਿ ਕਿਸਹਿ ਮੁਕਾਮ।**
**ਗੋਇਲ ਆਇਆ ਗੋਇਲੀ ਰੂਧੇ ਵਹੁ ਨਾਮ॥੧॥**
ਦਿਨ ਦੋਇ ਚਾਰ ਬਿਤਾਇ ਕਿ ਉੱਠ ਚਲਹਿ ਤਮਾਮ।
ਝੂਠ ਪਸਾਰ ਪਸਾਰਿਆ ਨਾਹੀ ਕਹਿ ਕਾਮ॥੧॥ਰਹਾਉ॥
ਵਣਜਾਰਾ ਜੱਗ ਆਇਆ ਲਾਹਾ ਹਰਿ ਨਾਮ।
ਖੇਪ ਅਪਨੀ ਤਾ ਲਹਹਿ ਥਿਰ ਸੰਤਨ ਗਰਾਮ॥੨॥
ਝੂਠਾ ਵਣਜ਼ ਵਣਜ਼ ਕਰ ਹੋਈਏ ਬਦਨਾਮ।
ਸਾਚਾ ਸੋਦਾ ਸ੍ਰੀਚੰਦਰ ਇਕ ਸਤਿਗੁਰੂ ਧਾਮ॥੩॥੨੩॥
**ਸੰਤ ਸੰਗ ਹਰਿ ਜਪਨਾ ਗੁਰਮੁਖ ਨਾਮ ਬੇਸਾਹੁ।**
**ਹਉਮੇ ਮੇਰਾ ਪਰਿਹਰੈ ਗੁਣ ਗੋਵਿੰਦ ਨਿਤ ਲਾਹੁ॥੧॥**
ਰੰਗ ਰਤੇ ਪਰਮੇਸ਼ਵਰਹਿ ਜਗਤ ਤੇ ਵੇਪਰਵਾਹੁ।
ਅਨਹਿ ਪਹਿ ਕਿਉਂ ਕਰ ਜਾਇਐ ਗੁਰੂ ਭੇਟਿਆ ਪਾਤਿਸ਼ਾਹੁ॥੧॥ਰਹਾਉ॥
ਸਭ ਸੰਸਾਰ ਨਿਵਾਇਆ ਲੜ ਪਕੜੇ ਹਰਿ ਨਾਹਿ।
ਇੱਕੋ ਆਸ ਕਮਾਇਐ ਸੱਚ ਵਾਪਾਰ ਸਲਾਹਿ॥੨॥
ਮਨਮੁਖ ਕੂੜ ਵਿਹਾਜ਼ਿਆ ਤੋਟਾ ਪ੍ਰਭ ਦਰਗਾਹੁ।
ਸ੍ਰੀਚੰਦਰ ਨਹਿ ਡੋਲਇਆ ਹਰਿ ਪ੍ਰਭੂ ਕਾ ਗਹਿ ਰਾਹੁ॥੩॥੨੪॥
**ਮ੍ਰਿਗ ਕਾਲੇ ਲਗ ਵਾੜੀਐ ਗਲ ਫਾਹੀ ਪਾਈ।**

**ਲੋਭ ਮਾਸ ਕੋ ਖਾਣ ਹੇਤ ਮੱਛੀ ਕੁੰਡ ਫਹਾਈ॥੧॥**
ਬੇਧਿਆ ਰਸ ਫੁਲ ਵਾਸ਼ਨੈ ਭੰਵਰੈ ਮ੍ਰਿਤਉਂ ਆਈ।
ਗਿੱਲੀ ਰੋੜੀ ਚੱਖ ਕੈ ਮੱਖੀ ਪਛਤਾਈ॥੧॥ਰਹਾਉ॥
ਦੋ ਦਾਣੇ ਨਲਿਨੀ ਪਿਖੈ ਸੂਏ ਕੀ ਧਾਈ।
ਚਣਕ ਲਾਗਿ ਕਪਿ ਨਹਿ ਛੁਟਹਿ ਗ੍ਰਿਹਿ ਨਾਚ ਨਚਾਈ॥੨॥
ਕਾਗਜ਼ ਹਥਨੀ ਪੇਖ ਕੇ ਗਜ਼ ਕੁੰਡ ਸਹਾਈ।
ਸ੍ਰੀਚੰਦਰ ਰਸ ਕਸ਼ ਬਿਧੈ ਮਨਮੁੱਖ ਦੁੱਖ ਪਾਈ॥੩॥੨੫॥
**ਦਿਨ ਦਿਨ ਛੀਜੈ ਆਰਜ਼ਾ ਜਾਨੈ ਨਹੀ ਅੰਧਾ।**
**ਮਾਇਆ ਕਾਮ ਵਿਆਪਿਆ ਗਲੁ ਫਾਹੀ ਧੰਧਾ॥੧॥**
ਮਾਲ ਪਸ਼ੂ ਧਨ ਲੱਛਮੀ ਮਹਿਲਾਅਤ ਮਾੜੀ।
ਸੁਤਦਾਰਾ ਦੁਹਿਤਾ ਗਹਿਆ ਨਿਜ ਜਾਤ ਵਿਗਾੜੀ॥੧॥ਰਹਾਉ॥
ਜਿਥੈ ਲੇਖਾ ਮੰਗਿਐ ਤੁਲੀਏ ਸੱਚ ਤੋਲਾ।
ਕੂੜੋ ਕੂੜ ਵਿਹਾਜਿਆ ਪਹੁੰਚਣ ਨਹਿ ਹੋਲਾ॥੨॥
ਸੱਚ ਵਪਾਰ ਗੁਰਮੁਖੀ ਨਿਜ ਹਿਰਦੈ ਜਾਤਾ।
ਸ੍ਰੀਚੰਦਰ ਜਿਹਿ ਵਣਜਿਐ ਹਰਿ ਰੰਗ ਸਮਾਤਾ॥੩॥੨੬॥
**ਜਿਓਂ ਭਾਵੈ ਤਿਓਂ ਰਾਖ ਲੇਹ ਹਮ ਦਾਸ ਤੁਮਾਰੇ।**
**ਪ੍ਰਭੁ ਕ੍ਰਿਪਾਲ ਦਿਆਲ ਸਦਾ ਹਮ ਅਵਗੁਨਿਆਰੇ॥੧॥**

ਲਾਗ ਪਰੇ ਮਾਇਆ ਵਿਸ਼ਿਆ ਹਰਿ ਨਾਮ ਵਿਸਾਰੇ।
ਚੰਚਲ ਚੀਤ ਨਹ ਥਿਰ ਭਉਂ ਭਰਮ ਭਰਮਾਰੇ॥੧॥ਰਹਾਉ॥
ਪਾਪ ਪੋਟ ਸਿਰ ਲਾਦਿ ਕੇ ਪੈਠੇ ਨਦ ਭਾਰੇ।
ਗੰਧ ਨਹ ਜਾਨੀ ਕਮਲ ਕੀ ਸੇਵਾਲ ਦਦਾਰੇ॥੨॥
ਮਲ ਭਖੀ ਦਹਦਿਸਿ ਧਾਏ ਸੂਕਰ ਕੂਕਾਰੇ।
ਸ੍ਰੀਚੰਦਰ ਇਕ ਓਟ ਪ੍ਰਭੂ ਅਨ ਸ਼ਕਲ ਵਿਸਾਰੇ॥੩॥੨੭॥

**ਸੰਤ ਸਰੋਵਰ ਨਹਾਈਐ ਮਲ ਹਉਮੈ ਖੋਈ।**
**ਮਾਰਗ ਲਹਿ ਪ੍ਰਭੂ ਸਿਮਰਨੋ ਅੰਤਿਰ ਗਤ ਜੋਈ॥੧॥**
ਨਿਸ ਅਗਿਆਨ ਬਿਹਾਨੀਆ ਰਵਿ ਚਾਨਣ ਲੋਈ।
ਤੀਰਥ ਪੂਰਬ ਇਸ਼ਨਾਨ ਕਰ ਸਭ ਦੁਰਮਤਿ ਖੋਈ॥੧॥ਰਹਾਉ॥
ਗਿਆਨ ਖੜਗ ਕਰ ਧਾਰ ਕੈ ਜਿਤਉ ਅਹਮ ਗੋਈ।
ਲੋਭ ਮੋਹ ਦੁਰਜਨ ਭਗੇ ਜੈ ਜੈ ਧੁਨ ਹੋਈ॥੨॥
ਤਖਤ ਬਿਠਾਈਆ ਦਾਸ ਕੋ ਛਤ ਸੀਸ ਡਰੋਈ।
ਅਵਿਚਲ ਰਾਜ ਸ੍ਰੀਚੰਦਰ ਕਾ ਤੀਨੈ ਹੀ ਲੋਈ॥੩॥੨੮॥

**ਸ਼ਰਧਾ ਸੇਜ਼ ਵਿਛਾਇ ਕੈ ਪ੍ਰਭੂ ਖੜੀ ਉਡੀਕਾ।**
**ਪੰਥ ਨਿਹਾਰੈ ਬਾਰ ਬਾਰ ਖਿਚਉ ਧੁਰ ਲੀਕਾ॥੧॥**
ਤੇਰੇ ਰੂਪ ਲੁਭਾਇਆ ਕਾ ਸਉ ਤੁਹਿ ਮੀਕਾ।

ਨੈਨਨ ਥੰਭੈ ਨੀਰ ਨਹੀ ਉਰ ਨਿਕਸਤ ਚੀਕਾਂ॥੧॥ਰਹਾਉ॥
ਰੈਣ ਅੰਧਿਆਰੀ ਕਾਰਿਆ ਜੰਗਲ ਵੜ ਕੀਕਾਂ।
ਜਾਨਉ ਆਪ ਕਬ ਜਲਤੀ ਵਹੁ ਹੀਕਾਂ॥੨॥
ਹੋਹੁ ਸਹਾਈ ਸਾਧੂ ਜਨ ਪੁਰਬਹੋ ਚਿੱਤ ਪੀਕਾਂ।
ਸ੍ਰੀਚੰਦਰ ਰੰਗ ਸ਼ਿਆਮ ਦੀਏ ਸ਼ਿਆਮਹਿ ਪਈ ਡੀਕਾਂ॥੩॥੨੯॥

**ਮੇਰੇ ਹਰਿ ਪ੍ਰਭੂ ਪ੍ਰੀਤਮ ਮੈ ਖਰੀ ਦੁਹੇਲੀ।**
**ਤੁਝ ਬਿਨ ਕੋਉਂ ਨ ਸੁਝਈ ਸਗਰੇ ਜੱਗ ਬੇਲੀ॥੧॥**
ਇਕੋ ਮੇਰਾ ਧਨੀ ਤੂੰ ਨਹਿ ਛੋੜ ਅਕੇਲੀ।
ਘੋੜੀ ਚੜ੍ਹ ਕੇ ਆਉ ਇਤ ਲੀਜੈ ਸੰਗ ਮੇਲੀ ॥੧॥ਰਹਾਉ॥
ਕੋਸਨ ਲੋ ਮਾਰਗ ਮਹਾਂ ਕਿਸਿ ਜਾਏ ਮਹੇਲੀ।
ਅੰਤਰ ਵੇਦਨ ਕਰਕ ਸਰਕ ਨਹੀਂ ਪਾਤ ਸਹੇਲੀ॥੨॥
ਏਕੋ ਏਕ ਪਛਾਣਤਾ ਅਨੁਭਾਵਕ ਲੇਲੀ।
ਸ੍ਰੀਚੰਦਰ ਗਹਿ ਬਾਂਹ ਲੇਹੁ ਆਪਨ ਕਰਿ ਹੇਲੀ॥੩॥੩੦॥

**ਅੰਮ੍ਰਿਤ ਸੱਚਾ ਨਾਮ ਹੈ ਗੁਰਮੁਖ ਮਨ ਜਾਤਾ।**
**ਜਿਨ ਜਨ ਸੱਚਾ ਸੇਵਿਆ ਪਰਮਾਨੰਦ ਮਾਤਾ॥੧॥**
ਸੱਚੇ ਹੀ ਪਤਿ ਪਾਈਐ ਲਹਿ ਕਰਮ ਵਿਧਾਤਾ।
ਸੱਚੀ ਦਰਗਾਹ ਗੁਰੂ ਦੀ ਸਤਿਸੰਗ ਸਮਾਤਾ॥੧॥ਰਹਾਉ॥

ਪਾਰਬ੍ਰਹਮ ਪਰਮੇਸ਼ਵਰੋ ਸੱਚੇ ਵਿਗਸਾਤਾ।
ਸੱਚ ਪਦਾਰਥ ਅਮਰਫਲ ਚਾਖੈ ਹਤ ਭ੍ਰਾਤਾ॥੨॥
ਸੱਚੇ ਅੱਗੇ ਉਪਜਿਆ ਹਰਿ ਪ੍ਰਭੂ ਸੱਚ ਤਾਤਾ।
ਸ੍ਰੀਚੰਦਰ ਸਾਧੂ ਜਨਾ ਸੱਚ ਮੂਲ ਪਛਾਤਾ॥੩॥੩੧॥

**ਵੇਦ ਪੁਰਾਣ ਸ੍ਰਿਮਤੀ ਮਨ ਕੋ ਸਮਝਾਈ।**
**ਮਨਮੁਖ ਮਨ ਅਜਿਤ ਹੈ ਰਸ ਕੂੜ ਗਡਾਈ॥੧॥**
ਤੀਰਥ ਮੱਜਨ ਪੂਰਵੀਆ ਮਨ ਲਾਹੈ ਕਾਈ।
ਮਨਮੋਹਣ ਮਨਮੰਦਿਰੈ ਸਦ ਵਾਸ ਕਰਾਈ॥੧॥ਰਹਾਉ॥
ਚੰਗਿਆਈਆ ਬੁਰਿਆਈਆ ਮਨ ਰਹੀ ਸਮਾਈ।
ਪੰਚ ਦੂਤ ਮਨ ਮਹਿ ਥਿਰੈ ਗੜ ਵਿਖਸ ਬਨਾਈ॥੨॥
ਪੂਰਬ ਹੋਵੇ ਲਿਖਿਆ ਤਾ ਸਤਿਗੁਰੂ ਪਾਈ।
ਸ੍ਰੀ ਚੰਦਰ ਮਨ ਸੋਧ ਕੇ ਪਦ ਨਿਰਭਉ ਰਾਈ॥੩॥੩੨॥

**ਕੱਚਾ ਰੰਗ ਕੁੰਸ਼ਭੜੇ ਨਹਿ ਧੂਪ ਸੁਕਾਵੇਂ।**
**ਦਿਨ ਦੋ ਚਾਰ ਨਹ ਚਲਾਈ ਪਲ ਘੜੀ ਸੁਹਾਵੈ॥੧॥**
ਮਾਇਆ ਰੰਗਨ ਰੰਗੀਏ ਅੰਤਰਿ ਪਛਤਾਵੈਂ।
ਕੂੜ ਕਪਟ ਪਾਜ ਉਗੜੇ ਮੂੰਹ ਥੁੱਕ ਪਵਾਵੈ॥੧॥ਰਹਾਉ॥
ਭੇਖੀ ਪ੍ਰਭੂ ਨਹ ਰਿਝਈ ਧਰ ਕਾਲੇ ਸਾਵੈ।

ਮਨ ਹਠ ਕਰਮ ਕਮਾਈਐ ਯਮ ਮਾਰਗ ਜਾਵੈ॥੨॥
ਕੂੜ ਨਹਿ ਪੁਜੇ ਸੱਚ ਸਉ ਲੱਖ ਦੌੜ ਲਗਾਵੈ।
ਸ੍ਰੀਚੰਦਰ ਜਨ ਸਾਧੂ ਸੰਗ ਲਾਲੋ ਲਲਾਵੈ॥੩॥੩੩॥
**ਕਰੈ ਸ਼ਿੰਗਾਰ ਦੁਹਾਗਣੀ ਚੱਖ ਅੰਜਨ ਡਾਰੈ।**
**ਪਤਿ ਬਿਨ ਸਾਂਤੀ ਨਹ ਪਾਵਹੀ ਪੇਖੈ ਲੱਖ ਦੁਆਰੇ॥੧॥**
ਜੋਈ ਭਾਈ ਖਸਮ ਕੋ ਰਸ ਸੌਈ ਸਾਰੈ।
ਨੰਗੇ ਹੀ ਅੰਗ ਸੋਹੀਏ ਨਾਰੀ ਭਰਤਾਰੇ॥੧॥ਰਹਾਉ॥
ਸਾਸ਼ੂ ਨਣਦ ਨਹਿ ਜਾਨਇ ਅੰਤਰਿ ਹੇਤਾਰੈ।
ਦਰਾਣੀ ਜੇਠਾਣੀਆ ਪਰਿ ਹਰ ਪਰਨਾਰੈ॥੨॥
ਜਿਨ ਜਿਨ ਪਾਇਆ ਪਿਰਮ ਰਸ ਸੁਖ ਸ਼ੋਭ ਅਪਾਰੈ।
ਭੁੱਖ ਤਿਖ ਤਿਸ ਨਹਿ ਵਿਆਪੀ ਸ੍ਰੀਚੰਦਰ ਰਸਾਰੈ॥੩॥੩੪॥
**ਕਰਮ ਕਰਤ ਥੱਕ ਪਾਇਆ ਤ੍ਰੈ ਸੰਧਿਆ ਜਾਇਆ।**
**ਮਨ ਬਰਫ਼ ਤਨ ਡੋਬਿਆ ਹਠ ਅੰਤਰਿ ਪਾਇਆ॥੧॥**
ਹਥੀ ਮਦ ਕਰਾਇਆ ਬਡ ਲਹਿ ਸੰਤਾਪਾ।
ਭਸ਼ਮ ਚੜਾਈ ਸਰਬ ਅੰਗ ਤਨ ਲਾਇਓ ਛਾਪਾ॥੧॥ਰਹਾਉ॥
ਮੂੰਡ ਮੂੰਡਾਪੇ ਭਰਮਿਐ ਦੰਡ ਧਾਰ ਕਲਾਪਾ।
ਉਧਰ ਬਾਹੂ ਇਕ ਪਾਵ ਥਿਤ ਮੁੱਖ ਹੀਨ ਅਲਾਪਾ॥੨॥

ਸੰਤਹੁ ਸਾਗਰ ਨਹਾਇਆ ਅੱਠ ਸੱਠ ਮੰਜ਼ਨਾਪਾ।
ਮਾਇਆ ਮਨਹੁ ਨਹ ਬਿਸਰੈ ਸ੍ਰੀਚੰਦਰ ਸਿਆਪਾ॥੩॥੩੫॥

**ਨਾਰਾਇਣ ਅਵਤਾਰ ਧਰ ਦੁਸਟਨ ਕੋ ਧਾਈ।**
**ਪੇਸ਼ ਨਹਿ ਗਈਆ ਅਪਾਰ ਕੁਛ ਨਰਹਰਿ ਨਖ ਲਾਈ॥੧॥**

ਸਾਗਰ ਖੀਰ ਨਿਵਾਸ ਹਰਿ ਨਦੰਗ ਅੰਗ ਰਾਖਾ।
ਸਾਰੰਗ ਚੱਕਰ ਸੁਦਰਸ਼ਨੈ ਪਰਿਹਰਨ ਨਹ ਕਾਖਾ॥੧॥ਰਹਾਉ॥
ਰਾਵਣ ਬਨਵਾਸਾ ਕੀਓ ਧਨ ਬਾਨ ਨਹ ਤਿਆਗਾ।
ਪਰਸੂ ਗਹੇ ਭਏ ਪਰਸੂਰਾਮ ਹਲ ਮੂਸਲ ਰਾਗਾ॥੨॥
ਆਦਿ ਜੁਗਾਦੀ ਸਦ ਸਦਾ ਧਰਮ ਅਹੈ ਪੁਰਾਣਾ।
ਸ਼ਸਤਰ ਅਸ਼ਤਰ ਸਭ ਹੀ ਲਹੈ ਸ੍ਰੀਚੰਦਰ ਨਰਾਣਾ॥੩॥੩੬॥

**ਪਰਣਕੁਟੀ ਰਚ ਰਘੂਪਤਿ ਮੁਨਿਕਪਟ ਤਨ ਧਾਰੇ।**
**ਜਟਾ ਜੂਟ ਭਸਮ ਅੰਗ ਮਹਿ ਬਨ ਫੂਲ ਆਹਾਰੇ॥੧॥**

ਖਰ ਦੂਸ਼ਨ ਮਾਰੀਚਿ ਮ੍ਰਿਗ ਅਟਵੀ ਪਰਿਹਾਰੇ।
ਇੰਦਰਜੀਤ ਘਟਕਾਨ ਸੇ ਅਛ ਬਾਲੀ ਮਾਰੇ॥੧॥ਰਹਾਉ॥
ਕੁੰਭ ਅਕੁੰਭ ਦਸ ਸੀਸ ਲੋ ਰਣ ਮਾਂਝ ਪਛਾਰੇ।
ਕੇਸੀ ਕੰਸ ਚਾਨੂਰ ਬਕ ਅਘ ਬਕਿ ਸ਼ਕਟਾਰੇ॥੨॥
ਬਖਸ਼ਸ ਕੀਨ ਨਹ ਦੁਸ਼ਟ ਪੈ ਲਲਕਾਰ ਪਚਾਰੇ।

ਸ੍ਰੀਚੰਦਰ ਧਰਮ ਪ੍ਰਭੂ ਕਾ ਨਹਿ ਸ਼ਸਤਰ ਵਿਸਾਰੇ॥੩॥੩੭॥

**ਨਿਯਮ ਥਾਪਉਂ ਆਪ ਪ੍ਰਭੂ ਦੁਸ਼ਟਨ ਹਨ ਡਾਰੋ।**
**ਨਾਸ਼ ਕੀਏ ਬਿਨ ਦੁਰਜਨਾ ਨਹਿ ਸੰਤ ਉਬਾਰੋ॥੨॥**

ਸੰਤਨ ਬਿਨਾਂ ਨਹਿ ਧਰਮ ਥਿਤਿ ਰਹਿਹਿ ਸੰਸਾਰੋ।
ਧਰਮ ਬਿਨਾਂ ਨਰ ਅਧੋਗਤਿ ਸ਼ੁਭ ਕਰਮ ਬਿਸਾਰੋ॥੧॥ਰਹਾਉ॥
ਜਤ ਸਤ ਬਿਨਾ ਨਹ ਸੂਰਮਾ ਜੰਗ ਰੰਗ ਅਖਾਰੋ।
ਬਿਨਾ ਯੁੱਧ ਨਹਿ ਰਾਜਿਆ ਲਹਿ ਕਾਤਰ ਕਤਰਾਰੋ॥੨॥
ਰਾਜੇ ਧਰਮ ਤੇ ਬਿਨਾਂ ਭਵ ਆਧਰਮ ਧਾਰੋ।
ਸ੍ਰੀਚੰਦਰ ਇਹ ਮੂਲ ਗਤਿ ਸਾਰੰਗ ਸਰ ਧਾਰੋ॥੩॥੩੮॥

**ਸਾਧੂ ਦਰਸ਼ ਤੇ ਨੈਣ ਪਨੀਤਾ ਸ੍ਰਵਣੀ ਹਰਿ ਜਸ ਸੁਣੀਜੈ।**
**ਚਰਨ ਚਲਹਿ ਤੀਰਥਨ ਪਰਸਨ ਕਹਿ ਜਿਹਵਾ ਪ੍ਰਭੁ ਗੁਣ ਗੁਣੀਜੈ॥੧॥**

ਹਿਰਦੈ ਪਵਿਤਰ ਸਤਿ ਕੇ ਵਾਸੈ ਸਵਾਸਾ ਓਮ ਉਚਾਰੇ।
ਕਰ ਸੇਵਾ ਸਤਿਗੁਰੂ ਤੇ ਪਾਵਨ ਤਨ ਪਾਵਨ ਕਰਮਾਰੇ॥੧॥ਰਹਾਉ॥
ਧਰਨੀ ਪੁਨੀਤ ਸੰਤ ਕੇ ਰਹਿਤੇ ਘਰ ਪੁਨੀਤ ਪਦ ਪਾਏ।
ਰੱਥ ਘੋੜੇ ਹਾਥੀ ਅਰ ਸਕਟੇਂ ਭਏਂ ਪੁਨੀਤ ਚੜ ਜਾਏ॥੨॥
ਸੰਤ ਹੇਤ ਕਰ ਲੋਕ ਰਚੈ ਹੈ ਅਤਿ ਬਿੰਰਚ ਸ੍ਰਮ ਪਾਇਓ।
ਸ੍ਰੀਚੰਦਰ ਸੰਤਨ ਕੇ ਕਾਰਨ ਜਨਮ ਲੋਕ ਧਰਿ ਆਇਓ॥੩॥੩੯॥

**ਸ਼ਰਨ ਸਾਧੂ ਕੀ ਭਏ ਪੁਨੀਤਾ ਪਰਮ ਸਾਂਤ ਓਰ ਪਾਈ।**
**ਤ੍ਰਿਸ਼ਨਾ ਅਗਨਿ ਬਿਨਾਸੀ ਤਨ ਤੇ ਨਿਰਮਲ ਭਏ ਗੁਣ ਗਾਈ॥੧॥**
ਜਨਮ ਮਰਨ ਕੋ ਚੱਕਰ ਨਿਵਾਰਾ ਪਾਈ ਅਵਿਚਲ ਠਾਈਂ।
ਪਾਰਬ੍ਰਹਮ ਪਰਮੇਸ਼ਵਰ ਮਾਧੋ ਆਤਮ ਰਾਮ ਸਮਾਈ॥੧॥ਰਹਾਉ॥
ਦੁਰਮਤਿ ਦੁਵਿਧਾ ਦੂਰ ਭਈ ਸਭ ਚੂਕੀ ਯੋਨਿਨ ਧਾਈ।
ਮਿਥਿਆ ਭਰਮ ਪੇਖ ਜਿਹਿ ਉਰਝੈ ਛੁਟਕੀ ਸਗਰੀ ਮਾਈ॥੨॥
ਨਹਿ ਕੋ ਹਮਰੈ ਸਾਜਨ ਰਹਿਓ ਨਹਿ ਹਮ ਕਿਹਿਂ ਵੈਰਾਈ।
ਪੂਰਣ ਜੋਤਿ ਸਮਾਨੀ ਘਟ ਘਟ ਸ੍ਰੀਚੰਦਰ ਵਿਗਸਾਈ॥੩॥੪੦॥
**ਭਰਮ ਭਰਮ ਸਗਲੇ ਜਨ ਮੂਏ ਬਿਨ ਸਤਿਗੁਰੁ ਅਵਿਨਾਸ਼ੀ।**
**ਮਿਥਿਆ ਲੋਭ ਲਾਗ ਭਵ ਖੋਇਆ ਨਿਗੁਰੇ ਗਲ ਜਮ ਫਾਸੀ॥੧॥**
ਮ੍ਰਿਗ ਤ੍ਰਿਸ਼ਣਾ ਜਲ ਮ੍ਰਿਗ ਨਹਿ ਪਾਇਓ ਲੋਕਨ ਭੀ ਉਪਹਾਸੀ।
ਹਰਿ ਚੰਦਉਰੀ ਸਿਓਂ ਮਨ ਮਾਨਿਆ ਠਗ ਮੂਰੀ ਸੀ ਖਾਸੀ॥੧॥ਰਹਾਉ॥
ਪੂਰਵ ਪਸ਼ਚਿਮ ਉੱਤਰ ਦਖਸ਼ਿਣ ਮਾਇਆ ਭਈ ਨਿਵਾਸੀ।
ਜਹਿ ਓਠ ਧਾਇਓ ਕਛੁ ਨ ਪਾਇਓ ਜੂਏ ਜਨਮ ਹਿਰਾਸੀ।
ਮਰਕਟ ਨਾਚ ਨਚਾਇ ਕਲੰਦਰ ਛਰੀ ਹਾਥ ਭਰਮਾਸੀ।
ਸ੍ਰੀਚੰਦਰ ਬਿਨ ਸਤਿਗੁਰੁ ਪੂਰੇ ਮੂਲ ਨ ਲਹਿਸਣ ਰਾਸੀ॥੩॥੪੧॥
**ਅੰਤਰਾਗ ਤਨ ਸਾਜ ਕੈ ਨਯਨੀਂ ਅੰਜਨ ਅੰਜੈ,**

**ਮਾਂਗੀ ਪਾਇ ਸਿੰਧੂਰ ਕੋ ਸਿਹਜਾ ਸ਼ੁਭ ਮੰਜੈ॥੧॥**
ਮਲ ਮਲ ਨਹਾਵੈ ਸਾਬੁਨੀ ਕਾਪੜ ਪਟ ਸਾਜੈ।
ਪਾਨ ਸੁਪਾਰੀ ਮੂੰਹ ਡਾਰ ਮਸਤਕ ਬਿੰਦੂ ਰਾਜੈ॥੧॥ਰਹਾਉ॥
ਸੁਗੰਧ ਕਪੂਰ ਸ ਧੂਪ ਕੈ ਫੂਲਨ ਕੀ ਮਾਲਾ।
ਲੇਪਣ ਲੇਪ ਸਵਾਰਿਆ ਮੰਦਿਰ ਵਡ ਆਲਾ॥੨॥
ਚੰਦਰਮੁਖੀ ਰਸਨਾ ਗ੍ਰਹਿ ਕਾਜ ਸਿਆਣੀ।
ਸ੍ਰੀਚੰਦਰ ਇਕ ਕੰਤ ਬਿਨ ਨਿਸਿ ਦੂਖ ਬਿਹਾਣੀ॥੩॥੪੨॥
**ਬਿਨ ਸਤਿਗੁਰੁ ਉਰ ਸ਼ਾਂਤਿ ਨਹਿ ਲੱਖ ਜਾਪੈ ਜਾਪਾ।**
**ਮਨਮੁਖ ਮਨ ਅਜਿਤ ਹੈ ਵਿਆਪੈ ਤਾਪਾ॥੧॥**
ਪੁੱਤ ਜਨਮਿਓ ਵੈਸ਼ਆ ਕਾ ਕੋ ਕਹਿ ਬਾਪਾ।
ਦੇਵ ਦੇਵਾਲਯ ਤੀਰਥੀ ਮਲ ਲਹਹਿ ਨ ਪਾਪਾ॥੧॥ਰਹਾਉ॥
ਪੋਥੀ ਪੰਡਿਤ ਵਾਚਦੇ ਮਾਇਆ ਪਰਤਾਪਾ।
ਗੰਗ ਕਿਨਾਰੇ ਝੌਂਪੜੀ ਆਮਿਖ ਕੰਕਾਪਾ॥੨॥
ਪਰਸ ਪੁਰੀ ਕਹੁ ਰਥੈ ਕਾਲ ਲਹਿ ਕਾਮ ਕਲਾਪਾ।
ਸ੍ਰੀਚੰਦਰ ਬਿਨ ਸਾਧੁ ਸੰਗ ਕੋ ਲਹਹਿ ਨ ਆਪਾ॥੩॥੪੩॥
**ਸਤਿਯੁਗ ਸਤੁ ਬਿਤਾਇਆ ਬਾਵਨ ਪਾਤਾਲੀ।**
**ਤ੍ਰੈਤੇ ਰਘੁਪਤਿ ਆਇਓ ਰਾਵਣ ਹਨਿ ਬਾਲੀ॥੧॥**

ਗੋਵਿੰਦ ਦਵਾਪਰ ਆਇ ਕੈ ਕੇਲਾ ਸੰਗ ਆਲੀ।
ਕਲਿ ਕਲਿਮਲ ਦਲ ਮੇਦਨੀ ਸਭ ਲਈ ਸੰਭਾਲੀ॥੧॥ਰਹਾਉ॥
ਕਾਮ ਕਰੋਧ ਅਹੰਕਾਰ ਮੋਹ ਬਾਂਧੇ ਕਟਿ ਮਾਲੀ।
ਅਜਿਤ ਸੁਭਟ ਰਣ ਭੂਮਿ ਮਹਿ ਕੋ ਸਕਹਿ ਨ ਟਾਲੀ॥੨॥
ਗੁਰੁ ਅਵਿਨਾਸ਼ੀ ਆਇਆ ਡਾਰੀ ਹਲਚਾਲੀ।
ਸ੍ਰੀਚੰਦਰ ਜਗ ਜੀਤ ਕੈ ਕੀ ਚਾਲ ਨਿਰਾਲੀ॥੩॥੪੪॥

**ਬੰਧੂ ਵੇਦ ਬਿਨ ਮਾਤੁ ਪਿਤੁ ਮੰਦਿਰ ਛਪਿ ਬੈਠੀ।**
**ਮੁੱਖੜਾ ਸਕਤ ਪੇਖ ਕੋ ਸਵਮਵਰ ਕੀ ਏਠੀ।**
ਦੇਵ ਦੇਵਾਲਯ ਮਹਿ ਥਿਰੇ ਕਰਿ ਲਿੰਗ ਬਸੀਠੀ।
ਗੰਡਕਿ ਪਇਆ ਨਾਰਾਇਣੋ ਥਿਤ ਕੀਨੋ ਪੀਠੀ॥੧॥ਰਹਾਉ॥
ਸ਼ਿਵਪੁਰ ਗਗਨ ਚੜਾਇਆ ਸੁਰਸਰਿ ਸੰਗ ਲੀਠੀ।
ਸਾਗਰ ਵਾਰਾਵਤੀ ਗਈ ਸਾਕੇਤ ਨ ਦੀਠੀ॥੨॥
ਅਸੁਰ ਭਏ ਸੁਰ ਸਰਵ ਹੀ ਕਲਕੀ ਕੀ ਚੀਠੀ।
ਸ੍ਰੀਚੰਦਰ ਸਤਿਗੁਰੁ ਬਿਨਾ ਕੌੜੀ ਲਗਿ ਮੀਠੀ॥੩॥੪੫॥

**ਏਹੈਂ ਰਾਮ ਨ ਸਵਰਗ ਤੇ ਕਰ ਕੋਟਿ ਉਪਾਇਆ।**
**ਮਥੁਰਾ ਗੋਕੁਲ ਬਰਸਨਾ ਖਾਲੀ ਪਈ ਥਾਇਆ॥੧॥**
ਦੁਰਗਾ ਦੁਰਗ ਨ ਮਾਰੀਏ ਮਹਿਸ਼ੈ ਪਸ਼ੂ ਘਾਇਆ।

ਇਬ੍ਰਾਹੀਮ ਨ ਬਨੈ ਅਬ ਇਸਮਾਇਲਾਇਆ॥੧॥ ਰਹਾਉ॥
ਸ਼ੀਰ ਸਾਗਰ ਲੋਪ ਹੋਏ ਰਹਿਓ ਨਾਰਾਇਣ ਮਾਇਆ।
ਕਮਲਜ ਕਮਲ ਨ ਪ੍ਰਗਟ ਹੀ ਸ਼ਿਵ ਮੁੰਹ ਛਪਾਇਆ॥੨॥
ਸੂਰਜ ਆਇ ਨ ਧਰਣੀ ਪਹਿ ਗਣਪਤਿ ਸ਼ਰਮਾਇਆ।
ਸ੍ਰੀਚੰਦਰ ਸਤਿਗੁਰੁ ਬਿਨਾ ਜਗ ਕੂੜ ਡੁਬਾਇਆ॥੩॥੪੬॥

**ਜਿਨ ਜਿਨ ਮ੍ਰਿਤਕਨ ਸੇਵਿਆ ਤਿਨ ਹੀ ਮ੍ਰਿਤਯੁ ਪਾਈ।**
**ਜਸ ਸੇਵੇ ਤਸ ਹੀ ਲਹੈ ਨੇਤ ਧੁਰ ਕੀ ਆਈ॥੧॥**
ਪੀਨੀ ਮ੍ਰਿਤ ਤੀਰਥ ਬਸੈ ਮ੍ਰਿਤ ਲਹਿਹੈ ਨਹਾਈ।
ਮ੍ਰਿਤ ਅਗਨਿ ਜਨ ਜਾਨਹੀ ਅੰਤ ਰਹਹਿ ਸਮਾਈ॥੧॥ ਰਹਾਉ॥
ਮ੍ਰਿਤ ਧਰਣੀ ਸਭ ਪੇਖੀਐ ਮ੍ਰਿਤ ਉਧਰ ਧਾਈ।
ਪਵਨ ਮ੍ਰਿਤ ਮ੍ਰਿਤ ਬਾਂਸੁਰੀ ਸੰਗ ਸਾਜ ਬਜਾਈ॥੨॥
ਗਗਨ ਮ੍ਰਿਤ ਨਹਿ ਚਲ ਸਕਹਿ ਯੋਜਨ ਮਿਤ ਨਾਹੀਂ।
ਸ੍ਰੀਚੰਦਰ ਜੀਵਤ ਲਹਾਂ ਸਤਿਗੁਰੁ ਸਿੱਧਿ ਸਾਹੀ॥੩॥੪੭॥

**ਮਰਤ ਮਰਤ ਕੇਤੇ ਗਏ ਬਹੁ ਯੁਗਨ ਮਝਾਰੇ।**
**ਸ਼ਮਸ਼ਾਨਨ ਤੇ ਨਿਕਸ ਕਰਿ ਦੀਏ ਨਹੀਂ ਉਪਦੇਸਾਰੇ॥੧॥**
ਕੋਟਨ ਲੋਂ ਗੋਰਨ ਮਾਹਿ ਪੜ ਰਹੇ ਬੇਚਾਰੇ।
ਕਲਪ ਅਨੇਕਾਂ ਬੀਤ ਗਏ ਕਿਨ ਦਰਸ਼ ਦਿਖਾਰੇ॥੧॥ ਰਹਾਉ॥

ਕੂਪ ਮਾਹਿ ਗਿਰ ਵਿਸ਼ਵਨਾਥ ਅਬਲੋ ਨ ਅਪਾਰੇ।
ਸੂਰਜ ਬੂਡਓ ਰਘੁਪਤਿ ਬਾਹਰ ਨ ਪਧਾਰੇ॥੨॥
ਜਰਾ ਬਾਣ ਹਤ ਨੰਦਨੰਦ ਚਲਿ ਗੋਪ ਵਿਸਾਰੇ।
ਸ੍ਰੀਚੰਦਰ ਲਗ ਕੂੜ ਮਹਿ ਮਾਨੁਖ ਭਵ ਹਾਰੇ॥੩॥੪੮॥

**ਔੜ ਗੋਦੜੀ ਸੰਤ ਸੰਗ ਆਨੰਦ ਘਨੇਰਾ।**
**ਸਾਕਤ ਸਿਓਂ ਪਦ ਰੇਸ਼ਮੀ ਨਹਿ ਇੱਜਤ ਨੇਰਾ॥੧॥**

ਰੁਖੀ ਸੂਖੀ ਖਾਇ ਕੈ ਹਰਿ ਕੇ ਗੁਣ ਗਾਈ।
ਰਸ ਕਸ ਅਨਿਕ ਪ੍ਰਕਾਰ ਕੇ ਖਾ ਪਤ ਗਵਾਈ॥੧॥ਰਹਾਉ॥
ਟੂਟੀ ਫੂਟੀ ਝੋਂਪੜੀ ਸੰਤਨ ਸੁਰਧਾਮਾ।
ਰਾਜਯ ਮਹਲ ਗਚਗੀਰਿਆਂ ਕਾਮਨ ਸਿਓਂ ਕਾਮਾ॥੨॥
ਸੰਤ ਸੰਗ ਪ੍ਰਭੁ ਨਾਮ ਜਪ ਜਗ ਸਾਗਰ ਤਰਤਾ।
ਸ੍ਰੀਚੰਦਰ ਨਿੱਤ ਮੋਇਓ ਸੰਤਨ ਕੇ ਚਰਤਾ॥੩॥੪੯॥

**ਮਾਇਆ ਮੋਹਣੀ ਮੋਹਿਆ ਜਗ ਅੰਨਾ ਬੋਲਾ।**
**ਸੂਝਤ ਆਗਲ ਕਛੂ ਨਾਹਿ ਧਨ ਪੰਪਾ ਰੋਲਾ॥੧॥**

ਭਾਈ ਮੀਤਨ ਬਾਧ ਕੈ ਧਰਣੀ ਤਲ ਟੋਲਾ।
ਦਬ ਦਬ ਗੰਜਨ ਰਖਇਆ ਹੋ ਚੁਪ ਚੁਪੋਲਾ॥੧॥ਰਹਾਉ॥
ਪਾਪ ਕਮਾਏ ਮੇਲੀਏ ਕੰਚਨ ਕਾ ਗੋਲਾ।

ਰੋਗਨ ਹੇਤ ਗਵਾਈਐ ਤਨ ਜਾਣ ਅਮੋਲਾ॥੨॥
ਜਿਓਂ ਆਈ ਤਿਓਂ ਜਾਵਈ ਕਰਿ ਕੈ ਮਨ ਕੋਲਾ।
ਸ੍ਰੀਚੰਦਰ ਮਾਇਆ ਤਜੀ ਲਹਿ ਬ੍ਰਹਮ ਅਡੋਲਾ॥੪॥੫੦॥
**ਗੋਰੀ ਗੋਰੀ ਪੇਖ ਕੈ ਮਨਮੁਖ ਲਪਟਾਈ।**
**ਅੰਦਰੋਂ ਕਾਲੀ ਪੇਖੀਐ ਕਾਲਾ ਕਰ ਜਾਈ॥੧॥**
ਗਰੀਵਾ ਮਾਰੀ ਲਾਤ ਆ ਕਮਰੈ ਹਤ ਧਾਈ।
ਪਾਪਾਂ ਬਿਨਾ ਨ ਹੋਵਈ ਲੱਖ ਕਰੈ ਕਮਾਈ॥੧॥ਰਹਾਉ॥
ਸਾਗਰ ਜਾਈ ਵਾਸ ਘਰ ਸ਼ਿਆਮਹਿ ਲਪਟਾਈ।
ਬਾਹਰ ਦਿਸੈ ਸੋਹਣੀ ਅੰਦਰ ਵੈਰਾਈ॥੨॥
ਸਾਕਤ ਪਿੰਡ ਪਾਰਾਇਣੀ ਨਿਤ ਰਹੀ ਸਮਾਈ।
ਵੈਰਨਿ ਸੰਤਨ ਸ੍ਰੀਚੰਦਰ ਨਕ ਫਿਰੈ ਬੜਾਈ॥੩॥੫੧॥
**ਮਨਮੁਖ ਹਿਰਦੈ ਨ ਚੇਤਇਆ ਮਾਧਵ ਭਗਵਾਨਾ।**
**ਲਾਖ ਕਰੋੜੀ ਪਾਇ ਕੈ ਭਰਿਆ ਅਭਿਮਾਨੈ॥੧॥**
ਆਵਨ ਜਾਣਾ ਸਿਰ ਪੜਾ ਉਰ ਕੂੜ ਗੁਮਾਨਾ।
ਅਰਬਨ ਖਰਬਨ ਮੀਤ ਭਏ ਤਿਨਿ ਕਹੂੰ ਨ ਮਾਨਾ॥੧॥ਰਹਾਉ॥
ਭਰਤਾ ਜੇ ਕਰ ਹੋਵਈ ਵੈਸ਼ਆ ਅਸਮਾਨਾ।
ਨਿਜ ਕੀ ਜੋ ਕਬ ਹੀ ਨਹੀ ਕਿਮਿ ਲਹਹਿ ਟਿਕਾਨਾ॥੨॥

ਉਰ ਕਾਲੇ ਮੂੰਹ ਕਾਲਇਆ ਗੋਰੀ ਉਠ ਆਨਾ।
ਸ੍ਰੀਚੰਦਰ ਨਿਰਮਲ ਭਇਆ ਪ੍ਰਕਟਿਓ ਹਰਿ ਭਾਨਾ॥੩॥੫੨॥

**ਦਾਸੈ ਹਮ ਗੋਵਿੰਦ ਕੇ ਜੋ ਸਭ ਕਾ ਸਵਾਮੀ,**
**ਤਾਂ ਕੀ ਸੇਵਾ ਜੋ ਕਰੈ ਨਾਹੀ ਤਿਸ ਕਾਮੀ॥੧॥**

ਸ਼ਾਹਾਂ ਸ਼ਾਹਨ ਸਾਰ ਬਰ ਝੁਕ ਰਹਹਿ ਸਲਾਮੀ।
ਅਚਰਜ ਖੇਲ ਖਿਲਾਇਆ ਆਸ਼ਚਰਯ ਤਮਾਮੀ॥੧॥ਰਹਾਉ॥
ਅਰਸੋਂ ਫਰਸ਼ ਪਹੁੰਚਾਇ ਕਰ ਚਾੜੇ ਕੁਰਸਾਮੀ।
ਖੜੇ ਦਿਗੰਬਰ ਅਗਰ ਹੋਏ ਪਟ ਧਰ ਰੇਸ਼ਾਮੀ॥੨॥
ਅੰਨ ਧਨ ਭਰੇ ਭੰਡਾਰ ਜਿਨ ਭੂਖਨ ਅਨੁਗਾਮੀ।
ਸ੍ਰੀਚੰਦਰ ਪ੍ਰਭੁ ਪਾਰਬ੍ਰਹਮ ਕਰਤਾ ਜਨ ਨਾਮੀ॥੩॥੫੩॥

**ਜਿਨ ਜਨ ਹਰਿ ਪ੍ਰਭੁ ਸੇਵਿਆ ਸੋਈ ਬੜਭਾਗਾ।**
**ਨਾਮ ਧਿਆਵੈ ਦਿਨਸੁ ਰਾਤ ਅਨਦਿਨ ਸਦਜਾਗਾ॥੧॥**

ਸਾਧੁ ਸੰਗ ਲਿਵ ਲਾਗਿ ਰਹਿ ਰਸ ਆਨੰਦ ਪਾਗਾ।
ਮਾਇਆ ਕਦੇ ਨ ਵਿਆਪਈ ਪ੍ਰਭੁ ਕੇ ਲੜ ਲਾਗਾ॥੧॥ਰਹਾਉ॥
ਗੁਣ ਸਾਗਰ ਲਹਿ ਡੁਬਕੀਆਂ ਰਤਨਨ ਕੇ ਆਗਾ।
ਅੰਤਰ ਜਯੋਤਿ ਪ੍ਰਕਾਸ਼ਿਆ ਤਮ ਸਗਰੋ ਭਾਗਾ॥੨॥
ਪਾਇਆ ਲਾਭ ਵੇਤੋਟਵਾ ਬਲ ਗਿਆਨ ਚਰਾਗਾ।

ਸ੍ਰੀਚੰਦਰ ਨਿਤ ਗੁਣ ਰਵੇ ਕਬ ਪੜੈ ਨ ਨਾਗਾ॥੧॥੫੪॥

**ਹਊਂ ਬਲਿਹਾਰੀ ਸਾਜਨਾ ਜਿਨ ਨਾਮ ਧਿਆਇਆ।**

**ਹਰਿ ਪ੍ਰਭੁ ਪ੍ਰੀਤਮ ਉਪਰੈ ਘਰ ਬਾਰ ਲੁਟਾਇਆ॥੧॥**

ਆਪਨ ਝੁਗੀ ਜਾਲ ਕੈ ਪ੍ਰਕਾਸ਼ ਕਰਾਇਆ।

ਤਨ ਮਨ ਧਨ ਸਭ ਵਾਰਿਆ ਕਿਆ ਆਪਨਾ ਪਰਾਇਆ॥੧॥ਰਹਾਉ॥

ਦੁਵਿਧਾ ਲੀਕ ਉਲੰਘ ਕਰ ਭਰਮ ਭੇਦ ਮਿਟਾਇਆ।

ਸਾਗਰ ਸ਼ੀਰ ਸਮਾਇਆ ਹਰਿ ਬਿਨਸੀ ਮਾਇਆ॥੨॥

ਚੌਦਹੁ ਲੋਕ ਬ੍ਰਹਮੰਡ ਮਹਿ ਇਨ ਨਾਦ ਬਜਾਇਆ।

ਏਕੇ ਏਕੀ ਸ੍ਰੀਚੰਦਰ ਨਹਿ ਦੂਜਾ ਭਾਇਆ॥੩॥੫੫॥

**ਜਿਨ ਜਿਨ ਨਾਮ ਧਿਆਇਆ ਪ੍ਰਭੁ ਪਾਛੈ ਧਾਈ।**

**ਫੇਰੇ ਦੇਹੁਰਾ ਦਾਸ ਹਿਤ ਦੁਰਜਨ ਪਿਛਵਾਈ॥੧॥**

ਥੰਭ ਪਾੜ ਪ੍ਰਗਟ ਭਇਆ ਹਿਰਣੈਕਸ਼ਿਪੁ ਘਾਈ।

ਚੰਦਰਹਾਸ ਕੀ ਪਤਿ ਰਹੀ ਵਿਸ਼ਆਂ ਵਿਸ਼ ਪਾਈ॥੧॥ਰਹਾਉ॥

ਤਪਸੈ ਤੇਲ ਕਟਾਹ ਮਹਿ ਜਨ ਨਹਿ ਰੋਮ ਛਿਜਾਈ।

ਸਾਗਰ ਗਰੇ ਬੂਡਤੇ ਕਰ ਗਹਿ ਲਏ ਬਚਾਈ॥੨॥

ਅਗਨਿ ਦਾਹ ਨ ਸਕਈ ਕ੍ਰਿਪਾ ਵ੍ਰਿਸ਼ਟ ਬਰਸਾਈ।

ਸ੍ਰੀਚੰਦਰ ਸ਼ਸਤਰਾ ਸਤਰਨ ਪ੍ਰਭੁ ਕਰ ਦੇਤ ਹਵਾਈ॥੩॥੫੬॥

**ਸਤਿਗੁਰੁ ਪੂਰਾ ਸੇਵਿਐ ਪਾਈਐ ਫਲ ਮੰਗੈ॥**
**ਹਰਿ ਹਰਿ ਨਾਮ ਆਰਾਧੀਐ ਅਨਦਿਨ ਰੰਗ ਰੰਗੈ॥੧॥**
ਗੁਣ ਨਿਧਾਨ ਪ੍ਰਗਟ ਭਇਆ ਹਿਰਦੈ ਊਚ ਉਮੰਗੈ।
ਗੁਰੁਮੁਖ ਮਨ ਪ੍ਰਕਾਸ਼ਿਆ ਜਪ ਅਨਤ ਤਰੰਗੈ॥੧॥ਰਹਾਉ॥
ਜੋਤੀ ਜੋਤ ਜਗਾਇਆ ਰਵਇਆ ਅੰਗ ਅੰਗੈ।
ਸਾਧੁ ਜਨਾ ਕੀ ਚਰਣ ਰੇਣੁ ਮੱਜਨ ਕਰ ਗੰਗੈ॥੨॥
ਸ਼ਾਂਤਿ ਸਹਜ ਸੁਖ ਉਪਜੈ ਕਬ ਹੋਹਿ ਨ ਭੰਗੈ।
ਸ੍ਰੀਚੰਦਰ ਵਿਸਮਾਦ ਰਸ ਸੰਤਨ ਸਤਸੰਗੈ॥੩॥੫੭॥
**ਉਲਟ ਕਮਲ ਸੂਧਾ ਭਇਆ ਜਪ ਨਾਮ ਮੁਰਾਰੀ।**
**ਬ੍ਰਹਮਾਣੀ ਭੀ ਗੰਗ ਨਹਾਇ ਮਲ ਢੋਤ ਚੰਡਾਰੀ॥੧॥**
ਅਗਨਿ ਬੁਝੀ ਸੀਤਲ ਭਏ ਹਿਮਗਿਰਿ ਰਸ ਠਾਰੀ।
ਗ੍ਰਹਿ ਗ੍ਰਹਿ ਜੋਹਤ ਮਾਂਗਤੇ ਤ੍ਰਿਪਤੇ ਤ੍ਰਿਪਤਾਰੀ॥੧॥ਰਹਾਉ॥
ਅਪਹੁੰ ਬੂਡਤ ਸਾਗਰੈ ਹੋਇ ਭਵ ਤਾਰੀ।
ਥਾਕ ਪਰੇ ਪਗ ਚਲਤ ਚਲਤ ਤੇਜਨ ਅਸਵਾਰੀ॥੨॥
ਅਜਗਰ ਵਿਸ਼ਿਆ ਵਿਸ਼ ਭਰੇ ਰਸ ਸੁਧਾ ਸੰਚਾਰੀ।
ਸ੍ਰੀਚੰਦਰ ਦਿਸ਼ਿ ਉਜਲੀ ਬੀਤੀ ਨਿਸ਼ਿ ਕਾਰੀ॥੩॥੫੮॥
**ਨਾਮ ਪਦਾਰਥ ਦੁਰਲਭ ਹੈ ਕਿਨੇ ਵਿਰਲੇ ਪਾਇਆ।**

**ਜਨਮ ਜਨਮ ਮਾਇਆ ਮੋਹਿਆ ਹਰਿ ਨਾਮ ਧਿਆਇਆ॥੧॥**
ਸਤਿਗੁਰੁ ਪੂਰਾ ਭੇਟਿਆ ਰਵਿ ਪ੍ਰਗਟ ਆਇਆ।
ਪਾਵਕ ਜੰਗਲ ਬੇਡਿਆ ਸ਼ੀਤਲ ਹੋ ਤਾਇਆ॥੧॥ਰਹਾਉ॥
ਊਣੇ ਤੇ ਊਣਾ ਮਹਾ ਭਰਪੂਰ ਕਰਾਇਆ।
ਜਗ ਕਡੂਆ ਪ੍ਰਭੁ ਨਾਮ ਸੋਂ ਅਮ੍ਰਿਤਰਸ ਪਾਇਆ॥੨॥
ਔਝੜ ਭੂਲੇ ਭਟਕਤੇ ਰਹਬਰ ਹਥ ਆਇਆ।
ਸਤਿਗੁਰੁ ਭੇਟਿਆ ਸ੍ਰੀਚੰਦਰ ਅਵਿਨਾਸ਼ੀ ਰਾਇਆ॥੩॥੫੯॥
**ਮਨ ਲਾਗਾ ਗੋਵਿੰਦ ਸਿਓਂ ਬੰਧਨ ਸਭ ਡਾਰੇ।**
**ਮਾਤ ਪਿਤਾ ਸੁਤ ਬੰਧੁ ਮੀਤ ਪ੍ਰਭੁ ਸਾਕ ਹਮਾਰੇ॥੧॥**
ਹਮ ਤਾਂ ਕੇ ਵਹ ਮੇਰਡਾ ਅੰਤਰ ਵਿਰਵਾਰੇ।
ਜਹਿ ਜਹਿ ਜਾਈਐ ਜਗਤ ਮਹਿ ਤਹਿ ਤਹਿ ਹੀ ਠਾਰੇ॥੧॥ਰਹਾਉ॥
ਕਸ਼ਤਰਿਏ ਬ੍ਰਾਹਮਣ ਸ਼ੂਦਰ ਵੈਸ਼ਯ ਸਭ ਤਿਸਹਿ ਪਿਆਰੇ।
ਰੋਕ ਟੋਕ ਨਹਿ ਕਹੂੰ ਕੋ ਦਰ ਖੁਲੇ ਕਿਵਾਰੇ॥੨॥
ਸਭੈ ਬੇਲਾ ਬਖਤ ਸਭ ਪ੍ਰਵਿਸ਼ੈ ਹਰਿ ਦਵਾਰੇ।
ਸਭ ਤੇ ਬੜਾ ਸ੍ਰੀਚੰਦਰ ਜਹਿ ਨਾਮ ਅਧਾਰੇ॥੩॥੬੦॥
**ਊਚੇ ਤੇ ਊਚਾ ਮਹਾਂ ਤਾ ਕਾ ਦਰਬਾਰਾ।**
**ਲਾਖ ਪੈਗੰਬਰ ਔਲੀਏ ਦਰ ਖੜੇ ਹਜਾਰਾ॥੧॥**

ਸਿਧ ਸਾਧਕ ਲੱਖ ਕੋਟਿ ਗਣ ਹਥ ਬੰਧ ਪੁਕਾਰਾ।
ਦੇਵੀ ਦੇਵਾ ਕੁਤੁਬ ਗੌਸ ਕੋਟਹੁੰ ਅਵਤਾਰਾ॥੧॥ਰਹਾਉ॥
ਅਵਦਾਲਨ ਕੋ ਬਦਲਤਾ ਜੁਗ ਯੁਗਨ ਮਝਾਰਾ।
ਮਨਵਾਂਛਿਤ ਨਿਤ ਯਾਚਤੇ ਹਰਿ ਕਰਤਾ ਸਾਰਾ॥੨॥
ਲਾਖੋਂ ਸਿਧਿਆਂ ਲੇ ਰਹਹਿ ਅਨਖੁੱਟ ਭੰਡਾਰਾ।
ਆਦਿ ਅੰਤ ਨਹਿ ਸ੍ਰੀਚੰਦਰ ਕੋ ਕਰਹਿ ਸੁਮਾਰਾ॥੩॥੬੧॥
**ਗੁਰੁ ਅਵਿਨਾਸ਼ੀ ਸੇਵੀਐ ਹਰਿ ਨਾਮ ਧਿਆਈਐ।**
**ਪੂਰਵ ਹੋਵੈ ਲਿਖਿਆ ਮਨ ਚਿੰਦਿਆ ਫਲ ਪਾਈਐ॥੧॥**
ਬੁਧਿ ਨਿਰਮਲ ਪ੍ਰਕਾਸ਼ਿਆ ਸਭ ਠੌਰ ਸਹਾਈਐ।
ਤੋਟ ਨ ਆਵਹਿ ਯੁਗੋਂ ਯੁਗ ਹਰਿ ਕੀਰਤਿ ਦਾਈਐ॥੧॥ਰਹਾਉ॥
ਭਰੈ ਖਜਾਨੇ ਸਭ ਨਿਧਾਨ ਗੁਹਗਾਹ ਲਹਾਈਐ।
ਮਨਮੁਖ ਥਾਉਂ ਨ ਪਾਵਈ ਹਉਮੈਂ ਭਰਮਾਈਐ॥੨॥
ਜਿਨ ਜਨ ਪਾਇਆ ਸੰਗ ਉਰ ਸ਼ਾਂਤਿ ਵਸਾਈਐ।
ਸ੍ਰੀਚੰਦਰ ਰੰਗ ਰੰਗਿਆ ਮੇਟੀ ਮਲ ਕਾਈਐ॥੩॥੬੨॥
**ਪਾਰਬ੍ਰਹਮ ਤਿਨ ਸਿਮਰਿਆ ਜਿਹ ਮਸਤਕ ਭਾਗਾ।**
**ਸਾਧੁ ਸੰਗ ਰਸ ਆਇਆ ਨਿਸਿ ਦਿਨ ਸਦ ਜਾਗਾ॥੧॥**
ਵਿਸ਼ ਵਿਸ਼ਿਆਂ ਪਰਹਰ ਪਰੈ ਆਤਮ ਰੰਗ ਲਾਗਾ।

ਹਉਮੈਂ ਗਰਵ ਨਿਵਾਰ ਕੈ ਸੰਗ ਕੂੜ ਤਿਆਗਾ॥੧॥ਰਹਾਉ॥
ਏਕੋ ਏਕ ਪਛਾਣਇਆ ਜਾਨਿਓ ਘਰ ਆਗਾ।
ਤੂਟੇ ਮਾਇਆ ਬੰਧ ਸਭ ਵਸਿ ਕੀਓ ਨਾਗਾ॥੨॥
ਜਨਮ ਜਨਮ ਕਸਮਲ ਹਰੈ ਸਰ ਸੰਤ ਮਜਾਗਾ।
ਸ੍ਰੀਚੰਦਰ ਅਦਭੁਤ ਸੋਉ ਦੁਰਲਭ ਦਰਸ਼ਾਗਾ॥੩॥੬੩॥
**ਮਾਟੀ ਜੜ ਮਹਿ ਪ੍ਰਭੁ ਚੇਤਨਤਾ ਡਾਰੀ।**
**ਆਪੇ ਨੂ ਆਪ ਧੋਂਵਦੀ ਅਨਧੋਈ ਕੁਮਾਰੀ॥੧॥**
ਪਾਵਨ ਕਬਹੂੰ ਨ ਹੋਵਈ ਸਾਗਰ ਸਤ ਨਾਰੀ।
ਛਿਨ ਮਹਿ ਪਾਪਨ ਲਾਦਈ ਛਿਨ ਮਹਿ ਪੁੰਨ ਝਾਰੀ॥੧॥ਰਹਾਉ॥
ਛਿਨ ਮਹਿ ਸਵਰਗੋਂ ਉਧੀਂ ਛਿਨ ਮਹਿ ਪਾਤਾਰੀ।
ਛਿਨ ਮਹਿ ਗ੍ਰਾਹਮ ਸਰਵ ਕੀ ਛਿਨ ਮਹਿ ਤਰਕਾਰੀ॥੨॥
ਛਿਨ ਮਹਿ ਫਾਂਸੀ ਕਾਲ ਯਮ ਛਿਨ ਮਹਿ ਨਿਰਾਰੀ।
ਸ੍ਰੀਚੰਦਰ ਅਦਭੁਤ ਕਥਾ ਹਰਿ ਪੁਰਸ਼ ਮੁਰਾਰੀ॥੩॥੬੪॥
**ਮਨ ਪੰਛੀ ਕਰਮਣ ਪਰੀ ਉਡ ਉਡ ਚਲ ਜਾਵੈ।**
**ਕਭੀ ਉਂਚੇ ਕਭੀ ਨੀਚ ਥਾਂ ਭਟਕੇ ਭਟਕਾਵੈ॥੧॥**
ਸੁਖ ਦੁਖ ਭੋਗਨ ਭੋਗਤਾ ਥਿਰ ਹੋਤ ਨ ਥਾਵੈਂ।
ਪੁਰੀਆਂ ਊਚ ਵਿਲੋਕਈ ਪਾਤਾਲ ਸਾਮਾਵੈ॥੧॥ਰਹਾਉ॥

ਕਮਲ ਵਾਸਨਾ ਭੰਵਰ ਲਹਿ ਬਿਸ਼ਟਾ ਲਪਟਾਵੈ।
ਚੰਦਨ ਗੰਧੈ ਸੇਵਈ ਅਕ ਡਾਲ ਰਮਾਵੈ॥੨॥
ਮੋਤੀ ਚੁਗਤਾ ਹੰਸ ਹੋਇ ਬਕ ਡੰਡਾ ਖਾਵੈ।
ਸ੍ਰੀਚੰਦਰ ਰੰਗ ਰਲੀ ਮਾਣ ਰਿਕਤ ਬਨਾਵੈ॥੩॥੬੫॥

**ਵਿਸ਼ ਵਿਸ਼ਿਆਂ ਰਸ ਮੋਹਿਆ ਦੁਰਮਤਿ ਦੁਰਭਾਗੀ।**
**ਸਾਧੁ ਸੰਗ ਪਰਮਲ ਤਜੈ ਵਿਸ਼ਟਾ ਅਨੁਰਾਗੀ॥੧॥**
ਹਉਮੈਂ ਮਾਇਆ ਮੋਹਿਣੀ ਮ੍ਰਿਗ ਤ੍ਰਿਸ਼ਣਾ ਲਾਗੀ।
ਹਰਿ ਚੰਦਰ ਉਰ ਵਾਸ ਕਰ ਕੋ ਨਿੰਦਰਾ ਪਾਗੀ॥੧॥ਰਹਾਉ॥
ਫੁਟੇ ਬੋਹਿਥ ਸਾਗਰੈ ਕਸ ਉਬਰੇ ਭਾਗੀ।
ਮਾਰਗ ਕਹੂੰ ਨ ਸੂਝਈ ਬਨ ਦਹਦਿਸਿ ਆਗੀ॥੨॥
ਸਤਿਗੁਰੁ ਬਿਨਾ ਨ ਰਾਖਈ ਜਗ ਕੋ ਕੋ ਥਾਗੀ।
ਸ੍ਰੀਚੰਦਰ ਗੁਰੁਮੁਖ ਲਹਹਿ ਹਰਿ ਨਾਮ ਤੜਾਗੀ॥੩॥੬੬॥

**ਮਨਮੁਖ ਮੂਲ ਗਵਾਇਆ ਲਬ ਕੂੜ ਲੁਭਾਨਾ।**
**ਵੇਦ ਪੁਕਾਰੈ ਦਿਨ ਸੁ ਰਾਤ ਮਨ ਮਾਹਿ ਹਿਰਾਨਾ॥੧॥**
ਤੀਰਥ ਵਾਸਾ ਲੋਪ ਲਾਗ ਕੂੜਾ ਇਸਨਾਨਾ।
ਆਵੈ ਜਾਇ ਪੁਰੀਆਂ ਘਣੀ ਧਾਮਨ ਵਿਹਰਾਨਾ॥੧॥ਰਹਾਉ॥
ਪੰਚ ਅਗਨਿ ਪਰਜਾਲੀਆਂ ਤਨ ਮਧਿ ਝੁਲਾਨਾ।

ਭਸਮ ਚੜਾਈ ਅੰਗ ਸਿਰ ਦਵਾਦਸ਼ ਤਿਲਕਾਨਾ॥੨॥
ਰੰਗ ਬਿਰੰਗੇ ਵਸਨ ਘਰ ਖਿਤ ਭਇਓ ਨਗਾਨਾ।
ਸ੍ਰੀਚੰਦਰ ਰਤ ਲੋਭ ਸਿਓਂ ਸਿਰ ਪਰ ਔੜਾਨਾ॥੩॥੬੭॥

**ਭਰਮ ਭਰਮ ਜਨਮ ਗਵਾਇਓ ਪਰਵਤ ਅਵਗਾਹੇ।**
**ਮੌਨ ਸਾਧ ਮੰਤਰਨ ਜਪੈ ਜਲ ਡਾਰ ਚੌਰਾਹੇ॥੧॥**
ਗੰਢ ਗਵਾਈ ਆਪਨੀ ਗਲ ਪਾਏ ਫਾਹੇ।
ਕੂੜੋ ਕੂੜ ਕਮਾਇਆ ਦੁਖ ਜਾਲ ਅਥਾਹੇ॥੧॥ਰਹਾਉ॥
ਪਾਹਨ ਖਾਇ ਨ ਸੀਰਨੀ ਕਿਮਿ ਭੋਗ ਸਰਾਹੇ।
ਹਾਥ ਊਚਾਇ ਨ ਸਿਰ ਥਰੇ ਕਬ ਵਿਨਯ ਅਗਾਹੈ॥੨॥
ਕੂੜ ਬਿਹਾਝੇ ਕੂੜ ਲਹਿ ਯਮ ਕੇ ਘਰ ਮਾਹੇ।
ਸ੍ਰੀਚੰਦਰ ਸਤਿਗੁਰੁ ਬਿਨਾ ਅੰਧ ਗੁੰਭਾਰੇ॥੩॥੬੮॥

**ਪੂਰਵ ਹੋਵੇ ਲਿਖਿਆ ਸਤਿਗੁਰੁ ਪ੍ਰਭੁ ਮੇਲੇ।**
**ਉੱਜਲ ਆਤਮ ਪ੍ਰਗਟੇ ਹਰਿ ਕੇ ਹਰਿ ਮੇਲੇ॥੧॥**
ਸਾਧੁ ਬਿਨਾ ਨ ਛੂਟਈ ਮਾਇਆ ਰਸ ਕੇਲੇ।
ਗੋਵਿੰਦ ਪ੍ਰੀਤਿ ਨ ਉਪਜੈ ਕਰਮਣ ਕੇ ਢੇਲੇ॥੧॥ਰਹਾਉ॥
ਜਿਨ ਜਿਨ ਪਾਇਆ ਸਾਧ ਸੰਗ ਰੰਗ ਨਾਮ ਰੰਗੇਲੇ।
ਪ੍ਰਗਟ ਭਏ ਤਿੰਹੁ ਲੋਕ ਮਹਿ ਨਾਰਾਇਣ ਚੇਲੇ॥੨॥

ਚਰਣੀ ਤੀਰਥ ਵਾਸ ਤੇ ਦੇਵੀ ਦਵੇਲੇ।
ਸ੍ਰੀਚੰਦਰ ਅਤਿ ਊਚ ਸਿਓਂ ਆਤਮ ਹਰਿ ਮੇਲੇ॥੩॥੬੯॥

**ਕਿਸਿ ਵਿਧਿ ਵਾਸਾ ਪਾਈਐ ਹਰਿ ਨਾਮ ਮੁਰਾਰੀ।**
**ਹਉਮੈਂ ਛੂਟੈ ਕਵਨ ਵਿਧਿ ਮਿਥਿਆ ਅਪਧਾਰੀ॥੧॥**
ਰੰਗਨਿ ਰਾਂਗ ਰੰਗਾਇ ਕੋ ਪਾਇ ਲਲਾਰੀ।
ਦ੍ਰਿਸ਼ਟ ਆਵੈ ਪ੍ਰਭੁ ਅਪਨਾ ਕਿਮਿ ਹੋਇ ਦ੍ਰਿਸ਼ਟਾਰੀ॥੧॥ਰਹਾਉ॥
ਅੰਤਰ ਭਰਮ ਨਿਰਵਤ ਹੋਇ ਸੰਸ਼ਯ ਵਿਰਤ ਹਾਰੀ।
ਮਨ ਕਲਪਨ ਕਿਸਿ ਵਿਧਿ ਮਿਟੈ ਕਹਿਐ ਉਪਕਾਰੀ॥੨॥
ਜਿਸ ਪ੍ਰਭੁ ਅਪਨੀ ਮਇਆ ਕਰ ਦੈ ਸੰਤ ਸੰਗਾਰੀ।
ਸ੍ਰੀਚੰਦਰ ਗੋਵਿੰਦ ਭਜ ਰਸ ਸਿੰਧੁ ਬੁਡਾਰੀ॥੩॥੭੦॥

**ਛੋੜ ਸਿਆਣਪ ਚਾਤੁਰੀ ਲਗ ਸੰਤਨ ਸੰਗਾ।**
**ਸੁਖ ਦੇਵੇ ਪ੍ਰਭੁ ਭਲਾ ਹੈ ਦੁਖ ਦੇਵੇ ਚੰਗਾ॥੧॥**
ਜੇ ਭਾਵੈ ਕਰਮ ਨਾਸ਼ ਨਹਾਏ ਜੋ ਭਾਵੈ ਗੰਗਾ।
ਭਾਵੈ ਪਸ਼ਚਿਮ ਲੇ ਚਲੈ ਭਾਵੈ ਕਾਲੰਗਾ॥੧॥ਰਹਾਉ॥
ਭਾਵੈ ਭੀਖ ਮੰਗਾਇ ਲੈ ਭਾਵੈ ਬਾਟੰਗਾ।
ਭਾਵੈ ਪਾਟ ਪਟੰਬਰਾ ਭਾਵੈ ਨੰਗ ਨੰਗਾ॥੨॥
ਤਖਤ ਬਹਾਲੈ ਭਾਣਿਓ ਰੋਲੇ ਭਸਮੰਗਾ।

ਸ੍ਰੀਚੰਦਰ ਸੁਖ ਸਾਧੁ ਸੰਗ ਸਿਮਰਤ ਤ੍ਰਿਭੰਗਾ॥੩॥੭੧॥
**ਸੰਤ ਸਰੋਵਰ ਨਹਾਇ ਕੈ ਕਸਮਲ ਸਭ ਟਾਰੈ।**
**ਮਾਇਆ ਬੰਧਨ ਕਾਟ ਕੈ ਹਰਿ ਨਾਮ ਸਮਾਰੇ॥੧॥**
ਜਿਸ ਪੂਰਵ ਹੋਵੈ ਲਿਖਿਆ ਤਿਸ ਸੰਤ ਸੰਗਾਰੈ।
ਉਜਲ ਮਨ ਮਲ ਉਤਰੈ ਚਮਕੈ ਚੰਦਾਰੈ॥੧॥ਰਹਾਉ॥
ਗਗਨ ਮੰਡਲ ਮਹਿ ਜਾਇਕੈ ਮੰਦਾਕਿਨੀ ਨਿਵਾਰੈ।
ਦਾਮਿਨੀ ਕੋਟਿ ਪ੍ਰਕਾਸ਼ ਲਹਹਿ ਰਵਿ ਕਟਿ ਉਜਾਰੈ॥੨॥
ਸਰਵੇ ਥਾਈਂ ਨਿਰਮਲਾ ਆਤਮ ਦਰਸ਼ਾਰੈ।
ਸ੍ਰੀ ਚੰਦਰ ਸਮ ਨਾ ਲਹਹਿ ਜਗ ਜੰਤੁ ਅਪਾਰੈ॥੩॥੭੨॥
**ਰਤਨ ਜਵਾਹਰ ਮਾਣਕਾ ਵਿਰਲਾ ਪਹਿਚਾਨੈ।**
**ਪੁਹਪਨ ਅਨਿਕ ਸੁਗੰਧੀਆਂ ਗੰਧੀ ਕੈ ਖਾਨੈ॥੧॥**
ਨਾਗ ਸਮਾਣੈ ਚੰਦਨੈ ਰਹਹਿ ਲਪਟਾਨੈ।
ਕਮਲ ਵਾਸ ਭੰਵਰਾ ਲਹੈ ਜਿੰਦੜੀ ਕਰ ਹਾਨੈ॥੧॥ਰਹਾਉ॥
ਦੀਪਕ ਪੇਖ ਪਤੰਗੜਾ ਭੁਲ ਜਾਤ ਟਿਕਾਨੈ।
ਪਾਣੀ ਮੀਨ ਪਛਾਣਿਆ ਨਿਜ ਜੀਵਨ ਦਾਨੈ॥੨॥
ਧਰਤੀ ਗਾਹਕ ਜਾਣਿਆ ਪਾਏ ਖਲਿਹਾਨੈ।
ਸ੍ਰੀਚੰਦਰ ਸਾਧੁ ਜਨਾ ਗੋਵਿੰਦ ਗੁਣ ਜਾਨੈ॥੩॥੭੩॥

**ਬਿਨ ਸਾਧੂ ਨਹਿ ਸੁਝਈ ਪ੍ਰਭੁ ਕਾ ਦਰਬਾਰਾ।**
**ਰਤਨ ਜਵਾਹਰ ਮਾਣਕਾ ਮਣੀਆ ਭਰੇ ਭੰਡਾਰਾ॥੧॥**
ਉਂਚੇ ਤੇ ਊੱਚਾ ਮਹਾਂ ਹਰਿ ਅਗਮ ਅਪਾਰਾ।
ਕੋਟਿਨ ਕੋਟਿ ਬਰਸਾਇੰਦੇ ਨਹਿ ਅੰਤ ਸੁਮਾਰਾ॥੧॥ਰਹਾਉ॥
ਯੁਗ ਯੁਗ ਭਗਤ ਉਵਾਰਦਾ ਦੁਸ਼ਟਨ ਸਹਾਰਾ।
ਵਿਘਨ ਨ ਲਾਗੈ ਕਹੁੰ ਵਿਧਿ ਹਰਿ ਕੀਨੀ ਕਾਰਾ॥੨॥
ਵਿਸ਼ ਭੀ ਅਮ੍ਰਿਤ ਹੋਵਈ ਪ੍ਰਭੁ ਨਦਰ ਮੰਝਾਰਾ।
ਨਿਰਮਲ ਨਿਰਮਲ ਸ੍ਰੀਚੰਦਰ ਚਮਕੈ ਚਮਕਾਰਾ॥੩॥੭੪॥
**ਕੂੜੀ ਮਾਇਆ ਮੋਈਐ ਮਨਮੁਖ ਦੂਖ ਪਾਈ।**
**ਧੰਧੈ ਕਾਮ ਵਿਆਪਿਆ ਕਰ ਲੰਮੀ ਧਾਈ॥੧॥**
ਲਾਖ ਕਰੋੜੀ ਅਰਵ ਖਰਵ ਬਹੁ ਗੰਜ ਕਰਾਈ।
ਭਾਈ ਪੂਤਨ ਸਾਕ ਸਿਓਂ ਘਰ ਰਖੀ ਛਪਾਈ॥੧॥ਰਹਾਉ॥
ਆਪ ਨ ਪਹਿਰਨ ਖਾਇਆ ਨਹਿ ਅਨਤ ਖਵਾਈ।
ਤਨ ਧਰਤੀ ਢਹਿ ਪਇਆ ਸਭ ਭਈ ਪਰਾਈ॥੨॥
ਲੇਖਾ ਸਿਰ ਤੇ ਆਇਆ ਚਿਤਰ ਗੁਪਤ ਕਢਾਈ।
ਸ੍ਰੀਚੰਦਰ ਮਨਮੁਖ ਮਹਾਂ ਦੁਖ ਸਹੈ ਅਜਾਈ॥੩॥੭੫॥
**ਜਗ ਜੀਵਨ ਦਿਨ ਚਾਰ ਹੈ ਥਿਰ ਸਦਾ ਨਹਿ ਰਹਿਣਾ।**

**ਬਿਰਧ ਭਇਆ ਤਨ ਕੰਪਿਐ ਕੋ ਸੁਣੈ ਨਹਿ ਕਹਿਣਾ॥੧॥**
ਮਾਲ ਪਸ਼ੂ ਧਨ ਸੰਚਿਐ ਪਿਠ ਮੰਜਾ ਬਹਿਣਾ।
ਮਹਿਲ ਅਟਾਰੀ ਉਂਚੀਐ ਗਚ ਚੂਨੇ ਰਹਿਣਾ॥੧॥ਰਹਾਉ॥
ਨੈਂਣੀ ਨੀਰ ਬਹਾਵਈ ਕੜ ਕਡੇ ਗਹਿਣਾ।
ਪਾਣੀ ਕੋਏ ਨਹ ਦੇਵਈ ਮੁੱਖ ਆਗਲ ਸਹਿਣਾ॥੨॥

ਰੋਗ ਅਸਾਧ ਨਹਿ ਜਾਵਈ ਔਸ਼ਿਧ ਨਿਰਵਹਣਾ।
ਸ੍ਰੀਚੰਦਰ ਗੋਬਿੰਦ ਭਜ ਭਜਕੇ ਸਭ ਚਹਿਨਾ॥੩॥੭੬॥
**ਏਕੋ ਨਾਮ ਨਾਰਾਇਣਾ ਹੈ ਸੰਗੀ ਤੇਰਾ।**
**ਕਉ ਕੂੜੇ ਲਪਟਾਇਆ ਗਲ ਪਾਇਆ ਝੇਰਾ॥੧॥**
ਆਪਨ ਕੀਤਾ ਪਾਇਐ ਰਵਿ ਉਦੈ ਸਵੇਰਾ।
ਦਾਰਾ ਮੀਤ ਨਹਿ ਪੁਤ ਬੰਧੂ ਕਾਡਨ ਕੀ ਵੇਰਾ॥੧॥ਰਹਾਉ॥
ਪੇਖ ਗਰੀਬਨ ਮਿਹਰ ਕਰ ਆਗੈ ਪੁੰਨ ਹੇਰਾ।
ਨੰਗੇ ਕੋ ਕੁਛ ਕਪੜਾ ਦੀਜੈ ਬਿਨ ਦੇਰਾ॥੨॥
ਜੀਵਨ ਦਾਨ ਅਨਾਜ ਕਾ ਪੈ ਹੈ ਬੜ ਢੇਰਾ।
ਦਇਆ ਦਾਨ ਸ੍ਰੀਚੰਦਰ ਲਹਿ ਕੁਲ ਫੂਲ ਫੁਲੇਰਾ॥੩॥੭੭॥
**ਗੁਰਮੁੱਖ ਮਨ ਹਰਿ ਮਾਰਗ ਪਾਈ।**

**ਆਗੇ ਸੋਊ ਪਾਏ ਹੈ ਜੋ ਕਰੀ ਕਮਾਈ॥੧॥**
ਨਾਮ ਦਾਨ ਇਸ਼ਨਾਨ ਦਿੜ੍ਹ ਗੋਵਿੰਦ ਲਿਵ ਲਾਈ।
ਪੁੰਨ ਦਾਨ ਚੰਗਿਆਈਆ ਦਰਗਹਿ ਵਰਸਾਈ॥੧॥ਰਹਾਉ॥
ਆਪਨ ਹੱਥੀ ਬੀਜੀਐ ਆਪੇ ਬੜ ਖਾਈ।
ਆਇਆ ਲਾਹਾ ਲੈਣ ਤੂੰ ਮਤਿ ਰਾਮ ਗਵਾਈ॥੨॥
ਸਿਮਰਨ ਹਰਿ ਪ੍ਰਭੂ ਸਾਧ ਸੰਗ ਦਰਗਹਿ ਪਤਿਆਈ।
ਸ੍ਰੀਚੰਦਰ ਜਗ ਜੀਵਨਾ ਉੜ ਜਾਤ ਹਵਾਈ॥੩॥੭੮॥
**ਬ੍ਰਾਹਮਣ ਬ੍ਰਹਮ ਪਛਾਇਆ ਰੰਗ ਨਾਮਹਿ ਲਾਗਾ।**
**ਵੇਦ ਵਖਾਣੈ ਤਤ ਲਹੈ ਰਸ ਵਿਦਿਆ ਪਾਗਾ॥੧॥**
ਗਿਆਨ ਪ੍ਰਕਾਸ਼ ਚਾਨਣ ਭਇਆ ਰਵਿ ਉਦੈ ਭਾਗਾ।
ਸੰਤ ਸੰਗਤ ਗੁਣ ਊਚਰੈ ਸੋਵਤ ਨਿਸ ਜਾਗਾ॥੧॥ਰਹਾਉ॥
ਏਕੋ ਏਕ ਸਮਾਇਆ ਸਤ ਚਿਤ ਅਨੁਰਾਗਾ।
ਸਭ ਜਗ ਸਮ ਉਪਦੇਸ਼ ਦਾ ਧਰਮ ਪੰਥ ਸੁਭਾਗਾ॥੨॥
ਦਇਆ ਦਾਨ ਸੰਤੋਸ਼ ਕਰਤ ਸੰਤਨ ਸਉ ਲਾਗਾ।
ਸ੍ਰੀਚੰਦਰ ਹਰਿ ਭਗਤ ਦਿੜ੍ਹ ਪੂਰਨ ਵਡਭਾਗਾ॥੩॥੭੯॥
**ਕੇਵਲ ਸੰਤਨ ਟੇਕ ਹੈ ਮਨਿ ਤਨਿ ਉਰ ਮਾਂਹੀ।**
**ਸਾਥੀ ਲੋਕ ਪ੍ਰਲੋਕ ਕਿ ਸਦਿ ਹੀ ਹਿਤ ਚਾਹੀ॥੧॥**

ਅੰਧਕਾਰ ਕਲਿ ਘੋਰ ਮਹਿ ਸ਼ੁਭ ਮਾਰਗ ਪਾਹੀ।
ਰਾਗ ਨਾਦ ਸਭ ਗੁਣ ਨਿਧਾਨ ਜਨ ਪੇ ਵਰਸਾਹੀ॥੧॥ ਰਾਹਉ॥
ਦੁਵਿਧਾ ਦੂਜਾ ਭਾਉ ਹਤ ਇਕ ਬ੍ਰਹਮ ਲਖਾਈ।
ਸੰਤ ਕਮਲਜ਼ ਜਗਤ ਸਭ ਅਨਿ ਵਰਣ ਨਹਿ ਕਾਹੀ॥੨॥
ਸਾਧਨ ਏਕੋ ਰਾਮ ਨਾਮ ਜਪ ਪਾਰ ਪਰਾਹੀ।
ਸ੍ਰੀਚੰਦਰ ਮਲਿ ਅੰਤਰੀ ਕਥਿ ਥਿਰਤੀ ਨਾਹੀ॥੩॥੮੦॥
**ਸੱਤ ਬਚਨਿ ਸਾਧੂ ਕਹਿ ਜਗ ਮਿਥਿਆ ਜਾਨ।**
**ਕੂੜਿ ਕਪਟਿ ਬਲ ਥਲ ਤਜੈ ਮੋਹ ਲੋਭ ਅਭਿਆਨ॥੧॥**
ਏਕੋ ਏਕ ਪਛਾਇਆ ਸਭ ਇਕ ਸਮਾਨਾ।
ਪ੍ਰਤਿਪਾਲ ਜਉ ਜੰਤੂ ਕਾ ਪੂਰਨ ਭਗਵਾਨਾ॥੧॥ ਰਹਾਉ॥
ਸਾਖਸੀ ਸੰਗ ਸਿਧਾਰਹੀ ਯਮ ਕਿ ਅਸਥਾਨਾ।
ਭੁਜ ਗਹਿ ਰਾਖਤ ਹਾਥ ਦੇ ਜਹਿ ਕਸਾਇ ਮਹਾਨਾ॥੨॥
ਆਪਨ ਸੰਦੇਸ਼ਾ ਦੇਤਿ ਹੈ ਆਪਹਿ ਭਗਵਾਨਾ।
ਬਿਨ ਸਾਧੂ ਸ੍ਰੀਚੰਦਰ ਕੋ ਨਹਿ ਪੂਜਨਿ ਠਾਨਾ॥੩॥੮੧॥
**ਬਿਨ ਸਾਧੂ ਜੀਵਨ ਬ੍ਰਿਥਾ ਦੂਖਨ ਕੀ ਬਾਰੀ।**
**ਕੈਸੇ ਆਤਮ ਸੁੱਖ ਲਹਹਿ ਵਸਿ ਸਰਪ ਅਗਾਰੀ॥੧॥**
ਮਾਇਆ ਧੰਧੈ ਧਾਵਣੀ ਤ੍ਰਿਸ਼ਨਾ ਅਗਨਾਰੀ।

ਮਾਰਗ ਦ੍ਰਿਸ਼ਟ ਨਹਿ ਆਵਈ ਬਨ ਕੰਟਕਿ ਝਾੜੀ॥੧॥ਰਹਾਉ॥
ਮਰਤੋ ਮਰਤੇ ਮਰ ਰਹਉ ਜੜ ਆਯੂ ਗੁਜ਼ਾਰੀ।
ਹੇਤ ਲਗਾਉ ਜਾਹਿ ਸਉ ਤਜਿ ਗਏ ਸੁਭ ਨਾਰੀ॥੨॥
ਪੰਥ ਲੰਮੇਰੇ ਪੜ ਗਉ ਚੁਕਿ ਕਾਲਰ ਭਾਰੀ।
ਚਿੰਤਾ ਸਾਗਰ ਸ੍ਰੀਚੰਦਰ ਕੋ ਨਾਹਿਨ ਤਾਰੀ॥੩॥੮੨॥
**ਸੋਉ ਕਰਮ ਕਮਾਈਐ ਜਿਹ ਸਉ ਪਛਤਾਵੈ।**
**ਅਉਘਟ ਗਲੀਆ ਭੀੜੀਆ ਯਮ ਡੰਡ ਲਗਾਵੈ॥੧॥**
ਜਪ ਤਪ ਸੰਜਮ ਪਰਹਰੈ ਪਰਧਨ ਲਲਚਾਵੈ।
ਜਾਰੀ ਚੋਰ ਵਾਟਮਾਰ ਸੁਤ ਸੁਤਾ ਖਿਡਾਵੈ॥੧॥ਰਹਾਉ॥
ਅਜਗਰ ਭਾਰ ਉਠਾਇਆ ਨਿਤ ਕੰਦ ਛਿਦਾਵੈ।
ਤ੍ਰਿਸ਼ਨਾ ਜਾਲੀ ਪੰਥ ਮਨ ਨਿਤ ਭੋਗ ਭੁਗਾਵੈ॥੨॥
ਬੂਡਾ ਸਾਗਰ ਮੋਤ ਕੈ ਬਹੁ ਗੋਤੇ ਖਾਵੈ।
ਕਾਲ ਫਾਸ ਸ੍ਰੀਚੰਦਰ ਫਸ ਨਰਕੈ ਸਮਾਵੈ॥੩॥੮੩॥
**ਹਰਿ ਹਰਿ ਨਾਮ ਅਰਾਧੀਐ ਮਨਿ ਸੋਇਆ ਜਾਗੈ।**
**ਸਾਧ ਸੰਗਤਿ ਕਿ ਵਾਸਵੈ ਕਲਿਮਲ ਕਲਿ ਭਾਗੈ॥੧॥**
ਗੁਰਮੁੱਖ ਦਾਨ ਇਸ਼ਨਾਨ ਰਤਿ ਪ੍ਰਭੂ ਭਗਤਿ ਪਾਗੈ।
ਜਪ ਤਪ ਸੰਜਮ ਕੀਰਤਨ ਰਾਗ ਨਾਦ ਸੁਭਾਗੈ॥੧॥ਰਹਾਉ॥

ਗਰਬ ਨਿਵਾਰੇ ਆਪਨਾ ਸੰਤਨ ਲਿਵ ਲਾਗੈ।
ਕੂੜਿ ਕਪਟਿ ਅਹੰਕਾਰ ਮੋਹ ਦੁਰਮਤਿ ਦੂਰ ਤਿਆਗੇ॥੨॥
ਮਨ ਕੀ ਮੈਲ ਉਤਾਰੀਐ ਨਹਾਈਐ ਪ੍ਰਯਾਗੇ।
ਏਤਿ ਸੁਹੇਲਾ ਸ੍ਰੀਚੰਦਰ ਸਦਿ ਆਨੰਦ ਆਗੇ॥੩॥੮੪॥

**ਏਕ ਟੇਕ ਗੋਵਿੰਦ ਕੀ ਮਨਿ ਤਨਿ ਉਰਧਾਰ।**
**ਬਿਨ ਨਾਰਾਇਣ ਸਿਮਰੀਐ ਨਹਿ ਕਰਮਿ ਨਿਵਾਰ॥੧॥**
ਮਾਇਆ ਮਨਹੁ ਨਹਿ ਵਿਸਰੈ ਫਾਥਾ ਮਹਾਂ ਜਾਰ।
ਹਊਮੈ ਦੁਵਿਧਾ ਰੋਗ ਬਡ ਨਹਿ ਹੋਤ ਉਧਾਰ॥੧॥ਰਹਾਉ॥
ਅਗਿਆਨ ਅੰਧੇਰਾ ਪਸਰਿਆ ਨਿਸ਼ਕਾਲ ਮੰਝਾਰ।
ਚੰਦ੍ਰ ਗਿਆਨ ਕੋ ਹੋਤ ਨਹਿ ਕਤਹੂੰ ਚਮਤਕਾਰ॥੨॥
ਮਾਰਗ ਧਰਮ ਗਵਾਏ ਕੀ ਭੂਲਾ ਸੰਸਾਰ।
ਸ੍ਰੀਚੰਦਰ ਭਜ ਰਾਮ ਨਾਮ ਲਹਿ ਮੋਕਸ ਦੁਆਰ॥੩॥੮੫॥

**ਸਾਧ ਜਨਾ ਰਸ ਪਾਇਆ ਮਤਿ ਚੜੀ ਖੁਮਾਰੀ।**
**ਬੰਧਨ ਛੂਟੇ ਮਨਹੁ ਤੇ ਮਾਇਆ ਪਰਿਵਾਰੀ॥੧॥**
ਨਿਸ ਅੰਧਆਰੀ ਮਿਟ ਗਈ ਪ੍ਰਾਚੀ ਉਜਿਆਰੀ।
ਚੁਹਚਾਨੀ ਚਿੜਿਆ ਘਨੀ ਕਮਲਨ ਖਿਲਵਾਰੀ॥੧॥ਰਹਾਉ॥
ਰਵਿ ਰਸ਼ਿਮ ਪ੍ਰਕਾਸ਼ੀਆ ਚੱਕਰਵਾਕ ਪੁਕਾਰੀ।

ਉੱਡ ਮੰਡਲ ਗਗਨੈ ਛੁਪੈ ਚੰਦੂ ਚੰਦਰਕੀ ਹਾਰੀ॥੨॥
ਕੁਮਦ ਮੂੰਦ ਮੁੱਖ ਮੂਧੜੇ ਸਟਪਦ ਗੁੰਜਾਰੀ।
ਨਿੱਤ ਕ੍ਰਿਪਾਲ ਸ੍ਰੀਚੰਦਰ ਜਹਿ ਹਰਿ ਲਾਗੀ ਤਾਰੀ॥੩॥੯੬॥

**ਮਨ ਤਨਿ ਲਾਲੋ ਲਾਲ ਹੈ ਗੋਵਿੰਦ ਰੰਗ ਰਾਤੇ।**
**ਸੰਗ ਮਿਤਰਾਤਾ ਸੁਰਸਰੀ ਨਹਾਵਣ ਪ੍ਰਭਾਤੇ॥੧॥**
ਨਾਮ ਨਰਾਇਣ ਨਿਰਮਲਾ ਸਿਮਰਤ ਸਤ ਸਾਤੇ।
ਸਿਰ ਲੋ ਦਾਨੀ ਸੂਰਮੇ ਜਗ ਕੋ ਵਰਸਾਤੇ॥੧॥ਰਹਾਉ॥
ਰਹਿਬਰ ਮਾਰਗ ਧਰਮ ਕਿ ਸਤ ਕਰਮ ਕਮਾਤੇ।
ਹਰਿ ਪ੍ਰਭੂ ਮਾਧਵ ਰਾਮ ਨਾਮ ਧੁੰਨ ਮਹਿ ਮਡਰਾਤੇ॥੨॥
ਮਨ ਬਾਂਛਤ ਫਲ ਪਾਵਤੇ ਸ਼ਰਨੀ ਚਲ ਆਤੇ।
ਸ੍ਰੀਚੰਦਰ ਕੀਰਤ ਕਰਤ ਕਬ ਨਹਿ ਤ੍ਰਿਪਤਾਤੇ॥੩॥੯੭॥

**ਸੰਗਤ ਸਾਧੂ ਜਨਾ ਕੀ ਮੁਖ ਅਮ੍ਰਿਤ ਬਾਣੀ।**
**ਅਮਰ ਭਏ ਤ੍ਰਿਪਤਾਸਿਆ ਹਰਿ ਨਾਮ ਸਮਾਣੀ॥੧॥**
ਅੰਤਰਿ ਸਹਿਜ ਸੁਖ ਉਪਜੈ ਝਰ ਸੀਤਲ ਪਾਣੀ।
ਅਨੁਭਵ ਬ੍ਰਹਮ ਪ੍ਰਕਾਸਿਆ ਜਪ ਸਾਰਿੰਗ ਪਾਣੀ॥੧॥ਰਹਾਉ॥
ਜਿਨ ਕੋ ਪੂਰਿਬ ਲਿਖਿਆ ਪਾਇਆ ਨਿਰਵਾਣੀ।
ਕਰਮ ਪ੍ਰਾਪਤ ਹੋਇਆ ਸੁਖ ਰੈਣ ਵਿਹਾਣੀ॥੨॥

ਜੀਵਨ ਰੂਪ ਨਾਰਾਇਣਾ ਸਦਿ ਹੀ ਕਲਿਆਣੀ।
ਸ੍ਰੀਚੰਦਰ ਸੰਸੈ ਵਿਗਤ ਨਰਿ ਆਵਣ ਜਾਨੀ॥੩॥੮੮॥
**ਸਾਧੂ ਸੰਗ ਮਨ ਨਿਰਮਲਾ ਸੱਚ ਨਾਮ ਧਿਆਇਆ।**
**ਤੀਰਥ ਰਾਮ ਇਸ਼ਨਾਨ ਕਰਿ ਪਾਵਨ ਪਦਿ ਪਾਇਆ॥**
ਸੱਚੋ ਸੱਚ ਪ੍ਰਕਾਸ਼ਿਆ ਗੁਰੂ ਅਮਰ ਕਰਾਇਆ।
ਹਉਮੈ ਗਰਬ ਨਿਵਾਰਿਆ ਭਾਉ ਦੁਤੀਯਾ ਤਜਾਇਐ॥੧॥ਰਹਾਉ॥
ਚਾਨਣ ਗਿਆਨਹ ਸੂਹਿਓ ਅੰਧਕਾਰ ਗਵਾਇਆ।
ਸਾਂਤਿ ਪਈ ਆਤਮ ਰਖੈ ਚੰਦੂ ਗਗਨ ਸੁਹਾਇਆ॥੨॥
ਊਧਾ ਸੂਧਾ ਹੋਆ ਕਮਲਾ ਉਲਟਾਇਆ।
ਸ਼ਿਆਮ ਸੁੰਦਰ ਸ੍ਰੀਚੰਦਰ ਰੰਗ ਦਹਿਦਿਸ ਪ੍ਰਗਟਾਇਆ॥੩॥੮੯॥
**ਪੂਰੇ ਗੁਰੂ ਉਪਦੇਸ਼ਿਆ ਹਰਿ ਨਾਮ ਸਿਖਾਈ।**
**ਜਹਿ ਜਹਿ ਜਨਕੋ ਭੀੜ ਹੈ ਤਹਿ ਹੋਤ ਸਹਾਈ॥੧॥**
ਭਵਸਾਗਰ ਮਹਿ ਡੂਬਤੇ ਗਹਿ ਭੁਜਾ ਨਿਕਸਾਈ।
ਤ੍ਰਿਸ਼ਨਾ ਭੁਖ ਬਿਨਾਸ਼ਿਆ ਰਸ ਸੁਧਾ ਸਮਾਈ॥੧॥ਰਹਾਉ॥
ਮੀਤ ਭਏ ਸਗਰੇ ਜਨਾ ਉਰ ਵੈਰ ਗਵਾਈ।
ਪੰਚ ਰਾਜ ਆਕੀ ਭਏ ਗੁਰੂ ਵਿਜੈ ਕਰਾਈ॥੨॥
ਗੜ ਟੂਟਾ ਮਾਇਆ ਮਹਾਂ ਗੁਣ ਭਗਦੜ ਪਾਈ।

ਅਬਿਚਲ ਰਾਜ ਸ੍ਰੀਚੰਦਰ ਕੀ ਸਭ ਫਿਰੀ ਦੁਹਾਈ॥੩॥੮੦॥

**ਕੂੜੋ ਕੂੜ ਵਿਆਪਿਆ ਮਨਮੁਖ ਦੁੱਖ ਪਾਇਆ।**
**ਅਹਿਨਿਸ ਧੰਧੈ ਧਾਵਣੀ ਸਿਰ ਭਾਰ ਉਠਾਇਆ॥੧॥**

ਕੂੜਾ ਸੌਦਾ ਵਣਜਿਆ ਫਲ ਲਾਹਾ ਗਵਾਇਆ।
ਥਾਉ ਨਹਿ ਪਵਹਿ ਕਤਹੀ ਜਨ ਮਨਿ ਭਰਮਾਇਆ॥੧॥ਰਹਾਉ॥
ਤ੍ਰਿਗੁਣ ਮਾਇਆ ਮੋਹਿਆ ਅਹੰਮੇਵ ਵਧਾਇਆ।
ਜਲਪਤਿ ਜਲਪਤਿ ਜਲ ਮੂਆ ਪਾਵਕ ਤ੍ਰਿਸ਼ਨਾਇਆ॥੨॥
ਗੋਤੇ ਖਾਏ ਨਹਿ ਨਿਕਲੈ ਚੱਕਰ ਚੱਕਰਾਇਆ।
ਗੁਰੂ ਪੂਰੇ ਬਿਨ ਸ੍ਰੀਚੰਦਰ ਦੁੱਖੋ ਦੁੱਖ ਆਇਆ॥੩॥੯੧॥

**ਉਰ ਕਾਲੇ ਮੁਖ ਕਾਲਿਆ ਪ੍ਰਭੂ ਨਾਮ ਨਹਿ ਚੇਤੇ।**
**ਪੱਕਾ ਅੰਨ ਖਵਾਇਆ ਕੂੰਜਨ ਕਹੂ ਖੇਤੇ॥੧॥**

ਨਿਸ ਅੰਧਿਆਰੀ ਕਾਲੀਆ ਰਾਹੇ ਅਨਭੇਤੇ।
ਪਗ ਪਗ ਠੋਕਰ ਖਾਵਈ ਪਾਹਨ ਗੜ ਏਤੇ॥੧॥ਰਹਾਉ॥
ਪੰਥ ਪਧਾਰੇ ਸਮਿਆ ਕੰਟਕ ਝਾੜੇਤੇ।
ਤਪਤੇ ਤਪਤ ਚਲਾਇਆ ਯਮ ਮਾਰਗ ਰੇਤੇ॥੨॥
ਮੂਤਰ ਪੁਰੀਸੇ ਸਉ ਭਰੀ ਸਰਿਆ ਲਹਿਰੇਤੇ।
ਸ੍ਰੀਚੰਦਰ ਦੁੱਖ ਪਾਵਈ ਮਨਮੁੱਖ ਹਰਿ ਹੇਤੇ॥੩॥੯੨॥

**ਮਦਿ ਤਪਿ ਤੇ ਤਪਸੀ ਭਗ ਅਨਚੇਤ ਭਇਆ ਹੈ।**
**ਯੋਗੀ ਯੋਗਹਿ ਧਿਆਨ ਮਦਿ ਬਹੁ ਸੋਏ ਰਹਿਆ ਹੈ॥੧॥**
ਪੜ ਪੁਰਾਣ ਪੰਡਿਤ ਭਈ ਗ੍ਰਹਿ ਭੂਲ ਗਇਆ ਹੈ।
ਮੁੱਲਾ ਪੜਤਿ ਕੁਰਾਨ ਮਦਿ ਕਾਜੀਏ ਕਜ਼ਾ ਹੈ॥੧॥ਰਹਾਉ॥
ਰਾਗ ਮਦਿ ਰਾਗੀ ਪਿਆ ਸੁਧਿ ਬੁੱਧਿ ਹਰਾ ਹੈ।
ਕਮਿਨ ਮਦਿ ਕਰਮੀ ਗਹਾ ਮਨਿ ਝੂਲ ਚੁਰਾ ਹੈ॥੨॥
ਨਿਸ ਅੰਧਆਰੀ ਚੋਰ ਘਸ ਸੰਨ ਭੀਤਿ ਕਰਾ ਹੈ।
ਧਨ ਲੁਟਉਂ ਹਰਿ ਸ੍ਰੀਚੰਦਰ ਰੰਕ ਖਰਾ ਕਰਾ ਹੈ॥੩॥੯੩॥
**ਮਨ ਮਾਇਆ ਕਾ ਬੇੜਿਆ ਹਰਿ ਪ੍ਰਭੁ ਨਹਿ ਜਾਪੈ।**
**ਤ੍ਰੈ ਗੁਣ ਵਿਸਉ ਵਿਸ਼ ਭਰੀ ਨਿਸ਼ ਦਿਨ ਸੰਤਾਪੈ॥੧॥**
ਬਲ ਛਲ ਕਪਟਿ ਕਮਾਵਾਉਂਦਾ ਸਾਰੇ ਨਿਤ ਛਾਪੇ।
ਅੰਤਰਿ ਜ਼ਹਿਰ ਨਹਿ ਉਤਰੈ ਭਰ ਅਜਗਰ ਸਾਂਪੇ॥੧॥ਰਹਾਉ॥
ਲਾਈ ਤ੍ਰਿਭਵਨ ਮੇਖਲੀ ਜਗ ਕਾਲ ਵਿਆਪੈ।
ਜੋ ਆਇਆ ਸੋ ਜਾਏਸੀ ਸੂਝਤਿ ਨਹਿ ਆਪੈ॥੨॥
ਭਾਰ ਉਠਾਇਆ ਕਾਲਰੀ ਸਿਰ ਭਾਰੈ ਪਾਪੈ।
ਬਿਨ ਸਾਧੂ ਨਹਿ ਸ੍ਰੀਚੰਦਰ ਹਰਿ ਲਹਿ ਪ੍ਰਤਾਪੈ॥੩॥੯੪॥
**ਫੂਕ ਭਰੀ ਹਉਂਮੈ ਮਨਹਿ ਫੂਲਉ ਭਕਾਨਾ।**

**ਕਾਲ ਸਦਾ ਸਿਰ ਪੈ ਖੜਾ ਕਰਿ ਨਗਨਿ ਕਿਰਪਾਨਾ॥੧॥**
ਮਦਿ ਮਾਇਆ ਕਿ ਮੋਹਿਆ ਹੈ ਰਹਉਂ ਦੀਵਾਨਾ।
ਉਲਟਿ ਚਲਨ ਚਲਣਾ ਪਹਿਰਨ ਤਨਿ ਖਾਨਾ॥੧॥ਰਹਾਉ॥
ਕੀਰਤਿ ਕਰਿ ਵਿਸਰਾਏ ਕਿ ਰੰਗ ਰਾਗ ਲੁਭਾਨਾ।
ਕਿਆ ਸ਼ਾਸਨ ਪਰਭਾਸ ਹੈ ਕਿਸ ਕੰਠ ਗਠਾਨਾ॥੨॥
ਨਿੱਜ ਇਛਿਆ ਨਹਿ ਆਇਆ ਨਿਜ ਇਛਿਆ ਨਹਿ ਜਾਨਾ।
ਸ੍ਰੀਚੰਦਰ ਪ੍ਰਭੂ ਨਾਮ ਜਪਿ ਤਜਿ ਕੂੜਾ ਮਾਨਾ॥੩॥੯੫॥
**ਮਨਮੁਖ ਨਾਮਿ ਨਹਿ ਜਾਪਈ ਕੂੜੇ ਭਰਵਾਸੇ।**
**ਮੰਦਿਰ ਮਹਿਲ ਅਟਾਰੀਆਂ ਮਿੱਟੀ ਕਿ ਖਾਸੇ॥੧॥**
ਮਾਤ ਪਿਤਾ ਸੁਤ ਬੰਧੂਜਨ ਕਿਆ ਕਰਿ ਅਹਿਸਾਸੇ।
ਰਤਨਿ ਜਵਾਹਰ ਮਾਲ ਧਨ ਚਮਕਤਿ ਚਹੁ ਪਾਸੇ॥੧॥ਰਹਾਉ॥
ਛੋੜ ਚਲੇ ਮਿਤ ਭਾਈਆ ਡੋਲੇ ਲਾਡਾਸੇ।
ਰਾਜ ਸੰਗੀਰ ਨ ਸੰਗ ਕਛੁ ਪੇਖਨ ਤਾਮਾਸ਼ੇ॥੨॥
ਬਾਗ ਸੁਹਾਵੇ ਸੋਹਣੇ ਫੂਲ ਫੂਲੇ ਵਾਸੇ।
ਸ੍ਰੀਚੰਦਰ ਛਡ ਚੜ੍ਹ ਗਿਆ ਉਚੇ ਆਕਾਸ਼ੈ॥੩॥੯੬॥
**ਸ਼ਕਤੇ ਸ਼ਕਤਿ ਵਾਸ ਹੈ ਬੁਧ ਲਹਹਿ ਵਿਵੇਕ।**
**ਦ੍ਰਿਸ਼ਟਾ ਬਿਨ ਦ੍ਰਿਸ਼ਟ ਕਹਾ ਕਰਿ ਕਰਮਨ ਟੇਕ॥੧॥**

ਬਿਨਾ ਸ਼੍ਰੋਣ ਸ਼੍ਰੋਣੀ ਪਦ ਚਾਨਹਿ ਏਕ।
ਧਰਮ ਧਰਮੀਏ ਥਿਰਤ ਹਰਿ ਮਾਇਆ ਮੇਕ॥੧॥ਰਹਾਉ॥
ਆਨੰਦੀ ਆਨੰਦ ਲਹਿ ਪਰਸਹਿ ਤਰਕ ਨੇਕ।
ਘ੍ਰਾਣ ਸਮਾਇਓ ਘ੍ਰਾਣੀਆ ਰਸੀਆ ਰਸਨੇਕ॥੨॥
ਸੁਖ ਦੁਖ ਮਨ ਅਨੁਭਵ ਕਰੈ ਮਿਲ ਅਮਿਲ ਅਨੇਕ।
ਸ੍ਰੀਚੰਦਰ ਬਿਨ ਸੰਤ ਕੇ ਨਹਿ ਗਿਆਨ ਇਕੇਕ॥੩॥੯੭॥

**ਜਲ ਮਹਿ ਅਗਨੀ ਥਾਪਿਆ ਪਾਵਕ ਮਹਿ ਪਾਨੀ।**
**ਪਵਨ ਮਾਹਿ ਧਰਣੀ ਧਰੀ ਧਰਣੀ ਅਸਮਾਣੀ॥੧॥**
ਜੜ੍ਹ ਤਲਵਨ ਕੀ ਦੇਹ ਰਚ ਤੱਤਵਨ ਹੀ ਰਵਾਣੀ।
ਮਾਰੁਤ ਦੇਹ ਆਧਾਰ ਰਚ ਭੋਗਤ ਅਤ੍ਰਾਣੀ॥੧॥ਰਹਾਉ॥
ਅੰਡਜ ਤੇ ਉਦਿਭਜ ਰਚੇ ਜੇਰਜ ਸਵੇਦਾਣੀ।
ਪਾਣੀ ਬੂੰਦ ਧਰ ਵਿਚਰਹੀ ਮਾਂਗਤ ਪੀ ਪਾਣੀ॥੨॥
ਆਪਹਿ ਮੋਹ ਉਪਾਇਆ ਆਹਿ ਮੋਹਾਣੀ।
ਸ੍ਰੀਚੰਦਰ ਮਾਇਆ ਪ੍ਰਭੁ ਵਿਸਮਇ ਹਿਰਦੇ ਜਾਣੀ॥੩॥੯੮॥

**ਤਨ ਮਾਇਆ ਮਨ ਏਸ਼ਵਰੋ ਏਕ ਮੇਲ ਮਿਲਾਇਆ।**
**ਤਨ ਮਨ ਭਿੰਨ ਨ ਹੋਵਈ ਲੱਖ ਯਤਨ ਕਰਾਇਆ॥੧॥**
ਤਨ ਮਿਥਿਆ ਮਨ ਸਤੁ ਹੈ ਆਸ਼ਚਰਯ ਲਖਾਇਆ।

ਸਵੈ ਸਾਚ ਦੋਇ ਪਕਸ਼ ਰਚਿ ਏਕ ਮਾਹਿ ਸਮਾਇਆ॥੧॥ਰਹਾਉ॥
ਮਨ ਰਾਜਾ ਸਭ ਜਗਤ ਕਾ ਬਹੁ ਰੂਪ ਉਪਾਇਆ।
ਕਤਹੁੰ ਭੋਗਤ ਭੋਗ ਕੀ ਨਿਰਲੇਂਪ ਕਹਾਇਆ॥੨॥
ਦੇਵੀ ਦੇਵਨ ਥਾਨ ਇਹ ਪਾਰਬ੍ਰਹਮ ਕਹਾਇਆ।
ਸੋਉ ਜਾਨੈ ਸ੍ਰੀਚੰਦਰ ਪੂਰਣ ਗੁਰੁ ਪਾਇਆ॥੩॥੯੯॥

**ਛਿਨ ਮਹਿ ਪਾਪਨ ਖੋਇ ਕੈ ਮਨ ਪੂਤ ਸਮਾਣਾ।**
**ਪੁਨਿ ਛਿਨ ਮਹਿ ਪਾਪ ਰਤਿ ਜਾ ਨਰਕ ਸਮਾਣਾ॥੧॥**
ਤ੍ਰਿਸ਼ਣਾ ਜਲਤਾ ਨਿਤ ਫਿਰੈ ਠੰਡਕ ਸੁਖ ਮਾਣਾ।
ਉੱਦਮ ਕਰਤ ਅਨੇਕ ਵਿਧਿ ਮਾਨੈ ਦ੍ਰਿੜ ਭਾਣਾ॥੧॥ਰਹਾਉ॥
ਤ੍ਰਿੰਹ ਲੋਕਨ ਕੋ ਰਾਜ ਪਾਇ ਰੰਕ ਭਓ ਨਿਮਾਣਾ।
ਜੰਤੁ ਅਨੇਕ ਬਧਾਇੰਦਾ ਆਪਹਿ ਵਧਮਾਣਾ॥੨॥
ਦੁੱਖ ਕੋ ਸੁਖ ਸੁਖ ਕੋ ਦੁਖਨ ਕਰਿ ਖੇਲ ਖਿਲਾਣਾ।
ਸ੍ਰੀਚੰਦਰ ਮਨ ਸਾਧ ਕੈ ਸਿੱਧ ਭਾ ਨਿਰਮਾਣਾ॥੩॥੧੦੦॥

**ਸੁਖ ਮਾਨੈ ਮਨ ਭੀਤਰੈ ਸਿਰ ਕਰਵਤ ਲੇਵੈ।**
**ਸੁਖ ਮਾਨੈ ਮਨ ਭੀਤਰੈ ਹਿਮਗਿਰਿ ਜਲ ਸੇਵੈ।**
ਸੁਖ ਮਾਨੇ ਮਨ ਭੀਤਰੈ ਅੰਗ ਸੂਲੀ ਭੇਵੈ।
ਸੁਖ ਮਾਨੇ ਮਨ ਭੀਤਰੈ ਰਾਜਨ ਅਨਕੇਵੈ॥੧॥ਰਹਾਉ॥

ਸੁਖ ਮਾਨੇ ਮਨ ਭੀਤਰੈ ਅਗਨਿ ਤਨ ਹੇਵੈ।
ਸੁਖ ਮਾਨੇ ਮਨ ਭੀਤਰੈ ਸੁਰਸਰਿ ਡਬਕੇਵੈ॥੨॥
ਸੁਖ ਮਾਨੇ ਮਨ ਭੀਤਰੈ ਬਾਰੂ ਤਪਤੇਵੈ।
ਸ੍ਰੀਚੰਦਰ ਸੁਖ ਮਾਨ ਕੇ ਭੁਖ ਤ੍ਰਿਖਾ ਸਹੇਵੈ॥੩॥੧੦੧॥
**ਦੁਖ ਸੀੜੀ ਹਰਿ ਮਹਲ ਕੀ ਸੁਖ ਆਸ ਸਮਾਵੈ।**
**ਉਸ਼ਣ ਸ਼ੀਤ ਵਰਸ਼ਾ ਸਹਹਿ ਜਪ ਤਪ ਲਿਵ ਲਾਵੈ॥੧॥**
ਰਾਜ ਮਾਲ ਵਡਾਇਆਂ ਪਰਿਹਰ ਕਰ ਦਾਵੈ।
ਪਾਟ ਪਟੰਬਰ ਅਨਿਕ ਵਿਧਿ ਭੂਸ਼ਣ ਤਜ ਧਾਵੈ॥੧॥ਰਹਾਉ॥
ਮੰਡਪ ਅਨਾ ਸੁਹਾਣੀਆਂ ਚਿਤ੍ਰਿਤ ਨ ਸੁਖਾਵੈ।
ਚੰਦਰਮੁੱਖੀ ਤਰੁਣੀਨ ਮੁਖ ਲੱਖ ਉਰ ਡਰਪਾਵੈ॥੨॥
ਤਰੂ ਛਾਇਆ ਤਨ ਨਗਨ ਤੇ ਹਰਿ ਹਰਿ ਯਸ਼ ਗਾਵੈ।
ਸ੍ਰੀਚੰਦਰ ਗੁਰੁਮੁਖ ਭਇਆ ਸੁਖ ਸਹਜਾ ਪਾਵੈ॥੩॥੧੦੨॥
**ਭੋਗਨ ਮਹਿ ਵਿਰਮਾਇਆ ਰੋਗਨ ਕੋ ਪਾਵਤ॥**
**ਮਾਨੀ ਮਾਨ ਗਵਾਇ ਕੈ ਹੀਣਾ ਹੋਇ ਜਾਵਤ॥੧॥**
ਅਭਿਮਾਨਹਿ ਊੱਚਾ ਭਇਆ ਨੀਚੈ ਕਉ ਧਾਵਤ।
ਸੁਖ ਹਿਤ ਧਾਵਤ ਦਹਿਦਿਸਾ ਦੁਖ ਅਗਰਜ ਆਪਤ॥੧॥ਰਹਾਉ॥
ਸੁਰਲੋਕੈ ਕੋ ਧਾਇਆ ਪਾਤਾਲ ਸਿਧਾਵਤ।

ਕਰ ਮਹਿ ਅਮ੍ਰਿਤ ਪਾਇ ਕੈ ਮੁੱਖ ਪਾਇ ਨ ਸਾਵਤ॥੨॥
ਰੰਗ ਚੜ੍ਹਾ ਮਦ ਮੋਹ ਕਾ ਛਿਨ ਮਾਹਿ ਬਿਲਾਵਤ।
ਯਹਿ ਹੇਤੁਨ ਕਰ ਕਰ ਸ੍ਰੀਚੰਦਰ ਹਰਿ ਪ੍ਰਭੁ ਲਖਿਆਵਤ॥੩॥੧੦੩॥

**ਗੁਹਜ ਕਥਾ ਗੋਵਿੰਦ ਕੀ ਮਨ ਮਨਹਿ ਸੁਣਾਵੈ।**
**ਪਾਪੋ ਪਾਪ ਕਮਾਇੰਦਾ ਮਨ ਹੀ ਤਰਕਾਵੈ॥੧॥**
ਝੂਠਹਿ ਝੂਠ ਬਖਾਣਿਆ ਸਤ ਕੋ ਉਪਜਾਵੈ।
ਜੀਵਨ ਕੋਟਿ ਸੰਹਾਰਦਾ ਛੁਰਿਕਾ ਸਟ ਪਾਵੈ॥੧॥ਰਹਾਉ॥
ਸਤਪੁਰਖਨ ਕਾ ਨਿੰਦਕੋ ਸੰਤ ਰੂਪ ਬਨਾਵੈ।
ਕਾਮਿਨਿ ਰਸ ਲਪਟਾਇਆ ਯਤਿ ਕੈ ਥਿਰ ਥਾਵੈ॥੨॥
ਤ੍ਰਿਸ਼ਣਾ ਧਨ ਮਨ ਹਿਰ ਲਿਆ ਨਿਰਵ੍ਰਿਤ ਸਮਾਵੈ।
ਸ੍ਰੀਚੰਦਰ ਨਿਧਿ ਯੋਗ ਲਹਿ ਗੁਰੁਮੁਖ ਹਰਸ਼ਾਵੈ॥੩॥੧੦੪॥

**ਗੁਰੁਮੁਖ ਹੋਵੈ ਸੋ ਸੁਣੈ ਮਨ ਕੇਰ ਆਵਾਜਾ।**
**ਸਤੋ ਸੱਤ ਬਖਾਣਦਾ ਇਕ ਰਸ ਸਦ ਗਾਜਾ॥੧॥**
ਕਿਓਂ ਮਿਥਿਆ ਲਪਲਾਇਆ ਕੂੜੇ ਸਭ ਸਾਜਾ।
ਨਾਮ ਜਪੋ ਨਾਮਹਿ ਸੁਣੋ ਰਾਜਨ ਮਹਾਰਾਜਾ॥੧॥ਰਹਾਉ॥
ਜੋ ਆਇਆ ਸੋ ਜਾਇਸੀ ਝੂਠੋ ਕਚ ਪਾਜਾ।
ਗੁਰੂ ਪੂਰਾ ਨਿਤ ਸੇਵੀਐ ਲਹੀਐ ਸੁਖ ਸਾਜਾ॥੨॥

ਬੇਮੁੱਖ ਨਿਗੁਰੇ ਸਾਕਤੀ ਦੁਖ ਨਰਕ ਦਰਾਜਾ।
ਖੁਲਇਆ ਕਰਮ ਜਿਸ ਸ੍ਰੀਚੰਦਰ ਗੁਣ ਸ਼ਬਦ ਅਗਾਜਾ॥੩॥੧੦੫॥
**ਕੰਚਨ ਰੁਪਾ ਮਾਲ ਸੋਂ ਨਹਿ ਪਾਇਐ ਰਾਮ।**
**ਮੋਹਿ ਮਿਲਿਆ ਪ੍ਰਭੁ ਆਪਨਾ ਮਨ ਕੈ ਵਿਸ਼ਰਾਮ॥੧॥**
ਮਨ ਕੀ ਮੈਲ ਉਤਾਰੀਐ ਸਤਿਗੁਰੁ ਕੀ ਸ਼ਾਮ।
ਪ੍ਰਗਟੈ ਗੋਵਿੰਦ ਗੋਭ ਸਿਓਂ ਸ਼ਵੇਤਾ ਅਭਿਰਾਮ॥੧॥ਰਹਾਉ॥
ਆਪਨ ਅੰਤਰ ਉਪਜੈ ਸੁਖ ਸਹਜ ਅਨਾਮ।
ਕਥਨੀ ਬਦਨੀ ਬੀਸਰੈ ਚਿੰਤ ਆਨੰਦ ਧਾਮ॥੨॥
ਆਪਹਿ ਕਹਿ ਆਪਹਿ ਸੁਣੈ ਦੂਸਰ ਨਹਿ ਕਾਮ।
ਮਰਣ ਨ ਚਿੰਤਾ ਸ੍ਰੀਚੰਦਰ ਜੀਵਨ ਨਹਿ ਕਾਮ॥੩॥੧੦੬॥
**ਮਨ ਸਾਧੈ ਸਿਧਿ ਪਾਈ ਨਵਨਿਧਿ ਨਿਧਾਨਾ।**
**ਮਨ ਬਿਨ ਸ਼ਾਂਤਿ ਨ ਸਹਜ ਸੁਖ ਨਹਿ ਬ੍ਰਹਮ ਸੁਗਿਆਨਾ॥੧॥**
ਮਨ ਥਿਰ ਕਰ ਜਪ ਜਾਪੀਐ ਪਦ ਲਹਿ ਨਿਰਵਾਣਾ।
ਲਹਿ ਗਾਰੁੜ ਮਨ ਗਾਰੁੜੀ ਵਿਸ਼ ਸਕਲ ਹਿਰਾਨਾ॥੧॥ਰਹਾਉ॥
ਮਨ ਬਿਨ ਕਛੁ ਨ ਫਲ ਲਹੈ ਪੜ ਵੇਦ ਪੁਰਾਣਾ।
ਮਨ ਬਿਨ ਕੂੜੈ ਤੀਰਥੀ ਦੁਖ ਪਾਏ ਜਹਾਨਾ॥੨॥
ਸਵ ਦੇਵਨ ਕੋ ਦੇਵ ਮਨ ਘਰ ਗੁਰੁ ਗਣ ਨਾਨਾ।

ਸ੍ਰੀਚੰਦਰ ਸਤਿਗੁਰੁ ਸ਼ਰਣ ਥਿਰ ਭਇਓ ਟਿਕਾਨਾ॥੩॥੧੦੭॥

**ਪੂਰਾ ਸਤਿਗੁਰੁ ਜੇ ਮਿਲੈ ਮਨ ਖੋਲੇ ਤਾਲਾ।**
**ਖਿੜਕੀ ਕਪਟ ਖੁਲਾਨੀਆਂ ਦਸਵਾਂ ਕਰ ਆਲਾ॥੧॥**
ਰਤਨ ਜਵਾਹਰ ਮਾਣਕਨ ਹੀਰਨ ਗੁਣ ਮਾਲਾ।
ਕੰਜ ਸਹਜ ਕਲ ਵਿਗਸਿਆ ਬਹੁ ਸੁਧ ਵਿਸ਼ਾਲਾ॥੧॥ਰਹਾਉ॥
ਪੂਰਨ ਜਯੋਤਿ ਪ੍ਰਕਾਸ਼ਿਆ ਦਹਦਿਸਿ ਉਜਿਆਲਾ।
ਪਾਰਸ ਛੁਹ ਲੋਹ ਕੰਚਨਾ ਬਹੁਮੁਲੀ ਚਾਲਾ॥੨॥
ਕੀਰਤਿ ਛਤਰ ਝੁਲਾਇਆ ਤਖਤੈ ਦਰ ਹਾਲਾ।
ਥਿਰਓ ਥਾਨ ਨਿਜ ਸ੍ਰੀਚੰਦਰ ਗਤਿ ਮੁਕਤ ਭੂਪਾਲਾ॥੩॥੧੦੮॥

**ਪ੍ਰਭੁ ਬਿਨ ਦੂਜਾ ਕੋ ਨਹੀ ਪ੍ਰਤਿਪਾਲਨ ਹਾਰਾ।**
**ਜਿਨਹਿ ਉਪਾਇ ਬਿਨਾਹਿ ਤਿਨ ਸੋ ਦੇਇ ਆਧਾਰਾ॥੧॥**
ਲੱਖ ਚੌਰਾਸੀਹ ਮੇਦਿਨੀ ਜੀਅ ਜੰਤੁ ਅਪਾਰਾ।
ਅੰਡਜ ਜੇਰਜ ਉਦਿਭਜਾਂ ਨਹਿ ਹੋਤ ਸੁਮਾਰਾ॥੧॥ਰਹਾਉ॥
ਪਾਥਰ ਕੀਟ ਉਪਾਇ ਕੈ ਤਹੀਂ ਦੇਹ ਅਹਾਰਾ।
ਅਨਿਲ ਸਦਾ ਨਭ ਵਿਚਰਤੋ ਭੂਖਾ ਨਹਿ ਮਾਰਾ॥੨॥
ਸਾਗਰ ਗਹਿਰਨ ਅਨਹੋਇ ਟਾਪੂ ਜਲ ਖਾਰਾ।
ਸਦਾ ਸਮਹਾਲਹੁ ਸ੍ਰੀਚੰਦਰ ਜਿਹ ਨਾਹਿ ਵਿਸਾਰਾ॥੩॥੧੦੯॥

**ਠਾਕੁਰ ਸੇਵੇ ਆਪਣਾ ਹਉਂ ਤਿਸਿ ਬਲਿਹਾਰੀ।**
**ਸਗਰੋ ਜਗਤ ਉਧਾਰਦਾ ਹਰਿ ਕਾ ਵਿਆਪਾਰੀ॥੧॥**
ਲੱਖ ਚੌਰਾਸੀਹ ਮੇਦਿਨੀ ਕਰਦਾ ਪ੍ਰਤਿਪਾਰੀ।
ਜੀਅ ਜੰਤੂ ਬਰਸਾਉਂਦਾ ਮਨ ਮਹਿ ਪ੍ਰਭੁ ਧਾਰੀ॥੧॥ਰਹਾਉ॥
ਸਗਲੀ ਸ੍ਰਿਸ਼ਟੀ ਸਾਹਿਬੈ ਮਨ ਮਾਹਿ ਸਮਾਰੀ।
ਊਚ ਨੀਚ ਭਰਮ ਭੇਦ ਭਇ ਸੰਸ਼ਯ ਨਿਰਵਾਰੀ॥੨॥
ਭਾਉ ਭਗਤ ਗੋਪਾਲ ਸੰਗ ਅਹਿਨਿਸਿ ਉਰਧਾਰੀ।
ਸ੍ਰੀਚੰਦਰ ਚਰਣੀ ਪਾਵਹਿ ਸਗਰੇ ਸੰਸਾਰੀ॥੩॥੧੧੦॥
**ਹਰਿ ਗੁਣ ਰਾਤਾ ਪ੍ਰੇਮ ਸਿਓਂ ਗੁਰੁਮੁਖ ਪ੍ਰਭੁ ਚੇਤੇ,**
**ਗੁਪਤਾ ਮਾਰਗ ਪਰਗਟੈ ਪ੍ਰਭੁ ਕੇਰੇ ਭੇਤੇ॥੧॥**
ਲਾਲ ਰੰਗ ਗੂੜਾ ਚੜ੍ਹਾ ਉਰ ਦਾਗ ਨ ਸੇਤੇ।
ਅਹਿ ਨਿਸਿ ਖੀਵਾ ਰਕਤ ਮਣਿ ਦੁਖ ਸੁਖ ਹਰਿ ਨੇਤੇ॥੧॥ਰਹਾਉ॥
ਉਨਮੀਲਿਤ ਮੀਲਿਤ ਨਯਨ ਬਯਨਾ ਹਰਿ ਹੇਤੇ।
ਮੋਹਨ ਮਾਧਵ ਕ੍ਰਿਸ਼ਣ ਰਾਮ ਗੋਵਿੰਦ ਗੁਣ ਕੇਤੇ॥੨॥
ਗੁਰੁ ਪੂਰੇ ਕੈ ਸ਼ਬਦ ਰਸ ਰਸੀਆ ਰਵਿ ਖੇਤੇ।
ਸ੍ਰੀਚੰਦਰ ਗੁਣ ਨਿਧਿ ਬੂਡਾ ਕੰਚਨ ਕਣ ਰੇਤੇ॥੩॥੧੧੧॥
**ਕੌਨ ਕਮੀ ਤਿਹ ਸੇਵਕੈ ਜਿਹਿ ਠਾਕੁਰ ਜਾਤਾ।**

**ਸਭ ਜਗ ਤਾਂ ਕਾ ਦਾਸ ਹੈ ਹਰਿ ਨਾਮੈ ਰਾਤਾ॥੧॥**
ਪ੍ਰਤਿਪਾਲਕ ਜੀਅ ਜੰਤੁ ਸਭ ਪ੍ਰਭੁ ਪੁਰਖ ਵਿਧਾਤਾ।
ਗੋਵਿੰਦ ਗੁਣ ਨਿਤ ਗਾਵੀਐ ਅਹਿਨਿਸਿ ਪ੍ਰਭਾਤਾ॥੧॥ਰਹਾਉ॥
ਸਦਾ ਸਮਹਾਲੈ ਦਾਸ ਕੋ ਮਨ ਤਨ ਵਿਸਾਤਾ।
ਦੁਖ ਨ ਖਵੈ ਹਰਿ ਦਾਸਕਾ ਸਾਰੈ ਪਿਤੁ ਮਾਤਾ॥੨॥
ਅਮ੍ਰਿਤ ਸਾਗਰ ਪਾਇਆ ਜਰ ਮ੍ਰਿਤਯੁ ਦੁਖ ਹਾਤਾ।
ਕਾਣ ਚੁਕੀ ਸ੍ਰੀਚੰਦਰ ਯਮ ਫਾਰਓ ਕ੍ਰਿਤ ਖਾਤਾ॥੩॥੧੧੨॥
**ਸੇਵਕ ਕੀ ਸਦ ਰਾਖਤਾ ਲੱਜਾ ਭਗਵਾਨਾ।**
**ਯੁਗਹਿ ਯੁਗੰਤਰ ਅਨਿਕ ਜਨ ਦੈ ਰਾਖੈ ਪਾਨਾ॥੧॥**
ਨਿੰਦਕ ਦੁਸ਼ਟ ਪਚ ਪਚ ਮੁਏ ਨਹਿ ਰੋਮ ਛਿਦਾਨਾ।
ਤਾਤੀ ਵਾਉ ਨ ਲਾਈ ਪਾਵਕ ਥਿਰ ਥਾਨਾ॥੧॥ਰਹਾਉ॥
ਸਾਗਰ ਲਹਰ ਅਥਾਹ ਮਹਿ ਨਹਿ ਖੋਏ ਪ੍ਰਾਣਾ।
ਹਸਤੀ ਅੰਗ ਨ ਫੋਡਈ ਭਾਗਤ ਡਰਪਾਨਾ॥੨॥
ਗਏ ਸ਼ਵਾਸ ਫਿਰ ਆਵਹੀ ਜਿਹਿ ਦ੍ਰਿਸ਼ਟ ਚਲਾਨਾ।
ਸ੍ਰੀਚੰਦਰ ਤਿਹਿ ਕਾ ਭਇਓ ਜਿਹਿ ਸਮ ਨਹਿ ਆਨਾ॥੩॥੧੧੩॥
**ਪਾਰਬ੍ਰਹਮ ਪ੍ਰਭੁ ਧਿਆਈਐ ਸੁਖ ਉਪਜਹਿ ਸਾਤਾ।**
**ਨਾਮ ਧਿਆਇ ਅਹਿਨਿਸਾ ਬਿਨਸਹਿ ਭਰਮ ਭ੍ਰਾਂਤਾ॥੧॥**

ਕਸਮਲ ਪਾਪ ਨਿਵਾਰੀਐ ਨਿਰਮਲ ਦੁਸ਼ਟਾਂਤਾ।
ਹਉਮੈ ਰੋਗ ਨ ਵਿਆਪਈ ਨਹਿ ਨਰਕ ਸਿੰਧਾਤਾ॥੧॥ਰਹਾਉ॥
ਸੰਤ ਸੰਗ ਮਨ ਸੋਧ ਹੋਇ ਕਾਲਖ ਬਿਨਸਾਤਾ।
ਘਟ ਘਟ ਵਾਸੀ ਸਰਵ ਥਾਂ ਪ੍ਰਭੁ ਪੁਰਖ ਵਿਧਾਤਾ॥੨॥
ਬੁਧਿ ਪ੍ਰਕਾਸ਼ ਆਨੰਦ ਰਸ ਅਮ੍ਰਿਤ ਵਿਸ਼ਿਆਤਾ।
ਮਨ ਤਨ ਸ੍ਰੀਚੰਦਰ ਇਕ ਹੀ ਦੂਸਰ ਨਹਿ ਜਾਤਾ॥੩॥੧੧੪॥

**ਰਾਮਹਿ ਰਾਮ ਬਖਾਣੀਐ ਮਨ ਆਨੰਦ ਉਪਾਵੈ।**
**ਦੂਖ ਨ ਆਈ ਨੇੜ ਕਬ ਹਰਿ ਸਿਓਂ ਲਿਵ ਲਾਵੈ॥੧॥**
ਪ੍ਰਭੁ ਕਿਰਪਾਲ ਗੁਣ ਨਾਇਕੋ ਸਭ ਸ੍ਰਿਸ਼ਟ ਸਮਾਵੈ।
ਪੂਰਣ ਏਕੋ ਏਕ ਹਰਿ ਜੀਅ ਜੰਤੁ ਸੁਹਾਵੈ॥੧॥ਰਹਾਉ॥
ਨਾਰਾਇਣ ਕੇ ਨਾਮ ਤੇ ਯਮ ਦੂਰ ਪਰਾਵੈ।
ਗੁਣ ਨਿਧਾਨ ਸਭ ਭੀਤਰੈ ਗੁਰੁਮੁਖ ਲਖ ਪਾਵੈ॥੨॥
ਮੇਰਾ ਤੇਰਾ ਛੋੜ ਕੈ ਹਰਿ ਸਿਓਂ ਲਿਵ ਲਾਵੈ।
ਸ੍ਰੀਚੰਦਰ ਅਵਿਚਲ ਤਖਤ ਸਿਰ ਛਤਰ ਝੁਲਾਵੈ॥੩॥੧੧੫॥

**ਮਨ ਗੜ੍ਹ ਭੀਤਰ ਵਸ ਰਹੇ ਪੰਚੋਂ ਬਲਵਾਨਾ।**
**ਚਤੁਰੰਗੀ ਸੇਨਾ ਲੀਏ ਸੰਗ ਵਾਣ ਕ੍ਰਿਪਾਣਾ॥੧॥**
ਮਾਇਆ ਖਾਈ ਖਾਟੀਆਂ ਗੁਣ ਤੀਨ ਵਿਧਾਨਾ।

ਜੋ ਜੋ ਚੜ੍ਹ ਕਰ ਆਇਓ ਹਤ ਭੂਮੀ ਗਿਰਾਨਾ॥੧॥ਰਹਾਉ॥
ਰਾਗ ਦਵੈਸ਼ ਮਦ ਮਤਸਰ ਰਖਵਾਰ ਮਹਾਨਾ।
ਰਿਸ਼ਿ ਮੁਨਿ ਦੇਵੀ ਦੇਵਤੇ ਬ੍ਰਹਮਾਦਿ ਡਰਾਨਾ॥੨॥
ਗੁਰੁ ਪ੍ਰਸਾਦ ਇਕ ਸਾਧੁ ਜਨ ਤੋੜਿਓ ਦੁਰ ਥਾਨਾ।
ਸ੍ਰੀਚੰਦਰ ਦੈ ਡੰਕ ਕੋ ਭਾ ਰਾਜ ਰਜਾਨਾ॥੩॥੧੧੬॥

**ਜਿਨ ਕੀ ਪਤ ਹਰਿ ਰਾਖ ਹੈ ਤਿਨ ਸਮ ਨਹਿ ਕੋਇ।**
**ਪਹੁੰਚ ਨ ਸਾਕੈ ਕੋਇ ਜਨ ਉਪਜਿਓ ਤਹਿ ਲੋਇ॥੧॥**

ਅਹੰਮੇਵ ਕਰ ਝੜ ਪਏ ਨਿੰਦਕ ਪਰ ਖੋਈ।
ਦੁਵਿਧਾ ਹਉਮੈ ਬਹੁ ਬੁਰੀ ਦਰਗਹਿ ਨਹਿ ਢੋਈ॥੧॥ਰਹਾਉ॥
ਕੋਟਿਨ ਮਧਿ ਕੋ ਇਕ ਆਧ ਬਿਰਲੇ ਜਨ ਹੋਈ।
ਲਾਖਹੁ ਖਾਵਤ ਪਾਛ ਤਿਹ ਇਕ ਨਾਮ ਰਸੋਈ॥੨॥
ਧਰਤੀ ਪਾਤਾਲ ਆਕਾਸ਼ ਲੱਖ ਜਲ ਥਲ ਅਵਿਲੋਈ।
ਸ੍ਰੀਚੰਦਰ ਰੰਗ ਰਾਮ ਨਾਮ ਲਾਲਹੁ ਲਾਲੋਈ॥੩॥੧੧੭॥

**ਗੁਰੁ ਅਵਿਨਾਸ਼ੀ ਆਇਆ ਹੈ ਧਰਮ ਨਗਾਰਾ।**
**ਸ਼ਬਦ ਵਾਣ ਧਨ ਬੁਧਿ ਤੇ ਕੀਨਇਓ ਪ੍ਰਹਾਰਾ॥੧॥**

ਪੰਚ ਦੂਤਨ ਕੋ ਬੇਧਿਆ ਰਣ ਭੂਮਿ ਮੰਝਾਰਾ।
ਪੰਚੀ ਇਮਦਾਦੀ ਪੜੇ ਤਨ ਸੁਧਿ ਵਿਸਾਰਾ॥੧॥ਰਹਾਉ॥

ਸ਼ਕਿਤ ਗਵਾਈ ਸ਼ਕਿਤ ਕੀ ਖਗ ਦਿਓ ਵਿਡਾਰਾ।
ਤਮ ਅਗਿਆਨ ਨਾਸਿਓਂ ਰਵਿਹ ਉਪਜਿਓ ਭਨਸਾਰਾ॥੨॥
ਵਿਜੈ ਭਈ ਤਿਹੁ ਲੋਕ ਮਹਿ ਭਏ ਜੈ ਜੈਕਾਰਾ।
ਸ੍ਰੀਚੰਦਰ ਕਲਿ ਘੋਰ ਮਹਿ ਹੋਏ ਉਜਿਆਰਾ॥੩॥੧੧੮॥

**ਦੁਸ਼ਟ ਦੂਤ ਮੁੱਖ ਕਾਲਯਾਂ ਨਿੰਦ ਸੰਤ ਅਲਾਈ।**
**ਹਉਮੈਂ ਗਰਵ ਉਪਾਇਕੈ ਸਿਰ ਛਾਈ ਪਾਈ॥੧॥**
ਥੁਕਾਂ ਦਾੜ੍ਹੀ ਪੈਂਦੀਆਂ ਪਾਹਨ ਬਰਸਾਈ।
ਜਹਿ ਜਹਿ ਰਾਹੀਂ ਜਾਂਵਦੇ ਧੁੰਮੜ੍ਹ ਬਡ ਪਾਈ॥੧॥ਰਹਾਉ॥
ਫਲ ਲਾਗਾ ਦੁਖ ਅਤਿ ਘਨਾ ਜਗ ਮੂੰਹ ਨ ਆਈ।
ਨਿੰਦਕ ਨਿੰਦਾ ਕਰ ਪਚੇ ਜਿਨ ਕੀਆ ਕਮਾਈ॥੨॥
ਸੰਤ ਜਨਾ ਕੈ ਨਿੰਦਕਾਂ ਅਤਿ ਲਹੀ ਸਜਾਈ।
ਸ੍ਰੀਚੰਦਰ ਹਰਿ ਗੁਣ ਰਵੈ ਮਨ ਮਹਿ ਵਿਗਸਾਈ॥੩॥੧੧੯॥

**ਪ੍ਰਭੁ ਪ੍ਰੀਤਮ ਜਿਹ ਵਿਸਰਿਆ ਸੋ ਗਨਹਿ ਅਭਾਗਾ।**
**ਧੋਤੇ ਕਦੇ ਨ ਉਤਰੈ ਕਾਲਖ ਦ੍ਰਿੜ੍ਹ ਦਾਗਾ॥੧॥**
ਸੰਤਨ ਕੀ ਨਿੰਦਾ ਨਦਹਿ ਨਹਾਵਹਿ ਪ੍ਰਯਾਗਾ।
ਕੀਤਾ ਕੱਤਰਿਆ ਸਭ ਗਇਆ ਰਤ ਵਿਸ਼ਟਾ ਕਾਗਾ॥੧॥ਰਹਾਉ॥
ਘੋਰ ਨਰਕ ਵਿਲਲਾਣਿਆਂ ਸਿਰ ਯਮ ਡੰਡ ਲਾਗਾ।

ਅੰਤਰ ਵਿਸ਼ ਅਗਨਿ ਤਪੈ ਮੁਖ ਨਿੰਦਾ ਨਾਗਾ॥੨॥
ਉਰ ਕਾਲੇ ਮੁਖ ਕਾਲਿਆਂ ਕਲਿ ਕਾਲਹਿ ਝਾਗਾ।
ਸ੍ਰੀਚੰਦਰ ਅਰੜਾਵਈ ਕੋ ਸੁਨਹਿ ਨ ਬਾਗਾ॥੩॥੧੨੦॥
**ਸੋਹਾਗਣ ਮੁਖ ਉੱਜਵਲਾ ਪ੍ਰਭੁ ਪ੍ਰੀਤਮ ਸਿਓਂ ਨੇਹੁ।**
**ਨਿਤ ਨਿਤ ਰਸੀਆਂ ਮਾਣਈ ਰਾਤੀਂ ਅਤੇ ਦੇਹੁ॥੧॥**
ਸਭ ਸ਼ਿੰਗਾਰ ਸੁਹਾਇਆ ਅੰਜਨ ਆਂਜਯਾ ਨਯਨ।
ਮਾਂਗੀ ਪਾਇ ਸਿੰਧੂਰ ਕੋ ਬੋਲੈ ਮੀਠੇ ਵੈਣ॥੧॥ਰਹਾਉ॥
ਤਪਤ ਵਿਨਾਸੀ ਅੰਤਰਹੁੰ ਸ਼ਾਂਤਿ ਪਇ ਮਨ ਆਇ।
ਅਕਥ ਕਥਾ ਪ੍ਰਭੁ ਪ੍ਰੇਮ ਕੀ ਪਰਮਾਨੰਦ ਸਮਾਇ॥੨॥
ਦੁਖ ਭੁਖ ਨਹਿ ਵਿਆਪਈ ਰੰਗੀ ਰੰਗ ਗੋਪਾਲ।
ਸ੍ਰੀਚੰਦਰ ਵਰ ਪਾਇਆ ਹੋਈ ਲਾਲੋ ਲਾਲ॥੩॥੧੨੧॥
**ਜਿਉਂ ਭਾਵੈ ਤਿਉਂ ਰਾਖ ਲੇਹੁ ਹਮ ਤੇਰੇ ਦਾਸੇ।**
**ਸੁਖ ਦੁਖ ਤੇਰੀ ਆਗਿਆ ਸਭ ਕਿਛ ਤੁਝ ਪਾਸੇ॥੧॥**
ਗੋਵਿੰਦ ਹਰਿ ਪ੍ਰਭੁ ਮੇਰਿਆ ਤੇਰੈ ਭਰਵਾਸੈ।
ਜਹਿ ਜਹਿ ਜਾਈਏ ਜਗਤ ਮਹਿ ਤਹਿ ਤਹਿ ਹਿਤ ਖਾਸੇ॥੧॥ਰਹਾਉ॥
ਸਕਲ ਉਪਾਈ ਸ੍ਰਿਸ਼ਟ ਤੁਝ ਤੁਝ ਪਹਿ ਅਰਦਾਸੇ।
ਵਣ ਤ੍ਰਿਣ ਤ੍ਰਿਭੁਵਨ ਰਵ ਰਹਿਆ ਦਹਦਿਸਿ ਪ੍ਰਕਾਸ਼ੇ॥੨॥

ਆਪਹਿ ਰਾਖਹਿ ਹਾਥ ਦੈ ਦੁਸ਼ਟ ਦੂਤ ਬਿਨਾਸੇ।
ਬਲਿਹਾਰੀ ਸ੍ਰੀਚੰਦਰ ਪ੍ਰਭੁ ਜਿੰਹ ਉਰ ਅਹਿਸਾਸੇ॥੩॥੧੨੨॥

**ਸਗਲੀ ਸ੍ਰਿਸ਼ਟ ਉਧਾਰਦਾ ਦੇ ਆਪਣਾ ਨਾਉ।**
**ਸੰਤ ਸਰੋਵਰ ਨਹਾਏ ਹੰਸ ਭਏ ਕਾਲੇ ਕਾਂਉ॥੧॥**
ਤ੍ਰਿਪਤ ਭਈ ਉਰ ਸ਼ਾਂਤ ਵਸ ਨਿਸ਼ਚਲ ਸੱਚਥਾਉਂ।
ਨਾਮ ਦਾਨ ਇਸਨਾਨ ਦ੍ਰਿੜ੍ਹ ਕੀਰਤਿ ਪ੍ਰਭੁ ਗਾਉਂ॥੧॥ਰਹਾਉ॥
ਪਾਰਿਜਾਤ ਆਂਗਨ ਹਰਾ ਹਰਿਆਵਲ ਛਾਉਂ।
ਆਸ਼ਾ ਮਨਸਾ ਪੂਰੀਆਂ ਪਾਇਆ ਹਰਿ ਨਾਉਂ॥੨॥
ਆਪਹਿ ਕਰਮ ਕਰਾਇੰਦਾ ਫਲ ਆਪ ਭੁਗਾਉ॥
ਆਨੰਦ ਭਇਆ ਸ੍ਰੀਚੰਦਰ ਮਨ ਰਸ ਪ੍ਰੀਤਮ ਰਾਉ॥੩॥੧੨੩॥

**ਵਿਸ਼ਮ ਸੋ ਸੱਚ ਉਚਾਰਣਾ ਮੌਤਹਿ ਸਮੁਹਾਣਾ।**
**ਵਿਖਮੋ ਕਰਮ ਕਮਾਂਵਣਾ ਮਨ ਪ੍ਰਭੁ ਕਾ ਭਾਣਾ॥੧॥**
ਬਿਖਮੋ ਬਸ ਕਰ ਇੰਦਰਿਆਂ ਸੰਯਮ ਡਰ ਲਾਣਾ।
ਬਿਖਮ ਯਤਿ ਹੋਇ ਚਲਣਾ ਤਾੜੀ ਲਾ ਤਾਣਾ॥੧॥ਰਹਾਉ॥
ਬਿਖਮ ਹੈ ਭਗਤਿ ਕਮਾਵਣੀ ਹੋਇ ਮਾਣ ਨਿਮਾਣਾ।
ਸਤਿਗੁਰੁ ਸੇਵਾ ਬਿਖਮ ਹੈ ਦਿਨ ਰੈਣ ਕਮਾਣਾ॥੨॥
ਧਰਮ ਨ ਸੌਖਾ ਰਾਹ ਹੈ ਸੰਗ ਸਾਧੁ ਸਮਾਣਾ।

ਸੇਵਕ ਵਣਨਾ ਸ੍ਰੀਚੰਦਰ ਨਿਜ ਆਪ ਗਵਾਣਾ॥੩॥੧੨੪॥

**ਦਾਸ ਕੀ ਲਾਗੀ ਮਨਹਿ ਸਿਓਂ ਸਤਿਗੁਰੁ ਸੰਗੈ ਪ੍ਰੀਤਿ।**
**ਜਬ ਲੌਂ ਤਨ ਮਹਿ ਸ਼ਵਾਸ ਹੈ ਕਬਹੂੰ ਨ ਡੋਲੈ ਚੀਤਿ॥੧॥**

ਸਿਰ ਧਰ ਆਗਿਆ ਚਾਲਣਾ ਇਹ ਲੋਕ ਸੁਖ ਪਾਇਆ।
ਪ੍ਰਭੁ ਦਰਗਾਹੈ ਸਾਥ ਹੋਏ ਏਕੋ ਹੁਕਮ ਸਮਾਇਆ॥੧॥ਰਹਾਉ॥
ਦੂਖ ਭੂਖ ਨਹਿ ਵਿਆਪਈ ਸੁਖਦਾਤਾ ਮਨ ਚੀਤ।
ਸਦਾ ਸਹਾਈ ਸੰਗ ਪ੍ਰਭੁ ਨਾਮ ਦਾਨ ਸਿਓਂ ਹੀਤ॥੨॥
ਦੂਜੀ ਜਾਇ ਨ ਸੁਝਈ ਕਾ ਪਹਿ ਕਰੋਂ ਪੁਕਾਰ।
ਈਤ ਉਤ ਸ੍ਰੀਚੰਦਰ ਕਹੁ ਏਕੈ ਨਾਮ ਆਧਾਰ॥੩॥੧੨੫॥

**ਸੰਤਾ ਦਾਸ ਹੋਇ ਕੈ ਸੱਚੀ ਕਾਰ ਕਮਾਇ।**
**ਕੂੜੈ ਲਾਗ ਨ ਲਗਈ ਅਹਿਨਿਸਿ ਹਰਿ ਗੁਣ ਗਾਇ॥੧॥**

ਸਾਧੁ ਸੰਗ ਨਿਤ ਵਾਸ ਹੋਇ ਨਿਕਟ ਨ ਭਿਟੈ ਭਾਇ।
ਨਿਰਮਲ ਵਾਣੀ ਮਨ ਵਸੈ ਸੱਚੈ ਸੰਗ ਸਮਾਇ॥੧॥ਰਹਾਉ॥
ਗੁਰੁ ਸੇਵੇ ਮਨ ਉੱਜਲਾ ਕੀਰਤਿ ਕਰਮ ਕਮਾਇ।
ਜਪ ਤਪ ਸੰਯਮ ਪਾਇਐ ਹਉਮੈਂ ਗਰਵ ਵੰਜਾਇ॥੨॥
ਹਰਿ ਦਰਗਹਿ ਵਡਾਇਆਂ ਪਤ ਪੈਧੇ ਮੁਖ ਸੂਚ।
ਸ੍ਰੀਚੰਦਰ ਪ੍ਰਵਾਣ ਹੋਇ ਤਖਤ ਨਿਵਾਸੈ ਊਚ॥੩॥੧੨੬॥

**ਜਿਓਂ ਭਾਵੈ ਤਿਓਂ ਰਾਖੀਐ ਨਿਰਗੁਣਆਰੇ ਦਾਸ।**
**ਕਰਮ ਕੁਕਰਮ ਕਮਾਵਣੈ ਗਲ ਯਮ ਕੇਰੀ ਫਾਸ॥੧॥**
ਮਨ ਮਹਿ ਪਾਪ ਵਿਕਾਰ ਅਤਿ ਗੁਣ ਵਡਿਆਈਆਂ ਕੂਰ।
ਵਿਸ਼ੈ ਵਿਲਾਸੀ ਵੇਡਿਆ ਜਨਮ ਮਰੈ ਨਿੱਤ ਝੂਰ॥੧॥ਰਹਾਉ॥
ਤ੍ਰਿਸ਼ਣਾ ਅਹਿਨਿਸਿ ਧਾਵਣੀ ਕਾਮ ਵਿਆਪਆ ਮਾਇ।
ਦਿਆ ਵਿਸਾਰੀ ਅੰਦਰਹੁ ਹਉਮੈਂ ਗਰਭ ਵਡਾਇ॥੨॥
ਕੂੜੈ ਮੋਹ ਲਪਟਾਇਆ ਜਲਤ ਫਿਰੈ ਸੰਸਾਰ।
ਚਰਣ ਕਮਲ ਸ੍ਰੀਚੰਦਰ ਕਉ ਦੀਜੈ ਪ੍ਰਭੁ ਆਧਾਰ॥੩॥੧੨੭॥
**ਕਿਸ ਹੀ ਵਿਧਿ ਨਹਿ ਲਖ ਸਕਹਿ ਏਸ ਜਨਮ ਕੇ ਪਾਪ।**
**ਮਾਇਆ ਪਟਲ ਨ ਜਾਣਈ ਅਨਿਕ ਜਨਮ ਸੰਤਾਪ॥੧॥**
ਇਕ ਗਿਆ ਇਕ ਆਇਆ ਨਹਿ ਮਨ ਖਾਲੀ ਹੋਇ।
ਕਸਮਲ ਜਲ ਘਟ ਪੂਰਿਆ ਕਿਮਿ ਸਾਗਰ ਤਰਣੋਇ॥੧॥ਰਹਾਉ॥
ਪੰਚ ਨਦੀ ਏਕ ਡੂਮੜਾ ਭਰਿ ਭਰਿ ਕੰਘੀ ਢਾਹਿ।
ਗਹਿਬਰ ਸੁਕ ਬਨ ਲਗ ਰਹਿ ਦਾਵਾ ਤਰੁਵਰ ਦਾਹਿ॥੨॥
ਜਾਲੀ ਫਾਥਾ ਮ੍ਰਿਗ ਸਿਆਹ ਕੁੱਦਨ ਫਾਦਨ ਦੂਰ।
ਅਬ ਪਛਤਾਇ ਸ੍ਰੀਚੰਦਰ ਜਬ ਗਿਰ ਗਿਓ ਖਜੂਰ॥੩॥੧੨੮॥
**ਪ੍ਰਭੂ ਹਰਿ ਪਿਆਰਾ ਰਾਵੀਐ ਆਪਨਿ ਆਪਿ ਗਵਾਏ।**

**ਸਤਿਗੁਰੂ ਸੇਵਾ ਗਾਖੜੀ ਸਿਰ ਦੀਜੈ ਨਹਿ ਪਛਤਾਇ॥੧॥**

ਹਸ ਹਸ ਸੂਲੀ ਪਰਸੀਐ ਕਰਵਤਿ ਹੇਠ ਕਹਾਏ।

ਗਰੀਬਾਂ ਖੜਗ ਸਹਾਰੀਐ ਕੰਧ ਨਹਿ ਕਬਹੂੰ ਡੁਲਾਏ॥੧॥ਰਹਾਉ॥

ਤਤੀ ਲੋਹਾ ਨੱਚਦਾ ਕੰਬਹੂ ਨਹਿ ਹੂਟੈ ਚਾਏ।

ਸਾਗਰ ਡੂਬੇ ਪ੍ਰੇਮ ਕੈ ਤਰਨਿ ਭਵੈ ਤਰਿ ਜਾਏ॥੨॥

ਅਗਨਿ ਦਾਹੋਂ ਉਪਜੈ ਸੀਤਲ ਠੰਡੀ ਬਾਏ।

ਮਾਸ ਜੰਬੂਰੀ ਸ੍ਰੀਚੰਦਰ ਟੁੱਕ ਟੁੱਕ ਪਾਈਏ ਥਾਏ॥੩॥੧੨੯॥

**ਜ਼ਹਿਰ ਪਿਆਲਾ ਅਮ੍ਰਿਤ ਹੋਵੇ ਬ੍ਰਾਹਮਣੀ ਹੋਏ ਚੰਡਾਲੀ।**

**ਅੱਗ ਅੰਗਿਆਰੈ ਧੜ ਧੜ ਦਮਿਕੈ ਫੂਲ ਵਿਛਾਏ ਮਾਲੀ॥੧॥**

ਕੰਟਕਿ ਸਾਰ ਸਹਿਜ਼ ਵਿਸਤਾਰੀ ਸੋਏ ਰਹਿਆ ਖੁਸ਼ਹਾਲੀ।

ਤੱਤੀ ਰੇਤ ਪੁਸ਼ਪਿ ਹੋਈ ਵਰਸ਼ਾ ਚੜੀ ਚਵੱਗਣ ਲਾਲੀ॥੧॥ਰਹਾਉ॥

ਖੰਡੇ ਦੀ ਧਾਰਾ ਪਰਿ ਨੱਚਣ ਮਿਲ ਮਿਲ ਆਲੀ ਆਲੀ।

ਪੁਤੀ ਮਾਸ ਹਸ ਹਸ ਮੂੰਹ ਪਾਈਐ ਨੀਂਹ ਚਿਨਾਈਐ ਚਾਲੀ॥੨॥

ਟੰਗੇ ਨੇਜੇ ਫਿਰਨ ਬਾਜ਼ਾਰੀ ਬੰਧੇ ਪ੍ਰੇਮਹਿ ਪਾਲੀ।

ਸ੍ਰੀਚੰਦਰ ਕਾ ਝੂਠਾ ਜੀਵਨ ਜੇ ਹਰਿ ਨ ਹੋਏ ਕ੍ਰਿਪਾਲੀ॥੩॥੧੩੦॥

**ਅਗਨਿ ਨਹਿ ਸੂਰਜ ਜਾਲ ਸਕੰਦੀ ਸੀਸ਼ ਸਾਗਰ ਕਰ ਠੰਡਾ।**

**ਅਜਿਤ ਅਜੇ ਸੂਰ ਭਟ ਨਾਗਰ ਜੀਤ ਉਤਾਰੀ ਡੰਝਾ॥੧॥**

ਜਲਪਤਿ ਟਿਟਭਿ ਸੁਖਾਇਓ ਨ ਜਾਈ ਪੰਛੀ ਜਾਲ ਨ ਮੋਖੈ।
ਮ੍ਰਿਗ ਮ੍ਰਿਗਬੰਧ ਨਹਿ ਜਾਏ ਬਿਹਾਨੋ ਰਹਿ ਲਾਗਿ ਉਰ ਧੋਖੇ॥੧॥ਰਹਾਉ॥
ਗੁਹਜ ਕਹਾਨੀ ਅਗਮ ਅਗੋਚਰ ਕਥੈ ਕੌਨ ਸੁਕਦੇਵਾ।
ਭਾਸ਼ਾ ਪੰਛੀ ਕਿਆ ਨਰਿ ਜਾਨੈ ਗਿਟਕੇ ਅੰਦਰਿ ਮੇਵਾ॥੨॥
ਸੁਧਾਪਾਕ ਜੇ ਮਿਲੈ ਭਾਗਵਸਿ ਬਿਨ ਭਾਗੈ ਕਿਮਿ ਲਹੀਐ।
ਸ੍ਰੀਚੰਦਰ ਜਹਿ ਮਨਿ ਨਹਿ ਪਹੁੰਚੇ ਬੋਲੇ ਤੇ ਕਿਮਿ ਗਹੀਐ॥੩॥੧੩੧॥
**ਸਰਬ ਸਧਾਰਣ ਸਰਬ ਪ੍ਰਤਿਪਾਰਣ ਕਿਰਪਾ ਨਿਧਾਨ ਗੋਪਾਲਾ।**
**ਕਾਰਣ ਕਰਣਹਾਰ ਕਰਤਾਰਾ ਸਭ ਬਿਧ ਦੀਨ ਦਿਆਲਾ॥੧॥**
ਸਰਬ ਠੋਰ ਸਭ ਕਾਲ ਸਹਾਈ ਸਰਬ ਘਟਾ ਘਟ ਵਾਸੀ।
ਸਰਬ ਉਬਾਰਣ ਸਰਬੇ ਧਾਰਨਿ ਸਭ ਪ੍ਰਕਿਰਤ ਬਿਨਾਸੀ॥੧॥ਰਹਾਉ॥
ਬਾਗ ਡੋਰ ਸਭ ਕੀ ਕਰਿ ਜਾਕੇ ਜਹਿ ਖਿਚਹਿ ਤਹਿ ਜਾਵੈ।
ਕਾਰਣ ਕਾਰਿਐ ਸਭ ਬਿਧਿ ਸਾਜੈ ਜਿਉਂ ਜਿਉਂ ਨਿਜ ਉਰ ਭਾਵੈ॥੨॥
ਅੰਤਰਯਾਮੀ ਮਹਿਲ ਬਿਰਾਜੈ ਹੁਕਮਿ ਚਲਾਵਣਹਾਰਾ।
ਨਾਮਿ ਸਿਮਰ ਸ੍ਰੀਚੰਦਰ ਜੀਵਤਾ ਸਰਬ ਮੋਕਸ਼ ਭੰਡਾਰਾ॥੩॥੧੩੨॥
**ਕਿਆ ਕਹੀਐ ਕਿਛ ਕਹਣ ਨ ਜਾਈ ਅਲਖ ਅਪਾਰ ਅਗੱਮਾ।**
**ਅਪਨੇ ਸੇਵਕ ਕੋ ਆਪ ਉਵਾਰੈ ਟਾਰੇ ਕੋਟਿ ਸਹੱਮਾ॥੧॥**
ਦੁਰਯੋਧਨ ਸਭਾ ਲਾਜ ਦਰੋਪਦੀ ਰਾਖੀ ਕਪੜ ਸਾਜੇ।

ਜਾ ਕਾ ਅੰਗ ਕਰੇ ਪ੍ਰਭੁ ਮੇਰਾ ਤਾਂ ਕੋ ਕਿਆ ਮਹਾਰਾਜੇ॥੧॥ ਰਹਾਉ॥
ਹਿਰਣੈਕਸ਼ਿਪੁ ਹਿਤ ਮਾਰ ਧਾਇਆ ਪੂਤਹਿ ਮੋਹ ਜੂਠਾਈ।
ਥਮ ਪਾੜ ਨਰਹਰਿ ਹੋਏ ਆਇਓ ਜਨ ਕਉ ਭਇਆ ਸਹਾਈ॥੨॥
ਚਹੁੰ ਯੁਗ ਭਗਤਨ ਕੇਰ ਉਧਾਰਤ ਵੇਦ ਭਨਤ ਮੁੱਖ ਵਾਣੀ।
ਸ੍ਰੀਚੰਦਰ ਨਿੱਤ ਤਿਸਹਿ ਧਿਆਵਹੁ ਪਾਵਹੁ ਪਦ ਨਿਰਵਾਣੀ॥੩॥੧੩੩॥

**ਪਾਰਬ੍ਰਹਮ ਪੂਰਣ ਅਵਿਨਾਸ਼ੀ ਆਪਹਿ ਰਾਖਣਹਾਰਾ।**
**ਵਿਘਨ ਅਨੰਤ ਬਿਨਾਸਹਿ ਛਿਨ ਮਹਿ ਅੰਗ ਕਰੇ ਕਰਤਾਰਾ॥੧॥**

ਜਲਤੀ ਬੂਝਤ ਸੀਤ ਜਲ ਪਾਈ ਸਾਗਰ ਬੋਹਿਥ ਪਾਇਆ।
ਬਿਨਸੀ ਤ੍ਰਿਸ਼ਣਾ ਸਹਜ ਸਮਾਨੇ ਆਤਮ ਰਾਮ ਸਖਾਇਆ॥੧॥ ਰਹਾਉ॥
ਹਉਮੈ ਗਰਵ ਨਿਵਾਰ ਕਿਰਪਾ ਕਰ ਆਪਨ ਚਰਣੀ ਲਾਏ।
ਸਰਵ ਠੌਰ ਮਹਿ ਭਇਆ ਸਹਾਈ ਆਨੰਦ ਮੰਗਲ ਸਰਸਾਏ॥੨॥
ਕੋਇ ਨ ਪਹੁੰਚਨ ਹਾਰਾ ਦੂਜਾ ਏਸੀ ਦੀਨ ਬਡਾਈ।
ਨਿਸਿ ਦਿਨ ਨਾਮ ਸ੍ਰੀਚੰਦਰ ਜਪਤ ਹੈ ਚਾਤਰਕ ਤ੍ਰਿਪਤ ਨ ਪਾਈ॥੧॥੧੩੪॥

**ਪ੍ਰਭੁ ਕਾ ਭਾਣਾ ਜਿਨ ਜਨ ਮਾਨਿਆ ਤਿਸ ਹੀ ਕੀ ਵਡਿਆਈ।**
**ਹੁਕਮ ਪਛਾਤਾ ਕਰਮ ਵਿਧਾਤਾ ਧੁਰ ਕਰਤੇ ਫੁਰਮਾਈ॥੧॥**

ਸੁਖ ਦੁਖ ਸੁ ਮੱਤ ਮਾਨ ਸਿਰ ਨਾਇਆ ਚਾਲਣ ਖਸਮ ਰਜਾਈ।
ਹਰਿ ਹਰਿ ਨਾਮ ਸਦਾ ਰੰਗ ਰਾਤੇ ਅਨਹਦ ਵੇਣੁ ਬਜਾਈ॥੧॥ ਰਹਾਉ॥

ਆਗਿਆ ਪ੍ਰਭੁ ਕੀ ਮੀਠੀ ਲਾਗੀ ਪ੍ਰੇਮ ਭਗਤਿ ਲਿਵ ਲਾਈ।
ਸਤੁ ਸਤੁ ਸਤੁ ਮਨ ਭਾਣਾ ਆਨ ਨ ਮੁਖਹੁ ਅਲਾਈ॥੨॥
ਸ਼ਬਦ ਰਸ ਚਾਖ ਸਦਾ ਤ੍ਰਿਪਤਾਸੇ ਅਫੁਰ ਫੁਰੇ ਗਤਿ ਪਾਈ।
ਦੁਰਮਤਿ ਦੁਬਿਧਾ ਸ੍ਰੀਚੰਦਰ ਨਾਸੀ ਆਨੰਦ ਮੰਗਲ ਗੁਣ ਗਾਈ॥੩॥੧੩੫॥

**ਕਰਮ ਪਇਆ ਧੁਰ ਕਰਤੇ ਜਿਨ ਕਉ ਤਿਨ ਹੀ ਪਾਇਓ ਨਾਮਾ।**
**ਸਗਲੀ ਸ੍ਰਿਸ਼ਟ ਲਾਗ ਤਿਨ ਉਧਰੀ ਹਰਿ ਕੀਰਤਿ ਵਿਸ਼ਰਾਮਾ॥੧॥**
ਤੋਟ ਨ ਆਵਈ ਹਰਿ ਧਨ ਸੰਚਯ ਖਰਚਤ ਖਾਤ ਖਜਾਨਾ।
ਜੀਵ ਜੰਤੁ ਸਭ ਤ੍ਰਿਪਤ ਅਘਾਨੇ ਪਰਿ ਪੂਰਣ ਪੁਰ ਕਾਮਾ॥੧॥ਰਹਾਉ॥
ਸਹਜ ਪਦਾਰਥ ਸਫਲ ਸਵਾਰਥ ਕ੍ਰਿਤਾਰਥ ਨਿਜ ਧਾਮਾ।
ਰਾਮਹਿ ਰਾਮ ਰਾਮ ਲਿਵ ਲਾਗੀ ਧੁਨ ਉਪਜੀ ਪ੍ਰਭੁ ਨਾਮਾ॥੨॥
ਆਇਆ ਜਗ ਮਹਿ ਤਾ ਕਾ ਗਨੀਐ ਸੰਤਨ ਕੀ ਜਿਹਿ ਸ਼ਾਮਾ।
ਸ੍ਰੀਚੰਦਰ ਤਿਨ ਚਰਣੀ ਲਾਗੈ ਭਏ ਰੂਪ ਘਨ ਸ਼ਿਆਮਾ॥੩॥੧੩੬॥

**ਜਾਂ ਕੋ ਲੇਖ ਲਿਖੇ ਧੁਰ ਮਸਤਕ ਸਾਧੁ ਸੰਗ ਲਿਵ ਲਾਈ।**
**ਮਾਇਆ ਮਮਤਾ ਤਨ ਤੇ ਭਾਗੀ ਮਨ ਮਾਨੈ ਗੁਣ ਗਾਈ॥੧॥**
ਭਇਆ ਪ੍ਰਕਾਸ਼ ਮਿਟਿਆ ਅੰਧਿਆਰਾ ਭਾਨੁ ਕਿਰਣ ਸਰਸਾਈ।
ਪੰਚ ਚੋਰ ਤਜ ਗਏ ਨਗਰੀਆਂ ਹਰਿ ਪ੍ਰਭੁ ਫਿਰੀ ਦੁਹਾਈ॥੧॥ਰਹਾਉ॥
ਗੁਰੁ ਗਮ ਗਿਆਨ ਸਹਜ ਰਸ ਆਇਆ ਹਉਮੈਂ ਦੂਰ ਪਲਾਈ।

ਵਾਜੇ ਬਜੇ ਪੰਚ ਅਨਾਹਦ ਰਾਗ ਰੰਗ ਮਨ ਭਾਈ॥੨॥
ਅਮ੍ਰਿਤ ਵਰਸਾ ਗਗਨ ਮੰਡਲ ਤੇ ਮਨ ਚਾਤ੍ਰਿਕ ਤ੍ਰਿਪਤਾਈ।
ਸਤਿ ਗੁਰੁ ਸ੍ਰੀ ਚੰਦਰ ਕੋ ਭੇਟਿਆ ਆਵਣ ਜਾਣ ਰਹਾਈ॥੩॥੧੩੭॥
**ਕਿਆ ਕਹੀਐ ਕਿਛ ਕਥਨ ਨ ਜਾਈ ਪ੍ਰਭੁ ਕੀ ਅਕਥ ਕਹਾਨੀ।**
**ਪਾਰਬ੍ਰਹਮ ਰੰਗ ਰਾਤੇ ਸੱਜਨ ਜਿਮਿ ਗੂੰਗੇ ਕੀ ਬਾਣੀ॥੧॥**
ਸੰਯੋਗ ਵਿਯੋਗ ਨ ਆਵਣ ਜਾਣਾ ਤਖਤ ਥਿਰੇ ਨਿਰਵਾਣੀ।
ਕਿਆ ਪ੍ਰਕ੍ਰਿਤੀ ਮਾਇ ਕਹਿ ਕੈਸੇ ਕਿਮਿ ਸਾਸਨ ਊਚਾਣੀ॥੧॥ਰਹਾਉ॥
ਕਿਮਿ ਕਰ ਆਇਆ ਕਿਮਿ ਕਰ ਜਾਸੀ ਕਿਮਿ ਕਰ ਬਣਤ ਬਣਾਣੀ।
ਬਿਨਸ ਗਿਓ ਉਰ ਤੇ ਸਭ ਬੋਝਾ ਮਾਰਤ ਢਾਹੀ ਢਾਣੀ॥੨॥
ਦੁਸ਼ਟ ਦੈਤਯ ਕਿਮਿ ਸਨਮੁਖ ਹੋਏ ਪਾਣਿ ਗਹੇ ਧਨੁ ਬਾਣੀ।
ਸ੍ਰੀਚੰਦਰ ਕਛੁ ਬੋਧ ਨ ਪਾਇਐ ਕਹਿਓ ਸਾਰੰਗ ਪਾਣੀ॥੩॥੧੩੮॥
**ਨਿਕਟ ਬਸੈ ਸਾਹਿਬ ਕੈ ਸਭ ਵਿਧਿ ਹੋਤ ਸਹਾਇਆ।**
**ਸੇਵਕ ਕਾ ਹੋਇ ਜਹਿ ਜਹਿ ਕਾਰਜ ਤਹਾਂ ਤਹਾਂ ਉਠ ਧਾਇਆ॥੧॥**
ਪੈਜ ਰਾਖਵੇ ਕੀ ਤਹਿ ਲਾਜਾ ਵਿਸ਼ ਅਮ੍ਰਿਤ ਕਰ ਡਾਰੈ।
ਰਾਹਕ ਹੋਇ ਕਰ ਸਸਿ ਉਪਜਾਵੈ ਧੇਨੁ ਨ ਵਗਨ ਚਾਰੈ॥੧॥ਰਹਾਉ॥
ਮੂਏ ਜੀਵਾਨ ਦੇਇ ਛਿਣ ਭੀਤਰ ਬੈਕੁੰਠਹੁ ਕਰ ਧਾਈ।
ਮਦਮਤ ਹਸਤੀ ਦੂਰ ਵਿਡਾਰੈ ਅੰਗ ਨ ਜਲਨ ਛਿਦਾਈ॥੨॥

ਹੁੰਡੀ ਤਾਰਨ ਕਾਰਣ ਬਨ ਕਰ ਸਾਵਲ ਸਾਹ ਕਹਾਵੈ।
ਸ੍ਰੀਚੰਦਰ ਪਰ ਆਪਦ ਦੇਖੀ ਪਾਇ ਨ ਪਨਹੀ ਪਾਵੈ॥੩॥੧੩੯॥
**ਨਾਚ ਅਖਾੜੇ ਭੀਤਰ ਪਾਇਆ ਭੁਜ ਠੋਕਤ ਦ੍ਵੈ ਤਾਲਾ।**
**ਪਹਿਲਵਾਨ ਪੰਚ ਮਾਰ ਪਛਾੜੇ ਕੈ ਕੈ ਦਾਵ ਨਿਰਾਲਾ॥੧॥**
ਬਜਨ ਢੋਲ ਢਮਕੇ ਘੋਰੀ ਚਹੁੰ ਧਾਈ ਮਲ ਲਹੱਥੇ।
ਫੇਰੀ ਫੇਰੀ ਫਿਰੈ ਗਰਜਾਈ ਕਰਿ ਕਰਿ ਹਥ ਪਲੱਥੇ॥੧॥ਰਹਾਉ॥
ਗੁਰੁ ਅਵਿਨਾਸ਼ੀ ਥਾਪੀ ਦਿੱਤੀ ਉਤਰਿਓ ਆਇ ਢਢੋਟਾ।
ਦਾਵ ਘਾਵ ਕਰ ਪਾਵ ਜਾਮਇਓ ਯਤਿ ਕਾ ਬਾਂਧ ਲੰਗੋਟਾ॥੨॥
ਬਾਂਹ ਪਕੜ ਧਰ ਕਾਮ ਗਿਰਾਇਓ ਠਿਬੀ ਮੋਹ ਵਗਾਇਆ।
ਉਚ ਦੁਆਲਾ ਸ੍ਰੀਚੰਦਰ ਕਾ ਜਗਤ ਖੇਤ ਲਹਰਾਇਆ॥੩॥੧੪੦॥
**ਦੂਖ ਰੋਗ ਸਭ ਤਨ ਤੇ ਭਾਗੇ ਪ੍ਰਕਟ ਪ੍ਰਤਾਪ ਤੁਮਾਰਾ।**
**ਸ਼ਾਂਤ ਸਹਜ ਸੁਖ ਘਰ ਮਹਿ ਆਏ ਤ੍ਰਿਵਿਧ ਤਾਪ ਨਿਵਾਰਾ॥੧॥**
ਰਾਮ ਰਸਾਇਣ ਖਾਇ ਯੁਵਾ ਤਨ ਬਾਤ ਪਿੱਤ ਕਫ ਨਾਸਾ।
ਅਮ੍ਰਿਤ ਪੀ ਅਮਰ ਹੋਏ ਉਤਰੀ ਤ੍ਰਿਸ਼ਣਾ ਪਿਆਸਾ॥੧॥ਰਹਾਉ॥
ਸਤਿਗੁਰੁ ਪੂਰੇ ਸੰਯਮ ਕੀਆ ਮਾਇਆ ਵਾਯੁ ਨ ਲਾਗੀ।
ਛਰਦਿ ਨਿਵਾਰੀ ਦੂਰ ਵਿਦਾਰੀ ਨਾਮ ਜਪਤ ਵਡਭਾਗੀ॥੨॥
ਤੀਰਥ ਗੁਰੁ ਇਸਨਾਨ ਕਰਾਇਆ ਕਾਯਾਂ ਨਿਰਮਲ ਹੋਈ।

ਸ੍ਰੀਚੰਦਰ ਜਰ ਮ੍ਰਿਤਯੁ ਨਿਵਾਰੀ ਹਰਿ ਦਰਗਹਿ ਕਰ ਢੋਈ॥੩॥੧੪੧॥
**ਖੇਲ ਰਚਾਇਆ ਹਰਿ ਪ੍ਰਭੁ ਕਰਤੇ ਆਪਹਿ ਪਇਆ ਸਹਾਈ।**
**ਜਹਿ ਜਹਿ ਸਿਮਰੀ ਤਹਾਂ ਪ੍ਰਗਟ ਹੋਏ ਦੂਖ ਮਿਟਾਏ ਘਾਈ॥੧॥**
ਰਾਮ ਕਾਰ ਚੌਗਿਰਦ ਹਮਾਰੇ ਖਾਟੀ ਡੂੰਘੀ ਖਾਈ।
ਅਜਲੀ ਚਾਦਰ ਦੀਨ ਔਢਾਈ ਤਾਤੀ ਆਂਚ ਨ ਲਾਈ॥੧॥ਰਹਾਉ॥
ਹਾਥ ਨ ਸਕਤ ਉਚਾਇ ਦੁਸ਼ਟ ਜਨ ਪਾਹਨ ਗਹਿ ਲਹਰਾਈ।
ਉਲਟੀ ਮਾਰੁਤ ਆਪ ਵਗਾਈ ਅਗਨਿ ਸੀਤ ਸਮਾਈ॥੨॥
ਕਾਜ ਟਿਟਿਭ ਕੇ ਸਾਗਰ ਸੋਖਇਆ ਦਇਆ ਪਈ ਹਰਿ ਰਾਈ।
ਸ੍ਰੀਚੰਦਰ ਵਿਸਮਇ ਵਿਸਮਾਇਓ ਤਨ ਮਨ ਪ੍ਰਭੁ ਧਿਆਈ॥੧॥੧੪੨॥
**ਰੰਗ ਰਾਤੇ ਗੋਵਿੰਦ ਕੈ ਭਰਮ ਭਾਰ ਮਿਟਾਈ।**
**ਨਿਰਮਲ ਤੇ ਨਿਰਮਲ ਭਏ ਹਰਿ ਹਰਿ ਗੁਣ ਗਾਈ॥੧॥**
ਮਾਇਆ ਮੋਹ ਬਿਨਸਿਆ ਚੂਕੀ ਅਨ ਧਾਈ।
ਸਾਗਰ ਸੀਤਲ ਪਾਇਆ ਸਭ ਤਪਤ ਬੁਝਾਈ॥੧॥ਰਹਾਉ॥
ਕਾਮ ਕ੍ਰੋਧ ਮਦ ਮਤਸਰੈ ਜੜ੍ਹ ਮੇਖ ਗਵਾਈ।
ਜੀਅ ਜੰਤੁ ਸਭ ਪ੍ਰਭੁ ਕੈ ਏਕੈ ਗੁਰੁ ਭਾਈ॥੨॥
ਕੋਇ ਨ ਦਿਸੇ ਬਾਹਰਾ ਮਿਲ ਮਿਲ ਹਰਸ਼ਾਈ।
ਨਵ ਨਿਧਿ ਮਨ ਮਹਿ ਸ੍ਰੀਚੰਦਰ ਗੁਪਤੀ ਪ੍ਰਗਟਾਈ॥੩॥੧੪੩॥

**ਸੱਚੀ ਬਾਣੀ ਸੱਚਾ ਮਨ ਰਸਨਾ ਸੱਚ ਰਾਤੀ।**
**ਸੱਚੋ ਸੱਚ ਬਖਾਣੀਐ ਜਾਗੈ ਪ੍ਰਭਾਤੀ॥੧॥**
ਗੁਰੁ ਤੀਰਥ ਸੱਚ ਪਾਇਆ ਬੁਧਿ ਨਿਰਮਲ ਨਹਾਤੀ।
ਸੱਚਾ ਸੌਦਾ ਹੱਟ ਸੱਚ ਵਣਜਾਰੇ ਜਾਤੀ॥੧॥ਰਹਾਉ॥
ਸੱਚੀ ਕਾਰ ਕਮਾਵਣੀ ਸੁਖ ਲਾਹ ਅਗਾਤੀ।
ਸੱਚੀ ਸੰਗਤ ਜਾਈਐ ਦਰਗਹਿ ਸੱਚ ਸਾਤੀ॥੨॥
ਗੁਰੁਮੁਖ ਸੱਚ ਸਲਾਹੀਐ ਮਲ ਅੰਤਰ ਰਾਤੀ।
ਸੱਚਾ ਸੇਵੈ ਸ੍ਰੀਚੰਦਰ ਸੱਚ ਲਹਹਿ ਸੰਗਾਤੀ॥੩॥੧੪੪॥
**ਕੂੜਾ ਗੰਢਣ ਗੰਢੀਐ ਕਿਛੁ ਸਾਥ ਨ ਚੱਲੈ।**
**ਪੁੱਛਣ ਪੁਛੈ ਦੂਤ ਯਮ ਕਿਆ ਲਿਆਇਆ ਪੱਲੇ॥੧॥**
ਰਤਨ ਅਮੋਲਕ ਸਾਸ ਗੜ ਕੱਟੀ ਕੱਟ ਕੱਲੈ।
ਲੇਖਾ ਦੇਣਾ ਸਿਰ ਰਹਿਆ ਜਾਮਨ ਦੋ ਝੱਲੈ॥੧॥ਰਹਾਉ॥
ਭਾਰ ਉਠਾਇਆ ਬਹੁ ਘਣਾ ਪੋਟੀ ਬਨ ਸੱਲੈ।
ਪੈਂਡਾ ਡੂੰਘਾ ਪੰਧ ਨਹਿ ਕੰਟਕਿ ਕੈ ਥੱਲੈ॥੨॥
ਨੰਗੇ ਪੈਰ ਸਿਧਾਇਆ ਪਿਛੋ ਕੇ ਘੱਲੈ।
ਸ੍ਰੀਚੰਦਰ ਬਿਨ ਸਤਿਗੁਰੁ ਪੜਿ ਰਾਹ ਅਵੱਲੈ॥੩॥੧੪੫॥
**ਆਇਆ ਜਗਿ ਮਹਿ ਜਾਨੀਐ ਰੰਗ ਹਰਿ ਸਉ ਲਾਗੈ।**

**ਸੱਚੀ ਦਰਗਹਿ ਪੈਦਿਆ ਉੱਜਲ ਬਿਨ ਦਾਗੈ॥੧॥**
ਰਾਮ ਨਾਮ ਅਮ੍ਰਿਤ ਰਸੈ ਪੀਵਤ ਵਡਭਾਗੈ।
ਮਗਨ ਭਇਆ ਵਿਸ਼ਮਾਦ ਮਹਿ ਹਉਮੈਂ ਮੋਹ ਤਿਆਗੈ॥੧॥ ਰਹਾਉ॥
ਡੋਲਨ ਚੁਕਾ ਯੋਨਿ ਮਹਿ ਭਰਮ ਸੁਪਨਹਿ ਜਾਗੈ।
ਅਨਹਦ ਵੇਣੂ ਬਜਾਈਐ ਤੂਟੇ ਕਚਿ ਧਾਗੈ॥੨॥
ਗਗਨਿ ਮੰਡਲ ਮਹਿ ਬਿਚਰਤੇ ਪਰ ਅਨਲ ਸੁ ਖਾਗੈ।
ਸ੍ਰੀਚੰਦਰ ਨਹਿ ਜਾਵਈ ਲੜਿ ਗੋਵਿੰਦ ਲਾਗੈ॥੩॥੧੪੬॥
**ਗੁਰੁਮੁਖ ਹੋਵੇ ਭੈਅ ਕਰੇ ਆਪਨਿ ਆਪ ਪਛਾਨੈ।**
**ਮੇਲ ਮਿਲੈ ਸਤਸੰਗਤੀ ਨਾਮਿ ਦਾਨ ਇਸ਼ਨਾਨੇ॥੧॥**
ਭਾਉ ਭਗਤਿ ਹਰਿ ਕੀਰਤਨ ਰਾਗ ਨਾਦਿ ਵਿਖਿਆਨੈ।
ਮਨ ਕੀ ਖੋਜਹਿ ਧੂਲੀਐ ਅੰਤਰਿ ਪਾਈਐ ਸ਼ਾਨੇ॥੧॥ ਰਹਾਉ॥
ਗਹਿਰਾ ਖਾਤਾ ਖੋਦ ਕਿ ਜਾਨੈ ਗੁਪਤਿ ਖਜ਼ਾਨੇ।
ਮਾਇਆ ਮੋਹ ਵਿਸਾਰ ਕਿ ਆਤਮ ਰਾਮ ਪਛਾਨੈ॥੨॥
ਮਾਰਗਿ ਮੁਕਤਾ ਪਾਈਐ ਜੀਵਨ ਪਤਿ ਨਿਰਬਾਨੈ।
ਅੰਗ ਸੰਗ ਸ੍ਰੀਚੰਦਰ ਕੈ ਕਰਨਹਾਰ ਭਗਵਾਨੈ॥੩॥੧੪੭॥
**ਜੀਵਤ ਸੋ ਪਰਵਾਨ ਹੈ ਹਰਿ ਹਰਿ ਰੰਗ ਰਾਤਾ।**
**ਕਰਨਹਾਰ ਕਰਤਾ ਪੁਰਸ਼ ਗੋਬਿੰਦ ਵਿਧਾਤਾ॥੧॥**

ਸਿਮਰ ਸਿਮਰ ਨਿੱਤ ਆਨੰਦ ਸਿਓਂ ਮਦਿ ਮਤਿ ਸੰਘਾਤਾ।
ਏਕੋ ਏਕ ਪਛਾਨਿਆ ਅਗਿਆਨ ਗਵਾਤਾ॥੧॥ਰਹਾਉ॥
ਖੋਟ ਕਪਾਟੈ ਮਹਿਲ ਜਾਏ ਰਤਨਨਿ ਪ੍ਰਗਟਾਤਾ।
ਕੰਚਨਿ ਕਾਇਆ ਨਿਰਮਲੀ ਨਿਰਮਲ ਕਾ ਨਾਤਾ॥੨॥
ਹਰਿ ਪ੍ਰਭੂ ਜਲ ਸੀਤਲ ਭਏ ਧੋਏ ਮੁੱਖ ਗਾਤਾ।
ਸ੍ਰੀਚੰਦਰ ਦੇਹਿ ਅੰਦਰਹਿ ਉਪਜਿਉ ਜਲ ਜਾਤਾ॥੩॥੧੪੮॥

**ਬਨਜ਼ਾਰਾ ਜਗ ਆਇਆ ਦਿਨ ਦੋਏ ਚਾਰ ਸੁਹਾਣਾ।**
**ਗੋਇਅਲ ਵਾਸਾ ਗੋਇਅਲੀ ਚਲਨਿ ਛੋਡ ਟਿਕਾਨਾ॥੧॥**
ਸੋਏ ਰੈਣ ਗਵਾਇਆ ਮਨਮੁਖਿ ਭਇਆ ਵਿਹਾਨਾ।
ਰਾਸ ਗਵਾਈ ਅਪਨੀ ਲਾਹਾ ਲਾਭ ਹੈਰਾਨਾ॥੧॥ਰਹਾਉ॥
ਭੋਗ ਭੋਗ ਮਨਿ ਭਾਂਵਦੇ ਖਾਟੇ ਰੋਗ ਨਿਦਾਨਾ।
ਰੰਗ ਰਲੀਆ ਉਤ ਮਾਣੀਐ ਸੋਕ ਸਮਾਜ ਸਮਾਨਾ॥੨॥
ਪਾਈਏ ਕੀਤਾ ਆਪਣਾ ਕਿਉਂ ਤਬ ਬੁਰਾ ਕਮਾਣਾ।
ਕਰਮਿ ਕੁਕਰਮ ਸ੍ਰੀ ਚੰਦਰ ਪਰਖਹਿ ਪ੍ਰਭੂ ਦੀਵਾਨਾ॥੩॥੧੪੯॥

**ਬੀਜ਼ ਬੀਜ਼ਿਆ ਜਾਹਿ ਕਾ ਫ਼ਲ ਲਹਹਿ ਭੀ ਔਹੀ।**
**ਅੰਬ ਬਬੂਲ ਨਹਿ ਦੇਵਹਿ ਅਨਿਕ ਯਤਨ ਸਿੰਚੈਹੀ॥੧॥**
ਦੁਖ ਦੇ ਸੁਖ ਕੀ ਆਸ ਕਰਿ ਮੂੜ ਕਹਾਵੈ ਤੇਰੀ।

ਕੰਡੇ ਮਾਰਗਿ ਡਾਰੀਐ ਆਪਨਿ ਪਾਏ ਚੁਭੇਹੀ॥੧॥ ਰਹਾਉ॥
ਬੁਰਾ ਚਿਤਵੀਐ ਪਰਿਨ ਕਾ ਆਪਨਿ ਭਲਾ ਕੇਹੀ।
ਬਿਨ ਬੋਹਿਥ ਸਾਗਰ ਧਸੈ ਕਿਮਿ ਉਬਰੇ ਦੇਹੀ॥੨॥
ਚੰਦਨਿ ਪੂਜੇ ਨਹਿ ਆਕ ਢਾਕ ਕਾਨੇ ਉਥੇਹੀ।
ਸ੍ਰੀ ਚੰਦਰ ਮਨਿ ਸਮਝ ਲੇਹ ਰਖਿ ਪਾਵ ਧਰੇਹੀ॥੩॥੧੫੦॥

**ਮਨਿ ਮਾਨੈ ਗੋਬਿੰਦ ਸੰਗ ਸਭ ਦੂਖਿ ਪਰ ਜਾਰੀ।**
**ਆਤਮ ਰਾਮ ਪਛਾਣੀਐ ਉਰ ਹਉਮੈਂ ਮਾਰੀ॥੧॥**
ਸਾਧ ਸੰਗਤਿ ਕੈ ਵਾਰਨੇ ਮਦਿ ਸਦਿ ਬਲਿਹਾਰੀ।
ਏਕਾ ਏਕੀ ਭਾਵਨਾ ਮੈ ਮੇਰੀ ਹਾਰੀ॥੧॥ ਰਹਾਉ॥
ਬੋਹਿਥ ਪਾਇਆ ਸਾਗਰੇ ਵਿਖਿਆ ਪਹਰ ਪਰਹਾਰੀ।
ਇੜਾ ਪਿੰਗਲਾ ਬਾਂਧ ਕੈ ਸੁਖ ਸੁਖਮਨਾ ਨਾਰੀ॥੨॥
ਗਗਨੰਤਰ ਥਿਰ ਅਚਿਲ ਰਾਜ ਅਬਿਚਲ ਅਟਾਰੀ।
ਸ੍ਰੀਚੰਦਰ ਤਮਿ ਬਿਨਸਿਆ ਹਰਿ ਕਰਨ ਉਜਾਰੀ॥੩॥੧੫੧॥

**ਗੁਰੂ ਗੋਬਿੰਦ ਸਲਾਹੀਐ ਨਿਸਿ ਦਉਤ ਸਭਾਗੈ।**
**ਨਾਮਿ ਸੁਨਤਿ ਨਾਰਾਇਣੈ ਯਮ ਦੂਰਹੋ ਭਾਗੈ॥੧॥**
ਏਥੇ ਸਗਲੇ ਸੁਖ ਲਹਿ ਪਤਿਸਉ ਥਿਤ ਆਗੈ।
ਰਿਧਿ ਸਿਧਿ ਨਵ ਨਿਧ ਸਭ ਆਪ ਚਰਨੀ ਲਾਗੈ॥੧॥ ਰਹਾਉ॥

ਬਾਦਿਸ਼ਾਹਾ ਸਿਰ ਬਾਦਿਸਾਹ ਹਰਿ ਹਰਿ ਰਸ ਪਾਗੈ।
ਗਰਬ ਗਵਾਇਆ ਅੰਦਰਹੁ ਸੁਖ ਸਾਂਤ ਸੁਭਾਗੇ॥੨॥
ਮਨਿ ਵਡਾਈ ਕੀਰਤੀ ਯਸ਼ ਹੋਏ ਅਦਾਗੇ।
ਊਚੋ ਊਚਾ ਸ੍ਰੀਚੰਦਰ ਗੁਣਨਿਧ ਗੁਣ ਰਾਗੈ॥੩॥੧੫੨॥
**ਸਤਿਗੁਰੁ ਕੇ ਬਲਿਹਾਰਣੇ ਨਿਜ ਦਿਤਾ ਨਾਉ।**
**ਏਥੇ ਸੁਖ ਘਨੇਰਿਆ ਠੰਡ ਆਗੈ ਛਾਉਂ॥੧॥**
ਤਮਿ ਅਗਿਆਨ ਬਿਨਾਸਿਆ ਚੜਿਆ ਬਿਨ ਰਾਉ।
ਸਦਾ ਸੁਹੇਲੇ ਸਚਿ ਮਨਿ ਨਿਹਚਲ ਅਸਰਾਉਂ॥੧॥ਰਹਾਉ॥
ਚਿੰਤਾ ਸਕਲਿ ਬਿਲਾਨੀਆਂ ਪਾਇਆ ਸੱਚ ਥਾਉਂ।
ਜਪਿ ਤਪਿ ਸੰਯਮ ਬਰਤ ਲੱਖ ਮਨਿ ਉਪਜਿਆ ਭਾਉਂ॥੨॥
ਮੁੱਖ ਉੱਜਲ ਦਰਗਹਿ ਹਰਿ ਪੂਰਨ ਮਨਿ ਸੁਆਉਂ।
ਸ੍ਰੀਚੰਦਰ ਤਨਿ ਮਨ ਧੰਨਹਿ ਭੇਟਾ ਉਪਰਾਉ॥੩॥੧੫੩॥
**ਮਾਤ ਪਿਤਾ ਬਤ ਪਾਲਤਾ ਹਰਿ ਕ੍ਰਿਪਾ ਨਿਧਾਨ।**
**ਪੈਜਿ ਰਖੈ ਪ੍ਰਭੁ ਦਾਸ ਕੀ ਨਹਿ ਹੋਏ ਅਪਮਾਨ॥੧॥**
ਪੰਚ ਤਤ ਕੀ ਦੇਹ ਮਹਿ ਬਾਸਹਿ ਗੁਣ ਖਾਨ।
ਤੱਤੀ ਵਾਉ ਨਹਿ ਲਾਗਈ ਜਨ ਕੈ ਹਰਿ ਪ੍ਰਾਣ॥੧॥ਰਹਾਉ॥
ਓਟ ਗੋਪਾਲ ਦਿਆਲ ਪ੍ਰਭੁ ਨਹਿ ਛੁਹੈ ਬਾਣ।

ਭੁਖ ਰਹਿਨ ਨਹਿ ਦੇਵਈ ਪਹੁੰਚਾਏ ਧਾਨ॥੨॥
ਬੰਧਨ ਕਾਟਿ ਉਬਾਰਿਆ ਗਰੁੜੇ ਕਰਿ ਜਾਨ।
ਸ਼ਕਲਿ ਨਿਵਾਈ ਮੇਦਨੀ ਸ੍ਰੀ ਚੰਦਰੈ ਪਾਨ॥੩॥੧੫੪॥

**ਨਿਧਿ ਸਿਧਿ ਜਾਹਿ ਕੇ ਸੋ ਪ੍ਰਭੁ ਹਮਾਰਾ।**
**ਤੋਟਾ ਕਦੇ ਨਹਿ ਆਵਈਂ ਹਰਿ ਅਖੁੱਟੇ ਭੰਡਾਰਾ॥੧॥**
ਜੀਵ ਜੰਤੁ ਤ੍ਰਿਪਤਾਸਿਆ ਅਚ ਸੁਧਾ ਅਹਾਰਾ।
ਤ੍ਰਿਸ਼ਨਾ ਭੁੱਖ ਬਿਨਾਸਿਆ ਇਕ ਨਾਮ ਆਧਾਰਾ॥੧॥ਰਹਾਉ॥
ਸ਼ਕਲਿ ਪਦਾਰਥ ਦੇ ਰਹਿਆ ਦਿਨ ਰੈਣ ਦਾਤਾਰਾ।
ਮਾਗਨਿ ਕਤਹੂੰ ਨਹਿ ਜਾਈਏ ਘਰਿ ਮਾਂਗਨ ਹਾਰਾ॥੨॥
ਜਾਚਿਕ ਸਗਲੀ ਸ੍ਰਿਸ਼ਟ ਹੈ ਪ੍ਰਭੁ ਦੇਵਨਹਾਰਾ।
ਸ੍ਰੀਚੰਦਰ ਮਨਿ ਤ੍ਰਿਪਤ ਹੋਏ ਸਿਮਰੈ ਕਰਤਾਰਾ॥੩॥੧੫੫॥

**ਆਪਨੜੈ ਲੜਿ ਲਾਏ ਕੈ ਨਹਿ ਤਿਆਗੈ ਕਰਤਾ।**
**ਜਾ ਕਾ ਕੋਏ ਨਹਿ ਜਗਤਿ ਮਹਿ ਤਾਂ ਕਾ ਪ੍ਰਭੁ ਭਰਤਾ॥੧॥**
ਰੰਗ ਅਨਾਥ ਗਰੀਬ ਜਨ ਸਹਿਨਸ਼ਾਹੀ ਚਰਤਾ।
ਭੁਜਵਲ ਆਯੁਧਵਾਹਨੀ ਵਾਕਨ ਸੋਏ ਹਰਤਾ॥੧॥ਰਹਾਉ॥
ਸਗਲ ਸ੍ਰਿਸ਼ਟੈ ਸੋ ਧਨੀ ਨਹਿ ਬਲਿਸ਼ਠ ਧਰਤਾ।
ਮਾਰਨ ਆਏ ਦਾਸ ਜੋ ਆਪਹਿ ਧਰ ਧਰਤਾ॥੨॥

ਗਰੀਬਾਂ ਕਬਹੂੰ ਨਹਿ ਥਮ ਭਈ ਸੋਊਂ ਅਗਰ ਨਿਹੁਰਤਾ।
ਸ੍ਰੀਚੰਦਰ ਅਚਰਜ਼ ਹਰੀ ਅਚਰਜ ਤਿਹ ਚਰਿਤਾ॥੩॥੧੫੬॥
**ਅਵਗੁਣ ਕਬਹੂੰ ਦਾਸ ਕਿ ਹਰਿ ਪ੍ਰਭੁ ਨਹਿ ਚਿਤਾਰੇ।**
**ਢਾਕੇ ਪਰਦੇ ਜਨਨ ਸਭਿ ਜਗ ਮਹਾਂ ਵਿਕਾਰੇ॥੧॥**
ਕਰਿ ਲੀਨੋ ਜੋ ਅਪਨੇ ਫਿਰ ਨਾਹਿ ਪਿਛਾਰੇ।
ਸ਼ਾਖ ਸੁਣਾਵਹਿ ਸੰਤ ਜਨ ਸਗਰੀਵ ਸਰਖਾਰੇ॥੧॥ਰਹਾਉ॥
ਲਾਡ ਲਡਾਵੈ ਬਾਲਕੈ ਪਿਤ ਮਾਤ ਸਮਹਾਰੇ।
ਪਾਵਕਿ ਖਾਤਿਹੂੰ ਸਾਪ ਰੋਗ ਹਾਨੈ ਉਪਚਾਰੈ॥੨॥
ਆਪਨਿ ਸਭ ਕੁਛ ਸੌਂਪ ਕੈ ਆਨੰਦ ਮਗਨਾਰੈ।
ਦਾਸ ਭਉ ਸ੍ਰੀਚੰਦਰ ਮਨਿ ਪ੍ਰਭੁ ਨਾਮਿ ਚਿਤਾਰੈ॥੩॥੧੫੭॥
**ਬਿਨ ਹਰਿ ਨਾਮਿ ਨਹਿ ਆਵਈਂ ਕਿਛੁ ਜੀਅ ਕੈ ਕਾਮਾ।**
**ਕੰਚਨ ਰੂਪਾ ਕਾਂਸ ਲੋਹ ਸੀਸਾ ਰੰਗ ਤਾਮਾ॥੧॥**
ਮਾਤ ਪਿਤਾ ਸੁਤਿ ਸਾਕ ਬੰਧੂ ਸਾਜਨ ਅਰੁ ਬਾਮਾ।
ਮੰਡਪ ਮਹਿਲ ਸਰਾਇਆ ਗਜ ਗਚ ਲਲਾਮਾ॥੧॥ਰਹਾਉ॥
ਘੋੜੇ ਹਾਥੀ ਰਥ ਬਹਿਲ ਰੰਗੇ ਰੰਗ ਜਾਮਾ।
ਕੁਹੀਆ ਬਾਜਾ ਡੋਰੀਆ ਆਡੇ ਊਚ ਚਾਮਾ॥੨॥
ਛੱਡ ਛੱਡ ਸਭੋ ਚਾਲਦਾ ਕੇਵਲ ਪਰ ਧਾਮਾ।

ਸ੍ਰੀਚੰਦਰ ਦ੍ਰਿੜ ਮਨ ਗਹੋ ਜਾਪੈ ਸੁਖ ਰਾਮਾ॥੩॥੧੫੮॥
**ਸਾਧ ਸੰਗ ਮਨਿ ਉੱਜਲਾ ਕਸਮਲ ਸਭ ਹਾਨੀ।**
**ਆਪਾ ਆਪ ਪਛਾਨਿਆ ਸੱਚੋ ਸੱਚ ਪਰਵਾਨੀ॥੧॥**
ਮਨਿ ਬੇਕਾਰੀ ਬੇੜਿਆ ਦੁੱਖ ਸਹੈ ਜਹਾਨੀ।
ਧਰਮ ਕਰਮ ਮਨਿ ਲਾਈਏ ਸੁਖ ਸਾਚਾ ਜਾਨੀ॥੧॥ਰਹਾਉ॥
ਸੰਗ ਨਹਿ ਚਾਲੈ ਮਾਲ ਧਨ ਕਿਆ ਕਰਹਿ ਪ੍ਰਾਣੀ।
ਕੂੜੇ ਬੰਧਨ ਬੰਧਿਆ ਜਮਾਂ ਖਰਚਿ ਜਵਾਨੀ॥੨॥
ਮੀਤ ਸੱਜਣ ਨਹਿ ਸਾਥ ਦੇਹਿ ਮੁੱਖ ਮੋੜਹਿ ਕਾਨੀ।
ਸ੍ਰੀਚੰਦਰ ਰਾਮ ਨਾਮਿ ਬਿਨ ਬਿਰਥਾ ਵਿਰਧਾਨੀ॥੩॥੧੫੯॥
**ਕੂੜੇ ਮੋਹ ਲਪਟਾਇਆ ਨਿਤ ਕੂੜਿ ਕਮਾਵੈ।**
**ਕੂੜੇ ਲਾਲਚ ਲਗਿਆ ਕੁਛ ਹਾਥ ਨਹਿ ਆਵੈ॥੧॥**
ਅੰਤ ਕੂੜਿ ਕਾ ਕੂੜਿ ਹੋਇ ਪੁਨਿ ਪੁਨਿ ਪਛਤਾਵੈ।
ਕੂੜਾ ਕਰਮਿ ਕਮਾਇਆ ਯਮਿ ਡੰਡਿ ਲਗਾਵੈ॥੧॥ਰਹਾਉ॥
ਜਗਤ ਵਪਾਰੀ ਕੂੜਿ ਕਾ ਕਿਮ ਸਾਚ ਲਖਾਵੈ।
ਕੂੜੀ ਦੇਹੀ ਬਿਨਸਨੀ ਭੋਗਨਿ ਰਸ ਪਾਵੈ॥੨॥
ਰਸ ਕਸਿ ਕੂੜੇ ਸੇਵਿਐ ਤਨਿ ਰੋਗ ਜਮਾਵੈ।
ਸ੍ਰੀਚੰਦਰ ਇਕ ਸਾਚ ਹਰਿ ਜੇ ਤੋਹਿ ਮਨਿ ਭਾਵੈ॥੩॥੧੬੦॥

**ਗੁਰੁ ਉਪਦੇਸਿ ਕਮਾਈਐ ਸੰਗ ਸਾਧ ਜਮਾਤੀ।**
**ਤ੍ਰਿਸ਼ਨਾ ਭੁਖ ਨਿਵਾਸੀਆ ਲੱਖ ਰਾਮ ਸੰਗਾਤੀ॥੧॥**
ਗੁਰੁਮੁਖਿ ਮਨਿ ਪ੍ਰਕਾਸ ਹੋਇ ਤਮਿ ਅੰਧ ਜਹਾਤੀ।
ਕਥਾ ਕੀਰਤਨ ਰਾਗ ਨਾਦਿ ਗਾਵਨਿ ਪ੍ਰਭਾਤੀ॥੧॥ਰਹਾਉ॥
ਕਰਮਿ ਧਰਮ ਸੁਚਿ ਸੰਜਮਾ ਤੀਰਥ ਸਭ ਨਹਾਤੀ।
ਰਾਮ ਨਾਮਿ ਜਪਿ ਦਿਨਸ ਰਾਤ ਸੱਚ ਵਾਕ ਸਹਾਤੀ॥੨॥
ਗੁਰਮੁਖਿ ਜਨਮਿ ਸਵਾਰਿਆ ਮੇਟੀ ਜਾਤ ਪਾਤੀ।
ਗੁਣ ਗੋਬਿੰਦ ਸ੍ਰੀ ਚੰਦਰ ਗੁਣ ਕਿਲਬਿਖ ਨਰਿ ਹਾਤੀ॥੩॥੧੬੧॥
**ਨਾਰਾਇਣ ਸਿਰ ਕਰਿ ਧਰੈ ਜਿਹਿ ਕੀਨੋ ਪੂਰਾ।**
**ਦੁੱਖ ਰੋਗ ਤਨਿ ਤੇ ਭਾਗੇ ਲਹਿ ਗਏ ਵਿਸੂਰਾ॥੧॥**
ਜਪਿ ਤਪਿ ਸੰਜਮ ਮਾਨ ਮਹਿਤ ਕੀਰਤਿ ਯਸ਼ ਰੂਰਾ।
ਦੁਰਮਤਿ ਦੁਰਤਿ ਮਹਾਨ ਮਿਟ ਮਿਲ ਗਏ ਧਰ ਧੂਰਾ॥੧॥ਰਹਾਉ॥
ਆਨੰਦ ਮਗਨ ਅਲਮਸਤ ਨਾਮਿ ਨੈਣਨ ਰਸ ਘੂਰਾ।
ਕਾਮ ਕਰੋਧ ਅੰਹਕਾਰ ਲੋਭ ਮਨਿ ਤੇ ਭਏ ਦੂਰਾ॥੨॥
ਤ੍ਰਿਲੋਕੀ ਪਤਿ ਪਾਇਆ ਅਵਗੁਣ ਗਨਿ ਚੂਰਾ।
ਸ੍ਰੀਚੰਦਰ ਜੜ ਅੰਦਰੋਂ ਚੇਤਨਿ ਲੱਖ ਨੂਰਾ॥੩॥੧੬੨॥
**ਸਾਧੁ ਸੰਗਤਿ ਕਿ ਵਾਰਨੈ ਜਿਹਿ ਨਾਮਿ ਜਪਾਇਆ।**

**ਗੁਰੁ ਸੱਚ ਤੀਰਥ ਨਹਾਇ ਕੈ ਨਿਰਮਲ ਭਈ ਕਾਇਆ॥੧॥**
ਮਾਇਆ ਮੋਹ ਬਿਨਾਸਿਆ ਮਨਿ ਸੀਤਲ ਤਾਇਆ।
ਸਗਲੇ ਜੰਤੁ ਕੁੰਟਬ ਜਨਿ ਜਾਇ ਪਿਤ ਮਾਇਆ॥੧॥ਰਹਾਉ॥
ਪਤਿ ਪਾਈ ਦਰਗਹਿ ਹਰਿ ਪਟ ਨਾਮਿ ਔੜਾਇਆ।
ਚਹੁਦਿਸਿ ਗੁਣ ਹਰਿਆਵਲੀ ਗਹਿਰੀ ਸਿਰ ਛਾਇਆ॥੨॥
ਦੂਜਾ ਭਾਉ ਵਿਸਾਰਿਆ ਇਕ ਸ਼ਬਦਿ ਸਮਾਇਆ।
ਜਨਮ ਮਰਨਿ ਸ੍ਰੀ ਚੰਦਰ ਗਤਿ ਅਮ੍ਰਿਤ ਮੁੱਖ ਪਾਇਆ॥੩॥੧੬੩॥
**ਨਾਮਿ ਧਿਆਏ ਸਾਧੁ ਸੰਗਿ ਭੈ ਭਰਮਿ ਨਿਵਾਰੈ।**
**ਉੱਜਲ ਸੇਵੇ ਉਜਲੇ ਉੱਜਲ ਹਰਿ ਦੁਆਰੇ॥੧॥**
ਕਸਿਮਲ ਮੈਲ ਉਤਾਰੀਆ ਹਰਿ ਸਰ ਨਹਾਵਾਰੇ।
ਹਉਮੈਂ ਰੋਗ ਵਿਦਾਰਿਆ ਰੰਗ ਰਾਮ ਰਸਾਰੇ॥੧॥ਰਹਾਉ॥
ਜਨਿ ਧੂੜੀ ਨਿਤ ਲੋੜੀਐ ਅਲਮਸਤ ਮਦਾਰੇ।
ਭਾਣਾ ਹਰਿ ਪ੍ਰਭੁ ਭਾਇਆ ਸੁਖ ਦੁਖ ਸਹਾਰੇ॥੨॥
ਰੰਗ ਰੰਗੇ ਹਰਿ ਨਾਮਿ ਕੇ ਮਲ ਮਾਇਆ ਹਾਰੇ।
ਸ੍ਰੀ ਚੰਦਰ ਤ੍ਰਿਲੋਕ ਲੱਖ ਚੜਿ ਊਚ ਅਦਾਰੇ॥੩॥੧੬੪॥
**ਸਵਾਨ ਸਗਲਿ ਆਨੰਤ ਬਿਨ ਸਿੰਘ ਏਕ ਸਮੋਈ।**
**ਚਟਿਕਾ ਅਨਿਕ ਚੁੰਹਚਾਵਈ ਚੁੱਪ ਬਾਜ ਬਿਲੋਈ॥੧॥ਰਹਾਉ॥**

ਕੋਟਿਨ ਕੋਟੀ ਭੇਖੀਅਹਿ ਜਨਿ ਬਿਰਲੇ ਕੋਈ।
ਲੱਖ ਚੌਰਾਸੀ ਜੋਨਿ ਅਵਤਾਰ ਅਕੋਈ॥੧॥ਰਹਾਉ॥
ਅੱਕ ਢੱਕ ਅਰਨਿਆਂ ਲੱਖ ਪਰਮਿਲ ਇੱਕ ਬੋਈ।
ਡੱਡਾਂ ਖਾਈ ਸਰਪ ਗਣਿ ਸੇਸ਼ਹਿ ਕਿਮਿ ਗੋਈ॥੨॥
ਘੋਘੇ ਸੀਪੇ ਸਿੰਧੂ ਭਰਿ ਕੋ ਹੀਰਾ ਜੋਈ।
ਸ੍ਰੀ ਚੰਦਰ ਲੱਖ ਯੱਗ ਸਾਧ ਦਰਿ ਦਸ਼ਮ ਲਹਿਓਈ॥੩॥੧੬੫॥

**ਵੈਦਿ ਕੋਟਿ ਜਗ ਬਿਚਰਤੇ ਰਸਾਇਣਕ ਕੋਊ।**
**ਤੀਰਥ ਨਹਾਵੈ ਕੋਟਿ ਜਨਿ ਮਨਿ ਮਲ ਕੋ ਧੋਊ॥੧॥**
ਮੁੰਦਰਾ ਕੰਨੀ ਫਟਕਿ ਕੀ ਸਿਧ ਸਾਧ ਨਹਿ ਸੋਊ।
ਮਾਲਾ ਕੰਠੇ ਡਾਰੀਐ ਮਨਿ ਨਾਮਿ ਰਟੋਊ॥੧॥ਰਹਾਉ॥
ਜਟਾਂ ਬਧਾਈ ਰਾਖ ਸਿਰ ਸੰਨਿਆਸ ਨਹਿ ਲੋਊ।
ਮੁੱਛਾਂ ਲਿੰਗ ਕਟਾਈਐ ਪਰਿ ਨਾਰਿ ਰਮੋਊ॥੨॥
ਬੇਦ ਵਿਚਾਰਹਿ ਮਾਇ ਰਤਿ ਗਿਆਨੀ ਬਿਰਲੋਊ।
ਬੜਿ ਧਿਆਨੀ ਸ੍ਰੀਚੰਦਰ ਲੱਖ ਸਾਧੂ ਸਤਿ ਕੋਊ॥੩॥੧੬੬॥

**ਜੋਗ ਨਹਿ ਪਾਈਐ ਭੇਖਿ ਤੇ ਬਹੁ ਦੰਭ ਕਮਾਏ।**
**ਨਖਿ ਬੜਾਏ ਜਟਾ ਜੂਟ ਧਰਿ ਕੰਨ ਮੁੰਦਰਾ ਪਾਏ॥੧॥**
ਮਾਲਾ ਤੁਲਸੀ ਕੰਠ ਮਹਿ ਛਾਪਾ ਤਿਲਕਾਏ।

ਗੋਪੀ ਚੰਦਨ ਲਾਈਏ ਦੁਆਦਸ ਅੰਗਾਏ॥੧॥ਰਹਾਉ॥
ਬੈਠਿ ਸਿੰਘਾਸਨ ਚੰਵਰ ਢੁਰਿ ਗਗਨਿ ਛਵੀ ਛਾਏ।
ਪੋਥੀ ਵਾਚ ਸੁਨਾਇਐ ਧੁਨਿ ਉੱਚ ਅਲਾਏ॥੨॥
ਮਸਲੇ ਕਾਢਿ ਕੁਰਾਨ ਤੋ ਲੋਗਨ ਬਿਰਮਾਏ।
ਬਿਨ ਗੁਰੁ ਪੂਰੇ ਸ੍ਰੀਚੰਦਰ ਕਿਛੁ ਥਾਏ ਨਹਿ ਪਾਏ॥੩॥੧੬੭॥

**ਛਾਈ ਪਾਈ ਅਲਿਮਲਿ ਖਾਈ ਅੰਗ ਨਗਨਿ ਕਰਿ ਡਾਰਾ।**
**ਮੁਨਿ ਪਟਿ ਪਹਿਰ ਨਗਰ ਕੀ ਢੇਰੀ ਦਰਿ ਦਰਿ ਊਚ ਪੁਕਾਰਾ॥੧॥**
ਸੇਲੀ ਨਾਦੀ ਮੇਲਾਗਰਿ ਮਹਿ ਬਟੂਆ ਮੇਖਲ ਧਾਰੀ।
ਜਟਾਂ ਮੁਕਟਿ ਮਹਿ ਡਾਰਿ ਡਬੂਤਿ ਨਾਖਨ ਅਗਰ ਅਭਾਰੀ॥੧॥ਰਹਾਉ॥
ਪਾਇਨ ਪਾਇ ਨਹਿ ਪਨਹੀਂ ਬਨਿ ਮਹਿ ਵਿਚਰਤਿ ਇੱਤ ਉੱਤ ਧਾਈ।
ਬਟੂ ਤਰੂ ਤਰਿ ਥਿਰ ਧੂਣੇ ਪੰਚਨਿ ਪਾਵਕਿ ਦਾਰ ਜਰਾਈ॥੨॥
ਮੋਨ ਸਾਧ ਮੂੰਦੇ ਦੋਊ ਨੈਣਾਂ ਬੈਰਾਗਣ ਧਰਿ ਬਾਹਾਂ।
ਕਾਮਿ ਮਾਇਆ ਸ੍ਰੀਚੰਦਰ ਲੁਭਾਇਆ ਗੁਰੁ ਬਿਨ ਪੜੇ ਕੁਰਾਹਾਂ॥੩॥੧੬੮॥

**ਅੰਤਰਿ ਕਾਮਨਿ ਘੇਰੇ ਉਤਰੀ ਮੁੱਖਿ ਤੇ ਬੇਦ ਵਖਾਨਾ।**
**ਜੀਆਂ ਘਾਵਤ ਸ਼ੰਕ ਨਹਿ ਮਾਨਹਿ ਆਇਤ ਭਨਿਤ ਕੁਰਾਨਾ॥੧॥**
ਗੰਢਣ ਗੰਢੇ ਮਿਠੀ ਬਾਣੀ ਮਹਾਂਵਾਕਿ ਕਰਿ ਗਿਆਨਾ।
ਸੰਧਿਆ ਤਰਪਨ ਜਾਪ ਗਾਇਤਰੀ ਭਾਸ਼ਿਆ ਵੇਦਾਂਤ ਪੁਰਾਣਾ॥੧॥ਰਹਾਉ॥

ਸਲਿਗਰਾਮ ਗਲੇ ਲਟਕਾਇਓ ਥਾਲੀ ਦੁਰਗਾ ਧਾਨਾ।
ਮੁੱਖ ਕਾਲੇ ਸਿਰ ਮੁਕਟਿ ਹੈ ਜਾਚਿਤ ਫਿਰਤ ਦੁਕਾਨਾ॥੨॥
ਕੂੜਾ ਵਣਜ ਕੂੜਿ ਵਣਜਾਰਾ ਕੂੜੋ ਲਾਭ ਲੁਭਾਨਾ।
ਸ੍ਰੀਚੰਦਰ ਕੂੜੋ ਰਸ ਰਸਿਆ ਦੂਰ ਭਿਆ ਭਗਵਾਨਾ॥੩॥੧੬੯॥

**ਪ੍ਰਭੁ ਕਿਰਪਾ ਤੇ ਸਾਧ ਸੰਗ ਲਹਿ ਭਾਗ ਸੁਭਾਗ ਪੂਰਾ।**
**ਭਰਮਿ ਭੈਅ ਮੇਟ ਭਏ ਨਿਹਭਰਮਾ ਵਾਜੇ ਅਨਹਦ ਤੂਰਾ॥੧॥**
ਰਾਮ ਨਾਮਿ ਰਸ ਪਰਮ ਰਸਾਇਣ ਸ਼ਰਬ ਪਾਪ ਚਕਚੂਰਾ।
ਆਵਣ ਜਾਣਾ ਬਰਜ਼ਿ ਰਹਾਏ ਜ਼ਰਾ ਮਿਰਤੂ ਸਮਿ ਮੂਰਾ॥੧॥ਰਹਾਉ॥
ਦਹਿਦਿਸਿ ਸਾਖ ਹਰੀ ਹਰੀਆਵਲ ਸੁੰਗਧਿਤ ਅੰਬ ਬੂਰਾ।
ਜੋਤਿ ਜੋਤ ਭਈ ਪਰਗਾਸਾ ਤਮਿ ਭਾਖਉ ਲਹਿ ਨੂਰਾ॥੨॥
ਆਪੇ ਆਪ ਸਗਲਿ ਘਟ ਮਾਹੀ ਗੁਰੂ ਸਿੱਖ ਇਕ ਜਹੂਰਾ।
ਸ੍ਰੀਚੰਦਰ ਹਰਿ ਪ੍ਰਭੂ ਉਰ ਪ੍ਰਗਟੇ ਸਰਬ ਬਿਨਾਸਉ ਕੂਰਾ॥੩॥੧੭੦॥

**ਮਇਆ ਧਾਰ ਜਿਸ ਰਾਖਤਾ ਸੋਊ ਹਰਿ ਗੁਣ ਗਾਏ।**
**ਬਿਨ ਕਿਰਪਾ ਜਗਦੀਸ਼ ਕਿ ਪ੍ਰਭੂ ਗੁਣ ਨਹਿ ਸੁਖਾਏ॥੧॥**
ਬੰਧਨ ਸਗਲੇ ਪਰਿਹਰੇ ਧੰਧੇ ਬਿਨਸਾਏ।
ਜਲਤਿ ਅਗਨਿ ਸੰਸਾਰ ਮਹਿ ਸੰਤ ਸੀਤਲ ਪਾਏ॥੧॥ਰਹਾਉ॥
ਰਾਮ ਨਾਮਿ ਧਨ ਸੰਗ੍ਰਹਿ ਗੁਪਤੀ ਧਰਿ ਥਾਏ।

ਮਗਨਿ ਮਹਾਂਰਸ ਪ੍ਰੀਤ ਮਹਿ ਗੁੰਗਾ ਗੁੜ ਖਾਏ॥੨॥
ਬੇਪਰਵਾਹ ਸ਼ਹਿਨਸ਼ਾਹ ਸੇ ਜਾਚਿਤ ਨਹਿ ਜਾਏ।
ਤਨਿ ਨਗਨਿ ਰੰਗ ਰੰਗਿਆ ਸ੍ਰੀਚੰਦਰ ਸੁਹਾਏ॥੩॥੧੭੧॥

**ਅਕਥਿ ਕਥਾ ਨਰਾਇਣੈ ਕਿਆ ਕਹਹਿ ਉਵਾਚੀ।**
**ਕੂੜੀ ਦੁਨਿਆ ਮਧਿ ਮਹਿ ਕਿਮਿ ਜਾਨੈ ਸਾਚੀ॥੧॥**
ਹਉਮੈ ਭੀਤੀ ਉਚੇਰੜੀ ਕਿਮਿ ਕੁਦਹਿ ਤਾਚੀ।
ਪਰਬਤ ਘਾਟੀ ਜਨਮਿ ਲੈ ਦਿਸ਼ਿ ਲਖਤਾ ਪਰਾਚੀ॥੧॥ਰਹਾਉ॥
ਢੇਰੀ ਰਾਖ ਸਕੇਲੀਆ ਜਵਲਿ ਜਵਾਲਾ ਮਾਚੀ।
ਰੰਗ ਤਮਾਸੇ ਤਿਆਗ ਕਰਿ ਵੈਰਾਗਿ ਬਿਰਤੀ ਰਾਚੀ॥੨॥
ਅਨਦ੍ਰਿਸ਼ਟੇ ਜਪਿ ਜਾਪੀਐ ਦ੍ਰਿਸ਼ਟੇ ਲਖਿ ਕਾਚੀ।
ਕਾਲ ਸਤਿ ਸ੍ਰੀਚੰਦਰ ਹੈ ਮਤਿ ਜੀਵਨ ਖਾਚੀ॥੩॥੧੭੨॥

**ਚਿਹਨਿ ਚਕਰਿ ਗੋਵਿੰਦ ਕਾ ਨਹਿ ਕਹੂੰ ਲਖਾਨਾ।**
**ਜਾਤਿ ਪਾਤਿ ਵਰਣਾਸ਼ਰਮ ਨਨਕਾਰ ਸੁਹਾਨਾ॥੧॥**
ਅਚਰਜ ਤੇ ਅਚਰਜ ਮਹਾਂ ਅਦਭੁਤ ਵਿਸਮਾਨਾ।
ਮਨਿ ਭੀਤਰ ਹੀ ਰਹਿਆ ਸਿਰ ਸ਼ਾਹ ਸ਼ਹਾਨਾ॥੧॥ਰਹਾਉ॥
ਛਿਨ ਮਹਿ ਥਾਪ ਨਿਵਾਜ਼ਦਾ ਥਲਿ ਰੰਕ ਰਾਜਾਨਾ।
ਮਾਗਨਹਾਰੇ ਜਾਚਿਕਾ ਦੇਹਿ ਸ਼ਰਬ ਨਿਧਾਨਾ॥੨॥

ਗੁਪਤ ਹੁਕਮਿ ਚਲਾਉਦਾ ਤ੍ਰੈਲੋਕ ਪਰਵਾਨਾ।
ਗੁਰੂ ਅਬਿਨਾਸ਼ੀ ਸ੍ਰੀਚੰਦਰ ਸਭਿ ਭੇਦਿ ਜਤਾਨਾ॥੩॥੧੭੩॥

## ਓਮ ਪਾਰਬ੍ਰਹਾਮਣੇ ਨਮ:॥

## ਬਿਲਾਵਲ ਛੰਦ

**ਹਰਿ ਪ੍ਰਭੂ ਪ੍ਰੀਤ ਪਿਆਰੜਾ ਹਉਂ ਨਿੱਤ ਨਿੱਤ ਗਾਵਹੁ ਰਾਮ।**
**ਰਸਿ ਰਸਿ ਸ਼ਬਦਿ ਬਖਾਣੀਐ ਨਿਹਚਲ ਪਤਿ ਪਾਵਹੁ ਰਾਮ॥੧॥**
ਨਿਹਚਲ ਪਤਿ ਪਾਵਹੁ ਆਪਿ ਗਵਾਵਹੁ ਸੰਤਾ ਸੰਗ ਸਮਾਈ।
ਰਾਮ ਨਾਮਿ ਏਕੋ ਮਨਿ ਵਸਿਆ ਦੂਜਾ ਭਾਉ ਮਿਟਾਈ॥
ਦੁਰਮਤਿ ਬਿਨਸੀ ਆਤਮ ਸਰਸੀ ਗੁਣ ਗੋਵਿੰਦ ਮਨਿ ਭਾਏ।
ਸ੍ਰੀਚੰਦਰ ਰੰਗ ਰਵੈ ਰਸਾਲੈ ਤਪਤਿ ਕਬਹੂੰ ਪਾਏ॥੧॥
ਕਾਮਨਿ ਕਾਮਿ ਵਿਸਾਰਿਆ ਲਗਿ ਸੰਤਨ ਪਾਈ ਰਾਮ।
ਦੁਰਮਤਿ ਬੁਧਿ ਵਿਸਰਜੀਆ ਗੁਣ ਰਾਮ ਰਮਾਈ ਰਾਮ॥
ਰਾਮ ਰਮਾਈ ਹਉਮੈ ਹਾਈ ਧੂਲਿ ਸੰਤ ਸਮਾਈ।
ਧੰਧੈ ਧਾਵਨਿ ਲਗਨਿ ਤਿਆਰੀ ਸਹਿਜ ਸਹਿਜ ਰੰਗ ਲਾਈ॥
ਚੜੀ ਖੁਮਾਰੀ ਲਈ ਹੁਲਾਰੀ ਚੱਕ੍ਰ ਲਖਾਈ ਲੋਈ।

ਸ੍ਰੀਚੰਦਰ ਲਗਿ ਸੰਤ ਸਮਾਗਮ ਦੁਰਮਤਿ ਦੁਰਤਿ ਵਿਗੋਈ॥੨॥
ਪਾਰਬ੍ਰਹਮ ਨਿਜ ਕਰਮਿ ਕਰਿ ਸਾਧੂ ਦਰਸ਼ਿ ਕਰਾਏ ਰਾਮ।
ਬਿਨ ਬੋਲੇ ਕਿਛੁ ਬਾਣ ਸਾ ਅੰਤਰਿ ਘਸਤਾ ਜਾਏ ਰਾਮ॥
ਅੰਤਰਿ ਘਸਿ ਜਾਏ ਵਾਕ ਮਹਾਏ ਮਿਠੇ ਲਾਗੀਹ ਬੋਲਾ।
ਦਾਸ ਭਏ ਸਿਰ ਊਚਾਅ ਬਿਨ ਦਾਮਨਿ ਕੇ ਗੋਲਾ॥
ਹੂੰ ਨ ਹਾਂ ਰਹੀ ਮਨਿ ਅੰਤਰਿ ਮਿਥਿਆ ਮਾਂਗ ਚੁਕਾਈ।
ਦੁੱਖ ਭੁੱਖ ਸ੍ਰੀਚੰਦਰ ਸਿਰਪਰ ਸਾਧੂ ਸੰਗਿ ਲਿਵ ਲਾਈ॥੩॥
ਰੰਗ ਰੰਗੀ ਰੰਗ ਚਾੜਿਆ ਹਰਿ ਰੰਗਣ ਬਾਰੇ ਰਾਮ।
ਬੁਧਿ ਵਿਕਾਸ ਅਗੰਮੜਾ ਲੱਖ ਦੁਤਰਿ ਤਾਰੇ ਰਾਮ॥
ਦੁਤਰਿ ਤਾਰੇ ਮੇਟੇ ਭਾਰੇ ਹਉਮੈ ਗਰਬ ਗਵਾਇਆ।
ਸਦਾ ਸੰਗ ਪ੍ਰਭੂ ਅੰਤਰਜਾਮੀ ਆਪਨੜੈ ਉਰ ਪਾਇਆ॥
ਭਇਆ ਪ੍ਰਕਾਸ਼ ਮਿਟਿਆ ਅੰਧਿਆਰਾ ਹਰਿ ਹਰਿ ਗੁਣ ਪ੍ਰਗਟਾਏ।
ਸ੍ਰੀਚੰਦਰ ਧਸ ਸੁਧਾ ਸਰੋਵਰ ਮਲ ਮਲ ਨਿਤ ਪ੍ਰੀਤ ਨਹਾਏ॥੪॥੧੭੪॥

**ਹੇ ਮਨਿ ਮੇਰੇ ਰੰਗਲੇ ਹਰਿ ਹਰਿ ਨਾਮਿ ਅਰਾਧੇ ਰਾਮ।**
**ਮਨਿ ਕੀ ਮੈਲ ਉਤਾਰ ਕੈ ਯਮਿ ਕਾ ਮਾਰਗ ਸਾਧੇ ਰਾਮ॥ ॥੧॥**

ਮਾਰਗ ਯਮ ਕਾ ਸਾਧੈ ਪ੍ਰਾਣੀ ਆਗੈ ਬਸਨਿ ਸੁਹੇਲਾ।
ਸਾਧੂ ਸੰਗ ਹਉਮੈ ਸਭਿ ਭਾਗੀ ਕਬਹੂੰ ਨਹਿ ਹੋਇ ਦੁਹੇਲਾ॥

ਔਘਟ ਘਟ ਘਾਟੈ ਨਹਿ ਜਾਈਐ ਪਤਿ ਪਾਵੈ ਦਰਬਾਰੈ।
ਸ੍ਰੀਚੰਦਰ ਹਰਿ ਨਾਮਿ ਆਰਾਧੈ ਮੋਖ ਮੁਕਤਿ ਪ੍ਰਭੂ ਦੁਆਰੇ॥੧॥
ਰੇ ਮਨਿ ਮੇਰਿਆ! ਸਤਿਗੁਰੂ ਸਿੱਖ ਸੁਣੀਜੈ ਰਾਮ।
ਰੇ ਮਨਿ ਮੇਰਿਆ! ਮਨਿ ਮਾਨੈ ਰਸਿ ਭੀਜੈ ਰਾਮ॥
ਹਰਿ ਰਸਿ ਭੀਜੈ ਅਵਗੁਣ ਛੀਜੈ ਗੁਣ ਗਾਈਐ ਪ੍ਰਭੂ ਕੇਰੇ।
ਨਿਰਮਲ ਚਾਨਣ ਜੋਤਿ ਪਸਾਰ ਚੋਟ ਨਹਿ ਖਾਏ ਅੰਧੇਰੇ॥
ਵਸਤੂ ਅਜਾਇਬ ਘਰ ਮਹਿ ਸੂਝੈ ਲਾਭ ਲਹੈ ਵਣਜ਼ਾਰਾ।
ਸ੍ਰੀਚੰਦਰ ਸਭਿ ਅਵਗੁਣ ਪਰਿਹਰਿ ਧਰਮ ਪੰਥ ਨਿਧਾਰਾ॥੨॥
ਰੇ ਮਨਿ ਮੇਰਿਆ! ਕੀਤਾ ਸੰਗਿ ਸਿਧਾਈ ਰਾਮ।
ਰੇ ਮਨਿ ਮੇਰਿਆ! ਕਰਮਿ ਮਿਲੈ ਵਡਿਆਈ ਰਾਮ॥੨॥
ਕਰਮਿ ਵਡਾਈ ਪੈਦਾ ਜਾਈ ਊਚ ਸਥਾਨ ਵਿਰਾਸਾ।
ਦੇਵ ਦੈਤਗਣ ਕਿੰਨਰ ਗੰਧਰਵ ਅਗਰ ਬਨਾਵਤਿ ਬਾਜਾ॥
ਤਖਤ ਸੁਹਾਇਆ ਮਿਟੀ ਬਲਾਇਆ ਜਪ ਤਪ ਸੰਜਮ ਪਾਇਆ।
ਸ੍ਰੀਚੰਦਰ ਸਤਿਗੁਰੂ ਅਬਿਨਾਸ਼ੀ ਅਵਿਚਲ ਰਾਜ ਦਿਵਾਇਆ॥੩॥
ਰੇ ਮਨਿ ਮੇਰਿਆ! ਗੁਣ ਨਿਧਿ ਪ੍ਰਤੀਮ ਪਾਈਐ ਰਾਮ।
ਰੇ ਮਨਿ ਮੇਰਿਆ! ਸਾਧ ਸੰਗਤਿ ਲਿਵ ਲਾਈਐ ਰਾਮ॥
ਸੰਗਤ ਲਿਵ ਲਾਈ ਗੁਰਮਤਿ ਪਾਈ ਦੁੱਖ ਭੰਜਨਿ ਹਰਿਨਾਮਾ।
ਸ਼ਬਦਿ ਲਖਾਈਐ ਸਹਿਜ ਸਮਾਈਐ ਨਿਸ਼ਚਲ ਗੋਵਿੰਦ ਧਾਮਾ॥

ਅਨਹਦ ਧੁਨੀ ਪੰਚੀ ਪਰਗਾਸੀ ਸੁਰਤੀ ਚੜੀ ਹਵਾਈ।
ਸ੍ਰੀਚੰਦਰ ਗੋਵਿੰਦ ਘਰਿ ਪਾਇਆ ਦਹਿਦਿਸ਼ਿ ਬਜੀ ਬਧਾਈ॥੪॥੧੭੫॥

**ਰੇ ਮਨਿ ਮੇਰਿਆ! ਕੂੜੀ ਛੋਡ ਵਡਾਈ ਰਾਮ।**
**ਰੇ ਮਨਿ ਮੇਰਿਆ! ਕੂੜੀ ਜੱਗ ਚਤੁਰਾਈ ਰਾਮ॥੧॥**

ਕੂੜੀ ਚਤੁਰਾਈ ਕੂੜਿ ਕਮਾਈ ਕੂੜੋ ਧੰਧ ਪਸਾਰਾ।
ਕੂੜਿ ਕਮਾਵੈ ਕੂੜਿ ਬਿਹਾਜੈ ਕੂੜੇ ਕਾ ਵਣਜਾਰਾ॥
ਮਾਤ ਪਿਤਾ ਸੁਤਿ ਸਾਕਿ ਸੰਬਧੀ ਦਾਰਾ ਮੀਤ ਸਹਾਈ।
ਸ੍ਰੀਚੰਦਰ ਸਭਿ ਕੂੜੇ ਸਾਥੀ ਦਾਦ ਨਹਿ ਦੇਹਿ ਹੈ ਰਾਈ॥੧॥
ਰੇ ਮਨਿ ਮੇਰਿਆ! ਮਿਥਿਆ ਕਿਉਂ ਉਰਝਾਇਆ ਰਾਮ।
ਰੇ ਮਨਿ ਮੇਰਿਆ! ਆਗੈ ਸਾਥ ਨਹਿ ਮਾਇਆ ਰਾਮ॥
ਸਾਥ ਨਾ ਮਾਇਆ ਆਗੈ ਜਾਸੀ ਕਿਉਂ ਸਿਰ ਭਾਰ ਉਠਾਵੈ।
ਡੂੰਘੇ ਸਾਗਰ ਲੰਘਣ ਔਖਾ ਭਾਰ ਸਿਰੈ ਪਛਤਾਏ॥
ਸੰਤਨ ਸਿੱਖ ਲੇਹੁ ਮਨਿ ਪਿਆਰੇ ਗੋਵਿੰਦ ਨਾਮਿ ਸਹਾਈ।
ਸ੍ਰੀਚੰਦਰ ਤਜਿ ਕੂੜਿ ਵਿਹਾਰਾ ਸੰਤਨ ਬਾਤ ਬਤਾਈ॥੨॥
ਰੇ ਮਨਿ ਮੇਰਿਆ! ਜਿਹ ਪ੍ਰਯੋਜਨ ਹੋਈ ਰਾਮ।
ਰੇ ਮਨਿ ਮੇਰਿਆ! ਕੂੜਿ ਬਖਾਨੈ ਸੋਈ ਰਾਮ॥
ਕੂੜਿ ਬਖਾਨੈ ਲੋਭ ਸਮਾਨੈ ਤਿਨ ਕਾ ਕਿਆ ਉਪਦੇਸੋ।

ਪਰਧਨ ਛੀਨ ਉਧਰ ਨਿਜ ਪੋਸਿਤ ਅਧਿਕ ਬਨਾਏ ਵੇਸ਼ੋ।
ਮਾਇਆ ਕਾਰਨ ਪਿੜ ਬੰਧ ਨਾਚਹਿ ਪੂਰਹਿ ਤਾਲ ਸਵਾਏ॥
ਸ੍ਰੀਚੰਦਰ ਥਿਰ ਕੂੜਿ ਸਿੰਘਾਸਨ ਕੂੜਾ ਅਮਰ ਚਲਾਏ॥੩॥
ਰੇ ਮਨਿ ਮੇਰਿਆ! ਗੁਰਮੁਖ ਸੱਚਾ ਕੋਈ ਰਾਮ।
ਰੇ ਮਨਿ ਮੇਰਿਆ! ਸਗਲ ਅਧਾਰੇ ਲੋਈ ਰਾਮ॥
ਸਗਲ ਅਧਾਰੇ ਸੱਚ ਸਮਾਰੇ ਸੱਚ ਨਾਮਿ ਪਤਿ ਪਾਈ।
ਏਥੈ ਉਥੇ ਇਕੋ ਜਾਤਾ ਦੂਜੀ ਰਿਜਮ ਨਹਿ ਕਾਈ॥
ਸਚਿ ਬਿਨਾ ਕੁੱਛ ਥਾਏ ਪਾਵੈ ਸੰਜਮਿ ਲੱਖ ਕਮਾਏ।
ਸ੍ਰੀਚੰਦਰ ਸੱਚਾ ਪ੍ਰਮੇਸ਼ਵਰ ਮਨਿ ਮਹਿ ਵਸਿਆ ਆਏ॥੪॥੧੭੬॥

**ਰੇ ਮਨਿ ਮੇਰਿਆ! ਕਿਉ ਸਿਰ ਭਾਰ ਉਠਾਵਹਿ ਰਾਮ।**
**ਰੇ ਮਨਿ ਮੇਰਿਆ! ਪਾਪਨ ਕਰਮਿ ਕਮਾਵਹਿ ਰਾਮ॥੧॥**
ਕਰਮਿ ਕਮਾਵਾਹਿ ਪਾਪਾ ਕੇਰੇ ਧਨ ਲਿਆਵਹਿ ਬੁਰਿਆਈ।
ਜਿਨ ਕਾਰਣ ਬਹੁ ਕੀਨ ਉਪਾਵਾ ਅੰਤ ਨਹਿ ਹੋਇ ਸਹਾਈ॥
ਭਾਗ ਖੜੇਗੇ ਬੰਦੀ ਜਾਨੈ ਲੇਖਾ ਸਿਰ ਇਕ ਤੇਰੇ।
ਸ੍ਰੀਚੰਦਰ ਗੁਰੂ ਸਤਿਗੁਰੂ ਸ਼ਰਣਾ ਛਨਿ ਮਹਿ ਕਰੈ ਨਿਵੇਰੇ॥੧॥
ਰੇ ਮਨਿ ਮੇਰਿਆ! ਉਦਰ ਦਸਉੱਗਲ ਤੇਰਾ ਰਾਮ।
ਰੇ ਮਨਿ ਮੇਰਿਆ! ਦੋਏਸੇਰ ਅੰਨ ਜੇਰਾ ਰਾਮ ॥

ਦੋਏ ਸੇਰ ਅੰਨ ਅਚਹਿ ਦਿਹਾੜੀ ਬਾਕੀ ਅਵਰਿ ਨਹਿ ਕਾਜੈ।
ਤ੍ਰਿਸ਼ਨਾ ਤ੍ਰਿਪਤ ਹੋਵਹਿ ਕਾਹੂੰ ਅਧਿਕ ਭਏ ਮਹਾਰਾਜੈ॥
ਘੜਾ ਅਕਾਸ ਜਲਹਿ ਮਿਰਗ ਤ੍ਰਿਸ਼ਨਾ ਕਹੁ ਕਾਹੂ ਕਬਿ ਭਰਿਆ।
ਸ੍ਰੀਚੰਦਰ ਤਜਿ ਕੂੜਿ ਸਿਆਪਾ ਚਰਨਿ ਸ਼ਰਨ ਹਰਿ ਪਰਿਆ॥੨॥
ਰੇ ਮਨਿ ਮੇਰਿਆ! ਮਨ ਹੀ ਮਨ ਸਮਝਾਵੈ ਰਾਮ।
ਰੇ ਮਨਿ ਮੇਰਿਆ! ਮਨ ਮਨਿ ਭਰਮਿ ਗਵਾਵੈ ਰਾਮ॥
ਭਰਮਿ ਗਵਾਵੈ ਪੰਥ ਦਿਖਾਵੈ ਚਾਨਣ ਸਭਨੀ ਲੋਈ।
ਆਪਾ ਫਗੜੈ ਜੋਤਿ ਪ੍ਰਗਟੈ ਸਚਿ ਸਰਵਾਣੈ ਗੋਈ॥
ਪ੍ਰਮੇਸ਼ਵਰ ਕਾ ਥਾਨ ਬੈਕੁੰਠਾ ਸਿੰਘਾਸਨ ਬੜਿ ਊੱਚਾ।
ਸ੍ਰੀਚੰਦਰ ਮਨਿ ਭੀਤਰ ਪਰਸੈ ਪਾਪ ਕਲਾਪਨ ਸੁੱਚਾ॥੩॥
ਰੇ ਮਨਿ ਮੇਰਿਆ! ਮਨਿ ਬਿਨ ਜਪਿ ਤਪਿ ਨਾਹੀ ਰਾਮ।
ਰੇ ਮਨਿ ਮੇਰਿਆ! ਮਨਿ ਬਿਨ ਨਰਕੀ ਭਾਰੀ ਰਾਮ॥
ਨਰਕੀ ਭਾਰੀ ਕਸ਼ਟਿ ਸਹਾਰੀ ਸੁੱਖ ਚਾਹੈ ਦੁੱਖ ਪਾਵੈ।
ਲੋਭ ਲਹਿਰ ਹਲਕਾਇਆ ਕੁੱਤਾ ਕਾਟਿ ਕਾਟਿ ਹਲਕਾਵੈ॥
ਜੋਤ ਅਜਾਈ ਮਰੈ ਪਾਏ ਦੁੱਖ ਨਾਹਿ ਸਹਾਇਕ ਕੋਈ।
ਸ੍ਰੀਚੰਦਰ ਮਨਿ ਬਿਨ ਜੱਗ ਭੁਲਾ ਰੁਲਿਆ ਨਿਜ ਪਤਿ ਖੋਈ॥੪॥੧੭੭॥

**ਰੇ ਮਨਿ ਮੇਰਿਆ! ਗੁਰੂ ਬਿਨ ਗਿਆਨ ਨਹਿ ਪਾਈਐ ਰਾਮ।**

**ਰੇ ਮਨਿ ਮੇਰਿਆ! ਸੰਜਮ ਲੱਖ ਕਮਾਈਐ ਰਾਮ॥**
ਲੱਖ ਕਮਾਈਐ ਸੰਯਮ ਝੂਠੇ ਹਿਤ ਠੱਗਣ ਸੰਸਾਰੇ।
ਤੀਰਥ ਨਹਾਤੇ ਮੈਲ ਨਹਿ ਉਤਰੈ ਦੁਖ ਉਠਾਵੈ ਭਾਰੇ॥
ਜੋ ਕਿਛੁ ਕੀਨੋ ਸੋਉ ਅਨੇਤਾਭੁਲਾ ਭਰਮਿ ਨਹਿ ਚੇਤੇ।
ਸ੍ਰੀਚੰਦਰ ਸੋਇਉ ਨਹਿ ਜਾਗਾ ਚਿੜੀ ਚੁਗਾਇਆ ਖੇਤੇ॥੧॥
ਰੇ ਮਨਿ ਮੇਰਿਆ! ਕਰਮੀ ਜਗਤ ਭੁਲਾਇਆ ਰਾਮ।
ਮੂਰਖ ਪ੍ਰਾਣੀ ਪੂਜਿਆ ਭਇਆ ਹੈ ਭਵ ਸਾਗਰ ਡਹਕਾਇਆ ਰਾਮ।
ਭਵ ਡਹਕਾਇਆ ਕਰਮਿ ਲਗਾਇਆ ਦਾਦਰ ਲਹਾਏ ਸਦਾਈ।
ਮਨਿ ਅਪਨੇ ਹੀ ਖਬਰਿ ਨਹਿ ਹੋਈ ਬਾੜੀ ਤ੍ਰਿਸ਼ਨਾ ਮਾਈ।
ਮਾਰਗਿ ਦੰਭ ਨਰਕਿ ਮਹਿ ਗਮਨੈ ਕਿਮਿ ਬੈਕੁੰਠ ਜਾਵੈ।
ਸ੍ਰੀਚੰਦਰ ਕਰਮਨ ਕੀ ਛਾਇਆ ਗਿਆਨ ਕਿਰਣ ਨਹਿ ਆਵੈ॥੨॥
ਰੇ ਮਨਿ ਮੇਰਿਆ! ਕੂੜਾ ਤਜਿ ਵਿਵਹਾਰਾ ਰਾਮ।
ਰੇ ਮਨਿ ਮੇਰਿਆ! ਧਰਮਿ ਕਰਹਿ ਤਿਸਕਾਰਾ ਰਾਮ।
ਕਰਿ ਤਿਰਸਕਾਰ ਧਰਮਿ ਕਿਮਿ ਲਹਹਿ ਪੂਰਬ ਪਛਮ ਫੇਰੋ।
ਜਾਨਹਿ ਪਾਹਿਨ ਕਿਛੁ ਨਹਿ ਖੈ ਹੈ ਡਾਰਹਿ ਭਰਮਿ ਅੰਧੇਰੋ।
ਨਾਮਿ ਧਰਮਿ ਕੈ ਕੂੜਿ ਕਮਾਈਆ ਯਮਿ ਜੰਦਾਰ ਲਗੈ ਹੈ।
ਸ੍ਰੀਚੰਦਰ ਮਨਿ ਸਿਉ ਪੁਛਿ ਬਵਰੇ ਥਾਪਰ ਭੋਗ ਭੁਗੇ ਹੈ॥੩॥
ਰੇ ਮਨਿ ਮੇਰਿਆ! ਕਾਂਚ ਕੰਚਨਿ ਨਹਿ ਤੁਲੈ ਰਾਮ।

ਰੇ ਮਨਿ ਮੇਰਿਆ! ਗਾਡਰ ਧੇਨੁ ਨਹਿ ਮੁਲੈ ਰਾਮ।
ਗਾਡਰ ਧੇਨੁ ਮੂਲ ਸਮ ਨਾਹੀ ਲੋਹਾ ਲਾਲ ਸਮਾਨਾ।
ਪਾਰਸ ਪਾਹਿਨ ਗੁੰਜਾ ਮੋਤੀ ਬਗੁਲਾ ਹੰਸ ਪਛਾਣਾ।
ਸਿਆਰ ਸਿੰਘ ਕਿਮਿ ਹੋਹਿ ਸਮਾਨੈ ਸੰਤ ਅਸੰਤ ਅਘੁਲੈ।
ਦੰਭ ਧਰਮਿ ਸ੍ਰੀਚੰਦਰ ਅਮੇਲੀ ਸਮਝਿ ਲੇਹੁ ਮਨਿ ਭੂਲੈ॥੪॥੧੭੮॥

**ਰੇ ਮਨਿ ਮੇਰਿਆ! ਤ੍ਰਿਸ਼ਨਾ ਸਾਧੂ ਨਹਿ ਸੰਗਾ ਰਾਮ।**
**ਰੇ ਮਨਿ ਮੇਰਿਆ! ਕਿਪੁਰਸ਼ਹਿ ਬਾਰੰਗਾ ਰਾਮ॥**
ਬਾਰੰਗਨਿ ਕਿਪੁਰਸ਼ ਨਹਿ ਮੇਲਾ ਕੋਕਿਲ ਕਾਕ ਨਿਆਰੇ।
ਨਿੰਮ ਧਤੂਰਾ ਪਰਿਮਲ ਨਾਹੀ ਸਾਤ ਲੋਕ ਪਾਤਾਰੇ॥
ਏਰਾਵਤ ਬਾਰਾਹੈ ਸੰਗਤਿ ਚਹੁੰਜੁਗ ਕਬਹੂੰ ਨਹਿ ਹੋਈ।
ਸ੍ਰੀਚੰਦਰ ਦਿਨ ਰੈਣ ਸਮਾਨੈ ਸਾਕਤਿ ਸੱਜਨ ਦੋਈ॥੧॥
ਰੇ ਮਨਿ ਮੇਰਿਆ! ਤੂੰ ਹੀ ਕਰਹਿ ਨਿਵੇਰਾ ਰਾਮ।
ਰੇ ਮਨਿ ਮੇਰਿਆ! ਤੇਰਾ ਹੀ ਸਭਿ ਝੇਰਾ ਰਾਮ॥
ਤੇਰਾ ਝੇਰਾ ਤੂੰ ਹੀ ਨਿਵੇਰਹਿ ਕੂੜਿ ਸਚਿ ਵਾਪਾਰੋ।
ਕਿਆ ਤੂੰ ਕਰਨਾ ਕਿਆ ਕਰਿ ਰਹਿਆ ਆਪਨ ਦੇਹ ਵਿਚਾਰੋ।
ਵੇਦ ਪੁਰਾਣ ਕੁਰਾਣ ਕਿਤਾਬਾ ਤੁੱਝ ਬਾਝਹੁ ਸਭਿ ਝੂਠੇ।
ਸ੍ਰੀਚੰਦਰ ਮਾਇਆ ਕੇ ਮਾਰਗਿ ਜਾਤਿ ਪਾਤਿ ਯਮਿ ਮੁਠੇ॥੨॥

ਰੇ ਮਨਿ ਮੇਰਿਆ! ਮਨਿ ਮਥੀਐ ਕਿਛ ਪਾਈਏ ਰਾਮ।
ਰੇ ਮਨਿ ਮੇਰਿਆ! ਮਨਿ ਹਿਤੁ ਗੁਰੂ ਮਨਾਈਐ ਰਾਮ।
ਗੁਰੂ ਮਨਾਈਐ ਮਨਿ ਗਤਿ ਪਾਈਐ ਮਨਿ ਤੇ ਸਗਲਿ ਆਕਾਰਾ।
ਮਨਿ ਝੂਠਾ ਮਨਿ ਬਨਤਾ ਦਰਪਿ ਦੰਭ ਵਿਸਥਾਰਾ॥
ਬਗਲਾ ਕਾਕ ਛੋਡ ਆਮਿਸ ਮਨਿ ਪਰਮਿਹੰਸ ਗਤਿ ਪਾਵੈ।
ਕਾਲਹਿ ਛਪੜੀ ਸ੍ਰੀਚੰਦਰ ਗੁਰੂ ਮਾਨਿ ਸਰੋਵਰ ਥਾਵੈ॥੩॥
ਰੇ ਮਨਿ ਮੇਰਿਆ! ਆਪਹਿ ਆਪ ਬਨਾਵਹਿ ਰਾਮ।
ਰੇ ਮਨਿ ਮੇਰਿਆ! ਜਾਨ ਦਾਏ ਬਾਵਹਿ ਰਾਮ।
ਦਾਇਆ ਬਾਇਆ ਸਭ ਤੂੰ ਜਾਨਹਿ ਰਾਖਸ ਦੇਵ ਵਿਧਾਨਾ।
ਏਕ ਪਿਤਾ ਏਕਸ ਕੇ ਬਾਰਿਕ ਏਕਹਿ ਥਾਵ ਟਿਕਾਨਾ॥
ਏਕਹਿ ਮਾਇਆ ਏਕਹਿ ਦਾਯਾ ਹਉਮੇ ਦੁਬਿਧਾ ਡਾਰੀ।
ਸ੍ਰੀਚੰਦਰ ਸੋਊ ਸੰਤ ਸੁਹੇਲਾ ਜਿਹਿ ਮਨਿ ਲੀਓ ਸਵਾਰੀ॥੪॥੧੭੯॥
**ਰੇ ਮਨਿ ਪਿਆਰੇ ਸ਼ਾਜਨਾ! ਸੰਤਾ ਸੰਗ ਸਮਾਈਐ ਰਾਮ।**
**ਰੇ ਮਨਿ ਪਿਆਰੇ ਸਾਜਨਾ! ਗੁਰੂ ਸ਼ਬਦੀ ਹਰਿ ਪਾਈਐ ਰਾਮ॥**
ਗੁਰੂ ਸ਼ਬਦੀ ਪਾਈਐ ਸਚਿ ਲਿਵ ਲਾਈਐ ਬਿਨਸੈ ਕੂੜਿ ਕਿਵਾੜਾ।
ਮਨਿ ਹੀ ਮਨਿ ਕੋਊ ਖੋਲ ਬਤਾਵਹਿ ਸਾਚ ਕਿ ਝੂਠ ਪਵਾੜਾ॥
ਰਾਹ ਕੁਰਾਹਾ ਕਰਮਿ ਕੁੰਕਰਮਹ ਧਰਮ ਅਧਮਹਿ ਗੋਈ।

ਸ੍ਰੀਚੰਦਰ ਮਨਿ ਅੰਤਰਜਾਮੀ ਕੋ ਕਿਮ ਸਕਹਿ ਲੁਕੋਈ॥੧॥
ਰੇ ਮਨਿ ਪਿਆਰੇ ਸਾਜਨਾ! ਸਤਿਗੁਰੂ ਸਤਿ ਦ੍ਰਿੜਾਵੈ ਰਾਮ।
ਰੇ ਮਨਿ ਪਿਆਰੇ ਸਾਜਨਾ! ਮਨਿ ਮਾਨੈ ਹਰਿ ਪਾਵੈ ਰਾਮ।
ਹਰਿ ਰਾਮ ਪਾਵੈ ਮਹਿਲ ਜਾਵੈ ਪਤਿ ਪੈਧੇ ਵਡਿਆਈ।
ਨਿਰਮਲ ਕਾਇਆ ਉੱਜਲ ਬੁਧਿ ਗੋਵਿੰਦ ਗੁਣ ਵਿਗਸਾਈ।
ਬਿਨ ਭਾਗਾ ਸਤਿਗੁਰੂ ਨਹਿ ਮੇਲਾ ਮਿਥਿਆ ਸਿੱਖ ਨਹਿ ਲੇਈ।
ਸ੍ਰੀਚੰਦਰ ਗੁਰੂ ਪੂਰੇ ਕਹਿਆ ਦੇਹੇ ਮਹਿ ਮਨ ਦੇਹੀ॥੨॥
ਰੇ ਮਨਿ ਪਿਆਰੇ ਸਾਜਨਾ! ਬਿਨ ਗੁਰੂ ਮਨਿ ਜਾਣਈਐ ਰਾਮ।
ਰੇ ਮਨਿ ਪਿਆਰੇ ਸਾਜਨਾ! ਬਿਨ ਗੁਰੂ ਲਾਜ ਲਜਾਈਐ ਰਾਮ।
ਲਾਜ ਲਜਾਈਐ ਜੇ ਕਰਿ ਗਾਈਐ ਗਹਿਰ ਗੰਭੀਰ ਵਿਚਾਰਾ।
ਉਲਟਿ ਪਰੇ ਛਿਦਰਨ ਉਰ ਲਾਖੇ ਜਗਿ ਕਰੇਂ ਖੁਆਰਾ।
ਤਾਤ ਸਾਵਕਹਿ ਰਾਰ ਊਚਾਵਹਿ ਸਾਕਤਿ ਕਰਹਿ ਕਮਾਈ।
ਸ੍ਰੀਚੰਦਰ ਬਿਨ ਸਤਿਗੁਰੂ ਪੂਰੇ ਭਰਮਿ ਭਰਮਿ ਦੁੱਖ ਪਾਈ॥੩॥
ਰੇ ਮਨਿ ਪਿਆਰੇ ਸਾਜਨਾ! ਜੇ ਪ੍ਰਭੂ ਕ੍ਰਿਪਾ ਹੋਵੇ ਰਾਮ।
ਰੇ ਮਨਿ ਪਿਆਰੇ ਸਾਜਨਾ! ਗੁਰੂ ਪੂਰੇ ਸੰਗ ਢੋਵੈ ਰਾਮ॥
ਪੂਰੇ ਸੰਗਿ ਢੋਵੇ ਦੁਰਮਤਿ ਖੋਵੇ ਜਨਮ ਜਨਮ ਮਲ ਹਾਰੇ।
ਭਵ ਜਲਨਿਧਿ ਪਾਵਤ ਗੋਤੇ ਛਿਨ ਮਹਿ ਕੰਢੇ ਚਾਰੇ।
ਉਰ ਜਲਤੇ ਰਸ ਸੀਤਲ ਡਾਰੇ ਚੰਦਨ ਚੰਦ੍ਰ ਮਹਾਨਾ।

ਸ੍ਰੀਚੰਦਰ ਸਤਿਗੁਰੂ ਪਰਮੇਸ਼ਵਰ ਅੰਤਰਯਾਮੀ ਜਾਨਾ॥੪॥੭॥੧੯੦॥
**ਰੇ ਮਨਿ ਪਿਆਰੇ ਸਾਜਨਾ! ਬਿਰਥਾ ਕਹੂ ਹਰਿ ਪਾਸੇ ਰਾਮ।**
**ਰੇ ਮਨਿ ਪਿਆਰੇ ਸਾਜਨਾ! ਕਰਿ ਹੈ ਬੰਦ ਖਲਾਸੇ ਰਾਮ॥**
ਬੰਦ ਖਲਾਸੀ ਹਰਿ ਪ੍ਰਭੁ ਕਰਹੀਂ ਚਾਰਾ ਅਵਰਿ ਨਹਿ ਕੋਈ।
ਮਤਿ ਕਹੀਐ ਬਿਰਥਾ ਤਿਨ ਪਾਹੀ, ਜਿਨ ਬਿਰਥਾ ਪਤਿ ਖੋਈ।
ਬੇ ਤੁਮਰੀ ਕਸਿ ਬਿਰਥਾ ਕਾਟਹਿ ਬਿਰਥਾ ਜਿਨਹਿ ਘਨੇਰੀ।
ਸ੍ਰੀਚੰਦਰ ਨਦਿ ਗਹਿਰੇ ਬਹਿਆ ਕੰਠਨਿ ਦੇਤਿ ਦਲੇਰੀ॥੧॥
ਰੇ ਮਨਿ ਪਿਆਰੇ ਸਾਜਨਾ! ਤ੍ਰਿਬਿਧ ਤਾਪਿ ਸੰਸਾਰੇ ਰਾਮ।
ਰੇ ਮਨਿ ਪਿਆਰੇ ਸਾਜਨਾ! ਹਾ ਹਾ ਕਰਤਿ ਪੁਕਾਰੇ ਰਾਮ।
ਕਰਤਿ ਪੁਕਾਰਾ ਹਾਹਾਕਾਰਾ ਦੋਊ ਲਾਗੀ ਉਰ ਮਾਹੀ।
ਸੁਖਨ ਕਾਰਣ ਦੁਖ ਬਿਹਾਝੇ ਅਗਨਿ ਘ੍ਰਿਤ ਪਰਸਾਹੀ।
ਦੇਵ ਨਹਿ ਸੁਖੀ ਦੈਂਤ ਨ ਸੁਖੀਐ ਸੁਖੀਐ ਨਹਿ ਅਵਤਾਰਾ।
ਸ੍ਰੀਚੰਦਰ ਦੁੱਖ ਦੁਖੀਐ ਆਗੇ ਫੋਲ ਹੋਹਿ ਦੁਖਿਆਰਾ॥੨॥
ਰੇ ਮਨਿ ਪਿਆਰੇ ਸਾਜਨਾ! ਦੁੱਖ ਕਉ ਜੀਉ ਉਪਾਇਆ ਰਾਮ।
ਰੇ ਮਨਿ ਪਿਆਰੇ ਸਾਜਨਾ! ਤੂੰ ਕਿਉ ਕਰਿ ਘਬਰਾਇਆ ਰਾਮ।
ਕਿਉ ਘਬਰਾਇਆ ਪ੍ਰਭੁ ਰਜਾਇਆ ਤਨਿ ਦੁਖ ਮੂਲ ਸਥਾਨਾ।
ਜਾਲੀ ਨੂਸ ਲੁਕਿਮਾਨ ਵਿਚਾਰਾ ਦੀਨ ਪਤਿ ਰੂਨ ਮਸੀਹਾ।
ਸ੍ਰੀਚੰਦਰ ਰਵਿ ਇੰਦਰ ਚੰਦਰਮਾ ਹਰਿ ਹਰ ਬਿਧਿ ਦੁਖ ਲੀਹਾ॥੨॥

ਰੇ ਮਨਿ ਪਿਆਰੇ ਸਾਜਨਾ! ਇਕ ਤੇ ਇਕ ਹੋਇ ਆਗੈ ਰਾਮ।
ਰੇ ਮਨਿ ਪਿਆਰੇ ਸਾਜਨਾ! ਸੁਖ ਹਰਿ ਨਾਮਹਿ ਲਾਗੈ ਰਾਮ॥
ਨਾਮਹਿ ਲਾਗੈ ਸੁਖ ਸੁਭਾਗੈ ਤਨਿ ਮਨਿ ਨਾਸ ਕਰਾਇਆ।
ਸੂਲੀ ਚੜਤਿ ਨਹਿ ਵਿਆਪੈ ਦੁਖਾ ਫੂਲਹੂੰ ਦੁੱਖ ਮਨਾਇਆ।
ਆਧਿ ਵਿਆਧ ਉਪਾਇ ਨਿਵਾਸਰਿ ਤਨਿ ਮਨਿ ਹੀ ਕੈ ਮਾਹੀ।
ਸ੍ਰੀਚੰਦਰ ਸੁਖ ਪਾਈਐ ਤਬਿ ਹੀ ਜਬ ਤਨਿ ਮਨਿ ਨਹਿ ਰਹਾਹੀ॥੪॥੮॥੧੮੧॥

**ਹੇ ਮਨਿ ਪਿਆਰੇ ਸਾਜਨਾ! ਧਰਣੀ ਦੁਖਿਤ ਪੁਕਾਰੀ ਰਾਮ।**
**ਹੇ ਮਨਿ ਪਿਆਰੇ ਸਾਜਨਾ! ਬ੍ਰਹਮਾ ਦੁਖਿਤ ਗੁਹਾਰੀ ਰਾਮ॥**
ਦੁਖਿਤ ਗੁਹਾਰਾ ਵੇਦ ਖੁਹਾਏ ਹਰਿ ਸੰਖਾਸੁਰ ਮਾਰਾ।
ਕੂਰਮ ਹੋਇ ਸਿਰ ਮੰਦਿਰ ਸਹਾਰਾ ਸਾਗਰ ਰਤਨ ਉਗਾਰਾ।
ਨਾਮਿ ਸੇਜਿ ਹਰਿ ਮਹਾ ਦੁਖਿਆਰਾ ਹਰਿ ਸਿਰ ਗੰਗ ਵਿਹਾਈ।
ਸ੍ਰੀਚੰਦਰ ਦੁਖ ਸੰਤ ਸਹਾਰਹਿ ਹਰਿ ਹਰਿ ਸਿਉ ਲਿਵਲਾਈ॥੧॥
ਹੇ ਮਨਿ ਪਿਆਰੇ ਸਾਜਨਾ! ਗੱਲੀ ਦੁਖਿ ਨਹਿ ਜਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਕੂੜੀ ਜੱਗ ਚਤੁਰਾਈ ਰਾਮ॥
ਜੱਗ ਚਤੁਰਾਈ ਕੂੜਿ ਕਮਾਈ ਔਸ਼ਿਧ ਖਰੀ ਅਪਾਰਾ।
ਭਾਰ ਅਠਾਰਹਿ ਅੰਤ ਨਹਿ ਆਵਹਿ ਦੁੱਖ ਨਹਿ ਗਿਐ ਸੰਹਾਰਾ।
ਰਸਿ ਮਿਸ ਵਿਸ਼ ਅਮ੍ਰਿਤ ਸਭਿ ਮੇਲੀ ਤੁੰਗ ਰਸਾਇਣ ਖਾਈ।

ਸ੍ਰੀਚੰਦਰ ਸੁਖ ਤਨਿਕ ਨਹਿ ਪਾਇਉਂ ਅਗਨਿ ਉਠੀ ਅਧਿਕਾਈ॥੨॥
ਹੇ ਮਨਿ ਪਿਆਰੇ ਸਾਜਨਾ! ਦੁੱਖ ਵਿਆਪਕ ਸੰਸਾਰੇ ਰਾਮ।
ਹੇ ਮਨਿ ਪਿਆਰੇ ਸਾਜਨਾ! ਪਸ਼ੂ ਪੰਛੀ ਤਰੁ ਡਾਰੇ ਰਾਮ॥
ਤਰਵਨਿ ਫਲ ਪਾ ਪਾਹਿਨ ਸਹਿ ਹੈ ਪੰਛੀ ਬਾਜ਼ ਨਿਹਾਰੇ।
ਭੋਜਨ ਹੇਤਿ ਕਾਕ ਦੁਖਿਆਰਾ ਕੋਏ ਦੁਖਿਤ ਪੁਕਾਰੇ॥
ਚਾਤ੍ਰਿਕ ਬੂੰਦਿ ਇਕ ਕੈ ਕਾਰਣ ਪੀ ਪੀ ਕਹਿ ਹੈ ਟੇਰੀ।
ਸ੍ਰੀਚੰਦਰ ਮ੍ਰਿਗ ਮ੍ਰਿਗਮਦਿ ਪਾਈ ਮਾਰਿਓ ਘੇਰਿ ਅਹੇਰੀ॥੩॥
ਹੇ ਮਨਿ ਪਿਆਰੇ ਸਾਜਨਾ! ਡੂੰਘੀ ਸੋਚ ਬਿਚਾਰੋ ਰਾਮ।
ਹੇ ਮਨਿ ਪਿਆਰੇ ਸਾਜਨਾ! ਭਰਮਿ ਭਰਮਿ ਜਨਮਿ ਨਹਿ ਹਾਰੋ ਰਾਮ॥
ਜਨਮ ਨ ਹਾਰੋ ਸੋਚ ਵਿਚਾਰੋ ਸੁਖ ਨਹੀਂ ਤਿਹੁੰ ਲੋਕਾ।
ਜੋ ਜੋ ਉਪਜਿਉ ਸੋਓਂ ਸੋਓਂ ਦੁਖੀਆ ਬੜੈ ਸ਼ੋਕ ਪਰ ਸ਼ੋਕਾ।
ਅਸ਼ਵ ਮੁਖਿ ਤੇ ਕਿੰਨਰ ਦੁਖੀਐ ਗੰਧਰਵ ਤੇ ਗੰਦਰਭ ਭਾਏ।
ਸ੍ਰੀਚੰਦਰ ਤਨਿ ਮਨਿ ਕੀ ਲਾਲਸ ਦੂਖਨ ਮੂਲਿ ਕਹਾਏ॥੪॥੯॥੧੯੨॥
**ਹੇ ਮਨਿ ਪਿਆਰੇ ਸਾਜਨਾ! ਸਾਧਾਂ ਸੰਗਤਿ ਰਹੀਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਰਾਮ ਨਾਮਿ ਗਹੀਐ ਹਰਿ ਰਾਮ॥**
ਗਹੀਐ ਹਰਿ ਹਰਿ ਰਾਮਹਿ ਨਾਮਾ ਦੁਖਿਨ ਦੁਖਿ ਨਹਿ ਲਾਗੈ।
ਜਪਿ ਤਪਿ ਸੰਜਿਮ ਸ਼ਬਦਿ ਸਲਾਹੈ ਹਉਮੈਂ ਦੁਰਮਤਿ ਭਾਗੈ।

ਸਗਲੇ ਜੀਅ ਜੰਤੂ ਪ੍ਰਭੁ ਕੇਰੇ ਸਭ ਕਾ ਸਵਾਮੀ ਸੋਈ।
ਰਾਮ ਨਾਮ ਜਪਿ ਜਪਿ ਸ੍ਰੀ ਚੰਦਰਹਿ ਸੰਤ ਦਰਸ਼ਿ ਸੰਜੋਈ॥੧॥
ਹੇ ਮਨਿ ਪਿਆਰੇ ਸਾਜਨਾ! ਗੁਣ ਸਾਗਰ ਹਰਿ ਨਾਮਾ ਰਾਮ।
ਹੇ ਮਨਿ ਪਿਆਰੇ ਸਾਜਨਾ! ਸੰਤਨ ਉਰ ਵਿਸ਼ਰਾਮਾ ਰਾਮ॥
ਸੰਤ ਹਿਰਦੇ ਮਹਿ ਹਰਿ ਪ੍ਰਭੁ ਵਾਸਾ, ਊਚਾ ਅਗਮ ਆਪਰਾ।
ਅਵਗੁਣ ਤਹਾਂ ਨਹਿ ਠਹਿਰਨ ਪਾਵਹਿ ਲੈ ਹੈ ਦੇਸ ਨਿਕਾਰਾ॥
ਗੁਣ ਪ੍ਰਕਾਸ ਗੁਣੀ ਰਸਿ ਆਇਆ ਨਾਰਾਇਣ ਗੁਣਿ ਤਾਸਾ।
ਸ੍ਰੀਚੰਦਰ ਰਤਨਾ ਲਹਿ ਖਾਣੀ ਦੁਖਿ ਦਰਿਦਰ ਸਭ ਨਾਸਾ॥੨॥
ਹੇ ਮਨਿ ਪਿਆਰੇ ਸਾਜਨਾ! ਆਸਾ ਦੁਖਿ ਸਮੂਹਾ ਰਾਮ।
ਹੇ ਮਨਿ ਪਿਆਰੇ ਸਾਜਨਾ! ਉਰ ਅੰਤਰਿ ਉਠਾ ਸੂਹਾ ਰਾਮ॥
ਸੂਹਾ ਉਠੇ ਤੜਪਿ ਦਿਨ ਰਾਤੀ ਪਾਵੈ ਦੇਸ਼ ਵਿਦੇਸ਼ਾ।
ਦਰਿ ਦਰਿ ਮਾਂਗੇ ਤ੍ਰਿਪਤ ਨਹਿ ਪਾਵੈ ਭੇਖਿ ਧਰੇ ਪਰਵੇਸ਼ਾ।
ਮਹਾਂ ਵਿਕਾਰੀ ਸਦਾ ਖੁਆਰੀ ਨਹਿ ਸੰਤੋਸ਼ ਸਮਾਵੈ।
ਸ੍ਰੀਚੰਦਰ ਲੱਖ ਕੋਟਹੁ ਅਰਬਹੁ ਲੱਖਹੁ ਨਹੀਂ ਅਘਾਵੈ॥੨॥
ਹੇ ਮਨਿ ਪਿਆਰੇ ਸਾਜਨਾ! ਭੋਗਹੁ ਤ੍ਰਿਪਤ ਨਹਿ ਹੋਈ ਰਾਮ।
ਪਾਵਕਿ ਗੋਈ ਜਾਲੈ ਸੋਈ ਸੀਤਲ ਕਬਹੂੰ ਨਹਿ ਥੀਵੈ।
ਪਾਏ ਘਿਰਤ ਨਹਿ ਅਗਨਿ ਬੁਝਹਿ ਭਰਤ ਪਿਆਲੈ ਪੀਵੈ।
ਸਾਧੁ ਬਿਨਾਂ ਜਲਿ ਮਰੀ ਸਵਾਈ ਅੰਤ ਲਹਿਆ ਪਛਤਾਵਾ।

ਸ੍ਰੀ ਚੰਦਰ ਕਾਮਨਿ ਰੰਗ ਰਾਤੇ ਰੋਗ ਭਏ ਦੁਖ ਹਾਵਾ॥੩॥
ਹੇ ਮਨਿ ਪਿਆਰੇ ਸਾਜਨਾ! ਏਕੋ ਨਾਮ ਸਮਾਰੋ ਨਾਮ।
ਹੇ ਮਨਿ ਪਿਆਰੇ ਸਾਜਨਾ! ਤਜਿ ਹਉਮੈਂ ਅਹੰਕਾਰੋ ਰਾਮ।
ਤਜਿ ਅਹੰਕਾਰੋ ਹੋਹਿ ਨਿਮਾਣਾ ਮਾਣ ਦਿਵਾਵੇ ਸੋਈ।
ਜੇ ਤਨਿ ਤਾਨ ਤਿਆਗੇ ਬਵਰੇ ਤਾਣ ਅਮੇਟਾ ਹੋਈ।
ਸੰਤਨ ਸੰਗਿ ਲਹਹਿ ਹਰਿ ਗੁਣ ਨਿਧਿ ਸਹਿਜ ਸਮਾਧਿ ਸਮਾਈਐ।
ਸ੍ਰੀਚੰਦਰ ਪ੍ਰਭੁ ਨਾਮਿ ਆਰਾਧੇ ਪਰਮਿ ਪਦਾਰਥ ਪਾਈਐ॥੪॥੧੦॥੧੮੩॥
**ਹੇ ਮਨਿ ਪਿਆਰੇ ਸਾਜਨਾ! ਜਗਿ ਮਹਿ ਕੋਇ ਨ ਤੇਰਾ ਰਾਮ।**
**ਹੇ ਮਨਿ ਪਿਆਰੇ ਸਾਜਨਾ! ਚਿੜੀਆਂ ਰੈਣਿ ਬਸੇਰਾ ਰਾਮ॥**
ਰੈਣਿ ਬਸੇਰਾ ਕਰਿ ਉਠਿ ਚਾਲੀ ਸੰਗਿ ਨ ਸਾਥੀ ਕੋਈ।
ਪੂਰਬ ਪੱਛਮ ਉੱਤਰ ਦੱਖਣ ਦਾਣੇ ਪਾਣੀ ਢੋਈ।
ਬਹੁੜਿ ਨ ਮੇਲ ਮਿਲੈ ਕਬ ਲੱਖ ਚੌਰਾਸੀਹ ਫੇਰਾ।
ਸ੍ਰੀਚੰਦਰ ਸਿਰ ਕਾਲ ਬਿਰਾਜੈ ਤੂੰ ਕਬਹੂੰ ਨਹਿ ਹੇਰਾ॥੧॥
ਹੇ ਮਨਿ ਪਿਆਰੇ ਸਾਜਨਾ! ਸੋਨਾ ਰੂਪਾ ਸੰਚੈ ਰਾਮ।
ਹੇ ਮਨਿ ਪਿਆਰੇ ਸਾਜਨਾ! ਕਰ ਚਤੁਰਾਈ ਵੰਚੈ ਰਾਮ॥
ਵੰਚਹਿ ਧਨ ਕਉ ਕਰ ਚਤੁਰਾਈ ਨਰ ਹਤ ਰਹਿਓ ਕਸਾਈ।
ਆਦਿ ਜੁਗਾਦੀ ਜੁਗਹ ਜੁੰਗਤਰਿ ਕਹੁ ਕਿਹ ਸੰਗ ਸਿਧਾਈ।

ਹੀਰਾ ਮੋਤੀ ਮਾਣਕ ਲਾਲਨ ਪਾਪਨ ਭਾਰ ਲਦਾਇਓ।
ਸ੍ਰੀਚੰਦਰ ਏ ਰਹਹਿ ਇਥਾਈ ਤੂ ਯਮ ਬਾਂਧ ਚਲਾਇਓ॥੨॥
ਹੇ ਮਨਿ ਪਿਆਰੇ ਸਾਜਨਾ! ਪਾਪਾਂ ਬਾਝ ਨ ਹੋਹੀ ਰਾਮ।
ਹੇ ਮਨਿ ਪਿਆਰੇ ਸਾਜਨਾ! ਮੀਠੀ ਛਲਨੀ ਧੋਹੀ ਰਾਮ॥
ਮੁੱਖ ਮੀਠੀ ਹਸ ਹਸ ਗਰ ਲਾਗੈ ਪੁਨਿ ਦੂਸਰ ਨਰ ਚਾਹੈ।
ਏਕ ਦੋਇ ਲਖਿ ਕੋਟਿਨ ਠਾਗੈ ਕਸਮਲ ਭਾਰ ਲਦਾਵੈ।
ਵਨਿਤਾ ਹਰਿ ਕੀ ਚਹਹਿ ਵਸਾਵਨ ਮਹਾਮੂੜ ਜਨ ਸੋਈ।
ਸ੍ਰੀਚੰਦਰ ਰਮ ਰਮਾ ਨ ਸਾਕਹਿ ਕਾਲਖ ਦਾਗ ਦਗੋਈ॥੩॥
ਹੇ ਮਨਿ ਪਿਆਰੇ ਸਾਜਨਾ! ਸੰਤਨ ਭੇਦ ਲੱਖਾਨਾ ਰਾਮ।
ਹੇ ਮਨਿ ਪਿਆਰੇ ਸਾਜਨਾ! ਸਭ ਜਗ ਫਿਰਤ ਦਿਵਾਨਾ ਰਾਮ॥
ਫਿਰਤ ਦਿਵਾਨਾ ਮਾਇਆ ਮਦ ਮਾਤਾ ਬਿਨ ਪਾਤੇ ਬਉਰਾਇਆ।
ਪੁੱਤਰ ਕਲੱਤਰ ਮਾਤ ਪਿਤੁ ਗੁਰੁ ਤਜ ਧਰਣੀ ਖੋਦ ਰਖਾਇਆ।
ਆਏ ਦਿਵਸ ਛੋੜਿ ਧਨ ਚਾਲਾ ਸੀਸ ਖਾਕ ਨਿਜ ਛਾਨੀ।
ਸ੍ਰੀਚੰਦਰ ਜੱਗ ਸੰਤ ਸੁਹੇਲੇ ਜਪ ਤਪ ਸਾਰੰਗ ਪਾਨੀ॥੪॥੧੧॥੧੯੪॥
**ਹੇ ਮਨਿ ਪਿਆਰੇ ਸਾਜਨਾ! ਸਾਚ ਸ਼ਬਦ ਉਰ ਧਾਰੋ ਰਾਮ।**
**ਹੇ ਮਨਿ ਪਿਆਰੇ ਸਾਜਨਾ! ਜਗ ਮਿਥਿਆ ਵਿਵਹਾਰੋ ਰਾਮ॥**
ਮਿਥਿਆ ਵਿਵਹਾਰੋ ਜਗ ਵਿਸਤਾਰੋ ਕਾਹੇ ਏਹ ਮਨ ਲਾਈਐ।

ਸੰਗ ਜਿਨਹੂੰ ਕੇ ਲਾਭ ਨ ਕੋਈ ਕਿਓਂ ਸ਼ੁਭ ਕਾਲ ਗਵਾਈਐ॥
ਗਿਆ ਸ਼ਵਾਸ ਫਿਰ ਹਾਥ ਨ ਆਵੈ ਦਿਏ ਕਰੋੜਹੁ ਦਾਮਾ।
ਸ੍ਰੀਚੰਦਰ ਗੁਰੁ ਸ਼ਬਦ ਸੁਝਾਇਆ ਭਜ ਲੇਹੁ ਆਤਮ ਰਾਮਾ॥੧॥
ਹੇ ਮਨਿ ਪਿਆਰੇ ਸਾਜਨਾ! ਕਾਚੇ ਸੰਗ ਖੁਆਰੀ ਰਾਮ।
ਹੇ ਮਨਿ ਪਿਆਰੇ ਸਾਜਨਾ! ਬਹਹਿ ਚੌਰਾਸੀ ਧਾਰੀ ਰਾਮ॥
ਲੱਖ ਚੌਰਾਸੀਹ ਯੋਨਿ ਧਾਰਹਿ ਬਹੇ ਅਪਾਰ ਅਨੰਤਾ।
ਕਬ ਤੇ ਚਾਲਾ ਕਲਿਯੁਗ ਚਾਲਹਿ ਆਦਿ ਨ ਆਓ ਅੰਤਾ॥
ਈਸ਼ ਜੀਵ ਸਭ ਹੀ ਏਕ ਸਾਰਹਿ ਜਨਮ ਧਾਰ ਮਰ ਜਾਵਹਿ।
ਸ੍ਰੀਚੰਦਰ ਜੇ ਪਾਕਾ ਸੇਵਹਿ ਚਰਣ ਕਮਲ ਲਿਵ ਲਾਵਹਿ॥੨॥
ਰੇ ਮਨਿ ਪਿਆਰੇ ਸਾਜਨਾ! ਕੱਚਾ ਰੰਗ ਕੁਸੁੰਭਾ ਰਾਮ।
ਰੇ ਮਨਿ ਪਿਆਰੇ ਸਾਜਨਾ! ਘੜੀਆਂ ਚਾਰ ਚੁਲੰਭਾ ਰਾਮ॥
ਚਾਰ ਚੁਲੰਭਾ ਰੰਗ ਕੁਸੁੰਭਾ ਧੂਪ ਪੇਖ ਉਡ ਜਾਣਾ।
ਸੁਖ ਕੇ ਸੰਗੀ ਸੁਤ ਮਿਤ ਦਾਰਾ ਦੁਖ ਮਹਿ ਦੂਰ ਪਰਾਣਾ।
ਕਾਚੇ ਗੁਰੁ ਭਾਇਆ ਬੰਚਕ ਲੋਭ ਹੇਤ ਕਰ ਦਾਸਾ।
ਸ੍ਰੀਚੰਦਰ ਜਹਿ ਆਪ ਬੰਧਾਨੇ ਤਹਿ ਹੀ ਸੇਵਕ ਫਾਸਾ॥੩॥
ਹੇ ਮਨਿ ਪਿਆਰੇ ਸਾਜਨਾ! ਕਰਿ ਨ ਗੁਰੁ ਅਨਜਾਨੈ ਰਾਮ।
ਹੇ ਮਨਿ ਪਿਆਰੇ ਸਾਜਨਾ! ਪਾਨੀ ਪੀਜੈ ਛਾਣੈ ਰਾਮ॥
ਪਾਣੀ ਛਾਣੈ ਗੁਰੁ ਪਛਾਣੈ ਮੋਖ ਭੋਗ ਦਾਤਾਰਾ।

ਨਾਮ ਦ੍ਰਿੜਾਵੈ ਭਰਮ ਮਿਟਾਵੈ ਬ੍ਰਹਮ ਲਖਾਵੈ ਸਾਰਾ॥
ਭੇਸ਼ ਬਣਾਇਆ ਮਿਥਿਆ ਕਾਇਆ ਲਹਇਆ ਨ ਆਤਮ ਗਿਆਨਾ।
ਸ੍ਰੀਚੰਦਰ ਚਮਗਿਦੜ ਡਾਲੀ ਜਿਮਿ ਲਟਕਾ ਲਟਕਾਨਾ॥੪॥੧੨॥੧੯੫॥

**ਹੇ ਮਨਿ ਪਿਆਰੇ ਸਾਜਨਾ! ਸਾਕਤ ਮਾਇਆ ਧਾਰੀ ਰਾਮ।**
**ਹੇ ਮਨਿ ਪਿਆਰੇ ਸਾਜਨਾ! ਠਗਣ ਠਗ ਵਿਵਹਾਰੀ ਰਾਮ॥**

ਠਗ ਵਿਵਹਾਰੀ ਮਾਇਆ ਧਾਰੀ ਰਾਮ ਨਾਮ ਰਟ ਲਾਈ।
ਪੰਛੀ ਜਾਲ ਫਸਾਵਨ ਕਾਰਣ ਬੋਲੀ ਬੋਲ ਸੁਣਾਈ।
ਮੁੱਖ ਤੇ ਬਕਤੇ ਅੰਤਰ ਥੋਥਾ ਯੋਗੀ ਕਟਕ ਕੁਟੰਬੀ।
ਸ੍ਰੀਚੰਦਰ ਜਗ ਗੁਰੁ ਕਹਾਵਹਿ ਮਾਇਆ ਮਨ ਅਵਲੰਬੀ॥੧॥
ਹੇ ਮਨਿ ਪਿਆਰੇ ਸਾਜਨਾ! ਸਾਕਤ ਸੰਗ ਨ ਕੀਜੈ ਰਾਮ।
ਹੇ ਮਨਿ ਪਿਆਰੇ ਸਾਜਨਾ! ਮਨ ਤਨ ਮੈਲ ਭਰੀਜੈ ਰਾਮ॥
ਮੈਲ ਭਰੀਜੈ ਸਾਕਤ ਸੰਗਤਿ ਲਬ ਲੋਭ ਅਹੰਕਾਰਾ।
ਮਾਇਆ ਹੇਤ ਫਿਰੈ ਧਰ ਸਾਰੀ ਪਾਪ ਵਿਕਾਰ ਬਿਥਾਰਾ॥
ਕਰਮ ਧਰਮ ਕੀ ਸਾਰ ਨ ਜਾਣਹਿ ਭੇਸ਼ ਧਰੈ ਨਿਰਵਾਣੈ।
ਸ੍ਰੀਚੰਦਰ ਮਦ ਮੂਠੇ ਲੋਭੀ ਪਰਧਨ ਹਰਨ ਸਿਆਣੈ॥੨॥
ਹੇ ਮਨਿ ਪਿਆਰੇ ਸਾਜਨਾ! ਸੰਤ ਸੰਗ ਮਨ ਭੀਜੈ ਰਾਮ।
ਹੇ ਮਨਿ ਪਿਆਰੇ ਸਾਜਨਾ! ਮਨ ਤੇ ਮਨ ਪਤੀਜੈ ਰਾਮ॥

ਮਨ ਪਤੀਜੈ ਸਾਧੁ ਸੰਗਤਿ ਸਾਖੀ ਆਤਮ ਰਾਮਾ।
ਅੰਤਰ ਬੈਠਾ ਅੰਤਰਯਾਮੀ ਖੋਟਾ ਖਰਾ ਲੱਖਾਮਾ।
ਖੋਟੇ ਠੌਰ ਨ ਪਾਵੈ ਅੰਤਰ ਮਲ ਸਾਚਾ ਪਰਖੈ ਹੈ।
ਸ਼੍ਰੀਚੰਦਰ ਬਿਨ ਸਾਧ ਸੰਗਤਿ ਯਮ ਦਰ ਚੋਟਾਂ ਖੈ ਹੈ॥੩॥
ਹੇ ਮਨਿ ਪਿਆਰੇ ਸਾਜਨਾ! ਸਤਿਗੁਰੂ ਸੱਚ ਦਿੜਾਵੈ ਰਾਮ।
ਹੇ ਮਨਿ ਪਿਆਰੇ ਸਾਜਨਾ! ਸਾਚ ਸ਼ਬਦ ਲਿਵ ਲਾਵੈ ਰਾਮ॥
ਸੱਚੋ ਲਿਵ ਲਾਵੈ ਸਾਚ ਕਮਾਵੈ ਸੱਚੋ ਸੱਚ ਵਿਹਾਰਾ।
ਸੱਚੋ ਉਪਜੇਂ ਸੱਚ ਸਮਾਵੈ ਸੱਚ ਖਰਾ ਸਚਿਆਰਾ।
ਸਾਚ ਧਰਮ ਫਲ ਪੁੰਨ ਮਹਾਨਾ ਸੱਚੀ ਦਰਗਹ ਥਾਨਾ।
ਸ਼੍ਰੀਚੰਦਰ ਨਹਿ ਆਂਚ ਸਾਚ ਕੋ ਸਾਚੇ ਮਾਹਿ ਸਮਾਨਾ॥੪॥੧੩॥੧੯੬॥

**ਹੇ ਮਨਿ ਪਿਆਰੇ ਸਾਜਨਾ! ਗੁਰਮੁਖ ਹੋਇ ਗੁਣ ਗਾਈਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਜੀਵਨ ਪਦਵੀ ਪਾਈਐ ਰਾਮ॥**

ਜੀਵਨ ਪਦ ਪਾਈਐ ਹਰਿ ਗੁਣ ਗਾਈਐ ਪਤ ਪੈਧੇ ਘਰ ਜਾਈ।
ਲੱਖ ਚੌਰਾਸੀਹ ਦੂਰ ਬਗਾਈ ਹਰਿ ਹਰਿ ਰਾਮ ਸਮਾਈ।
ਮਨ ਸੀਤਲ ਰਸ ਸ਼ਬਦ ਵਿਗਾਸਾ ਹਉਮੈ ਖੋਇ ਗਵਾਈ।
ਸ੍ਰੀਚੰਦਰ ਯਹ ਨਰ ਨਾਰਾਇਣ ਗੁਰੂਮੁਖ ਹੋਇ ਸਖਾਈ॥੧॥
ਹੇ ਮਨਿ ਪਿਆਰੇ ਸਾਜਨਾ! ਬਿਨ ਭਾਗਾਂ ਵੈਰਾਗ ਨ ਹੋਇ ਰਾਮ।

ਹੇ ਮਨਿ ਪਿਆਰੇ ਸਾਜਨਾ! ਹਰਿ ਰੰਗ ਰੰਗੇ ਕੋਈ ਰਾਮ॥
ਰੰਗ ਰੰਗੇ ਕੋਈ ਰੰਗ ਬੈਰਾਗੈ ਜਿਸ ਪ੍ਰਭੁ ਕਿਰਪਾ ਧਾਰੀ।
ਬੰਧਨ ਤਿਸ ਕੇ ਸਭ ਗਵਾਏ ਸੁਤ ਬੰਧਪ ਪਰਿਵਾਰੀ।
ਸਾਕ ਸੰਬੰਧ ਧਨ ਧਰਣੀ ਡਾਰੀ ਰਾਮ ਨਾਮ ਚਿੱਤ ਲਾਇਆ।
ਸ੍ਰੀਚੰਦਰ ਪੂਰਵ ਕੇ ਭਾਗੀ ਮਨ ਬੈਰਾਗ ਸਮਾਇਆ॥੨॥
ਹੇ ਮਨਿ ਪਿਆਰੇ ਸਾਜਨਾ! ਜਗ ਮਹਿ ਕੋਇ ਨ ਤੇਰਾ ਰਾਮ।
ਹੇ ਮਨਿ ਪਿਆਰੇ ਸਾਜਨਾ! ਕੂੜ ਸੰਬੰਧੀ ਘੇਰਾ ਰਾਮ॥
ਕੂੜੀ ਘੇਰਾ ਕੋਇ ਨ ਤੇਰਾ ਬਿਰਥਾ ਸ਼ਰਮ ਉਠਾਇਆ।
ਮਾਤ ਪਿਤਾ ਸੁਤ ਦਾਰਾ ਭਾਈ ਕੂੜਾ ਮੋਹ ਜਨਾਇਆ।
ਨਿਜ ਪ੍ਰਯੋਜਨ ਕਾਰਣ ਸਗਲੇ ਪੁਚ ਪੁਚ ਕਰਤ ਨਿਹਾਰੈ।
ਸ੍ਰੀਚੰਦਰ ਜਦ ਆਪਦ ਆਈ ਸਭ ਹੀ ਡਾਰ ਪਧਾਰੈਂ॥੩॥
ਹੇ ਮਨਿ ਪਿਆਰੇ ਸਾਜਨਾ! ਰਾਮ ਨਾਮ ਲਿਵ ਲਾਵਹੁ ਰਾਮ।
ਹੇ ਮਨਿ ਪਿਆਰੇ ਸਾਜਨਾ! ਗੁਣ ਕਹਿ ਗੁਣੀ ਸਮਾਵਹੁ ਰਾਮ॥
ਗੁਣੀ ਸਮਾਵਹੁ ਉਰ ਲਿਵ ਸਾਧਹੁ ਸਾਸ ਸੁਜਾਨਾ।
ਇੜਾ ਪਿੰਗਲਾ ਸੁਸ਼ੁਮਨ ਸੰਗਮਿ ਮਲਮਲ ਕਰਹੁ ਇਸਨਾਨਾ।
ਗੰਗ ਯਮੁਨ ਬੇਣੀ ਤ੍ਰਿਹਗੁਣ ਕੀ ਕਸਮਲ ਨਿਰਖ ਪ੍ਰਜਾਰੇ।
ਸ੍ਰੀਚੰਦਰ ਪ੍ਰਭੁ ਨਾਮ ਲੈ ਜਾਵੇ ਪਾਰਬ੍ਰਹਮ ਕੇ ਦਵਾਰੈ॥੪॥੧੪॥੧੯੭॥
**ਹੇ ਮਨਿ ਪਿਆਰੇ ਸਾਜਨਾ! ਜਪ ਗੋਵਿੰਦ ਗਤਿ ਪਾਈ ਰਾਮ।**

**ਹੇ ਮਨਿ ਪਿਆਰੇ ਸਾਜਨਾ! ਮਿਟ ਗਈ ਯੋਨਿਨ ਧਾਈ ਰਾਮ॥**
ਯੋਨਿਨ ਧਾਈ ਸਕਲ ਮਿਟਾਈ ਪਾਇਆ ਲਾਭ ਅਪਾਰਾ।
ਖਿੜਿਆ ਕਮਲ ਸੁੰਗਧ ਸਮਾਨੀ ਰਵਿ ਪ੍ਰਗਟੈ ਉਜਿਆਰਾ।
ਗਗਨੰਤਰ ਗੋਵਿੰਦ ਗਰਜਿਆ ਅਨਹਦ ਧੁਨਿ ਮੰਡਰਾਈ।
ਸ਼੍ਰੀਚੰਦਰ ਮਨ ਭੰਵਰ ਗੁੰਜਾਰਾ ਰਾਮ ਨਾਮ ਵਡਿਆਈ॥੧॥
ਹੇ ਮਨਿ ਪਿਆਰੇ ਸਾਜਨਾ! ਹਰਿ ਸਿਮਰਨ ਜੇੜ ਨ ਕੋਈ ਰਾਮ।
ਹੇ ਮਨਿ ਪਿਆਰੇ ਸਾਜਨਾ! ਗਿਆਨੀ ਜਨ ਅਵਲੋਈ ਰਾਮ॥
ਜਨ ਅਵਲੋਈ ਗਿਆਨੀ ਕੋਈ ਰਾਮ ਪਦਾਰਥ ਸਾਰਾ।
ਰਤਨ ਜਵਾਹਰ ਮਾਣਕ ਮੋਤੀ ਕੰਚਨ ਤੁੱਛ ਪਸਾਰਾ।
ਲਾਲ ਮਣਿ ਕਛੁ ਕੀਮਤ ਪਾਵੈ ਅਮੁਲ ਨਾਰਾਇਣ ਨਾਮਾ।
ਸ਼੍ਰੀਚੰਦਰ ਦਰਗਾਹੇ ਗਿਆ ਆਵਹਿ ਜੀਅ ਕੇ ਕਾਮਾ॥੨॥
ਹੇ ਮਨਿ ਪਿਆਰੇ ਸਾਜਨਾ! ਗੁਰੁਮੁਖ ਰਾਮ ਧਿਆਵੈ ਰਾਮ।
ਹੇ ਮਨਿ ਪਿਆਰੇ ਸਾਜਨਾ! ਹਉਮੈਂ ਤਜ ਸੁਖ ਪਾਵੈ ਰਮਾ।
ਸੁਖ ਪਾਵੈ ਹਰਿ ਨਾਮ ਧਿਆਵੈ ਦੁਵਿਧਾ ਦੁਰਮਤਿ ਭਾਗੇ।
ਜਨਮ ਜਨਮ ਕਾ ਸੋਇਆ ਏਹ ਮਨ ਰਾਮ ਨਾਮ ਜਪ ਜਾਗੈ।
ਆਸਾ ਮਨਸਾ ਸਗਲੀ ਪੂਰੀ ਅਮ੍ਰਿਤ ਪੀਆ ਅਘਾਈ।
ਸ਼੍ਰੀਚੰਦਰ ਸਭ ਵਿਆਧਿ ਬਿਨਾਸੀ ਰਾਮ ਪ੍ਰੀਤਿ ਪ੍ਰਗਟਾਈ॥੩॥
ਹੇ ਮਨਿ ਪਿਆਰੇ ਸਾਜਨਾ! ਏਕੋ ਨਾਮ ਧਿਆਵਹੁ ਰਾਮ।

ਹੇ ਮਨਿ ਪਿਆਰੇ ਸਾਜਨਾ! ਸਹਜ ਯੋਗ ਨਿਧਿ ਪਾਵਹੁ ਰਾਮ।
ਨਿਧਿ ਪਾਵਹੁ ਨਿੱਤ ਰਾਮ ਧਿਆਵਹੁ ਤੋਟ ਨ ਆਵੈ ਕੋਈ।
ਖਾਵਉ ਖ੍ਰਚੋ ਭੋਗ ਭੁੰਚਾਵਹੁ ਨਿੱਤ ਨਿੱਤ ਵਧਦੋ ਜਾਈ॥
ਸਹਜ ਸੁੱਖ ਕਲਿਆਣ ਸਰਵ ਸਿਧਿ ਮੰਗਲ ਕਸ਼ੇਮ ਮਨਾਵਹੁ।
ਸ਼੍ਰੀਚੰਦਰ ਜਗ ਜਨਮ ਮਰਣ ਸਵਾਰਉ ਰਾਮ ਨਾਮ ਚਿੱਤ ਲਾਵਹੁ॥੪॥੧੫॥੧੯੮॥

**ਹੇ ਮਨਿ ਪਿਆਰੇ ਸਾਜਨਾ! ਗੁਰੁ ਚਰਣੀ ਚਿੱਤ ਲਾਈਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਨਿਸ਼ਚਯ ਤਬ ਹੀ ਪਾਈਐ ਰਾਮ॥**

ਨਿਸ਼ਚਲ ਪਾਈਐ ਗੁਰੁ ਸ਼ਰਣਾਈਐ ਰਾਮ ਨਾਮ ਇਕ ਸਾਰਾ।
ਮਿਥਿਆ ਤਨ ਮਿਥਿਆ ਧਨ ਮਾਇਆ ਮਿਥਿਆ ਸਭ ਪਰਿਵਾਰਾ।
ਮਿਥਿਆ ਚੰਦਰ ਸੂਰ ਸੁਰ ਸਗਰੇ ਮਿਥਨ ਕਲਪ ਕਲਪਾਈਐ।
ਪੂਰੇ ਗੁਰੁ ਸ੍ਰੀਚੰਦਰ ਉਰ ਸਤ ਮਿਥਿਆ ਨਿਰਮਾਈਐ॥੧॥
ਹੇ ਮਨਿ ਪਿਆਰੇ ਸਾਜਨਾ! ਗੁਰੁ ਬਿਨ ਗਿਆਨ ਨ ਹੋਈ ਰਾਮ।
ਹੇ ਮਨਿ ਪਿਆਰੇ ਸਾਜਨਾ! ਭਰਮ ਭਵੈ ਤਿਹੁ ਲੋਈ ਰਾਮ॥
ਤਿਹੁ ਲੋਈ ਭਰਮ ਭਰਮ ਭਰਮ ਥਾਕੇ ਬਿਨ ਗੁਰੁ ਗਿਆਨ ਨ ਪਾਇਆ।
ਦੇਵ ਨਿਹਾਰੇ ਭੋਗਨ ਮਾਰੇ ਸਹਸ ਭਗਨ ਕੀ ਕਾਇਆ।
ਗਿਰਿ ਗਿਰ ਗਗਨਹੁ ਜਾਹਿ ਰਸਾਤਾਲ ਨਿਸ਼ਚਲ ਪੂਰੀ ਨ ਕੋਈ।
ਸ਼੍ਰੀਚੰਦਰ ਗੁਰੁ ਗਿਆਨ ਦ੍ਰਿੜਾਇਆ ਹਰਿ ਨਾਰਾਇਣ ਲੋਈ॥੨॥

ਹੇ ਮਨਿ ਪਿਆਰੇ ਸਾਜਨਾ! ਸੰਯੋਗ ਵਿਯੋਗ ਹਰਿ ਕੀਆ ਰਾਮ।
ਹੇ ਮਨਿ ਪਿਆਰੇ ਸਾਜਨਾ! ਮਿਲ ਵਿਛੁੜਨ ਸਭ ਜੀਆ ਰਾਮ॥
ਸਭ ਜੀਅ ਮਿਲ ਬਿਛੜਹਿ ਇਕ ਦੂਜੇ ਕਰਤੇ ਲਿਖਿਆ ਲੇਖੋ।
ਜਹਿ ਜਹਿ ਦਾਣਾ ਪਾਣੀ ਖਾਣਾ ਜਿਹ ਜਿਹ ਠੌਰਨ ਪੇਖੋ।
ਨਰ ਨਾਰੀ ਸਭ ਮੇਲ ਮਿਲਾਏ ਮੇਲ ਵਿਛੋੜੇ ਜਾਤੀ।
ਸ਼੍ਰੀਚੰਦਰ ਤਿਲ ਭਰ ਨਹਿ ਬਿਚਲੈ ਕਰਤੇ ਕੀਨ ਕਰਾਤੀ॥੩॥
ਹੇ ਮਨਿ ਪਿਆਰੇ ਸਾਜਨਾ! ਤੁਮਰਾ ਕੀਆ ਨ ਹੋਈ ਰਾਮ।
ਹੇ ਮਨਿ ਪਿਆਰੇ ਸਾਜਨਾ! ਹੋਇ ਹੈਂ ਕਰਤੇ ਗੋਈ ਰਾਮ॥
ਕਰਤੇ ਗੋਇ ਹੋਇ ਹੈ ਸੋਈ ਬਰਿਥਾ ਆਪ ਲਖਾਵੈ।
ਆਪਹਿ ਭੂਖ ਪਿਆਸੇ ਰਾਖੈ ਆਪਹਿ ਭੋਗ ਭੁਗਾਵੈ।
ਜਿਵੇਂ ਨਚਾਵਹਿ ਤਿਵ ਹੀ ਨਾਚੈ ਕਿਆ ਇਹ ਜੰਤੁ ਵਿਚਾਰੇ।
ਸ੍ਰੀਚੰਦਰ ਲੱਕੜੀ ਕੀ ਪੁਤਲੀ ਨਿਤ ਕਰਾਏ ਸਿੰਗਾਰੇ॥੪॥੧੬॥੧੮੯॥

**ਹੇ ਮਨਿ ਪਿਆਰੇ ਸਾਜਨਾ! ਬਿਨ ਭਾਗਾਂ ਧਨ ਨਾਹੀਂ ਰਾਮ।**
**ਹੇ ਮਨਿ ਪਿਆਰੇ ਸਾਜਨਾ! ਭਾਵੇ ਜਹਿ ਜਹਿ ਜਾਹੀ ਰਾਮ॥**
ਜਹਿ ਜਹਿ ਜਾਹੀ ਤਹਿ ਤਹਿ ਹਰਿ ਪ੍ਰਭੁ ਕਰਮ ਚਲਾਏ ਸ਼ਰੀਰਾ।
ਸੰਚਿੱਤ ਪ੍ਰਾਖਿਧ ਕਾ ਸੰਗੀ ਔਖਾ ਸੌਖਾ ਭੀਰਾ॥
ਜੋ ਧੁਰ ਲਿਖਿਆ ਸੋਈ ਪਾਇਐ ਯਤਨ ਕਰਤ ਲੱਖ ਧਾਈਐ।॥

ਸ਼੍ਰੀਚੰਦਰ ਸਦਭਾਗ ਸੰਯੋਗੀ ਗਾੜੀ ਕੀਨ ਕਮਾਇਐ॥੧॥
ਹੇ ਮਨਿ ਪਿਆਰੇ ਸਾਜਨਾ! ਜੇ ਕਰ ਲਿਖਿਆ ਭਾਲਾ ਰਾਮ।
ਹੇ ਮਨਿ ਪਿਆਰੇ ਸਾਜਨਾ! ਪਰਵਤ ਦੇਵਹਿ ਲਾਲਾ ਰਾਮ।
ਦੇਵਹਿ ਲਾਲਾ ਪਰਵਤ ਮਾਲਾ ਆਪਦ ਪੜੈ ਸਿਧਾਈਐ।
ਮਾਟੀ ਗੋਲਾ ਹਾਥ ਧਰੇ ਤੇ ਕੰਚਨ ਹੋਇ ਲੱਖਾਈਐ॥
ਚਿੰਤਾ ਬਸ ਨੱਖ ਸੋ ਖਣਿ ਧਰਣੀ ਮੁਹਰਨ ਗਾਗਰ ਲਹੀਐ।
ਮਸਤਕ ਲੇਖ ਅਮੇਟ ਸ਼੍ਰੀਚੰਦਰ ਵ੍ਰਿਤਿ ਸੰਤੋਸ਼ ਸਮਹੀਐ॥੨॥
ਹੇ ਮਨਿ ਪਿਆਰੇ ਸਾਜਨਾ! ਤਜ ਆਸਾ ਸੁੱਖ ਹੋਇ ਰਾਮ।
ਹੇ ਮਨਿ ਪਿਆਰੇ ਸਾਜਨਾ! ਤ੍ਰਿਸ਼ਣਾ ਖੁਆਰੀ ਗੋਈ ਰਾਮ॥
ਖਾਰੀ ਗੋਈ ਤ੍ਰਿਸ਼ਣਾ ਲੋਈ ਭਟਕ ਭਟਕ ਨਹਿ ਖੋਇਆ।
ਮਾਨੁਸ਼ ਤਨ ਦੁਰਲਭ ਕੋ ਪਾਇ ਸੋ ਕੌੜੀ ਹੇਤ ਵਿਗੋਇਆ॥
ਆਸਾ ਰਾਤਾ ਸਾਧੁ ਨ ਹੋਵੀ ਰਾਜਨ ਧੱਕੇ ਖਾਵੈ।
ਸ਼੍ਰੀਚੰਦਰ ਜਹਿ ਆਸਾ ਤਿਆਗੀ ਕਿਓਂ ਸਾਹਨ ਦਰ ਜਾਵੈ॥੩॥
ਹੇ ਮਨਿ ਪਿਆਰੇ ਸਾਜਨਾ! ਤ੍ਰਿਸ਼ਣਾ ਜੇੜ ਨ ਦੂਖਾ ਰਾਮ।
ਹੇ ਮਨਿ ਪਿਆਰੇ ਸਾਜਨਾ! ਤ੍ਰਿਪਤ ਅਘਨਾ ਭੂਖਾ ਰਾਮ।
ਅਘਾਨ ਭੂਖਾ ਕਬਹੂੰ ਨ ਤ੍ਰਿਪਤੈ ਲਾਖ ਕਰੋੜੀ ਪਾਇ।
ਜਿਓ ਜਿਓ ਪਾਵੈ ਤਿਓ ਤਿਓ ਲੋਚੈ ਸ਼ੇਸ਼ ਪੁਰੀ ਨ ਸਮਾਇ॥
ਲਹੇ ਸੁਮੇਰੂ ਅਘਾਵੈ ਨਾਹੀ ਡਾਕਨੀ ਤ੍ਰਿਸ਼ਣਾ ਭਾਰੀ।

ਸ੍ਰੀਚੰਦਰ ਧਰਿ ਸਾਧੁ ਮਹਾਜਨ ਪੋਖੀ ਪੇਟ ਪਿਟਾਰੀ॥੪॥੧੭॥੧੯੦॥

**ਹੇ ਮਨਿ ਪਿਆਰੇ ਸਾਜਨਾ! ਮਨਮੁਖ ਕਾਮ ਵਿਆਪੈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਨਿਤ ਨਿਤ ਦੁਖ ਸੰਤਾਪੇ ਰਾਮ॥**
ਨਿਤ ਸੰਤਾਪੈ ਕਾਮ ਵਿਆਪੈ ਪਰਨਾਰੀ ਰਸ ਰਾਤਾ।
ਟੇਢੇ ਨਯਨ ਕਦਮ ਭਏ ਟੇੜੇ ਟੇਢੀ ਬੋਲਨ ਬਾਤਾ।
ਸਰ ਅਪਸਰ ਕੀ ਸਾਰ ਨ ਜਾਣੈ ਮਤਿ ਗਤਿ ਪਤਿ ਸਭ ਖੋਈ।
ਸ੍ਰੀਚੰਦਰ ਨਰ ਕਾਮੀ ਕੇਰੀ ਹਰਿ ਦਰਗਹ ਨਹਿ ਢੋਈ॥੧॥
ਹੇ ਮਨਿ ਪਿਆਰੇ ਸਾਜਨਾ! ਕ੍ਰੋਧ ਬੜੀ ਬੁਰਿਆਈ ਰਾਮ।
ਹੇ ਮਨਿ ਪਿਆਰੇ ਸਾਜਨਾ! ਮਾਰੇ ਭਾਈ ਭਾਈ ਰਾਮ।
ਮਾਰੇ ਭਾਈ ਕਰਿ ਕਰਿ ਧਾਈ ਆਯੁਧ ਪੈਨੀ ਧਾਰਾ।
ਮਰਤਾ ਦੀਨ ਪੁਕਾਰੇ ਹਾ ਹਾ ਮੂਲ ਨ ਸੁਨੈ ਗੁਹਾਰਾ।
ਰਕਤਨ ਯਮ ਮੁਖ ਰਕਤ ਸੁਹਾਵੈ ਕਰ ਪਦ ਸਿਰ ਧਰਰਾਵੈ।
ਸ੍ਰੀਚੰਦਰ ਛਿਨ ਤਜਿ ਮਿਤਰਪ ਸ਼ਤੁਰਪ ਹੋਏ ਦਰਸ਼ਾਵੈ॥੨॥
ਹੇ ਮਨਿ ਪਿਆਰੇ ਸਾਜਨਾ! ਮੋਹ ਮੀਹ ਦੁਖ ਖਾਣੀ ਰਾਮ।
ਹੇ ਮਨਿ ਪਿਆਰੇ ਸਾਜਨਾ! ਕੂੜਾ ਗਹਿਣ ਗਹਾਣੀ ਰਾਮ॥
ਕੂੜ ਗਹਾਣੀ ਸੁਤ ਸਾਵਾਣੀ ਬਿਨ ਦੁਖ ਦੁਖ ਬਿਰਮਾਈ।
ਸਜਲ ਨਯਨ ਵਯਨ ਅਟਪਟ ਸੇ ਤਨ ਸੁਧਿ ਦੂਰ ਬਹਾਈ।

ਪਤਿਪਾਲਕ ਕ੍ਰਿਪਾਲ ਗੋਸਾਈਆਂ ਰਾਖਣਹਾਰ ਬਿਸਾਰਾ।
ਸ਼੍ਰੀਚੰਦਰ ਮੋਹਿ ਨਰ ਬਾਂਧੇ ਪਾਪ ਪੋਟਿ ਸਿਰ ਧਾਰਾ॥੩॥
ਹੇ ਮਨਿ ਪਿਆਰੇ ਸਾਜਨਾ! ਲੋਭ ਲਾਗ ਮਤਿ ਖੋਈ ਰਾਮ।
ਹੇ ਮਨਿ ਪਿਆਰੇ ਸਾਜਨਾ! ਲੁਕ ਬੈਠਾ ਮਨ ਸੋਈ ਰਾਮ॥
ਮਨ ਸੋਈ ਲੁਕਿਆ ਘਾਤ ਲਗਾਈ ਕਬ ਏਹ ਹਰਹੁ ਨਿਧਾਨਾ।
ਨੈਣ ਮੂੰਦ ਮਾਰਜਰ ਧਿਆਨੀ ਬਕ ਹੇਕ ਟੰਗ ਟੰਗਾਨਾ।
ਯਾਚਕ ਘਾਤਕ ਬੰਚਕ ਸੰਗਹਿ ਨਿਤਪ੍ਰਤਿ ਪਰਿਚਿੱਤ ਹੋਹੀ।
ਸ਼੍ਰੀਚੰਦਰ ਹਰਿ ਦੇਵ ਗੁਰੁ ਹਰਿ ਬਿਪ੍ਰ ਸੰਤਨ ਕੇਰੋ ਧਰੋਹੀ॥੪॥੧੮॥੧੯੧॥

**ਹੇ ਮਨਿ ਪਿਆਰੇ ਸਾਜਨਾ! ਅਹੰ ਮੂਲ ਹਤਿਆਨਾ ਰਾਮ।**
**ਹੇ ਮਨਿ ਪਿਆਰੇ ਸਾਜਨਾ! ਨਹਿ ਆਸਮਾਨ ਸਮਾਨਾ ਰਾਮ॥**

ਨਾਹਿ ਸਮਾਵੈ ਬੀਚ ਆਕਾਸ਼ੈ ਜਾਮਾ ਫਾੜ ਸਿਧਾਰਾ।
ਮਾਲ ਮਿਲਕ ਅਰੁ ਬਾਗ ਬਗੀਚੇ ਪੁੱਤਰ ਮਿਤਰ ਪਰਿਵਾਰਾ।
ਅੰਧਾ ਬੋਲਾ ਚਾਲ ਡਗਮਗੀ ਕੁਦ ਕੁਦ ਹਿਮਗਿਰੀ ਧਾਈ।
ਸ਼੍ਰੀਚੰਦਰ ਯਕਸ਼ ਕਿੰਨਰ ਗੰਧਰਵ ਦੇਵਨ ਤੇ ਉੱਚ ਥਾਈ॥੧॥
ਹੇ ਮਨਿ ਪਿਆਰੇ ਸਾਜਨਾ! ਦੁੰਦੁਭਿ ਧੁਨ ਧੁਨਿਕਾਰਾ ਰਾਮ॥
ਹੇ ਮਨਿ ਪਿਆਰੇ ਸਾਜਨਾ! ਧਵਜ ਊਂਚੀ ਰੰਗ ਕਾਰਾ ਰਾਮ॥
ਰੰਗ ਕਾਰਾ ਧਵਜ ਉਂਚੀ ਅਗਰਜ ਸੇਨਾਪਤਿ ਕੁਬੇਲਾ।

ਨਾਰੀ ਗਾਰੀ ਸੰਗ ਸਿਧਾਰੀ ਮਾਂ ਬਹਿਨ ਤਨ ਲੋਲਾ।
ਮਾਇਆਧਾਰੀ ਚੰਚਲ ਚਪਲਾ ਛਣ ਛਣ ਤਨ ਪਲਟਾਵਹਿ।
ਸ਼੍ਰੀਚੰਦਰ ਜਿਹ ਔਰ ਨਿਹਾਰਹਿ ਥਰ ਥਰ ਤਿਹ ਕੰਪਾਵਹਿ॥੨॥
ਹੇ ਮਨਿ ਪਿਆਰੇ ਸਾਜਨਾ! ਸੇਨਾਨੀ ਅਤਿ ਰਥੀ ਕਠੋਰਾ ਰਾਮ।
ਹੇ ਮਨਿ ਪਿਆਰੇ ਸਾਜਨਾ! ਹਿਚ ਹੈ ਲਹਿਨ ਭੋਰਾ ਰਾਮ॥
ਨਹਿ ਭੋਰਾ ਹਿਚ ਹੈ ਰਥ ਨਿਹਤੇ ਹੋਏ ਘੋਰੇ ਮੁਸਕੀ ਰੰਗਾ।
ਚਿਨਹ ਆਦਿਤੀ ਤੁੰਗ ਪਤਾਕਾ ਗਾੜੀ ਭੂਮਿ ਸੋ ਜੰਗਾ॥
ਚੰਡ ਪ੍ਰਚੰਡ ਮਹਾਭੁਜ ਦੰਡ ਠੋਕ ਠੋਕ ਗਰਜਾਨੈ।
ਸਿੰਹਨਾਦ ਤੜਿਤਾਹਿ ਤੜਾਕੇ ਸ੍ਰੀਚੰਦਰ ਸ਼ਰਮਾਨੈ॥੩॥
ਹੇ ਮਨਿ ਪਿਆਰੇ ਸਾਜਨਾ! ਮੁੱਖਹੁ ਬ੍ਰਹਮ ਉਪਜਾਇਆ ਰਾਮ।
ਹੇ ਮਨਿ ਪਿਆਰੇ ਸਾਜਨਾ! ਗਿਆਤਾ ਬੇਦ ਮਹਾਇਆ ਰਾਮ॥
ਵੇਦਨ ਗਿਆਤਾ ਜਗ ਵਿਖਆਤਾ ਕੋ ਮੋ ਸਰ ਧਰਿ ਮਾਹੀ।
ਸਭ ਦਿਗਵਿਜੈ ਹਮਾਰੀ ਹੋਇ ਸਨਮੁਖ ਕੋ ਨ ਅਲਾਈ।
ਹਿਫਜ ਕੁਰਾਨ ਕਿਓ ਮੁਹਿ ਸਕਲਾ ਮਸਲੇ ਗੜੇ ਹਦੀਸਾਂ।
ਸ਼੍ਰੀਚੰਦਰ ਕੁਨਰਸ ਕਰਿ ਠਾਢੈ ਆਇਸ ਮਾਨਹਿ ਸੀਸਾ॥੪॥੧੯॥੧੯੨॥
**ਹੇ ਮਨਿ ਪਿਆਰੇ ਸਾਜਨਾ! ਗੁਣ ਗਹਿ ਅਵਗੁਣ ਤਿਆਗੋ ਰਾਮ।**
**ਹੇ ਮਨਿ ਪਿਆਰੇ ਸਾਜਨਾ! ਅੰਤਰ ਦ੍ਰਿਸ਼ਟ ਪਾਗੋ ਰਾਮ॥**

ਦ੍ਰਿਸ਼ਟ ਪਾਗੋ ਪੇਖ ਆਕਾਸਹਿ ਘਟ ਮਠ ਭੇਦ ਨਿਹਾਰੋ।
ਫੂਟ ਅਕਾਰਹਿ ਨਭ ਅਵਿਨਾਸ਼ੀ ਬੁਧਿ ਵਿਵੇਕ ਵਿਚਾਰੋ॥
ਪਾਰਬ੍ਰਹਮ ਪ੍ਰਭੁ ਸਦਾ ਅਲੇਪਾ ਤਨਿ ਬਿਨਸੈਂ ਉਪਜੇਂ ਹੈ।
ਸ਼੍ਰੀਚੰਦਰ ਵਿਆਪਨਿ ਹਰਿ ਪੂਰਨਿ ਤੁਮਰੋ ਬੀਚ ਸਮੇਂ ਹੈ॥੧॥
ਹੇ ਮਨਿ ਪਿਆਰੇ ਸਾਜਨਾ! ਮਾਰੂਤਿ ਵੇਗਿ ਚਲੰਤਾ ਰਾਮ।
ਹੇ ਮਨਿ ਪਿਆਰੇ ਸਾਜਨਾ! ਸਮ ਸਪਰਸ਼ਿ ਸਭਿ ਜੰਤਾ ਰਾਮ॥
ਸਭ ਜੀਅ ਜੰਤਾ ਬਨਿ ਤੁਰਣ ਖਗਿ ਮਿਰਗ ਪਰਸੈ ਇਕ ਸਮਾਨੈ।
ਰਾਵਿ ਰੰਕਿ ਅਨਪਾਵਨ ਪਾਵਨਿ ਭੇਦਿ ਨਹਿ ਕਿਉਂ ਹੂੰ ਠਾਨੈ।
ਤਾਂ ਹੀ ਸਦ੍ਰਿਸ਼ ਸੰਤਨਿ ਕਰਣੀ ਭੇਦਿ ਭਾਵਿ ਤੇ ਹੀਨੀ।
ਸ਼੍ਰੀਚੰਦਰ ਪਵਨੈ ਕੀ ਰਹਿਣੀ ਸਾਧੁ ਗਹੀ ਉਰ ਵੀਨੀ॥੨॥
ਹੇ ਮਨਿ ਪਿਆਰੇ ਸਾਜਨਾ! ਸੀਤਲ ਜਲਿ ਲਖਿ ਪਾਇਆ ਰਾਮ।
ਹੇ ਮਨਿ ਪਿਆਰੇ ਸਾਜਨਾ! ਧਰਮਿ ਨਹਿ ਕਬਹੂੰ ਗਵਾਇਆ ਰਾਮ।
ਕਬਹੂੰ ਗਵਾਇਆ ਧਰਮਿ ਨਹਿ ਰਸਿ ਨੇ ਅਗਨੀ ਸ਼ਾਂਤਿ ਕਰਾਵੈ।
ਮੇਲਿ ਮਿਲਾਵੈ ਪਿੰਡ ਬਨਾਵੈ ਗੁਣਿ ਸਨੇਹ ਸਰਸਾਵੈ।
ਠੰਡਕਿ ਸੰਤ ਜਨਾ ਕੇ ਅੰਤਰਿ ਕਸਟ ਸਹਾਰਤਿ ਸੀਸ।
ਸ਼੍ਰੀਚੰਦਰ ਸੂਲੀ ਪਰ ਨਾਚਹਿ ਸਿਮਰ ਸਿਮਰ ਜਗਦੀਸ਼॥੩॥
ਹੇ ਮਨਿ ਪਿਆਰੇ ਸਾਜਨਾ! ਅਗਨਿ ਸਰਭ ਜਲਾਵੈ ਰਾਮ।
ਹੇ ਮਨਿ ਪਿਆਰੇ ਸਾਜਨਾ! ਜਾਨ ਅਜਾਨ ਨਹਿ ਭਾਵੈ ਰਾਮ॥

ਭਾਵੈ ਜਾਨੈ ਜਾ ਅਨਜਾਨੈ ਜੋ ਆਵੈ ਤਿਸ ਦਾਹੈ।
ਸੰਤ ਜਨਾ ਕੀ ਸੰਗਤਿ ਤੈਸਹਿ ਪਾਪ ਕਲਾਪ ਬਿਨਾਹੈ॥
ਅੰਤਰਿ ਨਿਰਮਲ ਹੋਏ ਗੁਣ ਜਗ ਮਹਿ ਸਾਧੂ ਸੇਈ।
ਸ਼੍ਰੀਚੰਦਰ ਗੁਣਿ ਨਿਧਿ ਗੁਣਿ ਤਾਸਾ ਗੁਰੁਮੁਖਿ ਹੋਏ ਲਖੇਈ॥੪॥੨੦॥੧੯੩॥
**ਹੇ ਮਨਿ ਪਿਆਰੇ ਸਾਜਨਾ! ਧਰਣੀ ਧੀਰਜ ਪਾਈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਜੋਤਹਿ ਹਲਨਿ ਬਹਾਈ ਰਾਮ॥**
ਹਲਨਿ ਬਹਾਈ ਜੋਤਹਿ ਖੋਦਹਿ ਵਿਸ਼ਟਾ ਮੂਤਰ ਡਾਰਹਿ।
ਇੱਟੇ ਬਾਸਨਿ ਸਰਵ ਪਕਾਵਹਿ ਰਚਹਿ ਪਜਾਵੈ ਡਾਰਹਿ॥
ਕਸ਼ਟਿ ਨਹਿ ਮੂੰਹ ਉਬਾਚਾ ਕਬਹੂੰ ਕੋਟਨ ਕੋਟਿ ਉਸਾਰੈ।
ਸ਼੍ਰੀਚੰਦਰ ਦੁਖਿ ਸਾਧੁ ਸਹਾਰਹਿ ਸੀ ਨਹਿ ਕਬਹੂੰ ਊਚਾਰੈ॥
ਹੇ ਮਨਿ ਪਿਆਰੇ ਸਾਜਨਾ! ਤਨਿ ਦਾਹੈ ਰਵਿ ਆਦਿ ਜੁਗਾਦੀ ਰਾਮ।
ਹੇ ਮਨਿ ਪਿਆਰੇ ਸਾਜਨਾ! ਨਿਜ ਬਰਬਾਦੀ ਜਗਤਿ ਅਹਿਲਾਦੀ ਰਾਮ॥
ਜਗਤਿ ਅਹਿਲਾਦੀ ਨਿਜ ਬਰਬਾਦੀ ਕਿਰਖਿ ਪਕਾਵੈ ਅੰਨਾ।
ਨਰਿ ਖਗਿ ਮਿਰਗ ਜੜਿ ਜੰਗਮ ਪੋਖੈ ਬਿਚਰਹਿ ਸਦਾ ਅਨੰਨਾ॥
ਕਰਣੀ ਸੰਤ ਧੁਰਹੁ ਪ੍ਰਭੁ ਕੀਨੀ ਭਾਨ ਹੋਇ ਪ੍ਰਕਾਸਹੁ।
ਸ਼੍ਰੀਚੰਦਰ ਭਵਿ ਨੈਣ ਜੋਤਿ ਪਿਹੁ ਧਰਮਿ ਅਧਰਮ ਪ੍ਰਭਾਸਹੁ॥੨॥
ਹੇ ਮਨਿ ਪਿਆਰੇ ਸਾਜਨਾ! ਚੰਦਰ ਸੁਧਾ ਦਰਸਾਇਆ ਰਾਮ।

ਹੇ ਮਨਿ ਪਿਆਰੇ ਸਾਜਨਾ! ਰਸਿ ਸਸਿ ਸਕਲਿ ਸੁਹਾਇਆ ਰਾਮ॥
ਸਕਲਿ ਸੁਹਾਇਆ ਰਸਿ ਸਸਿ ਮਾਹੀ ਕਿਰਣ ਸੁਧਾ ਸਰਸਾਈ।
ਰਸਿ ਹੀ ਜੀਵਨ ਆਨੰਦ ਦਾਤਾ ਜਾਨ ਲੇਹੁ ਮਨਿ ਭਾਈ।
ਅਮਿਐ ਚੁਆਇਆ ਸਾਧੁ ਸੁਹਾਇਆ ਜਨਮਿ ਮਰਣ ਦੁਖਿ ਨਾਸ਼ਾ।
ਸ਼੍ਰੀਚੰਦਰ ਅਮ੍ਰਿਤ ਪਾ ਅਮਰਾ ਸੰਗਤਿ ਸਾਧੁ ਵਿਕਾਸਾ॥੩॥
ਹੇ ਮਨਿ ਪਿਆਰੇ ਸਾਜਨਾ! ਤਰਿਵਰ ਪਰਿ ਉਪਕਾਰੀ ਰਾਮ।
ਹੇ ਮਨਿ ਪਿਆਰੇ ਸਾਜਨਾ! ਫਲਿ ਦੇਹਿ ਹੈ ਸੰਸਾਰੀ ਰਾਮ॥
ਫਲਿ ਸੰਸਾਰੀ ਦੇਹਿ ਤਰੂ ਝਾਰੀ ਸੂਕੇ ਬੋਹਿਥ ਥੀਵੈ।
ਸ੍ਰਮਿ ਬਿਨਾਸੈ ਭੋਜ ਪ੍ਰਕਾਸ਼ੈ ਉਦਰਿ ਭਰੈ ਨਰਿ ਜੀਵੈ।
ਜਬਿ ਲਗਿ ਭਵਿ ਮਹਿ ਕਰਤਿ ਨਿਵਾਸ ਸਦਾ ਸਾਧੁ ਉਪਕਾਰੀ।
ਸ਼੍ਰੀਚੰਦਰ ਨਿਜ ਬਾਣਿ ਨਹਿ ਤਿਆਗਹਿ ਸੁਖ ਦੇਹਿ ਹੈ ਸੰਸਾਰੀ॥੪॥੨੧॥੧੯੪॥
**ਹੇ ਮਨਿ ਪਿਆਰੇ ਸਾਜਨਾ! ਸਤਿਗੁਰੁ ਤੇ ਗੁਣਿ ਜਾਪੈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਹਰਿ ਸਿਮਰਤ ਗਤਿ ਪਾਪੈ ਰਾਮ॥**
ਗਤਿ ਪਾਪਨਿ ਹਰਿ ਸਿਮਰਤ ਹੋਵੈ ਗੁਣਿ ਗਿਆਨੀ ਗੁਰੁ ਪੂਰਾ।
ਪੂਰਬਿ ਭਾਗਿ ਜਾਹਿ ਪ੍ਰਭੁ ਲਿਖਿਆ ਸਾਧੁ ਮਿਲੈ ਤਿਸ ਧੂਰਾ।
ਧੂਰੀ ਸਾਧੁ ਮਜਨਿ ਕੀਜੈ ਗੁਣਿ ਸਾਗਰਿ ਉਰ ਕੂਜੈ।
ਸ਼੍ਰੀਚੰਦਰ ਅਵਚਲਿ ਆਸਨ ਥਿਤ ਦੇਵਿ ਦੈਂਤ ਨਰਿ ਪੂਜੈ॥੧॥

ਹੇ ਮਨਿ ਪਿਆਰੇ ਸਾਜਨਾ! ਮਨਿ ਨਿਰਮਲ ਗੁਰੁ ਸੇਵਾ ਰਾਮ।
ਹੇ ਮਨਿ ਪਿਆਰੇ ਸਾਜਨਾ! ਚਾਖਹਿ ਅਮ੍ਰਿਤ ਮੇਵਾ ਰਾਮ॥
ਅਮ੍ਰਿਤ ਮੇਵਾ ਸਤਿਗੁਰੁ ਸੇਵਾ ਪਰਮਾਨੰਦ ਸਮਾਇਆ।
ਗਗਨੰਤਰ ਚੜਿ ਸਭਿ ਜੱਗ ਨਿਰਖੈ ਦੁਖਿ ਨਹਿ ਥਾਉਂ ਗਵਾਇਆ।
ਅਵਿਨਾਸੀ ਰਸਿ ਤੁਲਿਆ ਨਹਿ ਕੋਉ ਕਿਮਿ ਕੋ ਕਹੈ ਜਵਾਨੀ।
ਸ਼੍ਰੀਚੰਦਰ ਗੂੰਗੇ ਕਾ ਆਨੰਦ ਸਹਿਜ ਸਮਾਧ ਸਮਾਨੀ॥੨॥
ਹੇ ਮਨਿ ਪਿਆਰੇ ਸਾਜਨਾ! ਸ਼ਬਦਿ ਗੁਰੁ ਧੁੰਨਿ ਲਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਧਰਮਿ ਕਰਮਿ ਸਰਸਾਈ ਰਾਮ॥
ਸਰਸੇ ਕਰਮਿ ਧਰਮਿ ਜਪਿ ਤਾਪਾ ਸੰਜਮਿ ਵਰਤਿ ਇਸ਼ਨਾਨਾ।
ਗਿਆਨ ਧਿਆਨ ਗੁਣਿ ਅੰਕ ਸਮਾਨੇ ਆਤਮ ਨਿਰਮਿਲ ਪਾਨਾ।
ਗੁਰੁ ਸ਼ਬਦੋ ਪਾਈਐ ਆਪਿ ਗਵਾਈਐ ਪਾਰਬ੍ਰਹਮ ਅਵਿਨਾਸ਼ੀ।
ਸ਼੍ਰੀਚੰਦਰ ਅਨਹਦ ਗੁਰੁ ਨਾਦਾ ਗੰਦੇ ਅੰਡ ਬਿਕਾਸੀ॥੩॥
ਹੇ ਮਨਿ ਪਿਆਰੇ ਸਾਜਨਾ! ਪਾਰਬ੍ਰਹਮ ਸਭ ਥਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਅੰਤਰਿ ਸ਼ਬਦਿ ਧਿਆਈ ਰਾਮ॥
ਗੁਰੁ ਸ਼ਬਦ ਧਿਆਈ ਹਰਿ ਦਰਸਾਈ, ਸਰਵ ਰਹਿਆ ਭਰਪੂਰੇ।
ਆਇ ਨਹਿ ਜਾਇ ਸਦਾ ਅਵਿਨਾਸ਼ੀ ਘਟ ਘਟ ਇਕੋ ਨੂਰੇ॥
ਆਨੰਦ ਪਾਈਐ ਸਹਿਜ ਸਮਾਈਐ ਹਰਿ ਕੀਰਤਿ ਲਿਵ ਲਾਈਐ॥
ਸ਼੍ਰੀਚੰਦਰ ਗੁਰੁ ਪੂਰੇ ਸਬਦੀ ਅੰਤਰਿ ਬ੍ਰਹਮਿ ਲਹਾਈਐ॥੪॥੨੨॥੧੯੫॥

**ਹੇ ਮਨਿ ਪਿਆਰੇ ਸਾਜਨਾ! ਹਰਿ ਸਿਮਰਉਂ ਚਿਤ ਲਾਈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਦੁਵਿਧਾ ਦੂਰਿ ਤਜਾਈ ਰਾਮ॥**
ਦੂਰਿ ਤਜਾਏ ਦੁਵਿਧਾ ਚਿੰਤਾ ਗੁਰੁ ਸ਼ਬਦੀ ਮਨਿ ਮਾਨਾ।
ਰਤਨਿ ਜਵਾਹਰਿ ਲਾਲ ਅਪਾਰਾ ਪਾਇਆ ਨਾਮਿ ਖਜਾਨਾ।
ਤੋਟਿ ਨਹਿ ਆਵਹਿ ਖਾਵਹੁ ਭੁਚਹੁ ਨਿੱਤ ਨਿੱਤ ਵਧੇਂ ਸਵਾਇਆ।
ਸ਼੍ਰੀਚੰਦਰ ਹਰਿ ਨਾਮਿ ਪਦਾਰਥ ਗੁਰੁਮੁਖਿ ਹਿਰਦੇ ਸਮਾਇਆ॥੧॥
ਹੇ ਮਨਿ ਪਿਆਰੇ ਸਾਜਨਾ! ਗੁਰੂ ਪੂਰਾ ਸਮਝਾਏ ਰਾਮ।
ਹੇ ਮਨਿ ਪਿਆਰੇ ਸਾਜਨਾ! ਸਰਿ ਸੰਤੋਖ ਨਹਾਵੇ ਰਾਮ॥
ਸੰਤੋਖ ਨਹਾਏ ਆਸ ਗਵਾਏ ਮਾਨੁਸ਼ ਕਿਹਾ ਵਿਚਾਰਾ।
ਜੋ ਮਾਂਗੈ ਸੋ ਕਿਹ ਕਿਛੁ ਦੇਹਿ ਹੈ ਦੇਹਿ ਕਰਿ ਕਥਨ ਚਿਤਾਰਾ।
ਪੂਰਨਿ ਪ੍ਰਤਿਪਾਲਕ ਹਰਿ ਧਿਆਈ ਚੌਰਾਸੀ ਕਾ ਦਾਤਾ।
ਸ਼੍ਰੀਚੰਦਰ ਏਕ ਬਾਰਹਿ ਦੀਨਾ ਨਰਿ ਜੀਵਨ ਅਧਾਤਾ॥੨॥
ਹੇ ਮਨਿ ਪਿਆਰੇ ਸਾਜਨਾ! ਦਰਸ਼ਨਿ ਸਾਧੁ ਜਾਈਐ ਰਾਮ।
ਹੇ ਮਨਿ ਪਿਆਰੇ ਸਾਜਨਾ! ਮਿਥਿਆ ਵਸਤੁ ਨਹਿ ਚਾਹੀਐ ਰਾਮ॥
ਮਿਥਿਆ ਨਹਿ ਚਾਹੀਐ ਜਲੀਐ ਭਾਹੀਐ ਆਏ ਜਾਏ ਪਛਤਾਈਐ।
ਸੋਗ ਵਿਯੋਗ ਮਹਾਂ ਦੁਖਿ ਭੁਲਾ ਮਿਥਿਆ ਮਾਹਿ ਸਮਾਈਐ॥
ਸਤਿ ਪਦਾਰਥ ਗੋਬਿੰਦ ਨਾਮਹਿ ਘਾਟ ਨਹਿ ਸੋਗ ਵਿਜੋਗਾ।

ਸ੍ਰੀਚੰਦਰ ਨਾਰਾਇਣ ਨਾਮੈ ਵਿਆਪਤਿ ਸਗਲੇ ਭੋਗਾ॥੩॥
ਹੇ ਮਨਿ ਪਿਆਰੇ ਸਾਜਨਾ! ਆਨੰਦ ਮੰਗਲ ਸੁਹੇਲੇ ਰਾਮ।
ਹੇ ਮਨਿ ਪਿਆਰੇ ਸਾਜਨਾ! ਕਰਤਿ ਨਾਮਿ ਰਸਿ ਕੇਲੇ ਰਾਮ॥
ਕੇਲ ਕਰਤ ਮਨਮੋਹਨ ਨਾਮਹਿ ਦੂਜੀ ਆਸ ਚੁਕਾਈ।
ਈਤ ਉਤਿ ਜਨਿ ਸਦਾ ਸੁਹੇਲਾ ਤ੍ਰਿਸ਼ਨਾ ਤ੍ਰਿਸਾ ਬੁਝਾਈ।
ਹਰਿ ਪ੍ਰਭ ਕਰਤਾ ਅੰਗ ਸੰਗਿ ਨਿਤ ਸਦਿ ਹੀ ਰਾਗਣ ਹਾਰਾ।
ਸ੍ਰੀਚੰਦਰ ਸੁਖਿ ਨਵਨਿਧਿ ਪਾਈਐ ਪਾਰਬ੍ਰਹਮ ਕੇ ਦੁਆਰਾ॥੪॥੨੩॥੧੯੬॥

**ਹੇ ਮਨਿ ਪਿਆਰੇ ਸਾਜਨਾ! ਕੂੜਾ ਮੋਹ ਪਸਾਰਾ ਰਾਮ।**
**ਹੇ ਮਨਿ ਪਿਆਰੇ ਸਾਜਨਾ! ਮਾਤ ਪਿਤਾ ਸੁਤਿ ਦਾਰਾ ਰਾਮ॥**

ਸੁਤਿਦਾਰਾ ਸਭ ਕੂੜਿ ਪਸਾਰਾ ਮਾਇਆ ਬੰਧੇ ਮਾਰੇ।
ਖਾਵਣ ਭੋਗਣ ਕੇਰੇ ਸੰਗੀ ਆਪਦਿ ਤਿਆਗ ਪਧਾਰੇ।
ਨਿਰਧਨ ਕੇ ਕੋਈ ਨਿਕਟ ਨਹਿ ਆਵੈ ਸਰਧਨ ਘੇਰਾ ਪਾਏ।
ਸ੍ਰੀਚੰਦਰ ਭਜਿ ਰਾਮ ਨਾਮਿ ਕੋਊ ਕਿਉ ਇਨ ਮਹਿ ਉਰਝਾਏ॥੧॥
ਹੇ ਮਨਿ ਪਿਆਰੇ ਸਾਜਨਾ! ਮਸਤਿਕ ਲਿਖਿਆ ਲੇਖੋ ਰਾਮ।
ਹੇ ਮਨਿ ਪਿਆਰੇ ਸਾਜਨਾ! ਮਿਲਿ ਹੈ ਅਵੱਸ ਪਰੇਖੋ ਰਾਮ॥
ਅਵੱਸ ਪਰੇਖੋ ਮਸਤਿਕ ਲਿਖਿਆ ਮੇਟਿ ਨਹਿ ਸਾਕਹਿ ਕੋਈ॥
ਜੇਤਾ ਲਿਖਿਆ ਤੇਤਾ ਪੈ ਹੈ ਘਟਿ ਵੱਧ ਨਹਿ ਹੋਈ।

ਜਹਿ ਜਹਿ ਦਾਣਾ ਤਹਿ ਤਹਿ ਖਾਣਾ ਅਵਰਿ ਨਹਿ ਭਾਗੀਦਾਰਾ।
ਸ਼੍ਰੀਚੰਦਰ ਤਜਿ ਆਸ਼ਿ ਵਿਰਾਨੀ ਰਾਮ ਨਾਮਿ ਉਰਿ ਧਾਰਾ॥੨॥
ਹੇ ਮਨਿ ਪਿਆਰੇ ਸਾਜਨਾ! ਪ੍ਰਤਿ ਪਾਲਿਕ ਹਰਿ ਸਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਸਦਾ ਸਥਿਤ ਸਭਿ ਥਾਈ ਰਾਮ॥
ਸਭਿ ਥਾਈ ਸਦ ਸਥਿਤ ਸਵਾਮੀ ਸਰਬ ਜੀਆ ਕਾ ਦਾਤਾ।
ਪ੍ਰਿਤਪਾਲ ਕਰਤਾ ਸਦਿ ਲਾਡਦਾ ਜਿਉ ਬਾਰਿਕ ਪਿਤਾ ਮਾਤਾ।
ਅਵਗੁਣਿ ਲਾਖਿ ਕਰੇ ਨਰਿ ਕੋਈ ਭੋਜਨ ਕਬਹੂੰ ਨਹਿ ਟਾਰੈ।
ਸ਼੍ਰੀਚੰਦਰ ਰਾਜਿਕ ਕੋਉ ਸਦਿ ਸਦਿ ਬਾਰਿਨ ਮਨਹਿ ਚਿਤਾਰੈ॥੩॥
ਹੇ ਮਨਿ ਪਿਆਰੇ ਸਾਜਨਾ! ਤਜ਼ਿ ਚਿੰਤਾ ਸੁੱਖਿ ਸੋਈਏ ਰਾਮ।
ਹੇ ਮਨਿ ਪਿਆਰੇ ਸਾਜਨਾ! ਜੋ ਹੋਣ ਸੋ ਹੋਈਐ ਰਾਮ॥
ਜੋ ਕੁੱਛ ਹੋਣਾ ਸੋਈ ਹੋਸੀ ਫੇਰ ਨਹਿ ਸਾਕਹਿ ਕੋਈ।
ਆਪਿ ਉਪਾਏ ਆਪਿ ਬਿਨਾਹੇ ਆਪਹਿ ਪਾਲੈ ਸੋਈ।
ਜੀਵ ਜੰਤੂ ਇਹ ਕਿਆ ਵਿਚਾਰੇ ਤਿਨਕਾ ਸ਼ਕਤਿ ਨਹਿ ਤੋੜੀ।
ਸ਼੍ਰੀਚੰਦਰ ਗੋਵਿੰਦ ਧਿਆਈਐ ਜਗਿ ਤ੍ਰਿਸ਼ਨਾ ਮਨਿ ਹੋੜੀ॥੪॥੨੪॥੧੯੭॥

**ਹੇ ਮਨਿ ਪਿਆਰੇ ਸਾਜਨਾ! ਜਗਿ ਮਹਿ ਕੋਇ ਨਹਿ ਤੇਰਾ ਰਾਮ।**
**ਹੇ ਮਨਿ ਪਿਆਰੇ ਸਾਜਨਾ! ਨਗਰੇ ਜੋਗੀ ਫੇਰਾ ਰਾਮ।**
ਜੋਗੀ ਫੇਰਾ ਨਗਰੀ ਪਾਇਆ ਨਹਿ ਬੈਠਣ ਕਾ ਕਾਮਾ।

ਅਲੱਖਿ ਜਗਾਈ ਕੀਨੀ ਧਾਈ ਝੋਲੀ ਪਾਇਉ ਤਾਮਾ।
ਜੰਗਲ ਜਾਏ ਕੂਲ ਤਟਿ ਬੈਠਾ ਬਟਿ ਤਰੂ ਕੀਨ ਬਸੇਰਾ।
ਸ੍ਰੀਚੰਦਰ ਜੋਊ ਠੋਰ ਨਹਿ ਪੇਖੀ ਤਹਿ ਚਲਿ ਕੀਨੋਂ ਡੇਰਾ॥੧॥
ਹੇ ਮਨਿ ਪਿਆਰੇ ਸਾਜਨਾ! ਮੋਹਿ ਭੀਤਰ ਦੁਖਿ ਵਾਸਾ ਰਾਮ।
ਹੇ ਮਨਿ ਪਿਆਰੇ ਸਾਜਨਾ! ਜਗਿ ਤੇ ਰਹਹੋ ਨਿਰਾਸਾ ਰਾਮ॥
ਰਹਿਓ ਨਿਰਾਸਾ ਧਨ ਕੀ ਆਸ਼ਾ ਦੁਖਿ ਨਹਿ ਵਿਆਪੈ ਆਈ।
ਮਨ ਪ੍ਰਫੁਲਿਤ ਹਰਿ ਗੁਣਿ ਗਾਵਹੁ ਹਰਿ ਰੰਗਿ ਨਾਦਿ ਬਜਾਈ।
ਆਸ਼ਾਬੰਤ ਦੀਨ ਦੁਖ ਭਰਿਆ ਮਤਿ ਮਤਿ ਸਗਰੀ ਖੋਈ।
ਸ੍ਰੀਚੰਦਰ ਮਹਾਰਾਜ ਨਾਰਾਇਣ ਅਗਰਜ਼ ਜਾਚਿਕ ਲੋਈ॥੨॥
ਹੇ ਮਨਿ ਪਿਆਰੇ ਸਾਜਨਾ! ਥਿਰ ਕਿਛਹੂੰ ਜਗਿ ਨਾਹੀ ਰਾਮ।
ਹੇ ਮਨਿ ਪਿਆਰੇ ਸਾਜਨਾ! ਸਭਿ ਕੇ ਸਭਿ ਬਿਨਸਾਹੀ ਰਾਮ॥
ਸਭਿ ਬਿਨਸਾਹੀ ਥਿਰ ਕਿਛੁ ਨਾਹੀ ਆਗਮਿ ਪਾਈ ਮਾਇਆ।
ਜੋ ਆਇਆ ਸੋ ਸਭਿ ਕੋ ਜਾਸੀ ਕਾਹੇ ਮਨ ਵਿਰਸਾਇਆ।
ਕੂੜ ਪਦਾਰਥ ਕੂੜਾ ਸਵਾਰਥ ਤਜਿ ਪ੍ਰਭੂ ਨਾਮਿ ਧਿਆਈ।
ਸ੍ਰੀਚੰਦਰ ਸਤਿਗੁਰੂ ਅਵਿਨਾਸ਼ੀ ਪੂਰਨਿ ਸੀਖ ਸਿਖਾਈ॥੩॥
ਹੇ ਮਨਿ ਪਿਆਰੇ ਸਾਜਨਾ! ਸੁਖ ਪ੍ਰਭੁ ਨਾਮਿ ਧਿਆਏ ਰਾਮ।
ਹੇ ਮਨਿ ਪਿਆਰੇ ਸਾਜਨਾ! ਮਾਇਆ ਆਵੈ ਜਾਏ ਰਾਮ॥
ਆਵੈ ਜਾਵੈ ਮਾਇਆ ਨਾਟੀ ਟਿਕਣ ਨਹਿ ਪਾਵੈ ਰਾਈ।

ਆਦਿ ਜੁਗਾਦਿ ਤੇ ਇਸ ਕਰਤੀ ਮਹਾਂਪੁਰਸ਼ ਲਖ ਪਾਈ।
ਜਿਨ ਅਪਨਾਈ ਤਿਸ ਹੀ ਘਾਈ ਰਾਈ ਅਵਰਿ ਕੇ ਪਾਸਾ।
ਸ੍ਰੀ ਚੰਦਰ ਮਾਧਵ ਸੇਵੇ ਤਜਿ ਮਾਇਆ ਕੀ ਆਸ਼ਾ॥੪॥੨੫॥੧੯੮॥

**ਹੇ ਮਨਿ ਪਿਆਰੇ ਸਾਜਨਾ! ਸੰਤ ਸੰਗਤਿ ਮਿਲ ਰਹੀਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਨਾਮ ਪਦਾਰਥ ਗਹੀਐ ਰਾਮ॥**

ਨਾਮ ਪਾਦਰਥ ਪੂਰਕਿ ਸਵਾਰਥ ਅੰਧਕਾਰਹਿ ਉਜਿਆਰਾ।
ਅੰਧਲੇ ਕੋਟਿਕ ਨਿਰਧਨ ਕੋ ਧਨ ਸੰਤਨਿ ਹਿਰਦੈ ਸਮਹਾਰਾ।
ਤਪਤਿ ਘਾਸ ਮਹਿ ਛਾਮਿ ਸੀਤਲੀ ਸਾਗਰਿ ਪੋਤ ਮਹਾਨਾ।
ਸ੍ਰੀਚੰਦਰ ਜਪਿ ਰਾਮ ਨਾਮਿ ਨਿਤ ਸਾਧ ਕਮਲਿ ਵਿਗਸਾਨਾ॥੧॥
ਹੇ ਮਨਿ ਪਿਆਰੇ ਸਾਜਨਾ! ਮਨਮੁਖਿ ਮਨਿ ਵਸਿ ਨਾਹੀ ਰਾਮ।
ਹੇ ਮਨਿ ਪਿਆਰੇ ਸਾਜਨਾ! ਭੰਵਲਿ ਭੂਸੇ ਖਾਹੀ ਰਾਮ॥
ਖਾਹੀ ਭੰਵਲਿ ਭੂਸੇ ਮਨਮੁਖ ਲਖ ਚੋਰਾਸੀ ਫੇਰੇ।
ਤੇਲੀ ਸੰਦਾ ਬਲਦਿ ਨਹਿ ਪਾਵੈ ਅੰਤ ਕੋਹਲੂ ਕੇ ਘੇਰੇ।
ਗੰਧਰਵ ਨਗਰੀ ਕੋ ਧਾਇਆ ਕਹੁੰ ਕਹਿ ਕੰਚਨਿ ਪਾਇਆ।
ਸ੍ਰੀਚੰਦਰ ਕੱਲਰ ਜਲ ਹਿਤ ਮਿਰਗ ਮਨਿ ਪ੍ਰਾਣ ਗਵਾਇਆ॥੨॥
ਹੇ ਮਨਿ ਪਿਆਰੇ ਸਾਜਨਾ! ਨਾਰੀ ਗੋਬਿੰਦ ਮਾਇਆ ਰਾਮ।
ਹੇ ਮਨਿ ਪਿਆਰੇ ਸਾਜਨਾ! ਕੋ ਵਿਆਹੇ ਨਰਿ ਜਾਇਆ ਰਾਮ॥

ਨਰਿ ਜਾਇਆ ਲਹਿ ਮਿਥਿਆ ਕਾਇਆ ਨਾਰਾਇਣ ਅਵਿਨਾਸ਼ੀ।
ਇਕ ਉਰਧਿ ਇਕ ਜਾਏ ਪਤਾਲੀ ਕਿਮਿ ਕਰਿ ਮੇਲਿ ਮਿਲਾਸੀ॥
ਸਚੈ ਸੱਚ ਮਿਲੈ ਵਡਿਆਈ ਕੂੜੇ ਕੂੜਿ ਮਸਾਣਾ।
ਸ੍ਰੀਚੰਦਰ ਕੂੜਾ ਨਰਿ ਚਾਹੈ ਮਾਇਆ ਸਤਿ ਵਸਾਣਾ।੩॥
ਹੇ ਮਨਿ ਪਿਆਰੇ ਸਾਜਨਾ! ਸੱਚ ਕੂੜਿ ਸਤਿ ਝੇੜਾ ਰਾਮ।
ਹੇ ਮਨਿ ਪਿਆਰੇ ਸਾਜਨਾ! ਜਗਿ ਛੇਤਰ ਭਟਿ ਭੇੜਾ ਰਾਮ।
ਭਟਿ ਭੇੜਿ ਮਚਾਇਆ ਗਹਿ ਧਨ ਪਾਣੀ ਮੂਸਲ ਗੁਜਾਰੇ।
ਗਦਾ ਪਰਸ ਪਟਿ ਪਾਸਿ ਸੂਲ ਸਰਿ ਸ਼ਕਿਤ ਖੜਗ ਕਰਿ ਧਾਰੇ।
ਕੂੜਿ ਬਿਨਾਸੇ ਸਚਿ ਜਿਤਿਆ ਸਵੰਬਰਿ ਭਉਂ ਉਝਾਰਾ।
ਸ੍ਰੀਚੰਦਰ ਗਰਿ ਮਾਲ ਡਰਾਈ ਲੇਹਿ ਹਰਿ ਮਾਏ ਸਿਧਾਰਾ॥੪॥੨੬॥੧੯੯॥

**ਹੇ ਮਨਿ ਪਿਆਰੇ ਸਾਜਨਾ! ਸਵਾਸਨ ਕਿਆ ਭਰਵਾਸਾ ਰਾਮ।**
**ਹੇ ਮਨਿ ਪਿਆਰੇ ਸਾਜਨਾ! ਗੜੀ ਪਵਨ ਅਕਾਸਾ ਰਾਮ॥**

ਪਵਨ ਅਕਾਸੈਂ ਗੜ ਚਲਾਈ ਅਦਭੁਤ ਖੇਲ ਰਚਾਇਆ।
ਤਨਿ ਮੰਦਿਰ ਮਾਰੂਤ ਕੈ ਥੰਭੈ ਇਤ ਉਤਿ ਵਿਚਰਿਤ ਧਾਇਆ॥
ਆਵਣ ਜਾਣਾ ਥਿਰਤ ਨਹਿ ਕਾਹੂੰ ਜੀਵਨ ਏਊ ਲਖਾਵੈ।
ਸ੍ਰੀਚੰਦਰ ਜਾਦੂਗਰਿ ਜਾਦੂ ਰਚਿ ਰਚਿ ਕੈ ਵਿਰਮਾਵੈ॥੧॥
ਹੇ ਮਨਿ ਪਿਆਰੇ ਸਾਜਨਾ! ਜੜਿ ਚੇਤਨਿ ਕਿਆ ਮੇਲਾ ਰਾਮ।

ਹੇ ਮਨਿ ਪਿਆਰੇ ਸਾਜਨਾ! ਅਚਰਜ ਅਚਰਜ ਖੇਲਾ ਰਾਮ॥
ਅਚਰਜ ਕਾ ਅਚਰਜ ਤਮਾਸ਼ਾ ਮਤਿ ਬੁਧਿ ਭਵੀ ਵਿਚਾਰੀ।
ਰਕਤਿ ਬੂੰਦਿ ਕੇ ਭੀਤਰ ਸ੍ਰਿਸ਼ਟ ਵਿਸਤਾਰੀ ਅਸੁਮਾਰੀ।
ਜੜਿ ਨੈਨ ਮਹਿ ਚੇਤਨਿ ਦ੍ਰਿਸ਼ਟਿ ਜੜਿ ਰਸਨਾ ਰਸਿ ਜਾਨਾ।
ਸ੍ਰੀਚੰਦਰ ਜੜਿ ਚੇਤਨਿ ਗ੍ਰੰਥੀ ਛੁਟਿਤ ਭਇਆ ਮਸਾਨਾ॥੨॥
ਹੇ ਮਨਿ ਪਿਆਰੇ ਸਾਜਨਾ! ਤਿਲਸਮ ਭੂਤ ਸਿਧਾਨਾ ਰਾਮ।
ਹੇ ਮਨਿ ਪਿਆਰੇ ਸਾਜਨਾ! ਆਪਹਿ ਆਪਿ ਹਿਰਾਨਾ ਰਾਮ॥
ਆਪ ਹਿਰਾਨਾ ਭਇਆ ਦੀਵਾਨਾ ਤਿਲ ਸਮਿ ਭੂਤ ਗਹਾਵੈ।
ਦ੍ਰਿਸ਼ਟਿ ਪੇਖਿ ਕੇ ਧਾਵੈ ਗਹਿਣੈ ਹਾਥ ਨਹਿ ਕਿਛਹੂੰ ਆਵੈ॥
ਜਿਉਂ ਜਿਉਂ ਨਿਕਟੈਂ ਤਿਉਂ ਤਿਉਂ ਦੂਰਿ ਪਵਨਿ ਭਯੋਂ ਪਰਵਾਨਾ।
ਸ੍ਰੀਚੰਦਰ ਕਬਿ ਕੋ ਇਹ ਕੋਤਿਕ ਕਿਨਹੂੰ ਨਾਹਿਨ ਜਾਨਾ॥੩॥
ਹੇ ਮਨਿ ਪਿਆਰੇ ਸਾਜਨਾ! ਪੁਤਲੀ ਕਾਰ ਨਚਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਪੁਤਲੀਗਰਿ ਨਹਿ ਲਿਖਾਈ ਰਾਮ॥
ਪੁਤਲੀਗਰਿ ਨਹਿ ਲਖਿਉ ਕਦਾ ਹੂੰ ਪੁਤਲੀ ਚਾਹੈ ਪੇਖਾ॥
ਇਸ ਆਸ਼ਿਆ ਕਾ ਕੌਣ ਸੋ ਸਵਾਮੀ ਅਦਭੁਤ ਰੇਖੀ ਰੇਖਾ॥
ਤੰਤੀ ਤੰਤ ਪਸਾਰੈ ਆਪੈ ਆਪਹਿ ਤਹਿ ਬਿਨਸਾਵੈ।
ਸ੍ਰੀਚੰਦਰ ਲੱਖ ਕੋਟਿ ਬ੍ਰਹਮੈ ਕਲਪਿ ਕਲਪਿ ਕਲਪਾਵੈ॥੪॥੨੭॥੨੦੦॥

**ਹੇ ਮਨਿ ਪਿਆਰੇ ਸਾਜਨਾ! ਇਕੋ ਨਾਮ ਧਿਆਈ ਰਾਮ।**

**ਹੇ ਮਨਿ ਪਿਆਰੇ ਸਾਜਨਾ! ਮਨ ਕੀ ਮਨਹਿ ਸਮਾਈ ਰਾਮ॥**
ਮਨਹਿ ਸਮਾਈ ਮਨਿ ਕੀ ਹੋਵੈ ਗੋਬਿੰਦ ਨਾਮਿ ਧਿਆਏ।
ਅਗਨਿ ਉਪਾਈ ਮਨਿ ਹੀ ਭੀਤਰ ਮਨਿ ਸਾਂਤਿ ਕਰਾਏ॥
ਸਭ ਜਪ ਸਭ ਤਪ ਸਗਲੇ ਕਰਮਾ ਕਾਮਿ ਨਹਿ ਆਵਹਿ ਕੋਉ।
ਸ੍ਰੀਚੰਦਰ ਮਨਿ ਨਾਮਹਿ ਰਾਤਾ ਸਹਿਜ ਸਮਾਵੈ ਸੋਊ॥੧॥
ਹੇ ਮਨਿ ਪਿਆਰੇ ਸਾਜਨਾ! ਜੇ ਤੂੰ ਆਪਿ ਸਵਾਰਹਿ ਰਾਮ।
ਹੇ ਮਨਿ ਪਿਆਰੇ ਸਾਜਨਾ! ਗੁਰੂ ਮਿਲ ਨਾਮਿ ਸਮਾਰਹਿ ਰਾਮ॥
ਨਾਮਿ ਸਮਾਰਹਿ ਸਤਿਗੁਰੂ ਸੰਗੇ ਪਾਵਕਿ ਜਲਹਿ ਨਹਿ ਭਾਈ।
ਕਿਆ ਕਿਛੁ ਕਰਤਾ ਕਿਆ ਕਰਿ ਰਹਿਆ ਚਿਤਵਨ ਚਿੱਤ ਬਹਾਈ॥
ਅੰਧਕਾਰ ਮਨਿ ਭੀਤਰ ਗਹਰੇ ਦੌੜਿ ਦੌੜਿ ਕਰ ਧਾਈ।
ਸ੍ਰੀਚੰਦਰ ਸ਼ਾਇਦ ਕਰਿ ਕ੍ਰਿਪਾ ਚਾਨਣ ਦੇਇ ਦਿਖਾਈ॥੨॥
ਹੇ ਮਨਿ ਪਿਆਰੇ ਸਾਜਨਾ! ਪ੍ਰਮੇਸ਼ਵਰ ਕਿਨ ਪਾਇਆ ਰਾਮ।
ਹੇ ਮਨਿ ਪਿਆਰੇ ਸਾਜਨਾ! ਪੰਚ ਤਤਿ ਕੀ ਕਾਇਆ ਰਾਮ॥
ਪੰਚਤਤਿ ਕੀ ਕਾਇਆ ਭੀਤਰ ਪ੍ਰਮੇਸ਼ਵਰ ਕਿਮਿ ਪਾਵਹਿ।
ਸਾਤੋ ਪੁਰੀਆਂ ਧਾਮ ਚਾਰ ਹੀ ਅਠਸਠ ਤੀਰਥ ਨਹਾਵਹਿ।
ਜਪਿ ਤਪਿ ਸੰਜਮਿ ਕੋਟਿ ਕਮਾਈ ਜੋਗਿ ਜੱਗ ਵਿਗਿਆਨਾ।
ਸ੍ਰੀਚੰਦਰ ਪਰਮੇਸ਼ਵਰਿ ਰਚਿਆ ਚਹਿ ਪਰਮੇਸ਼ਵਰਿ ਜਾਨਾ॥੩॥
ਹੇ ਮਨਿ ਪਿਆਰੇ ਸਾਜਨਾ! ਨਾਮਹਿ ਉਪਜੈ ਸਾਂਤਾ ਰਾਮ।

ਹੇ ਮਨਿ ਪਿਆਰੇ ਸਾਜਨਾ! ਚੂਕੇ ਭਰਮਿ ਭੈਅ ਭ੍ਰਾਂਤਾ ਰਾਮ॥
ਭੈਅ ਭਰਾਂਤ ਬਿਨਾਸੈ ਨਾਮਿ ਸਮਹਾਰੇ ਸਾਂਤਿ ਸਹਿਜ ਸੁਖ ਜਾਨੈ।
ਪਰਮਾਨੰਦ ਸਮੁੰਦਰ ਸਮਾਨੈ ਡੁਬਕੀ ਲਾਏ ਮਹਾਨਾ।
ਉਪਰ ਆਪਿ ਭਨੈਂ ਨਹਿ ਕਾਹੂੰ ਰਸਿ ਸੰਗਮਿ ਲਿਵ ਲਾਵੈ।
ਸ੍ਰੀਚੰਦਰ ਅਮ੍ਰਿਤ ਲਖ ਰਾਤਾ ਸਹਿਜ ਜੋਗਿ ਵਿਰਮਾਵੈ॥੪॥੨੮॥੨੦੧॥

**ਹੇ ਮਨਿ ਪਿਆਰੇ ਸਾਜਨਾ! ਪ੍ਰਭੂ ਭਾਣੈ ਸੁਖ ਹੋਈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਉਲਟਿ ਕਰੈ ਕਿਆ ਕੋਈ ਰਾਮ॥**

ਕਿਆ ਕੋਈ ਉਲਟਾਵੈ ਭਾਣਾ ਬਿਨ ਜਲਪਨਿ ਕਿਆ ਬਾਤਾ।
ਜੋ ਕਿਛ ਲਿਖਿਆ ਸਾਈ ਹੋਸੀ ਹਸਣ ਰੋਵਣ ਧਾਤਾ।
ਜਿਸਹਿ ਹਸਾਵੈ ਕਵਣ ਰੂਆਵੈ ਰੂਆਏ ਕਵਣ ਹਸਾਏ।
ਸ੍ਰੀਚੰਦਰ ਜਿਸ ਪ੍ਰਭੁ ਭੁਲਾਏ ਕੋ ਤਿਸ ਮਾਰਗਿ ਪਾਏ॥੧॥
ਹੇ ਮਨਿ ਪਿਆਰੇ ਸਾਜਨਾ! ਕਲਪਿਨ ਹੀਅ ਕਲਪਾਨਾ ਰਾਮ।
ਹੇ ਮਨਿ ਪਿਆਰੇ ਸਾਜਨਾ! ਚਾਹੈ ਸਾਜਿ ਵਿਗਾਨਾ ਰਾਮ॥
ਸਾਜਿ ਵਿਗਾਨੈ ਚਾਹੈ ਪ੍ਰਾਪਤ ਪਾਤਿਸ਼ਾਹ ਸਿਰ ਤਾਜਾ।
ਹਾਥੀ ਘੋੜੇ ਲਸ਼ਕਰਿ ਜੋੜੇ ਚੰਦਰ ਮੁਖਿਨ ਕਾ ਨਾਜਾ॥
ਉਦਿਮ ਕਰੈ ਅਨਿਕ ਬਹੁ ਭ੍ਰਾਂਤਿ ਪ੍ਰਾਣ ਗਵਾਏ ਰਾਹੀ।
ਸ੍ਰੀਚੰਦਰ ਬਿਨ ਭਾਗਾ ਕਾਹੂ ਲੀਨੀ ਹੈ ਪਾਤਿਸਾਹੀ॥੨॥

ਹੇ ਮਨਿ ਪਿਆਰੇ ਸਾਜਨਾ! ਹੁਕਮਿ ਪ੍ਰਭੁ ਸਿਰਤਾਜਾ ਰਾਮ।
ਹੇ ਮਨਿ ਪਿਆਰੇ ਸਾਜਨਾ! ਕੋਏ ਨਹਿ ਮੇਟੈ ਰਾਜਾ ਰਾਮ॥
ਰਾਜੇ ਮੇਟ ਨਹਿ ਸਕਹਿ ਹੁਕਮਾ ਲਿਖਿਆ ਪ੍ਰਭੁ ਕਾ ਜੋਈ।
ਭਏ ਭਿਖਾਰੀ ਚਹੁੰ ਚੱਕਰਵਰਤੀ ਜਾਚਿਕ ਰਾਜਿਕ ਥਿਰੋਈ॥
ਦੇਵਰਾਜ ਕੰਜ ਭੀਤਰ ਦੁਰਿਆ ਮਸ਼ਕਿ ਭਉਂ ਬਿਲਖਾਨਾ।
ਸ੍ਰੀਚੰਦਰ ਜੋ ਹੁਕਮਿ ਇਲਾਹੀ ਸਭਿ ਜੱਗ ਸਿਰ ਲਹਿਰਾਨਾ॥੩॥
ਹੇ ਮਨਿ ਪਿਆਰੇ ਸਾਜਨਾ! ਸਿਰ ਨਿਵਾਉ ਪ੍ਰਭੁ ਆਗੈ ਰਾਮ।
ਹੇ ਮਨਿ ਪਿਆਰੇ ਸਾਜਨਾ! ਜੋ ਕਿਛੁ ਦੇਹਿ ਸੋ ਝਾਗੈ ਰਾਮ॥
ਜੋ ਕਿਛੁ ਦੇਇ ਸੋ ਝਾਗੈ ਸਿਰ ਪਹਿ ਸਾਂਤਿ ਗਹੇ ਉਰਿ ਮਾਹੀ।
ਜੋ ਭਾਵੈ ਤਾਂ ਰਾਜ ਥਿਰਾਵੈ ਭਾਵੈ ਭੀਖ ਮੰਗਾਹੀ।
ਕਲਪਨਾ ਸਕਲਿ ਨਿਵਾਰੇ ਮਨਿ ਕੀ ਤਰਸ ਪਵੈਂ ਤਿਹ ਆਈ।
ਸ੍ਰੀਚੰਦਰ ਜਿਸ ਪੇਸ਼ਿ ਨਹਿ ਆਗੇ ਚਤੁਰਾਈ ਕੁਹਤਾਈ॥੪॥੨੯॥੨੦੨॥
**ਹੇ ਮਨਿ ਪਿਆਰੇ ਸਾਜਨਾ! ਸਾਹਿਬ ਪਰਮ ਸੁਜਾਨਾ ਰਾਮ।**
**ਹੇ ਮਨਿ ਪਿਆਰੇ ਸਾਜਨਾ! ਚੰਗਾ ਮੰਦਾ ਜਾਨਾ ਰਾਮ॥**
ਚੰਗਾ ਮੰਦਾ ਜਾਨੈ ਸਾਹਿਬ ਅੰਤਰਯਾਮੀ ਪੂਰਾ।
ਘਟਿ ਘਟਿ ਪਟਿ ਪਟਿ ਸਰਬ ਬਿਰਾਜੈ ਪਹਿਚਾਨੈ ਸੱਚ ਕੂਰਾ॥
ਘਾਲੈ ਘਾਲ ਜਾਸਿ ਵਿਧ ਕੋਈ ਤਿਲ ਮਾਤਰ ਨਹੀਂ ਜਾਨੈ।

ਸ੍ਰੀਚੰਦਰ ਜਿਮਿ ਬੀਜ ਬੀਜਿਆ ਕਾਟੈ ਸੋਊਂ ਨਿਦਾਨੈ॥੧॥
ਹੇ ਮਨਿ ਪਿਆਰੇ ਸਾਜਨਾ! ਕਰਿ ਉਦਮਿ ਹਰਿ ਜਾਪੋ ਰਾਮ।
ਹੇ ਮਨਿ ਪਿਆਰੇ ਸਾਜਨਾ! ਆਪ ਲਹਾਏ ਆਪਹੁ ਰਾਮ॥
ਆਪਹਿ ਆਪਾ ਆਪਿ ਲਹਾਏ ਜਿਉਂ ਤਿਸ ਕੀ ਵਡਿਆਈ।
ਨਾਮ ਜਪਹੁ ਨਾਮਹੁ ਆਰਾਧਹੁ ਮਾਨਿਸ ਇਤ ਚਲਾਈ॥
ਕਰਹੁ ਮਸੱਕਤਿ ਲਹਹੁ ਮਜੂਰੀ ਬਖਸਸਿ ਤਿਸ ਹੁਕਮਾਵੈ।
ਸ੍ਰੀਚੰਦਰ ਪ੍ਰਭੁ ਅੰਤਰਯਾਮੀ ਖੁਸ਼ ਹੋਵਤਿ ਨਿਜ ਨਾਵੈ॥੨॥
ਹੇ ਮਨਿ ਪਿਆਰੇ ਸਾਜਨਾ! ਸੰਤਨਿ ਨਾਮਿ ਸਮਾਰਾ ਰਾਮ।
ਹੇ ਮਨਿ ਪਿਆਰੇ ਸਾਜਨਾ! ਨਿਖੁੱਟਤ ਨਾਹਿ ਭੰਡਾਰਾ ਰਾਮ॥
ਭੰਡਾਰਾ ਨਹਿ ਨਿੱਖੁਟਤਿ ਨਾਮਹਿ ਚੋਦਸਿ ਭਵਨਿ ਵਰਸਾਏ।
ਦੇਵ ਦੈਂਤ ਜਕਸ਼ਿ ਕਿੰਨਰ ਗੰਧਰਬਿ ਸਕਲ ਰਹੇ ਤ੍ਰਿਪਤਾਏ॥
ਨਰਿ ਬਪੁਰੇ ਕਿਹ ਮਾਹਿ ਵਿਚਾਰੇ ਤ੍ਰੈਦਸ਼ਿ ਅੰਗੁਲਿ ਪੇਟੀ।
ਸ੍ਰੀਚੰਦਰ ਨਾਰਾਇਣ ਨਾਮਹਿ ਸਗਲੀ ਸ੍ਰਿਸ਼ਟੀ ਲਪੇਟੀ॥੩॥
ਹੇ ਮਨਿ ਪਿਆਰੇ ਸਾਜਨਾ! ਸਤਿਗੁਰੂ ਸਿੱਖ ਸਮਾਲਹੁ ਰਾਮ।
ਹੇ ਮਨਿ ਪਿਆਰੇ ਸਾਜਨਾ! ਗੁਰੁਮੁਖ ਹਰਿ ਮਗ ਚਾਲਹੁ ਰਾਮ॥
ਗੁਰੁਮੁਖ ਮਗਿ ਚਾਲਹੁ ਦੁਰਮਤਿ ਘਾਲਹੁ ਹਰਿ ਭਾਣੈ ਤ੍ਰਿਪਤਾਵਹੁ।
ਇਹ ਜਗਿ ਕੀਰਤਿ ਸਭਨੀ ਪਰਾਈ ਆਗੈ ਸੋਭਾ ਪਾਵਹੁ।
ਕਰਿ ਬੰਦੇ ਰਵਿਸਤਿ ਹੋਇ ਅਗਰਜ ਧੰਨ ਧੰਨ ਮੁਖਿ ਭਾਖੈ।

ਸ੍ਰੀਚੰਦਰ ਸਤਿਗੁਰੂ ਅਨੁਗਾਮੀ ਕਾਖਹੁ ਹੋਏ ਲਖਿ ਲਾਖੈ॥੪॥੩੦॥੨੦੩॥
**ਹੇ ਮਨਿ ਪਿਆਰੇ ਸਾਜਨਾ! ਹਰਿ ਕੀ ਅਮਿੱਤ ਵਡਾਈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਇਹ ਜੀਅ ਕਹੀਂ ਨਹਿ ਜਾਈ ਰਾਮ॥**
ਜਾਈ ਇਕ ਜੀਅ ਤੇ ਹਰਿ ਕੀ ਅਮਿਤ ਬਡਾਈ।
ਸ਼ੇਸਨਾਗ ਹੋਏ ਸ਼ਹੰਸਰਿ ਜਿਹਬਾ ਸੋਇ ਨਹਿ ਰੈਣਿ ਗਵਾਈ।
ਨਵਿਤਨਿ ਨਾਮ ਰਟਤਿ ਨਿਤਪ੍ਰਤਿ ਪ੍ਰਭੁ ਅੰਤ ਨਹਿ ਪਾਇਉਂ ਤਾਹੀ।
ਸ੍ਰੀਚੰਦਰ ਤੂੰ ਕਿਆ ਬਿਚਾਰਾ ਨਾਮਿ ਗੋਬਿੰਦ ਸਾਲਾਹੀ॥੧॥
ਹੇ ਮਨਿ ਪਿਆਰੇ ਸਾਜਨਾ! ਪੰਛੀ ਨਭਿ ਭਰਮਾਹੀ ਰਾਮ।
ਹੇ ਮਨਿ ਪਿਆਰੇ ਸਾਜਨਾ! ਅੰਤਿ ਨਹਿ ਪਾਵਹਿ ਤਾਹੀ ਰਾਮ॥
ਅੰਤ ਨਹਿ ਪਾਵਹਿ ਨਭਿ ਭਰਮਾਵਹਿ ਨਿਜ ਸ਼੍ਰਮ ਸ਼ਕਲਿ ਨਿਵਾਰਹਿ।
ਧਰਨੀ ਤਲਿ ਪਹਿ ਆਪਿ ਬਿਰਾਜੈ ਚੋਂਚਿਨ ਪੰਖ ਸਵਾਰਹਿ।
ਨਾਮਿ ਧਿਆਵਹੁ ਅੰਤ ਨਹਿ ਪਾਵਹੁ ਆਪਨ ਆਪਿ ਸਵਾਰਹੁ।
ਸ੍ਰੀਚੰਦਰ ਸੰਤਨ ਉਪਦੇਸ਼ਹਿ ਨਿਜ ਮਨਿ ਭੀਤਰ ਧਾਰਹੁ॥੨॥
ਹੇ ਮਨਿ ਪਿਆਰੇ ਸਾਜਨਾ! ਤੁਮਰੋ ਹਰਿ ਪ੍ਰਭੁ ਰਾਮਾ ਰਾਮ।
ਹੇ ਮਨਿ ਪਿਆਰੇ ਸਾਜਨਾ! ਆਵੈ ਜੀਅ ਕੈ ਕਾਮੈ ਰਾਮ।
ਕਾਮਿ ਜੀਅ ਕੇ ਹਰਿ ਪ੍ਰਭੁ ਰਾਮਾ ਨਾਰਾਇਣ ਗੋਬਿੰਦਾ।
ਮੋਹਨ ਮਾਧਵ ਮਧੂ ਕੈਟਿਭਾਰਿ ਮਹਦਿ ਮੁਰਾਰਿ ਮੁਕੰਦਾ।

ਸਾਵਲ ਸੁੰਦਰਿ ਸੁਖਿ ਨਿਧਾਨ ਸ਼ੁਭ ਗਤਿ ਦਾਇਕ ਤ੍ਰਿਪੁਰਾਰੀ।
ਸ੍ਰੀਚੰਦਰ ਅਵਿਨਾਸ਼ੀ ਨਰਿਹਰਿ ਵੰਸੀਧਰਿ ਗਿਰਿਧਾਰੀ॥੩॥
ਹੇ ਮਨਿ ਪਿਆਰੇ ਸਾਜਨਾ! ਸੀਤਲ ਤਨਿ ਮਨਿ ਛਾਤੀ ਰਾਮ।
ਹੇ ਮਨਿ ਪਿਆਰੇ ਸਾਜਨਾ! ਰਸਨਾ ਹਰਿ ਰੰਗਿ ਰਾਤੀ ਰਾਮ॥
ਰਸਨਾ ਰੰਗਿ ਰਾਤੀ ਸੀਤਲ ਤਾਤੀ ਗੁਣਿ ਗਾਵਤਿ ਹਰਿ ਕੇਰੇ।
ਸਾਗਰਿ ਪ੍ਰੇਮਿ ਉਮੜ ਦੇ ਲਹਿਰੀ ਤਦਿ ਕਸੱਮਲ ਕੋਉ ਗੇਰੇ।
ਪੂਰਨਿ ਕਲਿ ਸ਼ਸਿ ਨਿਰਖ ਉਮਾਹੈ ਨਨਦ ਨਾਦਿ ਸੁਖਿ ਪਾਈ।
ਸ੍ਰੀਚੰਦਰ ਮਨਿ ਉਛਲ ਉਛਲ ਕਰਿ ਆਪਨਿ ਭਾਵਿ ਜਨਾਈ॥੪॥੩੧॥੨੦੪॥

**ਹੇ ਮਨਿ ਪਿਆਰੇ ਸਾਜਨਾ! ਤਨਿ ਮਹਿ ਮਨਿ ਹਰਿ ਪਾਇਆ ਰਾਮ।**
**ਹੇ ਮਨਿ ਪਿਆਰੇ ਸਾਜਨਾ! ਤਮਿ ਸਤਿ ਪ੍ਰਭੁ ਕੀ ਮਾਇਆ ਰਾਮ॥**

ਪ੍ਰਭੁ ਕੀ ਮਾਇਆ ਅੰਤ ਨਹਿ ਪਾਇਆ ਅਨਿਕ ਰੰਗ ਵਿਸਤਾਰਾ।
ਊਚ ਨੀਚ ਸੁਖ ਦੁਖ ਨਰਿ ਦੇਵਾ ਸਾਂਤਿ ਅਹੰ ਨਿਰਧਾਰਾ।
ਸਵਰਗ ਨਰਕਿ ਅਰੁ ਲੋਕ ਪਾਤਾਲਾ ਮਿਠਾ ਕੋੜਾ ਭਾਈ।
ਸ੍ਰੀਚੰਦਰ ਮੋਹਿ ਅਪਰਿ ਵਿਵੇਕਾ ਸਚਿ ਕੂਚਿ ਸ੍ਰਿਸਟਾਈ॥੧॥
ਹੇ ਮਨਿ ਪਿਆਰੇ ਸਾਜਨਾ! ਪ੍ਰਭੁ ਕੀ ਖੇਡਿ ਨਿਰਾਲੀ ਰਾਮ।
ਹੇ ਮਨਿ ਪਿਆਰੇ ਸਾਜਨਾ! ਜਗਤਿ ਬਾਗ ਹਰਿ ਮਾਲੀ ਰਾਮ॥
ਹਰਿ ਮਾਲੀ ਜਗਿ ਬਾਗ ਲਗਾਇਆ ਬ੍ਰਿਛ ਅਰੋਪੇ ਕੇਈ।

ਬੀਜ ਬੀਜ ਕਰਿ ਪ੍ਰਤਿਪਾਲੇ ਹਰਿ ਪਾਕਿ ਪਕਾਵੈ ਤੇਈ॥
ਬਿਨ ਫੂਲਿ ਕਾਹੂੰ ਫਲਿ ਹੋਵਹੁ ਕੋ ਫ਼ਲ ਬਿਨ ਦੈ ਫੂਲਾ।
ਫੂਲਿ ਤੇ ਫ਼ਲਿ ਕਿਹ ਉਪਜਾਇਓ ਕੋ ਇਨ ਤੇ ਪ੍ਰਤਿਕੂਲਾ॥੨॥
ਹੇ ਮਨਿ ਪਿਆਰੇ ਸਾਜਨਾ! ਅਕਥਿ ਕਥਾ ਹਰਿ ਕੇਰੀ ਰਾਮ।
ਹੇ ਮਨਿ ਪਿਆਰੇ ਸਾਜਨਾ! ਕਿਹਿ ਬਿਧਿ ਕਹੀਐਂ ਟੇਰੀ ਰਾਮ॥
ਕਿਹਿ ਬਿਧਿ ਕਹੀਐ ਹਰਿ ਪ੍ਰਭੁ ਬਾਤਾ ਬੁਧਿ ਹਰਿ ਵਿਸਮਾਈ।
ਕੋ ਸੂਖੇ ਪਾਵਸਿ ਰਿਤੁ ਮਾਹੀ ਕੋ ਮਾਣੈ ਹਰਿਆਈ।
ਗਰੀਸ਼ਮ ਕੋ ਮੋਲਉ ਅਧਿਕਹਿ ਕਾਹਿ ਸਿਸ਼ਰ ਸਰਸਾਵੈਂ।
ਸ੍ਰੀਚੰਦਰ ਅਦਭੁਤ ਹਰਿ ਲੀਲਾ ਪੇਖਿ ਪੇਖਿ ਵਿਗਸਾਵੈ॥੩॥
ਹੇ ਮਨਿ ਪਿਆਰੇ ਸਾਜਨਾ! ਪ੍ਰਭੁ ਕੋ ਅੰਤ ਨਹਿ ਲਹੀਐ ਰਾਮ।
ਹੇ ਮਨਿ ਪਿਆਰੇ ਸਾਜਨਾ! ਨਾਮ ਜਪਤਿ ਨਿਰਭੀਐ ਰਾਮ॥
ਰਾਮ ਨਾਮਿ ਜਪਤੇ ਨਿਰਭਈਐ ਭਵਿ ਭੀਤਰ ਗਣਿ ਸਾਸਾ।
ਜਿਹ ਨਰਿ ਅੰਤ ਚਹਿਓ ਹਰਿ ਕੇਰਾ ਪੂਰੀ ਨਹਿ ਤਾ ਕੀ ਆਸਾ॥
ਗੁਰੁਮੁਖ ਮਨਮੁਖ ਅੰਤਰਿ ਇਤਾ ਚਿੱਤ ਭੀਤਰ ਮਨਿ ਜਾਨੋ।
ਸ੍ਰੀਚੰਦਰ ਮਨਮੁਖ ਚਹਿ ਅੰਤਰਿ ਗੁਰੁਮੁਖ ਨਾਮ ਸਮਾਨੋ॥੪॥੩੨॥੨੦੫॥
**ਹੇ ਮਨਿ ਪਿਆਰੇ ਸਾਜਨਾ! ਨਾਰਾਇਣ ਵਡਿਆਈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਰੰਕਹਿ ਦੇਤਿ ਰਾਜਾਈ ਰਾਮ॥**

ਰੰਕਹਿ ਰਾਜ ਦੇ ਛਿਨ ਮਾਹੀ ਕਰਤਿ ਭੂਪਾਲਨਿ ਰੰਕਾ।
ਨਿਰਗੁਣ ਗੁਣੀ ਗੁਣੀ ਨਿਰਗੁਨੀਐ ਸੁਧੇ ਕਰਤਾ ਥੰਕਾ।
ਅਭਰਿ ਸੁਭਰਿ ਕਰਿ ਡਾਰੈ ਹਰਿ ਪ੍ਰਭੁ ਸੁਭਰਿ ਅਭਰਿ ਕਰਿ ਡਾਰੈ।
ਸ੍ਰੀਚੰਦਰ ਪਾਤਾਲੋ ਨਭਿ ਮਹਿ ਨਭਿਹੁ ਪਾਤਾਲ ਉਤਾਰੈ॥੧॥
ਹੇ ਮਨਿ ਪਿਆਰੇ ਸਾਜਨਾ! ਪੇਖਿ ਪੇਖਿ ਵਿਗਸੀਜੈ ਰਾਮ।
ਹੇ ਮਨਿ ਪਿਆਰੇ ਸਾਜਨਾ! ਹਰਿ ਗੁਣਿ ਅੰਤਰਿ ਭੀਜੈ ਰਾਮ।
ਅੰਤਰਿ ਭੀਜੈ ਜਗਿ ਕੋਉ ਪਿਖ ਪਿਖ ਹਰਿ ਕਾ ਖੇਲਿ ਅਪਾਰਾ।
ਬਿੰਦੁ ਇਕ ਤੇ ਪਿੰਡ ਬਦਾਇਆ ਅਨਿਕ ਭੇਦਿ ਵਿਸਤਾਰਾ।
ਜੈਸਾ ਇਕ ਨਹਿ ਦੂਜਾ ਤੈਸਾ ਚੋਦਹੁ ਲੋਕਨਿ ਮਾਹੀਂ।
ਪੇਖਿ ਪੇਖਿ ਸ੍ਰੀਚੰਦਰ ਵਿਗਸੀਐ ਸਮ ਗੋਬਿੰਦ ਅਨਿ ਨਾਹੀ॥੨॥
ਹੇ ਮਨਿ ਪਿਆਰੇ ਸਾਜਨਾ! ਸਭਿ ਤੇ ਹਰਿ ਪ੍ਰਭੁ ਊਚਾ ਰਾਮ।
ਹੇ ਮਨਿ ਪਿਆਰੇ ਸਾਜਨਾ! ਕੋਇ ਨਹਿ ਸਕਤਿ ਪਹੂੰਚਾ ਰਾਮ॥
ਸਕਤਿ ਪਹੂੰਚਾ ਨਾਹਿਨ ਕੋਉ ਅਤਿ ਊਚਾ ਦਰਬਾਰਾ।
ਦੇਵਿ ਦੈਂਤ ਯਕਸ਼ ਕਿੰਨਰ ਗੰਧਰਵ ਪੰਡਿਤ ਮੁਨੀ ਅਵਤਾਰਾ।
ਗੌਂਸ ਪੀਰ ਸ੍ਰੀਚੰਦਰ ਪੈਗੰਬਰ ਪਾਇ ਨਹਿ ਸਾਕਹਿ ਪਾਰਾ॥੩॥
ਹੇ ਮਨਿ ਪਿਆਰੇ ਸਾਜਨਾ! ਬਿਨ ਅਰਦਾਸਿ ਨਹਿ ਕਾਮਾ ਰਾਮ।
ਹੇ ਮਨਿ ਪਿਆਰੇ ਸਾਜਨਾ! ਪਹੁੰਚੈ ਪ੍ਰਭੁ ਕੈ ਧਾਮਾ ਰਾਮ।
ਪ੍ਰਭੁ ਕੈ ਧਾਮੈ ਪਹੁੰਚਿ ਨਹਿ ਸਾਕਾਹਿ ਬਿਨ ਅਰਦਾਸੈ ਕੋਈ।

ਕਰਮ ਧਰਮ ਸੁੱਚ ਸੰਜਮ ਕਿਰਿਆ ਅੰਤਰ ਅਹੰ ਬਿਗੋਈ।
ਜਿਸ ਕੋ ਮਿਲੀ ਤਖਤਿ ਵਡਿਆਈ ਤਿਨਹਿ ਗਰੀਬੀ ਪਾਈ।
ਸ੍ਰੀਚੰਦਰ ਜਲਿ ਜੀਵ ਨਿਵਾਸੀ ਬੇਨਤੀ ਪ੍ਰਭੁ ਸੁਨਾਈ॥੪॥੩੩॥੨੦੬॥

**ਹੇ ਮਨਿ ਪਿਆਰੇ ਸਾਜਨਾ! ਕੋਟਿ ਯੱਗ ਫਲਿ ਲਹੀਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਹਰਿ ਨਾਮਹਿ ਉਰਿ ਗਹੀਐ ਰਾਮ॥**

ਰਾਮ ਨਾਮ ਗਹੀਐ ਮਨਿ ਅੰਤਰਿ ਕੋਟਿ ਜੱਗ ਫਲ ਪਾਵੈ।
ਬਾਲਮੀਕ ਪਹਿ ਜਾਏ ਦਰੋਪਦਾ ਪਗਿ ਪਗਿ ਯੱਗ ਜਣਾਵੈ।
ਰਾਮ ਨਾਮਿ ਜਪਿ ਕਰਤੇ ਉਪਰਿ ਭਰਤ ਸ਼ਾਖ ਸੁਣਾਈ।
ਸ੍ਰੀਚੰਦਰ ਤਬਿ ਰਾਮ ਨਾਮਿ ਕੀ ਮਹਿਮਾ ਕਿਮਿ ਵਰਣਾਈ॥੧॥
ਹੇ ਮਨਿ ਪਿਆਰੇ ਸਾਜਨਾ! ਰਾਮ ਨਾਮਿ ਸਮ ਨਾਹੀਂ ਰਾਮ।
ਹੇ ਮਨਿ ਪਿਆਰੇ ਸਾਜਨਾ! ਕੋਟਿਨ ਸਾਧਨ ਮਾਹੀ ਰਾਮ॥
ਸਾਧੁਨ ਮਾਹੀ ਰਾਮ ਨਾਮ ਅਵਰ ਨਹੀ ਕੋ ਦੂਜਾ।
ਸੰਧਿਆ ਤਰਪਨਿ ਜਾਪਿ ਤਾਪਿ ਲਖਿ ਨਿਯਮ ਧਿਆਨ ਯਮਿ ਪੂਜਾ।
ਕਲਿ ਮਹਿ ਰਾਮ ਨਾਮਿ ਜਪਿ ਏਕਹੁ ਜਾਹਿ ਲਾਗ ਗਤਿ ਹੋਈ।
ਸ੍ਰੀਚੰਦਰ ਮਨਿ ਦ੍ਰਿੜ ਕਰਿ ਰਾਖਹੋ ਸਿਮਰਨ ਹਾਰ ਪਰੋਈ॥੨॥
ਹੇ ਮਨਿ ਪਿਆਰੇ ਸਾਜਨਾ! ਸੰਜਮਿ ਸੱਚ ਆਚਾਰਾ ਰਾਮ।
ਹੇ ਮਨਿ ਪਿਆਰੇ ਸਾਜਨਾ! ਮੈਲ ਉਤਾਰਨ ਹਾਰਾ ਰਾਮ।

ਸੱਚ ਆਚਾਰ ਮਨਹਿ ਮਲਿ ਡਾਰੇ ਨਿਰਮਲ ਮਤਿ ਸਿੰਗਾਰੇ।
ਜੱਗ ਵਰਤਿ ਸੁਚਿ ਨਿਯਮ ਅਪਾਰਹਿ ਸੱਚ ਪਛਾਰੇ ਸਾਰੇ॥
ਸਜੇ ਅੰਗ ਹੂੰ ਕਰਣਹਾਰ ਪ੍ਰਭੁ ਸੱਚ ਉਪਾਇਆ ਯੋਧਾ।
ਕੂੜਿ ਸੇਨ ਮਹਿ ਖਲਿਮਲਿ ਡਾਰੀ ਸ੍ਰੀਚੰਦਰ ਸੋ ਪਰਬੋਧਾ॥੩॥
ਹੇ ਮਨਿ ਪਿਆਰੇ ਸਾਜਨਾ! ਸਾਧੁ ਸੰਗਤਿ ਸੱਚ ਵਾਸਾ ਰਾਮ।
ਹੇ ਮਨਿ ਪਿਆਰੇ ਸਾਜਨਾ! ਆਸਾ ਪਰਮਿ ਉਪਾਸਾ ਰਾਮ॥
ਪਰਮਿ ਉਪਾਸਾ ਸੱਚ ਵਿਸਵਾਸਾ ਸਾਧੁ ਸੰਗਿ ਰੰਗਿ ਲਾਏ।
ਭੂਸ਼ਨ ਸੱਚ ਕੰਠਿ ਆਭੂਸ਼ਣ ਸਾਧਨ ਸਾਧ ਨਿਰਤਆਏ।
ਸਗਲੇ ਦੇਵਿ ਜੁਹਾਰਹਿ ਚਰਨਿਨ ਤੀਰਥ ਪਾਵਨਿ ਹੋਹੀ।
ਸ੍ਰੀਚੰਦਰ ਸੱਚ ਹਿਰਦੈ ਭਟੰਬਰ ਦੁਰਜਨਿ ਕੂੜੇ ਕੋਹੀ॥੪॥੩੪॥੨੦੭॥

**ਹੇ ਮਨਿ ਪਿਆਰੇ ਸਾਜਨਾ! ਗੁਰੁ ਤੀਰਥ ਮਨਿ ਨਹਾਵੈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਹਉਮੈਂ ਮੈਲਿ ਗਵਾਵੈ ਰਾਮ॥**
ਮੈਲਿ ਗਵਾਵੈ ਹਉਮੈਂ ਮਮਤਾ ਗੁਰੁ ਪਦਿ ਗੰਜ ਮਨਿ ਮਾਂਜੈ।
ਚਮਤਕਾਰ ਛੰਛਾਰ ਲਹਾਵੈ ਅੰਜਨਿ ਗਿਆਨਹਿ ਆਂਜੈ॥
ਤੀਰਥ ਇਸ਼ਨਾਨੀ ਹਰਿ ਹਰਿ ਪਿਆਲੀ ਤਨਿ ਜਲਿ ਕਰਿ ਅਰਪਾਵੈ।
ਸ੍ਰੀਚੰਦਰ ਮਨਿ ਨਿਰਮਿਲ ਨਹਾਇਆ ਹਰਿ ਦਰਿ ਸੋਭਾ ਪਾਵੈ॥੧॥
ਹੇ ਮਨਿ ਪਿਆਰੇ ਸਾਜਨਾ! ਸੰਤਨ ਸੰਗਿ ਚਲਾਇਆ ਰਾਮ।

ਹੇ ਮਨਿ ਪਿਆਰੇ ਸਾਜਨਾ! ਕੋਟਿ ਵਿਘਨ ਵਿਨਸਾਇਆ ਰਾਮ॥
ਵਿਘਨ ਨਸਾਏ ਕਲਾ ਸਹਾਏ ਚਾਲੇ ਸਤਿਗੁਰੁ ਚਾਲੀ।
ਸੀਧੀ ਧਾਈ ਫੇਰਿ ਨਹਿ ਪਾਈ ਸੱਚੀ ਘਾਲਾ ਘਾਲੀ।
ਪੂਰਬ ਮੇਲੇ ਸੱਜਣ ਕੀਨੇ ਕੂੜਿ ਮਹਾ ਤਮਿ ਹਾਏ।
ਮਨਮੁਖ ਹਰਿ ਹਰਿ ਆਰਾਧੈ ਸ੍ਰੀਚੰਦਰ ਬਿਗਸਾਏ॥੨॥
ਹੇ ਮਨਿ ਪਿਆਰੇ ਸਾਜਨਾ! ਤਨਿ ਮਨਿ ਅਰਪਨਿ ਕੀਨਾ ਰਾਮ।
ਹੇ ਮਨਿ ਪਿਆਰੇ ਸਾਜਨਾ! ਦਾਨ ਦੀਏ ਰੰਗਿ ਭੀਨਾ ਰਾਮ॥
ਰੰਗਿ ਭੀਨੇ ਤਨਿ ਮਨਿ ਅਰਪਾਇਆ ਮੈਂ ਤੂੰ ਰਹੀ ਨਹਿ ਭੋਰੀ।
ਤੇਰਾ ਕੀਆ ਤੁਝਿ ਕੋ ਦੀਆ ਤੇਰੇ ਉਪਰਿ ਡੋਰੀ॥
ਦਾਸਨਿ ਦਾਸਿ ਭਏ ਤਜਿ ਆਸਾ ਪਰਮਿ ਆਨੰਦ ਰਸਿ ਲੀਨਾ।
ਸ੍ਰੀਚੰਦਰ ਸਤਿਗੁਰੁ ਸਰਨਾਈ ਆਤਮ ਜੀਵਨ ਲੀਨਾ॥੩॥
ਹੇ ਮਨਿ ਪਿਆਰੇ ਸਾਜਨਾ! ਸਤਿਗੁਰੁ ਜੇਡਿ ਨਹਿ ਕੋਈ ਰਾਮ।
ਹੇ ਮਨਿ ਪਿਆਰੇ ਸਾਜਨਾ! ਨਾਮਿ ਦੇਇ ਹਰਿ ਜੋਈ ਰਾਮ॥
ਜੋ ਹਰਿ ਨਾਮਿ ਦੇਇ ਮਨਿ ਅੰਤਰਿ ਕੋਇ ਨਹਿ ਐਸਾ ਪੂਰਾ।
ਕੂੜੈ ਤੇ ਹਰਿ ਨਾਮਿ ਨਹਿ ਟਿਕ ਹੈ ਉਲਟੀ ਹਿਚਕੀ ਜੂਰਾ॥
ਹੀਰਾ ਨਾਮਿ ਅਮੋਲ ਪਦਾਰਥ ਗੁਰੁ ਸਰਾਫ਼ ਪਰਗਟਾਇਆ।
ਸ੍ਰੀਚੰਦਰ ਮਨ ਸੰਪਟ ਧਰਤਾ ਚਮਤਕਾਰ ਅਗਮਾਇਆ॥੪॥੩੫॥੨੦੮॥
**ਹੇ ਮਨਿ ਪਿਆਰੇ ਸਾਜਨਾ! ਚਿੰਤਾਮਣਿ ਹਰਿ ਨਾਮਾ ਰਾਮ।**

**ਹੇ ਮਨਿ ਪਿਆਰੇ ਸਾਜਨਾ! ਹਉਮੈ ਰੋਗਿ ਨਸਾਨਾ ਰਾਮ॥**
ਰੋਗ ਨਸਾਨਾ ਹਰਿ ਚਿੰਤਾਮਣਿ ਆਧਿ ਬਿਆਧ ਉਪਾਧਾ।
ਮੁਖਿ ਪਾਏ ਸਰਸਾਏ ਨਹਾਏ ਮਨਿ ਕੀ ਗਈ ਬਿਆਧਾ।
ਲੋਭ ਮੋਹ ਅੰਹਕਾਰ ਵਾਤ ਪਿਤ ਕਫ਼ ਸੰਘਾਤ ਵਿਦਾਰਾ।
ਕਲਪਿ ਵਿਨਾਸਾ ਕਾਇਆ ਕਲਪ ਸੋ ਸ੍ਰੀਚੰਦਰ ਰਸਿ ਧਾਰਾ॥੧॥
ਹੇ ਮਨਿ ਪਿਆਰੇ ਸਾਜਨਾ! ਤੂੰ ਕਿਆ ਤ੍ਰਿਪਤੈ ਜਗਤੀ ਰਾਮ॥
ਜਗਤੀ ਤ੍ਰਿਪਤੈ ਭਗਤੀ ਪਾਏ ਪ੍ਰੇਮ ਪਦਾਰਥ ਪੂਰਾ।
ਤ੍ਰਿਪਤ ਅਘਾਏ ਬਲਿ ਵਰਧਾਏ ਪ੍ਰਗਟਾਨੇ ਮੁਖ ਨੂਰਾ।
ਅਮ੍ਰਿਤ ਧਾਰ ਸਰਵਹਿ ਨਭਿ ਮੰਡਲ ਵਾਸਨ ਸੰਤ ਸਮਾਏ।
ਸ੍ਰੀਚੰਦਰ ਮੁਖ ਤ੍ਰਿਖਾ ਵਿਨਾਸ਼ੀ ਪਰਮਿ ਪਦਾਰਥ ਪਾਏ॥੨॥
ਹੇ ਮਨਿ ਪਿਆਰੇ ਸਾਜਨਾ! ਪਾਰਿਜਾਤ ਹਰਿਦੁਆਰੈ ਰਾਮ।
ਹੇ ਮਨਿ ਪਿਆਰੇ ਸਾਜਨਾ! ਕਲਪਿ ਸੰਕਲਪਿ ਨਿਵਾਰੈ ਰਾਮ॥
ਕਲਪ ਨਿਵਾਰੇ ਹਰਿ ਹਰਿ ਦੁਆਰੇ ਚਿੱਤ ਚਿੱਤਨੀ ਇੱਕ ਏਕਾ।
ਭਰਮਿ ਭੈਅ ਮੇਟਿ ਭਏ ਨਹਿ ਕੇਵਲ ਨਾਰਾਇਣ ਉਰ ਟੇਕਾ॥
ਆਪਿ ਗਵਾਇਆ ਹਰਿ ਪ੍ਰਭੁ ਭਾਇਆ ਆਨੰਦ ਲਹਿ ਮਨਿ ਮਾਹੀ।
ਸ੍ਰੀਚੰਦਰ ਤਿਹ ਕੋਟਿ ਪਦਾਰਥ ਉਤਰਤਿ ਨਭਿ ਸੋ ਆਹੀ॥੩॥
ਹੇ ਮਨਿ ਪਿਆਰੇ ਸਾਜਨਾ! ਗੁਰੁ ਪਾਰਸ ਹਮ ਲੋਹਾ ਰਾਮ।
ਹੇ ਮਨਿ ਪਿਆਰੇ ਸਾਜਨਾ! ਸੰਗਿ ਛੂਹ ਕੰਚਨਿ ਹੋਇਆ ਰਾਮ॥

ਕੰਚਨਿ ਹੋਇਆ ਪਾਰਸ ਛੋਹਿਆ ਅਸ਼ਟਿ ਧਾਤੁ ਪਲਟਾਈ।
ਤਨਿ ਮਿਥਿਆ ਸਤਿ ਨਾਮਿ ਪਦਾਰਥ ਚੜਿ ਬਨੀਂ ਵਾਰਾਈ।
ਜੋ ਪੇਖੈ ਸੋ ਮੋਹਿ ਉਠਾਵੈਂ ਲਾਵੈ ਅੰਗ ਸੁਹੇਲਾ।
ਸ੍ਰੀਚੰਦਰ ਹਰਿ ਮੁਕਟਿ ਵਿਰਾਜਾ ਕਰ ਕਰਿ ਦਮਕਿ ਝਮੇਲਾ॥੪॥੩੬॥੨੦੯॥
**ਹੇ ਮਨਿ ਪਿਆਰੇ ਸਾਜਨਾ! ਕਰਤੇ ਚੋਜ਼ ਅਨੰਤਾ ਰਾਮ।**
**ਹੇ ਮਨਿ ਪਿਆਰੇ ਸਾਜਨਾ! ਰਚਿ ਪੇਖੈ ਵਿਗਸੰਤਾ ਰਾਮ॥**
ਵਿਗਸਤੇ ਰਚਿ ਰਚਿ ਪੇਖਿ ਪੇਖਿ ਕਰਿ ਦਾਰੇ ਕਰੇ ਅਪਾਰਾ।
ਇਕ ਭੇਖੀ ਭਿਖਿਆ ਕੋਉ ਧਾਵਹਿ ਇਕਨੀ ਭਰੇ ਤਜਾਰਾ।
ਕਰਿ ਜੋੜੇ ਇੱਕ ਆਗਿਆ ਪਾਲਹਿ ਇੱਕ ਕਰਿ ਹੁਕਮਿ ਘੁੰਮਾਵਹਿ।
ਸ੍ਰੀਚੰਦਰ ਬੇਪਰਵਾਹੀ ਇਕ ਨਹਿ ਉਦਰ ਭਰਾਵਹਿ॥੧॥
ਹੇ ਮਨਿ ਪਿਆਰੇ ਸਾਜਨਾ! ਪਾਰਬ੍ਰਹਮ ਸਾਲਾਹੀ ਰਾਮ।
ਹੇ ਮਨਿ ਪਿਆਰੇ ਸਾਜਨਾ! ਸਦਿ ਅਵਿਚਲ ਪਾਤਸ਼ਾਹੀ ਰਾਮ॥
ਅਵਿਚਲ ਪਾਤਿਸ਼ਾਹ ਪਰਮੇਸ਼ਵਰ ਤਖਤੈ ਚੰਵਾਰ ਦੁਰਾਵੈ।
ਜਿਓਂ ਜਿਓਂ ਹੁਕਮ ਕਰਤ ਹਰਿ ਜੀਵਹਿ ਤਿਓਂ ਤਿਓਂ ਕਰੈ ਸਵਭਾਵੈ॥
ਦੇਸ ਪਰਦੇਸ ਚਲਾਏ ਕੇਈ ਕੇਈ ਨਿਜ ਥਲ ਵਾਸੈ।
ਕੋਈ ਸ੍ਰੀਚੰਦਰ ਭਰਮ ਭੂਲੇ ਕੋਈ ਉਰ ਗੁਣ ਤਾਸੈ॥੨॥
ਹੇ ਮਨਿ ਪਿਆਰੇ ਸਾਜਨਾ! ਰਾਮਹਿ ਨਾਮ ਉਮਾਹਾ ਰਾਮ।

ਹੇ ਮਨਿ ਪਿਆਰੇ ਸਾਜਨਾ! ਮਨ ਚੜਾਇਆ ਗਗਨਾਹਾ ਰਾਮ॥
ਚੜਾ ਗਗਨੰਤਰ ਵਿਚਰ ਨਿਰੰਤਰ ਕੌਤੁਕ ਅਮਿਤ ਅਨੰਤਾ।
ਕਿੰਨਰ ਗੰਧਰਵ ਨਾਚਹਿ ਗਾਵਹਿ ਕੋਟਿਨ ਲੀਨੇ ਜੰਤਾ॥
ਦੇਵ ਦੈਤਯ ਲੜਿ ਲੜਿ ਹੂਟਹਿ ਧੜ ਧੜ ਧੜ ਧਰ ਡਾਰੇ।
ਸ੍ਰੀਚੰਦਰ ਯੁਗ ਕੋਟਿਕ ਕੋਉ ਨ ਜੀਤੇ ਨ ਹਾਰੇ॥੩॥
ਹੇ ਮਨਿ ਪਿਆਰੇ ਸਾਜਨਾ! ਅੰਤ ਨ ਕਤਹੂੰ ਲਹੀਐ ਰਾਮ।
ਹੇ ਮਨਿ ਪਿਆਰੇ ਸਾਜਨਾ! ਹਰਿ ਹਰਿ ਹਰਿ ਹਰਿ ਕਹੀਐ ਰਾਮ।
ਹਰਿ ਹਰਿ ਕਹੀਐ ਮਾਰਗ ਲਹੀਐ ਸਾਧੁ ਸੰਗਿ ਨਾਮਾ।
ਰਾਮ ਸਮਾਰੇ ਤ੍ਰਿਸ਼ਣਾ ਹਾਰੇ ਨਾਮ ਖੁਮਾਰੇ ਜਾਮਾ।
ਸਹਜ ਆਨੰਦ ਸਾਚ ਲਿਵ ਲਾਗੈ ਅਨੁਭਵ ਰਾਮ ਸਮਾਵੈ।
ਸ੍ਰੀਚੰਦਰ ਰਸ ਰਾਮ ਰਸਾਇਣ ਜੀਵਨ ਮੁਕਤ ਸਦਾਵੈ॥੪॥੩੭॥੨੧੦॥

**ਹੇ ਮਨਿ ਪਿਆਰੇ ਸਾਜਨਾ! ਸੰਤਾਂ ਸੰਗਤਿ ਕੀਜੈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਰਾਮ ਰਸਾਇਣ ਪੀਜੈ ਰਾਮ॥**
ਰਾਮ ਰਸਾਇਣ ਮਨ ਤ੍ਰਿਪਤਾਇਣ ਤ੍ਰਿਸ਼ਣਾ ਭੂਖ ਵਿਨਾਸੈ।
ਕਾਮ ਕਰੋਧ ਅਹੰਕਾਰ ਗਵਾਇਐ ਆਪਾ ਪਛਾਣੈ ਆਪੈ।
ਲਬ ਲੋਭ ਸਭ ਮੋਹ ਨਿਵਾਰੈ ਸਹਜਿ ਆਨੰਦੈ ਮਾਤਾ।
ਮਦ ਮਸਤਾ ਸ੍ਰੀਚੰਦਰ ਪੀਓ ਹਰਿ ਪਿਆਲਾ ਪ੍ਰੇਮ ਸੰਗਾਤਾ॥੧॥

ਹੇ ਮਨਿ ਪਿਆਰੇ ਸਾਜਨਾ! ਸਾਧੁ ਸੰਗ ਹਰਿ ਮੇਲਾ ਰਾਮ।
ਹੇ ਮਨਿ ਪਿਆਰੇ ਸਾਜਨਾ! ਪ੍ਰੀਤਮ ਪ੍ਰੇਮ ਸਕੇਲਾ ਰਾਮ॥
ਪ੍ਰੇਮ ਸਕੇਲਾ ਹਰਿ ਪ੍ਰਭੁ ਮੇਲਾ ਸਾਧੁ ਸੰਗ ਕਰਾਈ।
ਪਾਰਬ੍ਰਹਮ ਸਭ ਸਾਜ ਸਮਾਵੈ ਜਿਓਂ ਤਿਸ ਦੀ ਵਡਿਆਈ।
ਸਾਗਰ ਸਾਤ ਸਮਾਨੇ ਗਹਿਰੇ ਤਪਸ ਨਹੀਂ ਉਰ ਵਿਆਪੀ।
ਸ੍ਰੀਚੰਦਰ ਰਵਿ ਭਇਓ ਪ੍ਰਕਾਸ਼ਾ ਕਿਰਨ ਕਿਰਨ ਪ੍ਰਕਾਸ਼ੀ॥੨॥
ਹੇ ਮਨਿ ਪਿਆਰੇ ਸਾਜਨਾ! ਹਰਿ ਧਨ ਸੰਤੀਂ ਪਾਇਆ ਰਾਮ।
ਹੇ ਮਨਿ ਪਿਆਰੇ ਸਾਜਨਾ! ਅਨਤ ਨ ਕਹੂੰ ਡੁਲਾਇਆ ਰਾਮ॥
ਨਹਿ ਅਨਤ ਡੁਲਾਨੈ ਹਰਿ ਧਨ ਨਵਨਿਧਿ ਸਿਧਿ ਅਪਾਰੀ।
ਸਿਰ ਸਾਹਾਂ ਕੇ ਸਾਚੇ ਸਾਹਾ ਕਿਆ ਕੰਗਲੇ ਸੰਸਾਰੀ॥
ਵਿਸ਼ ਰਸ ਰਾਤੇ ਜਲਤ ਵਿਹਾਤੇ ਮਤਸਰ ਤ੍ਰਿਸ਼ਣਾ ਰੂਪੈ।
ਸ੍ਰੀਚੰਦਰ ਧਨ ਨ ਵਾਪਾਰੀ ਕਿਆ ਕਹਿਐ ਤਿਨ ਊਪੈ॥੩॥
ਹੇ ਮਨਿ ਪਿਆਰੇ ਸਾਜਨਾ! ਸਾਧੁ ਸੰਗ ਰਸ ਆਵੈ ਰਾਮ।
ਹੇ ਮਨਿ ਪਿਆਰੇ ਸਾਜਨਾ! ਜਲਨ ਬੁਝੈ ਪ੍ਰਭੁ ਨਾਵੈ ਰਾਮ॥
ਨਾਮ ਪ੍ਰਭੁ ਕੈ ਜਲਨ ਬੁਝਾਈ ਮੋਹ ਬਾਦ ਅਹੰਕਾਰੈ।
ਸੀਤਲ ਸ਼ਾਂਤ ਸਹਿਜ ਅਮ੍ਰਿਤ ਰਸ ਪਾਇਆ ਤ੍ਰਿਸ਼ਣਾ ਅਗਨ ਨਿਵਾਰੈ।
ਭੂਖ ਨ ਵਿਆਪੈ ਦੂਖ ਨ ਜਾਪੈ ਪ੍ਰੇਮ ਮਗਨ ਮੂੰਹ ਪਾਇਆ।
ਸ੍ਰੀਚੰਦਰ ਲਖ ਲੋਕ ਅਲੋਕਹਿ ਪ੍ਰਭੁ ਗੁਣ ਮਨ ਤ੍ਰਿਪਤਾਇਆ॥੪॥੩੮॥੨੧੧॥

**ਹੇ ਮਨਿ ਪਿਆਰੇ ਸਾਜਨਾ! ਸੁਣ ਬੇਨੰਤੀ ਮੇਰੀ ਰਾਮ।**
**ਹੇ ਮਨਿ ਪਿਆਰੇ ਸਾਜਨਾ! ਸੰਪੈ ਕਿਸੈ ਨ ਕੇਰੀ ਰਾਮ॥**
ਕਿਸੈ ਨ ਕੇਰੀ ਹੋਹਿ ਸੰਪੈ ਆਪਣ ਜਾਣੀ ਮਾਇਆ।
ਇਕ ਕਉ ਤਜਿ ਦੂਜੈ ਪਹਿ ਜਾਈ ਚੰਚਲ ਚੰਚਲ ਛਾਇਆ॥
ਆਪਨੀ ਜਾਨ ਸਭਨ ਪ੍ਰਤਿਪਾਰੀ ਰਹੀ ਨ ਕਾਹੂੰ ਘੇਰੀ।
ਸ੍ਰੀਚੰਦਰ ਨਿਸ਼ਚਯ ਮਨ ਜਾਨੋ ਸੰਪੈ ਕਿਸੈ ਨ ਕੇਰੀ॥੧॥
ਹੇ ਮਨਿ ਪਿਆਰੇ ਸਾਜਨਾ! ਥੋੜੇ ਜੀਵਨ ਕਾਜਾ ਰਾਮ।
ਹੇ ਮਨਿ ਪਿਆਰੇ ਸਾਜਨਾ! ਸਾਜਹਿ ਸਾਜ ਦਰਾਜਾ ਰਾਮ॥
ਸਾਜ ਦਰਾਜੈ ਸਾਜੈਂ ਬਪਰੇ ਕਾਮ ਨ ਆਵਹਿ ਤੇਰੇ।
ਮਾਲ ਮੰਦਿਰ ਗੜ੍ਹ ਮਹਿਲ ਜਗੀਰਾਂ ਛਾਡ ਗਏ ਸਭ ਡੇਰੇ॥
ਗਜ ਰਥ ਅਸ਼ਵਨ ਰਾਜਿ ਸਿੰਹਾਸਨ ਸੰਗ ਨ ਕਛਹੂੰ ਜਾਈ।
ਸ੍ਰੀਚੰਦਰ ਕਛੁ ਦਾਨ ਪੁੰਨ ਕਰ ਆਗੈ ਹੋਇ ਸਹਾਈ॥੨॥
ਹੇ ਮਨਿ ਪਿਆਰੇ ਸਾਜਨਾ! ਨਿਰਧਨ ਪੇਖ ਨ ਹਾਸੈ ਰਾਮ।
ਹੇ ਮਨਿ ਪਿਆਰੇ ਸਾਜਨਾ! ਕਾਲ ਖੜਾ ਸਿਰ ਪਾਸੈ ਰਾਮ॥
ਸਿਰ ਪਾਸੇ ਹੋ ਨਿਹਾਰੇ ਸਾਸਾ ਊਚਹਿ ਗੇਰ ਪਤਾਲਾ।
ਪਾਲ ਪੋਸ ਜਿਨ ਲਾਡ ਲਡਾਇਆ ਨਿਰਦਯ ਹਨਿ ਕਰਵਾਲਾ॥
ਛਣ ਭੀਤਰ ਅਮ੍ਰਿਤ ਵਿਸ਼ ਸਾਜਹਿ ਔਸ਼ਧਿ ਰੋਗੀ ਕਰਹੀ।

ਸ੍ਰੀਚੰਦਰ ਬੁਧਿ ਜੀਵ ਨਿਵ੍ਰਧਿ ਮਿੱਤਰ ਸ਼ਤਰੁਤਾ ਧਰਹੀ॥੩॥
ਹੇ ਮਨਿ ਪਿਆਰੇ ਸਾਜਨਾ! ਗੁਰੁ ਗੋਵਿੰਦ ਧਿਆਏ ਰਾਮ।
ਹੇ ਮਨਿ ਪਿਆਰੇ ਸਾਜਨਾ! ਸ਼ਾਇਦ ਹਰਿ ਮਨ ਭਾਏ ਰਾਮ॥
ਜੇ ਹਰਿ ਕੇ ਮਨ ਪਾਏ ਘਾਲਾ ਬਖਸ਼ਿਸ਼ ਬੀਚ ਸਮਾਵੈ।
ਥੋੜਾ ਭੀ ਬਹੁਤਾ ਫਲ ਦੈ ਹੈ ਦੁਖ ਦੈ ਸੁਖ ਬਰਤਾਵੈ॥
ਸੰਤਾਂ ਸੰਗਤਿ ਦਇਆ ਦਾਨ ਜਪ ਤਪ ਸੰਯਮ ਵਰਤ ਪੂਜਾ।
ਸ੍ਰੀਚੰਦਰ ਪ੍ਰਵਾਣ ਲਏ ਕਰਿ ਦੇਵੈ ਭਾਵ ਅਦੂਜਾ॥੪॥੩੯॥੨੧੨॥

**ਹੇ ਮਨਿ ਪਿਆਰੇ ਸਾਜਨਾ! ਗੋਵਿੰਦ ਘਾਨ ਨ ਭਾਨੈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਮਨ ਗਤਿ ਸਗਲੀ ਜਾਨੈ ਰਾਮ॥**

ਸਗਲੀ ਜਾਨੇ ਅੰਤਰਯਾਮੀ ਘਟ ਘਟ ਮਲੀ ਬੁਰਾਈ।
ਜਾਂ ਕੋ ਸਭ ਕੁਛ ਮਾਲੂਮ ਹੋਵੈ ਤਿਸ ਪਹਿ ਕਿਆ ਚਤੁਰਾਈ॥
ਜੇ ਕਰਿ ਕਰਹਿ ਕਬੂਲ ਸੋ ਕਰਣੀ ਦਇਆ ਕਰਤ ਨਹਿ ਦੇਰੀ।
ਸ੍ਰੀਚੰਦਰ ਸਾਕਸ਼ੀ ਹੋ ਮਨ ਕਾ ਤਜਿ ਸਭ ਹੇਰਾ ਫੇਰੀ॥੧॥
ਹੇ ਮਨਿ ਪਿਆਰੇ ਸਾਜਨਾ! ਸੀਧੇ ਮਾਰਗ ਚਲੀਐ ਰਾਮ।
ਹੇ ਮਨਿ ਪਿਆਰੇ ਸਾਜਨਾ! ਪਾਪ ਕਲਾਪਨ ਦਲੀਐ ਰਾਮ॥
ਮਾਰਗ ਸੀਧਾ ਸੰਤਨ ਕੇਰਾ ਮੰਦਿਰ ਧਰਮਹਿ ਸੀੜੀ।
ਮੁਕਤੀ ਬੀਥਿ ਬਾਂਹ ਲੁਡਾਇਐ ਪਈਐ ਗਲੀ ਨ ਭੀੜੀ॥

ਸਾਧੂ ਸੰਗਤਿ ਕੈ ਅੰਚਲ ਲਾਗੈ ਵਿਖਮ ਨਦੀ ਜਾਇ ਤਰਣੀ।
ਸ੍ਰੀਚੰਦਰ ਬਿਨ ਸਾਧੂ ਸਮਾਗਮ ਨਿਸ਼ਫਲ ਸਗਲੀ ਕਰਣੀ॥੨॥
ਹੇ ਮਨਿ ਪਿਆਰੇ ਸਾਜਨਾ! ਸੰਤ ਸਰੋਵਰ ਨਹਾਤੇ ਰਾਮ।
ਹੇ ਮਨਿ ਪਿਆਰੇ ਸਾਜਨਾ! ਕਸਮਲ ਸਗਲੇ ਹਾਤੇ ਰਾਮ॥
ਕਸਮਲ ਹਾਤੇ ਸਰਵਰ ਨਹਾਤੇ ਤਨ ਸੂਚੈ ਮਨ ਹਰਿਆ।
ਪਾਰਬ੍ਰਹਮ ਪਰਮੇਸ਼ਵਰ ਸਵਾਮੀ ਹਿਰਦੈ ਭੀਤਰ ਧਰਿਆ॥
ਜਨਮ ਮਰਣ ਚੂਕੈ ਭੈਅ ਭਾਰੇ ਸਗਲੇ ਭਰਮ ਗਵਾਏ।
ਸ੍ਰੀਚੰਦਰ ਸੁਖ ਸਹਜ ਪ੍ਰਕਾਸ਼ਾ ਸੰਤ ਸਰੋਵਰ ਨਹਾਏ॥੩॥
ਹੇ ਮਨਿ ਪਿਆਰੇ ਸਾਜਨਾ! ਹਰਿ ਸੰਤਾ ਜੇਡ ਨ ਕੋਈ ਰਾਮ।
ਹੇ ਮਨਿ ਪਿਆਰੇ ਸਾਜਨਾ! ਦੁਖ ਤਨ ਸੁਖ ਦੇਹ ਲੋਈ ਰਾਮ॥
ਦੇਹ ਲੋਈ ਸੁਖ ਸਗਰੇ ਆਪਨੜੈ ਤਨ ਦੂਖਾ।
ਭੋਜਨ ਭੋਗ ਭੁੰਚਾਇ ਭੁੰਗਾਵੈ ਆਪਹੂੰ ਰੁਖਾ ਸੂਖਾ॥
ਰਾਜ ਸਿੰਹਾਸਨ ਰੰਕ ਨਿਵਾਜਹਿ ਨਿਜ ਹਿਤ ਤਰੁਵਰ ਛਾਇਆ।
ਸ੍ਰੀਚੰਦਰ ਸੰਤਨ ਪ੍ਰਸਾਦਿ ਪਾਰਬ੍ਰਹਮ ਪ੍ਰਭੁ ਪਾਇਆ॥੪॥੪੦॥੨੧੩॥
**ਹੇ ਮਨਿ ਪਿਆਰੇ ਸਾਜਨਾ! ਸੰਤ ਚਰਣ ਚਿੱਤ ਲਾਇਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਹਰਿ ਪ੍ਰੀਤਮ ਪ੍ਰਭੁ ਪਾਈਐ ਰਾਮ॥**
ਪ੍ਰੀਤਮ ਪਾਈਐ ਨਾਮ ਧਿਆਈਐ ਸਤ ਸੰਤੋਖ ਕਮਾਈ।

ਵਿਸ਼ ਮਹਿ ਅਮ੍ਰਿਤ ਝਰਨਾ ਝਰਿ ਹੈ ਸ਼ਾਂਤ ਤਪਤ ਮਹਿ ਛਾਈ॥
ਜਲਨਿ ਬੂਝੇ ਸੀਤਲ ਹੋਵੈ ਮਨੂਆ ਹਉਮੈ ਦੁਵਿਧਾ ਤਿਆਗੀ।
ਸ੍ਰੀਚੰਦਰ ਸੰਤਨ ਸ਼ਰਦਾਈ ਸਹਜਿ ਆਨੰਦ ਵੈਰਾਗੀ॥੧॥
ਹੇ ਮਨਿ ਪਿਆਰੇ ਸਾਜਨਾ! ਸਾਧੁ ਸੰਗ ਮਨ ਮਾਂਜੈ ਰਾਮ।
ਹੇ ਮਨਿ ਪਿਆਰੇ ਸਾਜਨਾ! ਅਘ ਉਘਨ ਮਲ ਭਾਂਜੈ ਰਾਮ॥
ਮਲ ਭਾਂਜੈ ਅਘ ਉਘਨ ਕੇਰੀ ਮਲ ਨਿਰਮਲ ਰਾਤਾ।
ਨਾਮ ਬਖਾਣੈ ਨਾਮ ਪਛਾਣੈ ਨਾਮਹਿ ਹੀ ਸਿਓਂ ਨਾਤਾ॥
ਨਾਮ ਧਿਆਨ ਨਾਮੋ ਇਸਨਾਨਾ ਨਾਮੋ ਜਾਪ ਜਪੀਜੈ।
ਸ੍ਰੀਚੰਦਰ ਇਕ ਰਾਮ ਨਾਮ ਰਟਿ ਨਾਮ ਸੁਧਾ ਰਸ ਪੀਜੈ॥੨॥
ਹੇ ਮਨਿ ਪਿਆਰੇ ਸਾਜਨਾ! ਜਗ ਮਹਿ ਬਿਰਲੇ ਕੇਈ ਰਾਮ।
ਹੇ ਮਨਿ ਪਿਆਰੇ ਸਾਜਨਾ! ਨਾਮ ਸਮਾਰੇ ਜੇਈ ਰਾਮ॥
ਨਾਮ ਸਮਾਰੈ ਬਿਰਲੇ ਕੇਈ ਤਜ ਹਉਮੈਂ ਅਭਿਮਾਨਾ।
ਤਾਂਬਾ ਕੰਚਨ ਬਿਖਿਆ ਅਮ੍ਰਿਤ ਸ਼ਤਰੁ ਮਿਤਰ ਸਮ ਜਾਨਾ॥
ਵਿਪਰ ਚੰਡਾਲ ਸੰਗਿ ਸਮ ਦ੍ਰਿਸ਼ਟ ਦ੍ਰਿਸ਼ਟ ਬ੍ਰਹਮ ਉਪਾਈ।
ਸ੍ਰੀਚੰਦਰ ਹਰਿ ਨਿਵਾਸੀ ਉਂਚ ਨੀਚ ਗੁਰੁ ਭਾਈ॥੩॥
ਹੇ ਮਨਿ ਪਿਆਰੇ ਸਾਜਨਾ! ਸਾਧੁ ਸੰਗ ਮਨ ਜਾਗੈ ਰਾਮ।
ਹੇ ਮਨਿ ਪਿਆਰੇ ਸਾਜਨਾ! ਭਾਨੁ ਪ੍ਰਕਾਸ਼ੈ ਆਗੈ ਰਾਮ॥
ਗਿਆਨ ਭਾਨੁ ਨਿਸਿ ਦਉਤ ਪ੍ਰਕਾਸ਼ੈ ਨੀਂਦ ਅਵਿਦਿਆ ਭਾਗੈ।

ਓਦੁਗਨ ਦੰਭ ਕੁਕਰਮ ਓਲੁਕਨ ਉਰ ਅੰਤਰ ਦੁਖ ਦਾਗੈ।
ਕਮਲ ਬਿਗਾਸੈ ਕੋਕ ਹੁਲਾਸੈ ਤਖਤ ਬਿਰਾਜਾ ਰਾਈ।
ਸ੍ਰੀਚੰਦਰ ਧੁਨ ਸੰਖ ਉਭਾਰੀ ਮਨ ਸੋਇਆ ਜਾਗਾਈ॥੪॥੪੧॥੨੧੪॥

**ਹੇ ਮਨਿ ਪਿਆਰੇ ਸਾਜਨਾ! ਵਿਸ਼ ਵਿਸ਼ਿਆਂ ਪਰਿਹਰੀਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਰਾਮ ਨਾਮ ਉਰਧਰੀਐ ਰਾਮ॥**

ਉਰ ਧਰੀਐ ਗੋਵਿੰਦ ਮੁਰਾਰੀ ਨਾਰਾਇਣ ਭਗਵਾਨਾ।
ਜਨ ਪ੍ਰਤਿਪਾਲਕ ਅਰਿ ਗਣ ਘਾਲਕ ਚਾਲਕ ਸਕਲ ਜਹਾਨਾ।
ਜਲ ਥਲ ਵਿਆਪੀ ਅਥਪਨ ਥਾਪੀ ਘਟ ਘਟ ਪਟ ਪਟ ਰਾਜਾ।
ਸ੍ਰੀਚੰਦਰ ਪਦ ਪੰਕਜ ਗੂੜਾ ਸ਼ਿਆਮ ਅਗਾਜਾ॥੧॥
ਹੇ ਮਨਿ ਪਿਆਰੇ ਸਾਜਨਾ! ਗੋਵਿੰਦ ਨਾਮ ਸੁਹੇਲਾ ਰਾਮ।
ਹੇ ਮਨਿ ਪਿਆਰੇ ਸਾਜਨਾ! ਸਾਧੁ ਸੰਗ ਹਰਿ ਮੇਲਾ ਰਾਮ॥
ਹਰਿ ਮੇਲਾ ਹਰਿ ਮੇਲ ਮਿਲਾਇਆ ਗੁਣਨਿਧਾਨ ਪ੍ਰਭੁ ਸਵਾਮੀ।
ਆਇ ਨ ਜਾਇ ਸਦਾ ਅੰਗ ਸੰਗੀ ਘਟ ਘਟ ਅੰਤਰਯਾਮੀ॥
ਵਣ ਤ੍ਰਿਣ ਤ੍ਰਿਭੁਵਨ ਏਕੋ ਰਵਿਆ ਊਨ ਨ ਕਤਹੂੰ ਥਾਈ।
ਸ੍ਰੀਚੰਦਰ ਮਨ ਮੋਹਨ ਮਾਧਵ ਨਿਤ ਨਿਤ ਨਾਮ ਧਿਆਈ॥੨॥
ਹੇ ਮਨਿ ਪਿਆਰੇ ਸਾਜਨਾ! ਹਰਿ ਕਰਤਾ ਸਭ ਜਾਨੈ ਰਾਮ।
ਹੇ ਮਨਿ ਪਿਆਰੇ ਸਾਜਨਾ! ਤਿਸ ਤੇ ਕਛੁ ਨ ਛਾਨੈ ਰਾਮ॥

ਕਛੁ ਨ ਛਾਨੈ ਕਰੈ ਜੋ ਮਾਨਵ ਪਾਪ ਪੁੰਣ ਕੀ ਕਰਣੀ।
ਕਰਮ ਸੁਕਰਮਾ ਧਰਮ ਅਧਰਮਾ ਨਿਜ ਨਿਜ ਕਰਣੀ ਭਰਣੀ॥
ਜੈਸਾ ਬੀਜੈ ਤੈਸਾ ਲੂਣ ਹੈ ਕਿੰਕਰ ਕੰਡੇ ਲਹੀਐ।
ਸ੍ਰੀਚੰਦਰ ਬੀਜੇ ਵਿਸ਼ ਬ੍ਰਿਛੇ ਫਲ ਅਮ੍ਰਿਤ ਕਿਮ ਲਹੀਐ॥੩॥
ਹੇ ਮਨਿ ਪਿਆਰੇ ਸਾਜਨਾ! ਮੰਗ ਬਖਸ਼ਿਸ਼ ਹਰਿਦਵਾਰੋਂ ਰਾਮ।
ਹੇ ਮਨਿ ਪਿਆਰੇ ਸਾਜਨਾ! ਪਾਵਹਿ ਭਾਗ ਭੰਡਾਰੋ ਰਾਮ॥
ਰਾਮ ਭੰਡਾਰੋ ਬਖਸ਼ਿਸ਼ ਮਾਂਗੈ ਪਾਈਐ ਵਸਤੁ ਅਗੰਮੀ।
ਪਾਪ ਪੁੰਨ ਕੀ ਛੋੜ ਕਹਾਨੀ ਦੈ ਪ੍ਰਭੁ ਦਾਤ ਅਜੰਮੀ॥
ਛੁਟਥਾਰਾ ਹੈ ਬਖਸ਼ਿਸ਼ ਅੰਦਰ ਕਰਤੇ ਰਾਖੀ ਹਾਥਾ।
ਸ੍ਰੀਚੰਦਰ ਹਰਿ ਬਖਸ਼ਿਸ਼ ਕੇਰੇ ਘਾਲ ਨ ਪੁਗਵੈ ਸਾਥਾ॥੪॥੪੨॥੨੧੫॥
**ਹੇ ਮਨਿ ਪਿਆਰੇ ਸਾਜਨਾ! ਕਰਤਾ ਪੁਰਖ ਧਿਆਏ ਰਾਮ।**
**ਹੇ ਮਨਿ ਪਿਆਰੇ ਸਾਜਨਾ! ਗੁਰੁਮੁਖ ਹੋਇ ਗੁਣ ਗਾਏ ਰਾਮ॥**
ਗੁਰੁਮੁਖ ਗੁਣ ਗਾਏ ਸਹਜ ਸਮਾਏ ਆਗਿਆ ਮਹਿ ਸੁਖ ਪਾਏ।
ਦਹਿਦਿਸਿ ਸਾਖ ਹਰੀ ਹਰਿਆਵਲਿ ਅਮ੍ਰਿਤਫਲ ਤ੍ਰਿਪਤਾਏ।
ਪਰਮਾਨੰਦ ਅਨਾਹਦ ਵਾਜਾ ਬਰਖ ਆਕਾਸ਼ੀ ਸੀਤਾ।
ਸ੍ਰੀਚੰਦਰ ਮਨ ਮੰਦਿਰ ਮਾਹੀਂ ਪਦ ਪਾਈ ਨਿਰਭੀਤਾ॥੧॥
ਹੇ ਮਨਿ ਪਿਆਰੇ ਸਾਜਨਾ! ਮਨਮੁਖ ਭਰਮ ਭੁਲਾਨਾ ਰਾਮ।

ਹੇ ਮਨਿ ਪਿਆਰੇ ਸਾਜਨਾ! ਅਹਿਨਿਸਿ ਫਿਰੈ ਦੀਵਾਨਾ ਰਾਮ॥
ਫਿਰੈ ਦੀਵਾਨਾ ਭ੍ਰਮ ਭੁਲਾਨਾ ਪਾਰਬ੍ਰਹਮ ਨਹਿ ਚੀਤਾ।
ਕਾਮ ਵਿਆਪਿਆ ਨਿੱਤ ਸੰਤਾਪਿਆ ਲੋਭ ਮੋਹ ਵਸ ਕੀਤਾ॥
ਅੰਤਰ ਇਕ ਛਣ ਵਾਸ ਨ ਪਾਵੈ ਪਰ ਘਰ ਰਵੈ ਭੁਲਾਨਾ।
ਸ੍ਰੀਚੰਦਰ ਅਗਿਆਨ ਅੰਧੇਰੇ ਪਗ ਪਗ ਭਇਆ ਹੈਰਾਨਾ॥੨॥
ਹੇ ਮਨਿ ਪਿਆਰੇ ਸਾਜਨਾ! ਹਰਿ ਯਸ਼ ਹੀਅ ਤ੍ਰਿਪਤਾਏ ਰਾਮ।
ਹੇ ਮਨਿ ਪਿਆਰੇ ਸਾਜਨਾ! ਅਮ੍ਰਿਤ ਅਮਰ ਕਰਾਏ ਰਾਮ॥
ਅਮਰ ਕਰਾਏ ਹਰਿ ਹਰਿ ਅਮ੍ਰਿਤ ਕੋ ਪੀਵੈ ਵਡਭਾਗਾ।
ਬਿਖ ਬਿਖਿਆ ਉਰ ਤੇ ਪਰਿਹਾਰੀ ਧਿਆਨ ਪ੍ਰਭੁ ਅਨੁਰਾਗਾ।
ਨਾਰਾਇਣ ਤਜ ਧਾਮ ਆਪਨਾ ਕਰਿ ਆਵੈ ਅਤਿ ਧਾਈ।
ਸ੍ਰੀਚੰਦਰ ਹਰਿ ਪੈਜ ਰਖਾਵੈ ਜਹਿ ਤਹਿ ਹੋਹਿ ਸਹਾਈ॥੩॥
ਹੇ ਮਨਿ ਪਿਆਰੇ ਸਾਜਨਾ! ਕਲਿ ਕਾਲਖ ਅੰਧਿਆਰਾ ਰਾਮ।
ਹੇ ਮਨਿ ਪਿਆਰੇ ਸਾਜਨਾ! ਸਤਿਗੁਰੁ ਸ਼ਬਦ ਉਜਾਰਾ ਰਾਮ॥
ਸ਼ਬਦ ਉਜਾਰਾ ਮਿਟੈ ਅੰਧਾਰਾ ਰਵਿ ਪ੍ਰਗਟੈ ਤਿਹੁ ਲੋਕਾ।
ਘਟ ਘਟ ਅੰਤਰ ਗੋਵਿੰਦ ਬੈਠਾ ਗੁਰੁ ਸ਼ਬਦੀ ਅਵਲੋਕਾ।
ਜਗਤ ਪਸਾਰਾ ਆਵਣ ਜਾਣਾ ਚਰਿਤ ਰਚਾ ਕਰਤਾਰੈ।
ਸ੍ਰੀਚੰਦਰ ਉਰ ਗਿਆਨ ਪ੍ਰਕਾਸ਼ੈ ਭ੍ਰਮਤ ਨਹਿ ਸੰਸਾਰੈ॥੪॥੪੩॥੨੧੬॥
**ਹੇ ਮਨਿ ਪਿਆਰੇ ਸਾਜਨਾ! ਕਰਤੇ ਵਣਤ ਵਣਾਈ ਰਾਮ।**

**ਹੇ ਮਨਿ ਪਿਆਰੇ ਸਾਜਨਾ! ਅਚਰਜ ਪ੍ਰਭੁ ਵਡਾਈ ਰਾਮ॥**
ਅਚਰਜ ਵਡਿਆਈ ਲਖੀ ਨ ਜਾਈ ਕਿਹਿ ਵਿਧਿ ਰਚਨਾ ਰਾਚੀ।
ਅਦਭੁਤ ਤੇ ਅਦਭੁਤ ਪ੍ਰਭੁ ਮਾਇਆ ਝੂਠੀ ਕਹਹੂੰ ਕਿ ਸਾਚੀ॥
ਮਰਣ ਲਿਖਾਏ ਜਨਮ ਪੁਨਿ ਧਰਿਆ ਜੀਵਨ ਹਿਤ ਲਲਚਾਵੈ।
ਸ੍ਰੀਚੰਦਰ ਜਗਜੀਵਨ ਥੋੜਾ ਗਰਵੈ ਗਰਵ ਬੜਾਵੈ॥੧॥
ਹੇ ਮਨਿ ਪਿਆਰੇ ਸਾਜਨਾ! ਅਚਰਜ ਲਖਓ ਨ ਜਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਅਵਰੋ ਅਵਰ ਲਖਾਈ ਰਾਮ॥
ਅਵਰ ਲਖਾਈ ਅਵਰੋ ਹੋਵੈ ਜਿਓ ਤਿਸਕੀ ਵਡਿਆਈ।
ਬੜੇ ਬਡੇਰੇ ਬਿਨਸਤ ਪੇਖਹਿ ਆਪ ਰਹਿਓ ਬਨ ਥਾਈ॥
ਵਿਰਧਨ ਧਨ ਤਜਿਓ ਭਵ ਭੀਤਰ ਜਾਨੈ ਮੁਹਿ ਸੰਗ ਲਾਵੈ।
ਸ੍ਰੀਚੰਦਰ ਧਰ ਪਤਿ ਧਰ ਧਸਿਆ ਧਰਾ ਨ ਕਹੁੰ ਸਿਧਾਵੈ॥੨॥
ਹੇ ਮਨਿ ਪਿਆਰੇ ਸਾਜਨਾ! ਸੁਖ ਕਉ ਕਰਹਿ ਉਪਾਏ ਰਾਮ।
ਹੇ ਮਨਿ ਪਿਆਰੇ ਸਾਜਨਾ! ਦੁਖ ਸਵ ਚਹਿਤ ਵਗਾਏ ਰਾਮ॥
ਚਹਿਤ ਵਗਾਏ ਦੁਖ ਸਵਾਏ ਜਾਵਤ ਨਹਿਨ ਪਰਾਏ।
ਕੀਏ ਉਪਾਏ ਔਸ਼ਧਿ ਖਾਏ ਵਿਰਧ ਭਓ ਦੁੱਖ ਰਾਏ॥
ਜਿਓਂ ਜਿਓਂ ਯਤਨ ਕੀਏ ਬਹੁਤੇਰੇ ਤਿਓਂ ਤਿਓਂ ਅੰਤਰਿ ਦੂਖਾ।
ਸ੍ਰੀਚੰਦਰ ਕਾਲਹਿ ਨਿਹਰਾਇਓ ਭੂਖ ਗਈ ਨਹਿ ਸੂਖਾ॥੩॥
ਹੇ ਮਨਿ ਪਿਆਰੇ ਸਾਜਨਾ! ਗਹੁ ਉਰ ਭਰੋਸਾ ਰਾਮ।

ਹੇ ਮਨਿ ਪਿਆਰੇ ਸਾਜਨਾ! ਦੈ ਹੈ ਸਭ ਵਿਧਿ ਤੋਸਾ ਰਾਮ॥
ਸਭ ਵਿਧਿ ਤੋਸਾ ਦੈ ਹੈ ਸਭ ਥਾਂ ਵਰਤੈ ਤਬਿ ਪਤਿਆਵਹਿ।
ਚੁੰਗ ਉਤੰਗ ਸ਼ਿਖਰ ਘਨ ਪਰਵਤ ਪੰਖ ਵਿਰਛ ਬਿਨ ਛਾਵੈ॥
ਕੰਦ ਮੂਲ ਤਹਿ ਠੌਰ ਉਪਾਏ ਦੈ ਵੈ ਹਿਤ ਮਨ ਤੋਸਾ।
ਸ੍ਰੀਚੰਦਰ ਭਜ ਰਾਮ ਨਾਮ ਉਰ ਦ੍ਰਿੜ ਗਹਿ ਰਾਖ ਭਰੋਸਾ॥੪॥੪੪॥੨੧੭॥

**ਹੇ ਮਨਿ ਪਿਆਰੇ ਸਾਜਨਾ! ਵਿਸ਼ਿਆਂ ਵਿਸ਼ ਲਪਟਾਇਆ ਰਾਮ।**
**ਹੇ ਮਨਿ ਪਿਆਰੇ ਸਾਜਨਾ! ਹਰਿ ਹਰਿ ਨਾਮ ਨ ਭਾਇਆ ਰਾਮ॥**
ਨਾਮ ਨ ਭਾਇਆ ਵਿਸ਼ ਲਪਟਾਇਆ ਰੋਗ ਭੋਗ ਮਹਿ ਵਾਸਾ।
ਭਿਓ ਵਿਕਾਰੀ ਮਾਰੀ ਸਾਰੀ ਹਾਰ ਗਿਓ ਜਗ ਪਾਸਾ॥
ਨਾਮ ਦਾਨ ਇਸਨਾਨ ਬਿਹਾਨੇ ਮੋਹ ਉਪਾਇਓ ਕੂਰਾ।
ਸ੍ਰੀਚੰਦਰ ਕਛੁ ਕਾਮ ਨ ਆਏ ਅੰਤ ਮੂਏ ਮਰ ਝੂਰਾ॥੧॥
ਹੇ ਮਨਿ ਪਿਆਰੇ ਸਾਜਨਾ! ਧਨ ਕੀ ਕਵਨ ਵਡਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਅੰਤ ਨ ਸੰਗ ਸਹਾਈ ਰਾਮ॥
ਸੰਗ ਸਹਾਈ ਧਨ ਨਹਿ ਭਾਈ ਲੋਭ ਲਬ ਪਰਛਾਇਆ।
ਠਗਣਹਾਰੇ ਠਗ ਅਪਾਰੇ ਵੇਸ ਮਲੂਕੀ ਪਾਇਆ॥
ਪਾਪਾਂ ਪੋਟ ਉਠਾਈ ਸਿਰ ਪਰ ਕਾਮੈ ਪੁਚਿ ਪੁਚਿ ਕੀਨੀ।
ਸ੍ਰੀਚੰਦਰ ਸਵਾਮੀ ਸਰਸਾਇਓ ਦਈ ਵਰਾਟਿਕ ਕੀਨੀ॥੨॥

ਹੇ ਮਨਿ ਪਿਆਰੇ ਸਾਜਨਾ! ਧਰਣੀ ਕਹਿਤ ਪੁਕਾਰੇ ਰਾਮ।
ਹੇ ਮਨਿ ਪਿਆਰੇ ਸਾਜਨਾ! ਕਰਿ ਹਾਰੇ ਮੁਹਿ ਸਾਰੇ ਰਾਮ॥
ਸਾਰੇ ਮੌਕੇ ਅਪਨੀ ਕਰਿ ਕਰਿ ਹਾਰ ਗਏ ਥਕ ਪਾਏ।
ਦਾਰਾ ਸ਼ਾਹ ਸਿਕੰਦਰ ਅਜ ਰਘੁ ਧਰਣੀਪਤਿ ਅਖਵਾਏ॥
ਮੋ ਤੇ ਉਪਜੇ ਪੂਤ ਭਿਓ ਸੋ ਮੋਹੂੰ ਧਰਣੀ ਥਾਪਹਿ।
ਸ੍ਰੀਚੰਦਰ ਮੁਹ ਹੋਵੈ ਉਪਹਾਸੀ ਤਾਂ ਹੀ ਤੇ ਤਿਨ ਖਾਪਹਿ॥੩॥
ਹੇ ਮਨਿ ਪਿਆਰੇ ਸਾਜਨਾ! ਗਰਵ ਬੁਰਾ ਸੰਸਾਰੇ ਰਾਮ।
ਹੇ ਮਨਿ ਪਿਆਰੇ ਸਾਜਨਾ! ਘਨ ਘਨੇਰੇ ਘਾਰੇ ਰਾਮ॥
ਘਨ ਘਾਰੇ ਇਨ ਗਰਵ ਘਨੇਰੇ ਦਾਵੈ ਮਹਿਲ ਉਸਾਰੇ।
ਮੈਂ ਗਿਆਨੀ ਮੈਂ ਚਤੁਰ ਸਿਆਨਾ ਮੋਰੇ ਲੱਖ ਹਲਕਾਰੇ॥
ਹਮਰੀ ਭੂਮਿ ਪੈਰ ਕੋ ਘਾਲੈ ਮੈਂ ਸੂਰਾ ਬਰਿਆਰਾ।
ਸ੍ਰੀਚੰਦਰ ਦਿਗਵਿਜਯ ਕਈ ਮੁਹਿ ਮੈ ਵਿਆਹੀ ਲੱਖ ਦਾਰਾ॥੪॥੪੫॥੨੧੮॥
**ਹੇ ਮਨਿ ਪਿਆਰੇ ਸਾਜਨਾ! ਸਤਿਗੁਰੁ ਸਰਣੀ ਪਰੀਐ ਰਾਮ।**
**ਹੇ ਮਨਿ ਪਿਆਰੇ ਸਾਜਨਾ! ਦੁਰਮਤਿ ਮਲ ਪਰਹਰੀਐ ਰਾਮ॥**
ਮਲ ਪਰਿਹਰੀਐ ਦੁਰਮਤਿ ਝੂਠੀ ਹਉਮੈ ਦੁਬਿਧਾ ਕੇਰੀ।
ਤਨ ਧਨ ਕੇਰੋ ਕਵਨ ਗੁਮਾਨਾ ਅੰਤ ਖਾਕ ਕੀ ਢੇਰੀ॥
ਮਲ ਮੂਤਰ ਮੱਜਾ ਕਫ ਗਿਡੂ ਪਟੰਬਰ ਮੱਧ ਲਪੇਟੀ।

ਲਾਲਾ ਰੁਧਿਰ ਦੁਰਗੰਧ ਸ੍ਰੀਚੰਦਰ ਗੰਦੀ ਵਾਯੁ ਪੇਟੀ॥੧॥
ਹੇ ਮਨਿ ਪਿਆਰੇ ਸਾਜਨਾ! ਕਾ ਲਪਟਾਇਓ ਪਰ ਨਾਰੀ ਰਾਮ।
ਹੇ ਮਨਿ ਪਿਆਰੇ ਸਾਜਨਾ! ਭਠੀ ਅਗਨਿ ਪ੍ਰਜਾਰੀ ਰਾਮ॥
ਅਗਨਿ ਪ੍ਰਜਾਰੀ ਭੱਠੀ ਭਾਰੀ ਕੋ ਮੁਖਿਆ ਤਿਹੁੰ ਮਾਹੀਂ।
ਲੁਕ ਲੁਕ ਥਾਨ ਸਹੇਟ ਰਮਇਓ ਛਿਨ ਤਨ ਧਨ ਗਿਓ ਵਿਨਾਹੀ॥
ਮੁਖ ਮੁਰਝਾਏ ਕਾਂਤਿ ਬਿਨਾਸੀ ਫਲ ਵੜ ਰੋਗਨ ਪਾਇਓ।
ਸ੍ਰੀਚੰਦਰ ਕੰਦਰਪ ਤਸਕਰ ਜਿਓਂ ਹੀਰਾ ਛੀਨ ਪਲਾਇਓ॥੨॥
ਹੇ ਮਨਿ ਪਿਆਰੇ ਸਾਜਨਾ! ਭਜ ਗੋਵਿੰਦ ਦਿਨ ਰੈਣੀ ਰਾਮ।
ਹੇ ਮਨਿ ਪਿਆਰੇ ਸਾਜਨਾ! ਕਾ ਪ੍ਰੀਤਿ ਪਿਕ ਵੈਣੀ ਰਾਮ॥
ਪਿਕ ਵੈਣੀ ਕੀ ਪ੍ਰੀਤਿ ਭੀਤਰਿ ਮੂਤਰ ਧਾਮ ਲਖੱਈਐ।
ਗੋਵਿੰਦ ਭਜਨ ਸੁਣਨ ਜੇ ਕੀਜੈ ਧਾਮ ਬੈਕੁੰਠ ਸਿਧੱਈਐ॥
ਸਤਿਗੁਰੁ ਸਿਖ ਸਿਖਾਈ ਸ਼ੁਭਮਤਿ ਕਹੀ ਤੁਮਹੁ ਸੋ ਭਾਈ।
ਸ੍ਰੀਚੰਦਰ ਅਬ ਜੋ ਤੁਧ ਭਾਵੈ ਬੇਖਹੁ ਕਰਮ ਕਮਾਈ॥੩॥
ਹੇ ਮਨਿ ਪਿਆਰੇ ਸਾਜਨਾ! ਰਾਮ ਨਾਮ ਰਸ ਪੀਓ ਰਾਮ।
ਹੇ ਮਨਿ ਪਿਆਰੇ ਸਾਜਨਾ! ਸਦਾ ਸੁਹੇਲਾ ਜੀਓ ਰਾਮ॥
ਸੁਹੇਲਾ ਜੀਓ ਪੀਓ ਰਾਮ ਰਸ ਮਤ ਭਏ ਦ੍ਰਿਸ਼ਟ ਬਿਸਾਰੀ।
ਦੂਖ ਭੂਖ ਤ੍ਰਿਸ਼ਣਾ ਅਰੁ ਆਸਾ ਭੂਲੀ ਚੜੀ ਖੁਮਾਰੀ॥
ਜਲ ਨਿਧਿ ਸ਼ਾਂਤ ਸਹਿਜ ਰਸ ਕੇਲਾ ਮੇਲਾ ਜੀਉ ਆਨੰਦੀ।

ਸ੍ਰੀਚੰਦਰ ਨਹਿ ਊਚਕੈ ਕਬਹੂੰ ਸ਼ਾਰਦ ਪੂਰਣ ਚੰਦੀ॥੪॥੪੬॥੨੧੯॥
**ਹੇ ਮਨਿ ਪਿਆਰੇ ਸਾਜਨਾ! ਰੈਣ ਸੁਹੇਲੀ ਆਈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਸਿਮਰਹਿ ਸੱਚਾ ਸਾਈ ਰਾਮ॥**
ਸੱਚਾ ਸਾਈ ਜਾਗਿ ਧਿਆਈ ਗਗਨ ਪਿਖਾਈ ਚੰਦਾ।
ਤਾਰੇ ਸਾਰੇ ਸੰਗ ਸਿੰਗਾਰੇ ਰਸ ਅਮ੍ਰਿਤ ਬਰਸੰਦਾ॥
ਖਿੜੀ ਕੁਮੁਦਨੀ ਮੁੱਖ ਨਿਹਾਰੇ ਸ਼ਾਂਤ ਸਰੋਵਰ ਝਾਹੀ।
ਸ੍ਰੀਚੰਦਰ ਪ੍ਰਭੁ ਕ੍ਰਿਪਾ ਕੀਜੈ ਬੀਜ ਬਿਰਾਜੋ ਬਾਹੀਂ॥੧॥
ਹੇ ਮਨਿ ਪਿਆਰੇ ਸਾਜਨਾ! ਜਲ ਰਸ ਮੀਨ ਵਿਗਾਸੀ ਰਾਮ।
ਹੇ ਮਨਿ ਪਿਆਰੇ ਸਾਜਨਾ! ਕੀਰਤਿ ਕਰਿ ਅਵਿਨਾਸੀ ਰਾਮ॥
ਕੀਰਤਿ ਅਵਿਨਾਸੀ ਮੀਨ ਵਿਗਾਸੀ ਵਿਚਰਤਿ ਨਯਨ ਉਧਾਰੇ।
ਪੰਖ ਪਸਾਰੇ ਆਨੰਦ ਧਾਰੇ ਕਬਹੂੰ ਨ ਚੜ੍ਹਹਿ ਕਿਨਾਰੇ॥
ਰਾਮ ਸਮਾਈ ਆਨ ਨ ਥਾਈ ਮਗਨ ਮਤ ਬੁਧਿ ਪਾਈ।
ਸ੍ਰੀਚੰਦਰ ਜਲ ਪ੍ਰੇਮਹਿ ਉਪਜੈ ਪ੍ਰੇਮਹਿ ਰਹਹਿ ਸਮਾਈ॥੨॥
ਹੇ ਮਨਿ ਪਿਆਰੇ ਸਾਜਨਾ! ਗਗਨ ਚੜੇ ਮੰਡਰਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਅਨਲੈ ਆਵਨ ਥਾਈ ਰਾਮ॥
ਆਵ ਨ ਥਾਈ ਅਨਲੈ ਕੇਰਾ ਲਹਿਰ ਆਕਾਸ਼ੀ ਵਾਈ।
ਜਨਮਹਿ ਗਮਨੈ ਮਰਨੈ ਗਮਨੈ ਆਸ ਨ ਦੂਜੀ ਰਾਈ॥

ਪਰਮਾਨੰਦ ਮਤ ਵਿਗਸਾਨੀ ਪੰਖ ਨ ਹਿਲਨੈ ਪਾਇਓ।
ਸ੍ਰੀਚੰਦਰ ਪੂਰਣ ਗੁਰੁਦੇਵਹਿ ਨਭ ਮਹਿ ਖੇਲ ਖਿਲਾਇਓ॥੩॥
ਹੇ ਮਨਿ ਪਿਆਰੇ ਸਾਜਨਾ! ਗੋਵਿੰਦ ਨਾਮ ਸਮਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਰੰਗ ਰਾਂਗਹੁ ਲਿਵ ਲਾਈ ਰਾਮ॥
ਲਿਵ ਲਾਈ ਮਲ ਰਾਂਗਹੁ ਹਰਿ ਯਸ਼ ਲਾਲੋ ਲਾਲ ਆਨੰਦਾ।
ਧੂਪ ਵਿਕਾਸੈ ਸਰਸ ਪ੍ਰਕਾਸ਼ੈ ਦਿਨ ਦਿਨ ਨਿੱਤ ਚੜੰਦਾ॥
ਗੁਰੁਮੁਖ ਗੁਣ ਗਾਈ ਅਨੁਭਵ ਪਾਈ ਤੋਟਾ ਨਾਹਿ ਵਿਆਪੈ।
ਸ੍ਰੀਚੰਦਰ ਪੂਰਣ ਗੁਰੁ ਪਾਈਐ ਭਾਨਪ੍ਰਕਾਸ਼ ਅਤਾਪੈ॥੪॥੪੬॥੨੨੦॥

**ਹੇ ਮਨਿ ਪਿਆਰੇ ਸਾਜਨਾ! ਰੈਣ ਸੁਹੇਣੀ ਆਈ ਰਾਮ।**
**ਹੇ ਮਨਿ ਪਿਆਰੇ ਸਾਜਨਾ! ਪੂਰਣ ਚੰਦ੍ਰ ਸੁਹਾਈ ਰਾਮ॥**
ਚੰਦ੍ਰ ਸੁਹਾਈ ਰੈਣ ਸਬਾਈ ਚਮਕਹਿ ਕੋਟਹੁ ਤਾਰੇ।
ਸੁਧਾ ਸੰਚਾਰੇ ਸਸਿ ਵਿਸਤਾਰੇ ਕੁਮੁਦਨ ਮੁੱਖ ਪਸਾਰੇ॥
ਹੁਲਸਿ ਚਕੋਰ ਨ ਮਾਵੈ ਅੰਤਰਿ ਗੁਰੁਮੁਖ ਹਰਿ ਹਰਿ ਜਾਪੈ।
ਸ੍ਰੀਚੰਦਰ ਧੰਨ ਧੰਨ ਵਹ ਰਾਤੀਂ ਆਪਹਿ ਰਮਿਅਹਿ ਆਪੈ॥੧॥
ਹੇ ਮਨਿ ਪਿਆਰੇ ਸਾਜਨਾ! ਸਫਲ ਜਨਮ ਜਗ ਆਇਆ ਰਾਮ।
ਹੇ ਮਨਿ ਪਿਆਰੇ ਸਾਜਨਾ! ਵਿਗਸਿ ਵਿਗਸਿ ਹਰਿ ਰਾਇਆ ਰਾਮ॥
ਰਾਇਆ ਵਿਗਸਿ ਹਰਿ ਪਿਆਰਾ ਕਮਲ ਖਿੜੇ ਸਰਸਾਈ।

ਚੁਕੀ ਧਾਈ ਮਿਟੀ ਬਲਾਈ ਅੰਤਰਿ ਪ੍ਰੇਮ ਕਸਾਈ॥
ਰਾਮ ਨਾਮ ਰਸ ਪਰਮਾਨੰਦਾ ਨਿਰਤਿ ਨਿਰਤਿ ਗੁਣ ਗਾਏ।
ਸ੍ਰੀਚੰਦਰ ਸੰਤਨ ਸੰਗ ਮਿਲਿ ਪੂਰੇ ਤਾਲ ਸਬਾਏ॥੨॥
ਹੇ ਮਨਿ ਪਿਆਰੇ ਸਾਜਨਾ! ਸਫਲ ਸੇਵ ਗੁਰੁ ਕੇਰੀ ਰਾਮ।
ਹੇ ਮਨਿ ਪਿਆਰੇ ਸਾਜਨਾ! ਪ੍ਰਭੁ ਪੀਤਮ ਉਰ ਹੇਰੀ ਰਾਮ॥
ਪ੍ਰੀਤਮ ਉਰ ਹੇਰੀ ਲਹਹਿ ਉਜੇਰੀ ਸਗਲੀ ਤਪਤ ਮਿਟਾਈ।
ਗਿਆਨ ਪਦਾਰਥ ਪਾਇ ਕ੍ਰਿਤਾਰਥ ਮਤਿ ਊਂਚੋ ਦਰਸਾਈ॥
ਰਾਗ ਨਾਦ ਘਨ ਤਾਲ ਪਾੜ ਸਵਰ ਮਨਮੋਹਨ ਮਨ ਲਾਗੈ।
ਸ੍ਰੀਚੰਦਰ ਮਾਨੁਸ਼ ਤਨ ਸਫਲੈ ਹਉਮੈ ਵਰਗ ਤਿਆਗੈ॥੩॥
ਹੇ ਮਨਿ ਪਿਆਰੇ ਸਾਜਨਾ! ਧਰ ਸੰਤਨ ਹਰਿ ਵਾਸਾ ਰਾਮ।
ਹੇ ਮਨਿ ਪਿਆਰੇ ਸਾਜਨਾ! ਪਰਿਹਰ ਅਨ ਵਿਸ਼ਵਾਸਾ ਰਾਮ॥
ਅਨ ਵਿਸ਼ਵਾਸਾ ਤਿਆਗ ਕਰ ਸੰਤਨ ਘਰ ਹੀ ਰਾਮ ਨਿਹਾਰਾ।
ਜਲ ਥਲ ਮਹੀਅਲ ਸਰਵ ਨਿਵਾਸੀ ਏਕਹਿ ਸਿਰਜਨ ਹਾਰਾ॥
ਆਇ ਨ ਜਾਇ ਸਦਾ ਥਿਰ ਗੋਵਿੰਦ ਵਣ ਤ੍ਰਿਣ ਰਵਿਆ ਸੋਈ।
ਸ੍ਰੀਚੰਦਰ ਸੰਤਨ ਕੈ ਘਰ ਮਹਿ ਸੱਚੋ ਸੱਚਾ ਹੋਈ॥੪॥੪੭॥੨੨੧॥
**ਹੇ ਮਨਿ ਪਿਆਰੇ ਸਾਜਨਾ! ਦੁਰਲਭ ਮਾਨੁਸ਼ ਦੇਹੀ ਰਾਮ।**
**ਹੇ ਮਨਿ ਪਿਆਰੇ ਸਾਜਨਾ! ਦੀਨੀ ਪਰਮ ਸਨੇਹੀ ਰਾਮ॥**

ਪਰਮ ਸਨੇਹੀ ਕਰਤੇ ਦੀਨੀ ਦੁਰਲਭ ਦੇਹ ਸੁਜਾਨਾ।
ਹਿਕਮਤ ਅਦਭੁਤ ਤੇ ਰਚਿ ਰਾਖੀ ਪੰਚ ਤੱਤ ਪਰਮਾਨਾ।
ਪੰਚ ਮਿਲਾਇ ਪਚੀਸਕ ਕੀਨੇ ਦਸ ਇੰਦਰੀ ਪ੍ਰਕਾਸ਼ੀ।
ਸ੍ਰੀਚੰਦਰ ਨਵ ਦਵਾਰਨ ਹੂੰ ਤੇ ਸ੍ਰਿਸ਼ਟ ਪਰਪੰਚ ਪ੍ਰਭਾਸੀ॥੧॥
ਹੇ ਮਨਿ ਪਿਆਰੇ ਸਾਜਨਾ! ਰਜ ਤਮ ਸਤ ਕਲਪਾਈ ਰਾਮ।
ਹੇ ਮਨਿ ਪਿਆਰੇ ਸਾਜਨਾ! ਮੇਲ ਅਮੇਲ ਮਿਲਾਈ ਰਾਮ॥
ਮੇਲ ਅਮੇਲ ਮਿਲਾਏ ਏਕ ਥਲ ਕਲ ਕਰਤੇ ਨਿਜ ਪਾਈ।
ਪੇਖਨ ਸੁਨਨ ਬੋਲਨ ਸੂੰਘਨ ਸਪਰਸ਼ ਗਿਆਨ ਧਰਾਈ॥
ਕਰਨੋ ਚਲਨੋ ਹਗਨ ਮੂਤਰਨ ਚਬਨ ਕਰਮ ਬਨਾਏ।
ਸ੍ਰੀਚੰਦਰ ਜੜ ਚੇਤੰਨ ਜਾਨੈ ਗੁਣ ਅਵਗੁਣ ਸਮੁਦਾਏ॥੨॥
ਹੇ ਮਨਿ ਪਿਆਰੇ ਸਾਜਨਾ! ਭਾਵ ਪਦਾਰਥ ਡਾਰੇ ਰਾਮ।
ਹੇ ਮਨਿ ਪਿਆਰੇ ਸਾਜਨਾ! ਜਾਨੈ ਉਰ ਵਿਚਾਰੈ ਰਾਮ॥
ਉਰ ਵਿਚਾਰੇ ਸੋਈ ਜਾਨੈ ਭਾਵ ਪਦਾਰਥ ਮੂਲਾ।
ਕਾਮ ਕ੍ਰੋਧ ਮਦ ਲੋਭ ਮੋਹ ਮਨ ਬੁਧਿ ਚਿਤਹੁ ਹੂਲਾ॥
ਸ਼ਸ਼ਟ ਨੇਮ ਸ਼ਟ ਕਮਲ ਭਨੈ ਹੈ ਦਸਮ ਦਵਾਰ ਸ਼ੁਭ ਨਾਮਾ।
ਸ੍ਰੀਚੰਦਰ ਬੜ ਸੂਖਮ ਅੰਸੀ ਸਤ ਗੁਣ ਵਾਸੀ ਧਾਮਾ॥੩॥
ਹੇ ਮਨਿ ਪਿਆਰੇ ਸਾਜਨਾ! ਤ੍ਰਿਵਿਧਿ ਭਾਵ ਪ੍ਰਗਟਾਏ ਰਾਮ।
ਹੇ ਮਨਿ ਪਿਆਰੇ ਸਾਜਨਾ! ਭੀਤਰ ਦੇਹ ਵਸਾਏ ਰਾਮ॥

ਭੀਤਰ ਦੇਹ ਵਸਾਏ ਤ੍ਰੈਵਿਧ ਅਧਿਭੌਤਿਕ ਅਧਿਦੇਵਾ।
ਅਧਿਆਤਮ ਇਕ ਏਕੇ ਚਤੁਰਦਸ਼ ਜਾਨ ਲੇਹੁ ਹਦ ਭੇਵਾ।
ਸੰਚਨ ਕੀਨੇ ਅਨਿਕ ਖਜਾਨੇ ਇਸ ਤਨ ਭੀਤਰ ਭਾਈ।
ਸ੍ਰੀਚੰਦਰ ਬਿਨ ਗੋਵਿੰਦ ਨਾਮਹਿ ਬ੍ਰਿਥਾ ਸਗਲ ਅਜਾਈ॥੪॥੪੮॥੨੨੨॥

**ਓਮ ਪਾਰਬ੍ਰਹਮਣੇ ਨਮ:॥**

## ਰਾਗ ਬਿਲਾਵਲ ਅਸ਼ਟਪਦੀ ਦਿਨਰਾਤ

**ਭਜ ਨਾਰਾਇਣ ਪਿਆਰਿਆ ਸਫਲ ਹੋਇ ਦਿਨ ਰਾਤੀ।**
**ਸ਼ਿਆਮ ਅਸ਼ਿਆਮ ਦੁਭਾਗ ਕਰਿ ਸੀਵ ਅਖਰ ਪ੍ਰਭਾਤੀ॥੧॥**
ਸਤ ਤਮ ਦੋਨੋ ਜਾਤੀਆਂ ਦੇਵ ਦੈਤ ਕੀਏ ਭਾਉ।
ਇੜਾ ਪਿੰਗਲਾ ਧਾਰ ਮਹਿ ਗੰਗਾ ਯਮੁਨ ਬਹਾਉ॥੨॥
ਗਿਆਨ ਅਗਿਆਨਹਿ ਭੀ ਕਹਿਓ ਸੂਰਜ ਚੰਦਰ ਸਵਰੂਪਾ।
ਮਾਇਆ ਬ੍ਰਹਮ ਅਭਿੰਨ ਹੈ ਮਹਰਾਣੀ ਯੁਤ ਭੂਪਾ॥੩॥
ਇਕ ਆਵਹਿ ਇਕ ਜਾਵਹੀ ਗਹਓ ਨ ਕਾਹੂੰ ਜਾਈ।
ਚੌਕੜ ਯੁਗ ਅਨੰਤ ਕੀ ਲੰਮੀ ਕੀਨੀ ਧਾਈ॥੪॥
ਸਫਲ ਅਸਫਲਹਿ ਕਾਰਜਹਿ ਗੁਰੁਮੁਖ ਮਨਮੁਖ ਦੋਉ।
ਨਿੰਦਾ ਸਤੁਤਿ ਲਰਿ ਰਹੀ ਸ਼ਾਂਤ ਭਿਓ ਨਹਿ ਕੋਉ॥੫॥

ਅਪਰਾ ਪਰਾ ਅਨੰਤ ਕਹਿ ਭਿੰਧ ਅਭਿੰਧ ਵਖਾਨ।
ਨਿੰਦਰਾ ਅਪਰ ਸੁਖੋਪਤੀ ਜਲ ਅਗਨਿ ਸੰਧਾਨ॥੬॥
ਕਰਮ ਕੁਕਰਮ ਵਿਚਾਰੀਐ ਭਲੇ ਬੁਰੇ ਇਨਸਾਨ।
ਸੁਖ ਦੁਖ ਭੋਗਤ ਪ੍ਰਾਣਧਰ ਦਿਨਰਾਤੀਂ ਅਨੁਮਾਨ॥੭॥
ਸੰਗ ਕੁਸੰਗ ਲਖਾਇਐ ਚਿੱਤ ਅਤਿਧਾਰ ਸਨੇਹੁ।
ਸ੍ਰੀਚੰਦਰ ਸੰਗ ਸਾਧੁ ਗੁਰੁ ਦਿਨ ਰਾਤੀਂ ਸਫਲੇਹੁ॥੮॥੧॥੨੨੩॥

**ਓਮ ਪਾਰਬ੍ਰਹਮਣੇ ਨਮः॥**

## ਰਾਗ ਬਿਲਾਵਲ ਸਪਤਵਾਰ ਸ਼ਲੋਕ

**ਬਾਰ ਬਾਰ ਸਿਮਰੀਐ ਗੁਰੂ ਪੂਰੇ ਕੀ ਟੇਕ।**
**ਆਵਣ ਜਾਣਾ ਚਕਰ ਮਹਿ ਸ੍ਰੀਚੰਦਰ ਰਹਿ ਏਕ॥੧॥**

ਅਸ਼ਟਪਦੀ

ਆਦਿਤਯ ਆਇਓ ਭਗਤਿ ਹਰਿ ਪੂਜਾ ਵਿਸਤਾਰੀ। ਪ੍ਰਭਾਤੇ ਲੇ ਅੰਚਲਾ ਹੱਦ ਨਦੀ ਸਮਾਰੀ।
ਤਨ ਇਸਨਾਨੈ ਸ਼ੁਧਿ ਹੋਇ ਅਰਪਣ ਕਰਿ ਨਾਰੀ। ਹਰਿ ਹਰਿ ਜਾਪ ਜਪੰਤਿਆਂ ਲਿਵ ਲਾਈ ਤਾਰੀ॥੧॥
ਸੋਮਵਾਰ ਸਸਿ ਸੀਤਲੈ ਕਰ ਸੁਧਾ ਬਿਥਾਰਾ। ਸਸਿ ਪ੍ਰਫੁਲਿੱਤ ਦਹਦਿਸਾ ਅਮ੍ਰਿਤ ਉਰਧਾਰਾ।
ਜੀਵਨ ਜੀਵਨ ਪਾਇਆ ਅਹੰਮੇਵ ਨਿਵਾਰਾ। ਰਾਮੋ ਰਾਮ ਸਾਲਾਹੀਐ ਵਿਗਸੈ ਪਰਿਵਾਰਾ॥੨॥
ਮੰਗਲ ਮੰਗਲ ਵਰਤਇਆ ਗੋਵਿੰਦ ਧਿਆਏ। ਕਰੂਰ ਦ੍ਰਿਸ਼ਟ ਕੋ ਮੇਟ ਕਰ ਹਿਰਦੈ ਸਰਸਾਏ।
ਆਪਾ ਆਪ ਪਛਾਣਇਆ ਸਤਿਗੁਰੁ ਸ਼ਰਣਾਏ। ਸਰਵ ਮੇਦਿਨੀ ਸੁਰਖਰੂ ਦੂਜਾ ਨਹਿ ਭਾਏ॥੩॥

ਬੁਧ ਬੁਧਿ ਪ੍ਰਗਾਸਿਆ ਰੰਗ ਸ਼ਾਂਤ ਸਮਾਣੇ। ਸਤ ਗੁਣ ਪਾਇਆ ਆਤਮਾ ਹਰਿ ਪ੍ਰਭੁ ਕੈ ਭਾਣੇ॥
ਰਾਮ ਨਾਮ ਔਸ਼ਧਿ ਗਹੀ ਸਭ ਰੋਗ ਬਿਲਾਣੇ। ਸਰਵ ਦੇਵ ਅਨੁਕੂਲ ਭਏ ਅਧਿਆਤਮ ਬਾਣੇ॥੪॥
ਵੀਰਵਾਰ ਗੁਰੁਦੇਵ ਰਤਿ ਅਵਗੁਣ ਪਰਿਹਾਰੇ। ਗੋਵਿੰਦ ਗੁਣ ਸਦ ਗਾਈਐ ਹਉਮੈ ਪਰਜਾਰੇ।
ਉਂਚੀ ਪਦਵੀ ਸਾਧੁ ਕੀ ਹਰਿ ਨਾਮ ਪਿਆਰੇ। ਗੁਰੁਮੁਖ ਸਨਮੁਖ ਉਬਰੇ ਮਨਮੁਖ ਪਚਿਹਾਰੇ॥੫॥
ਸ਼ੁਕਰ ਸ਼ੁਕਰ ਕਰਮ ਫਲ ਮੰਦੀ ਸੋ ਹਾਨਿ। ਸਤਯ ਵਾਕਿ ਪ੍ਰਗਟਾਇਆ ਸਤ ਪੁਰਸ਼ ਮਹਾਨਿ॥
ਤਾਨ ਕਮਾਨਹਿ ਵਾਣ ਕਉ ਲਖ ਬੋਧ ਸੁਰਾਨੀ। ਸ਼ੂਰਵੀਰ ਵੜ ਮਹਾਰਥੀ ਜਪ ਸਾਰੰਗ ਪਾਣੀ॥੬॥
ਥਾਵਰ ਥਿਰ ਥਿਰ ਗਮਨਓ ਨਾਰਾਇਣ ਹੇਰੇ। ਰਵਿ ਸੁਤ ਸ਼ਿਆਮ ਸਲੋਨਿਆ ਜਪ ਜਾਪ ਪਰੇਰੇ॥
ਘੇਰੇ ਸੇਨਾ ਅਸ਼ਟ ਜਵਰ ਵਿਪਦਾ ਕੇ ਚੇਰੇ। ਹਰਿ ਹਰਿ ਹਰਿ ਹਰਿ ਜਪਦਿਆਂ ਮੰਗਲ ਚਹੁ ਫੇਰੇ॥੭॥
ਸਭੇ ਬਾਰ ਸੁਹਾਵਣੇ ਸਤਿਗੁਰੁ ਸ਼ਰਣਾਈ। ਕਾਲਖ ਮਾਇਆ ਉਤਰੀ ਗਿਆਨ ਦ੍ਰਿੜਾਈ॥
ਗੁਣ ਗਾਵਤ ਗੋਵਿੰਦ ਕੇ ਸਦ ਸੂਖ ਸਮਾਈ।
ਸ੍ਰੀਚੰਦਰ ਨਰਹਿਰ ਜਪੈ ਦਿਨ ਰੈਣ ਸੁਹਾਈ॥੭॥੧॥੨੨੪॥

**ਓਮ ਪਾਰਬ੍ਰਹਮਣੇ ਨਮः॥**

## ਰਾਗ ਬਿਲਾਵਲ (ਸ਼ੁਕਲ–ਕ੍ਰਿਸ਼ਣ ਪੱਖ)

**ਸਤਿਗੁਰੁ ਮਿਲਿਐ ਸ਼ੁਕਲ ਹੋਇ ਉੱਜਲ ਕਰਮ ਕਮਾਇ।**
**ਨਾਮ ਦਾਨ ਇਸਨਾਨ ਦ੍ਰਿੜ ਤ੍ਰੈਵਿਧ ਚੂਕੈ ਮਾਇ॥**
ਕਾਇਆ ਨਿਰਮਲ ਸੇਵ ਗੁਰੁ ਦਿਨ ਦਿਨ ਕਲ ਵਰਧਾਇ।

ਕਿਰਣ ਸੁਧਾ ਵਰ ਵਰਸਤੀ ਦਸਵੈਂ ਦਵਾਰਹੁ ਆਇ॥੧॥
ਗੁਣ ਕਿਰਖੈ ਜੀਵਨ ਪਾਇਆ ਲੱਖ ਚੌਰਾਸੀਹ ਯੋਨਿ।
ਧਰਣ ਸੁਵੰਨੀ ਪਰਫੂਲੀ ਗੰਧ ਚਲਾਈ ਮੋਨਿ॥
ਸਰ ਨਿਰਮਲ ਜਲ ਸੁਪਰ ਭਰ ਲਹਰ ਚਲਾਏ ਪੌਨ।
ਕੁਮੁਦ ਵਿਗਸ ਉਂਚੇ ਭਏ ਅਕੜ ਬਿਖਾਈ ਘੌਨ॥੨॥
ਭਿਆ ਪ੍ਰਸੰਨ ਚਕੋਰ ਮਨ ਮੀਤ ਲਖਾਏ ਸੰਤ।
ਕਾਮਿਨੀ ਮੱਤ ਆਨੰਦ ਯੁਤ ਗ੍ਰਹਿ ਆਇਆ ਹਰਿ ਕੰਤ॥
ਰਸਿਕ ਰਵੈ ਹਰਿ ਪ੍ਰੇਮ ਰਸ ਵਿਚਰੰਤ ਸਭ ਜੀਅ ਜੰਤ।
ਉਰ ਮਹਿ ਮਣੀਆਂ ਹਾਰ ਧਰ ਖਿੜ ਖਿੜ ਚਿੱਤ ਵਿਗਸੰਤ॥੩॥
ਗੁਰੁ ਪ੍ਰਸਾਦੀ ਸੇਵਿਆ ਹਰਿ ਪ੍ਰਭੁ ਪ੍ਰੀਤਮ ਰਾਮ।
ਗਿਆ ਵਿਯੋਗ ਸੁ ਬਾਂਫੀਆ ਮਿਲਿਆ ਪੂਰਣ ਕਾਮ॥
ਕਪਟ ਖੁਲਾਨੇ ਦ੍ਰਿੜ ਜੜੇ ਪ੍ਰਵਿਸ਼ੇ ਗੋਵਿੰਦ ਧਾਮ।
ਗੁਰੁਮੁਖ ਮਨ ਪ੍ਰਗਾਸੀਆ ਆਨੰਦ ਸਹਿਜ ਵਿਸ਼ਰਾਮ॥੪॥
ਕ੍ਰਿਸ਼ਣ ਕ੍ਰਿਸ਼ਣ ਲਹਿਰੀ ਲਈ ਕ੍ਰਿਸ਼ਣ ਗਿਆ ਤਜ ਦੇਸ।
ਸੰਗਿ ਸੰਗ ਕੋ ਗੁਣ ਧਸੈ ਆਤਮ ਹਰਿ ਪ੍ਰਵੇਸ਼॥
ਆਪਣ ਕੀਤਾ ਪਾਇਐ ਕਰਮ ਕੁਕਰਮੀ ਵੇਸ਼।
ਗੁਣ ਟੁਕੜੇ ਹਿਤ ਭੌਕਿਆ ਦਰ ਬੈਠਾ ਦਰਵੇਸ਼॥੫॥
ਕਾਲੇ ਚਮਕ ਸੁਹਾਵਣੀ ਮੋਰ ਮੁਕਟ ਸਿਰ ਧਾਰ।

ਕਾਲਖ ਮਨ ਕੀ ਖੋਈਐ ਲਮੀ ਰਾਤੀਂ ਨਾਰਿ॥
ਆਇਆ ਕਾਲ ਸਮਾਰੀਐ ਗੁਣ ਅਵਗੁਣ ਨਿਰਧਾਰ।
ਹਿਰਦੈ ਲਾਹਿ ਵਿਸਾਰੀਐ ਕਰਣਹਾਰ ਕਰਤਾਰ॥੬॥
ਕਾਲੋਂ ਹੀ ਕਾਲ਼ੋ ਹਰੇ ਕਾਲ ਵਸੈ ਮਨ ਆਇ।
ਰਾਮ ਰਮੈ ਜੀਅ ਸੰਗ ਨਿਤ ਪਰਮਾਨੰਦ ਸਮਾਇ॥
ਹਉਮੈਂ ਕਾਲਖ ਪਰਿਹਰਿ ਹਰਿ ਗੁਣ ਗਾਏ ਮਾਇ।
ਗੋਵਿੰਦ ਲੜ ਲਗਿ ਜੀਵਿਐ ਪ੍ਰੇਮ ਰਸਹਿ ਲਪਟਾਇ॥੭॥
ਗੁਰੁਮੁਖ ਸਿਓਂ ਮਨਮੁਖ ਮਿਲੈ ਉਤਮ ਪਦ ਲਹਿ ਸੋਇ।
ਉਜੱਲ ਕਾਲਾ ਪਰਖੀਐ ਹਰਿ ਦਰਗਾਹੈ ਲੋਇ।
ਪੂਰਵ ਭਾਗਿ ਪਾਈਐ ਸਾਧੁ ਸੰਗਤਿ ਕੀ ਸੋਇ।
ਸ੍ਰੀਚੰਦਰ ਕਾਲਖ ਨਸੀ ਹਰਿ ਕੀਰਤਿ ਗੁਣ ਗੋਇ॥੮॥੧॥੨੨੫॥

ਓਮ ਪਾਰਬ੍ਰਹਮਣੇ ਨਮः॥

## ਰਾਗ ਬਿਲਾਵਲ (ਵਰਣਮਾਲਾ)

**ਸ਼ਲੋਕ**

ਓਮ ਜਾਪੋ ਏਕ ਮਨ ਸਵ ਮੰਤ੍ਰਨ ਕੋ ਮੂਲ।
ਸਰਵ ਸੂਖ ਨਿਧਿ ਸ੍ਰੀਚੰਦਰ ਹਰਤ ਸਭ ਹੀ ਸੂਲ॥

**ਅਸ਼ਟਪਦੀ**

ਓਮ ਸਭ ਮੰਡਲ ਸਿਰ ਤਾਜਾ। ਜਪਤ ਜਾਪ ਤ੍ਰਿਭੁਵਨ ਸੁਖ ਸਾਜਾ॥
ਪਰਮ ਪੁਨੀਤ ਤੀਰਥਨ ਰਾਜਾ। ਪਾਰਬ੍ਰਹਮ ਨਿਜ ਮੁਖ ਉਪਰਾਜਾ॥੧॥
ਪਰਮੇਸ਼ਵਰ ਜਿਸ ਕਿਰਪਾ ਧਾਰੀ। ਓਮ ਸਿਮਰਤ ਨਾਮ ਮੁਰਾਰੀ।
ਤੀਨ ਦੇਵ ਇਕ ਥਾਨ ਵਸਾਏ। ਤੀਨਹੁ ਭੁਵਨ ਜਪਤ ਵਰਸਾਏ॥੨॥
ਤੀਨਹੁ ਗੁਣ ਜਿਹਿ ਸਮਤਾ ਪਾਵਤ। ਸੁਰ ਨਰ ਅਸੁਰ ਹੋਤ ਵਿਸਮਾਵਤ।
ਤੀਨ ਨਦੀ ਕਾ ਮੂਲ ਪਵਿਤ। ਤੀਨਹੁ ਅੰਤਰ ਸਦਾ ਸਥਿਤ॥੩॥
ਤੀਨਹੁ ਨਰ ਕਾ ਮਨ ਵਿਸਮਾਦ। ਤੀਨ ਵਿਵਸਥਾ ਅਨਹਦ ਨਾਦ॥
ਤੀਨਹੁ ਸ਼ਬਦ ਵਤਤ ਜਿਹਿ ਮਾਹਿ। ਗਿਆਨ ਅਗਿਆਨ ਸਾਮ ਰਹਿ ਜਾਹਿ॥੪॥
ਓਮ ਆਦਿ ਵੇਦ ਪ੍ਰਧਾਨ। ਓਮ ਜਾਪ ਅਜਪਾ ਧਿਆਨ।
ਓਮ ਸਾਧ ਸਿਧ ਸਭ ਲੋਕ। ਓਮ ਘਟ ਘਟ ਹਰਤਾ ਸੋਕ॥੫॥
ਵਿਘਨ ਬਿਨਾਸਨ ਓਮ ਵਾਕ। ਓਮ ਦਿਵਯ ਦ੍ਰਿਸ਼ਟ ਨ ਤਾਕ॥
ਓਮ ਸੰਤ ਰਸਨ ਥਿਰ ਹੋਇ। ਓਮ ਸਰਵ ਉਧਾਰਕ ਲੋਇ॥੬॥
ਰਿਸ਼ੀ ਮੁਨੀ ਮਹਿ ਓਮ ਪ੍ਰਮਾਣ। ਓਮ ਨਿਧਿ ਸਿਧਿ ਕੀ ਖਾਨ।
ਓਮ ਧੁੰਨ ਜਿੰਹ ਥਲ ਪ੍ਰਗਟਾਈ। ਪਾਰਬ੍ਰਹਮ ਤਹਿ ਵਾਸ ਵਸਾਈ॥੭॥
ਪੂਰਵ ਭਾਗਿਆ ਮਾਥ ਜਿਹ ਲੇਖ। ਓਮ ਵਾਕਿ ਜਪਤ ਅਵਸੇਖ।
ਤਾਂ ਕੈ ਸਮ ਨਾਹੀ ਭਵ ਕੋਇ। ਸ੍ਰੀਚੰਦਰ ਜਿਹ ਜਾਪਿਓ ਸੋਇ॥੮॥੧॥

**ਸ਼ਲੋਕ**

ਆਦਿ ਅਨਾਦਿ ਅਗੱਮ ਅਜ ਅਵਿਨਾਸ਼ੀ ਅਨਗੰਜ।
ਅਨੰਤ ਅਪਾਰ ਅਗੋਚਰਾ ਸ੍ਰੀਚੰਦਰ ਅਨਰੰਜ॥੧॥

**ਅਸ਼ਟਪਦੀ**

ਆਦਿ ਪੁਰੁਖ ਸਭ ਅੰਤਰਯਾਮੀ। ਘਟ ਘਟ ਵਿਆਪਕ ਅਖੰਡ ਅਧਾਮੀ॥
ਅਵਿਨਾਸ਼ੀ ਪ੍ਰਤਿਪਾਲਕ ਕਰਤਾ। ਅਲਖ ਦੇਵ ਦੁਖ ਦੂਖਨ ਹਰਤਾ॥੧॥
ਜਿਨਿ ਜਿਨਿ ਧਿਆਇਆ ਤਿਨਿ ਤਿਨਿ ਪਾਇਆ। ਅਨੁਭਵ ਏਕ ਅਗੋਚਰ ਆਇਆ।
ਆਪ ਨ ਜਾਪ ਸਦਾ ਸਦਸੰਗੀ। ਤੀਨ ਕਾਲ ਇਕ ਰਸ ਸਰਵੰਗੀ॥੨॥
ਅਗਾਧ ਅਬਾਧ ਅਨਵਧਯ ਅਵਆਧਾ। ਆਧਿ ਉਪਾਧਿ ਵਿਨਾਸਤ ਸਾਧਾ॥
ਅਰੂਪ ਅਰੰਗ ਅਭੇਖ ਅਰੇਖਾ। ਏਕ ਅਨੇਕ ਏਕ ਅਵਰੇਖਾ॥੩॥
ਅਨੰਤ ਅਪਾਰ ਅਕਾਲ ਅਪਾਲਾ। ਅਨਾਮ ਅਕਾਮ ਅਧਾਮ ਅਜਾਲਾ॥
ਆਦਿ ਅੰਤ ਜਿਹ ਪਾਰ ਨ ਵਾਰਾ। ਸਰਵ ਠੌਰ ਜਿਹ ਸਮ ਵਰਤਾਰਾ॥੪॥
ਸਭ ਤੇ ਊਚ ਸਰਵ ਤੇ ਨੀਚਾ। ਜਾਂ ਕੇ ਭੀਤਰ ਖੀਚ ਨ ਭੀਚਾ॥
ਆਸਤ ਨਾਸਤ ਵੀਚ ਸਮਾਨਾ। ਸਰਵ ਲੋਕ ਪੂਰਣ ਭਗਵਾਨਾ॥੫॥
ਅਗੁਣੀ ਗੁਣੀ ਜੀਵ ਕਾ ਦਾਤਾ। ਆਦਿ ਯੁਗਾਦਿ ਅਨੰਦ ਸਮਾਤਾ॥
ਅਭੇਦ ਅਛੇਦ ਅਖੇਦ ਅਦੇਵ। ਨਿਰਲੇਖੀ ਵਿਆਪੀ ਨਿਰਭੇਵ॥੬॥
ਅਕਾਲ ਅਘਾਲ ਤ੍ਰਿਗੁਣ ਉਪਜਾਇਕ। ਦੁਸ਼ਟ ਦੈਤਯ ਦੋਖੀ ਗਣ ਘਾਇਕ॥
ਸਾਧ ਸੰਗ ਆਪਨ ਮਹਿ ਵੈਸਾ। ਗੁਰੁ ਵਰਤਾਏ ਤੈਸੋ ਜੈਸਾ॥੭॥
ਮਨ ਵਸ ਆਵੈ ਸੰਤ ਸੰਗਾਰੈ। ਅਪਰੰਪਰ ਉਰ ਅੰਤਰ ਧਾਰੈ।

ਅਮਾਇ ਅਕਾਇ ਸਦਾ ਲਿਵ ਲਾਇ। ਸ੍ਰੀਚੰਦਰ ਤਿਸ ਮਾਹਿ ਸਮਾਇ॥੮॥੨॥

**ਸ਼ਲੋਕ**

ਈਸ਼ਵਰ ਵਿਆਪਕ ਲੋਕ ਤ੍ਰਿਅ ਵਣ ਤ੍ਰਿਣ ਏਕ ਸਮਾਨ।
ਉਨਾ ਕਤਹੂੰ ਕਵਹੂੰ ਨਾਹਿ ਸ੍ਰੀਚੰਦਰ ਭਗਵਾਨ॥੧॥

**ਅਸ਼ਟਪਦੀ**

ਈਸ਼ਵਰ ਏਕ ਸਮਾਨ ਸਮਾਨਾ। ਕੋਉ ਨ ਦੂਜਾ ਕਿਸ ਹੂੰ ਥਾਨਾ॥
ਜਲ ਥਲ ਮਹੀਅਲ ਏਕੋ ਰਵਿਆ। ਘਟ ਘਟ ਅੰਤਰ ਸੋਉ ਗਵਿਆ॥੧॥
ਕਹੂੰ ਸੂਰ ਹੋਏ ਜੰਗ ਰੰਗ ਰਾਚਾ। ਕਤਹੂੰ ਕਾਤਰ ਭਾਗਤ ਕਾਚਾ॥
ਕਤਹੂੰ ਦਾਨ ਦੇਤ ਦਾਤਾਰਾ। ਕਤਹੂੰ ਭੀਖਕ ਕਰਤ ਪੁਕਾਰਾ॥੨॥
ਕਤਹੂੰ ਰਾਜਾ ਰਾਜਿ ਬਿਰਾਜਾ ਕਤਹੂੰ ਸੇਨ ਸਿਪਾਹੀ ਸਾਜਾ॥
ਕਤਹੂੰ ਪੰਡਿਤ ਪੜ੍ਹਤ ਪੁਰਾਣਾ। ਕਤਹੂੰ ਸ਼ਰੋਤਾ ਸੁਰਤਿ ਧਿਆਨਾ॥੩॥
ਕਤਹੂੰ ਪਾਟ ਪਟੰਬਰ ਲੀਨਾ। ਕਤਹੂੰ ਨਗਨ ਫਿਰਤ ਅਤਿ ਦੀਨਾ॥
ਕਤਹੂੰ ਭਰ ਭੰਡਾਰ ਅਖੂਟ। ਕਤਹੂੰ ਉਦਰ ਭਰਤ ਹਰਿ ਬੂਟ॥੪॥
ਕਤਹੂੰ ਗਜ ਗਚ ਥਿਰਇਓ ਅਟਾਰੀ। ਕਤਹੂੰ ਵਾਸ ਟਪਰੀ ਧਾਰੀ॥
ਕਤਹੂੰ ਯੋਗੀ ਸ਼ਵਾਸ ਅਰੂੜਾ। ਕਤਹੂੰ ਯਾਚਤ ਅਗਰ ਵਿਮੂੜਾ॥੫॥
ਕਤਹੂੰ ਪੰਚਗਿਨ ਤਪ ਤਾਈਐ। ਕਤਹੂੰ ਰਾਚੇ ਅਨਿਕ ਕਲਾਈਐ॥
ਕਤਹੂੰ ਸੀਚਾਨਾ ਵਨ ਧਾਇਓ। ਕਤਹੂੰ ਚਟਿਕਾ ਦੂਰਤਿ ਬਗਾਇਓ॥੬॥
ਕਤਹੂੰ ਪੰਚਾਨਨ ਗਰਜੰਤ ਕਤਹੂੰ ਮਹਿਥੀ ਅਵਚ ਹਨੰਤ॥

ਕਤਹੂੰ ਹੰਸ ਸ਼ੀਰ ਰਸ ਛਾਨੈ। ਕਤਹੂੰ ਬਕ ਦਾਦਰ ਰਤ ਖਾਨੈ॥੭॥
ਕਤਹੂੰ ਗੁਰੁਮੁਖ ਹੋਏ ਹਰਿ ਜਾਪੈ। ਕਤਹੂੰ ਮਨਮੁਖ ਭਰਮ ਭਰਮ ਤਾਪੈ॥
ਪਰਿਪੂਰਣ ਏਕਹਿ ਸਭ ਮਾਹਿ। ਸ੍ਰੀਚੰਦਰ ਨਿਜ ਮਨ ਅਵਗਾਹਿ॥੮॥੩॥

**ਸ਼ਲੋਕ**

ਊਨ ਨ ਕਤਹੂੰ ਪੇਖੀਯਹਿ ਜਲ ਥਲ ਵਣ ਤ੍ਰਿਣ ਏਕ।
ਉਸ ਹੀ ਕਉ ਸਿਮਰਤ ਰਹਹੁ ਸ੍ਰੀਚੰਦਰ ਉਰ ਟੇਕ॥੧॥

**ਅਸ਼ਟਪਦੀ**

ਉਸਤਤਿ ਤਾਹੂੰ ਕੀ ਮੁਖ ਭਾਖ। ਭਰਹੈ ਦਰਗਹਿ ਤੁਮਰੀ ਸਾਖ॥
ਉਸ਼ਣ ਸ਼ੀਤ ਸਭ ਤਹੀਂ ਉਪਾਇਆ। ਜਿਓਂ ਭਾਵੈ ਤਿਓਂ ਰਾਹ ਚਲਾਇਆ॥੧॥
ਉਤਪਤ ਪ੍ਰਲਯ ਛਿਨ ਮਹਿ ਕਰਹੀ। ਛਤਰ ਰੰਕ ਸਿਰ ਸੋਉ ਧਰਹੀ॥
ਊਚੇ ਤੇ ਅਤਿ ਊਚਾ ਸੋਇ। ਪਾਵਨ ਪਤਿਤ ਕਰਤ ਅਵਲੋਇ॥੨॥
ਊਣੇ ਭਰੇ ਭਰੇ ਕਰ ਊਣੇ। ਅਦਭੁਤ ਅਗਮ ਅਗਾਧ ਅਸੂਨੇ॥
ਊਚ ਨੀਚ ਜਿਸ ਮਾਹਿ ਬਿਰਾਜੈ। ਸ੍ਰਿਸ਼ਟੀ ਸਕਲ ਨਿਜ ਉਦਰ ਨਿਵਾਜੈ॥੩॥
ਉਚਿਟ ਨ ਜਾਈ ਕਾਹੂੰ ਬਾਤ। ਸਰਵ ਮਨੋਰਥ ਹਿਰਦੈ ਸਮਾਤ॥
ਉਮੰਨ ਵਿਚਰੈ ਸਦਾ ਅਸੰਗ। ਸੁਖ ਦੁਖ ਕੋ ਨਹਿ ਰੰਗਤ ਰੰਗ॥੪॥
ਉਸ ਕੀ ਹੀ ਸਿਰ ਕਾਰ ਲਿਖਾਈ। ਹੁਕਮੈ ਅੰਦਰ ਸਭ ਬਰਤਾਈ॥
ਓਹ ਅਵਿਨਾਸ਼ੀ ਪ੍ਰੀਤਮ ਰਾਇਆ। ਏਕ ਸਮਾਨ ਸਰਵ ਮਹਿ ਛਾਇਆ॥੫॥
ਉਸ ਤੇ ਭਿੰਨ ਨ ਕੋਉ ਹੋਇ। ਵਿਪਰ ਚੰਡਾਲ ਤੁਲ ਰਮਿਓਏ॥

ਔਕ ਨ ਉਸ ਕੇ ਕਮੀ ਕਦਾਈ। ਖਾਵਤ ਖਰਚਤ ਪਰਚਤ ਸਾਈ॥੬॥
ਔਸ ਬਿਨਾਸੀ ਭਾਨੁ ਨਿਹਾਰ। ਕਿਰਣ ਪ੍ਰਕਾਸ਼ ਨ ਘੁਮਰਿਪਾਰ॥
ਔਹੀ ਔਹੀ ਜਪ ਦਿਨ ਰਾਤ। ਮਨ ਬੁਧਿ ਭੀਤਰ ਉਪਜੀ ਸ਼ਾਂਤ॥੭॥
ਉਗਲਤ ਨਾਹੀ ਜੋ ਕਿਛ ਖਾਇਆ ਤਿਹੁੰ ਲੋਕ ਨਿਰਮਲ ਕਾਇਆ॥
ਉਧਰ ਇਧਰ ਏਕੋ ਜੋਤਿ। ਸ੍ਰੀਚੰਦਰ ਰਵਿਆ ਹੋਤ ਪੋਤ॥੮॥੪॥

**ਸ਼ਲੋਕ**

ਰਿਸ਼ਿ ਮੁਨਿ ਯਾਚਤ ਚਰਣ ਰਜ ਯੁਗਹਿ ਯੁਗੰਤਰ ਸਾਧ।
ਦੇਵ ਦੇਵੇਸ਼ਵਰ ਜਪੀ ਤਪੀ ਸ੍ਰੀਚੰਦਰ ਨਹਿ ਪਾਧ॥੧॥

**ਅਸ਼ਟਪਦੀ**

ਏਕ ਗਾਵਤ ਸਵਰ ਵਿਵਿਧ ਊਚਾਰੀ। ਇਕ ਪਗ ਨਿਰਖਤ ਥਿਰ ਗਿਰਧਾਰੀ॥
ਰਿਤੁ ਸ਼ਟ ਚਕਰ ਚਲਾਇ ਪੁਨੀਤਾ। ਰਿਤੁ ਵਿਹਾਇ ਪਾਵਨ ਸਰ ਗੀਤਾ॥੧॥
ਰਿਸ਼ੀਕੇਸ਼ ਪ੍ਰਿਤਪਾਲਨ ਹਾਰਾ। ਸਾਰ ਸਮਾਲਤਿ ਮਾਤਾ ਬਾਰਾ।
ਨਿਧਿ ਨਿਧਾਨ ਸਿਧਨਿ ਕਾ ਦਾਤਾ। ਸਭਿ ਮਹਿ ਅਨਿ ਨਾਹੀ ਵਿਖਿਆਤਾ॥੨॥
ਰੇਤਹਿ ਰਸ਼ਮਿ ਦਮਕਿ ਦਰਸਾਈ। ਰੁਣਿ ਝੁਣਕਾਰਾ ਸ਼ਬਦਿ ਸੁਹਾਈ।
ਅਨਹਦ ਬਾਣੀ ਗੁਰਮੁਖ ਜਾਣੀ। ਸੁਣਿ ਸੁਣਿ ਮੋਹੇ ਸਾਰੰਗਪਾਣੀ॥੩॥
ਪੰਚ ਸ਼ਬਦ ਧੁਨ ਤੂਰਿ ਵਜਾਏ। ਦਹਿਦਿਸ ਤੇ ਕਹਿ ਰੁਚਾ ਅਲਾਏ।
ਰਮਣਿ ਰਮੰਤਾ ਰਾਮ ਰਮੇਆ। ਰਾਮਿ ਮਚਾਈ ਗੈਆ ਜੈਆ॥੪॥
ਰਿਧਿ ਅਖੰਡਤ ਚੋਦਹਿ ਲੋਕ ਕੋ ਜਨਮਤਿ ਕੋ ਮਰਤੇ ਔਕ।

ਕੋ ਖਾਵਤਿ ਕੋ ਖਾਵਤਿ ਖਾਵੇ।ਕੋ ਭੋਗਤਿ ਕੋ ਭੋਗ ਭੁਗਾਵੈ॥੫॥
ਕੋ ਤੋਤਾ ਬੇਰਨਿ ਟੁਕਿ ਗੇਰੇ। ਕੋ ਰਾਜਨ ਹਿਤ ਮੁਕਤਿ ਪਰੇਰੇ।
ਕੋ ਪਿੰਜਰੇ ਮੁਖਿ ਰਾਮ ਰਟੇ ਹੈ। ਕੋ ਮੁਕਤਾ ਸੰਗਨਿ ਮੁਕਤੇ ਹੈ॥੬॥
ਕੋ ਦੋਹੀ ਮਹਿ ਦੇਹੀ ਦਰਸਾਵੈ। ਕੋ ਉਦਰੈ ਹਿਤ ਦਰਿ ਦਰਿ ਜਾਵੈ।
ਕੋ ਮੁਕਤਨਿ ਕੋ ਚੁਗਤਾ ਚੋਗ। ਕੋ ਵਿਸ਼ਿਅਨ ਰਤਿ ਕਾਮਿਨੀ ਯੋਗ॥੭॥
ਕੋ ਸੱਜਨ ਸਭਿ ਸੱਜਨ ਲਹੈ। ਕੋ ਦੁਰਜਨਿ ਨਿਜ ਗੁਣ ਗਹੈ।
ਸਾਧੂ ਅਸਾਧੂ ਦੋਊ ਪ੍ਰਗਟਾਏ। ਸ੍ਰੀਚੰਦਰ ਸੰਤਨਿ ਪਰਿ ਪਾਏ॥੮॥੫॥

**ਸ਼ਲੋਕ**

ਰਿਖੀਕ ਗਹੀ ਅਪਨੀ ਹਰਿ ਰਸਿ ਰਮਤਿ ਪੁਨੀਤ।
ਰਿਤੂ ਖੋਈ ਰਤਿ ਹੋਏ ਰਹਿਉ ਸ੍ਰੀਚੰਦਰ ਪ੍ਰਭਿ ਮੀਤ॥੧॥

**ਅਸ਼ਟਪਦੀ**

ਦਸਿ ਰਿਖੀਕ ਮਨਿ ਮਾਹਿ ਸਮਾਈ। ਜੋਗਿ ਜੁਗਤ ਸਿਉ ਤਾੜੀ ਲਾਈ।
ਨੌ ਦਰਿ ਬਾਧ ਦਸਮਿ ਮਹਿ ਜਾਏ। ਵੇਣੂ ਵਜਾਈ ਬਿਰਹ ਨਾਏ॥੧॥
ਬੰਧ ਨਾਰਿ ਸ਼ਵਰਿ ਬੰਧ ਫਿਰਾਏ। ਤਾਰਤ ਮਾਹਿ ਮੰਦਿ ਸ਼ਬਦਿ ਮੁਹਾਏ।
ਇੰੜਾ ਪਿੰਗਲਾ ਸੁਖਮਣ ਬੰਧ। ਸ਼ਸਨ ਸਥਾਨੀ ਮੇਲੀ ਸੰਦਧ॥੨॥
ਚੱਕਰਿ ਗਏ ਚੱਕਰਿਨ ਕੈ ਮੇਲਿ। ਅਰਵਿੰਦਨ ਕੀ ਉਪਜੀ ਖੇਲ।
ਕੁੰਡਲਾਨੀ ਕੁੰਡਲਿ ਪਰਿਹਰੈ। ਮੂਲਿ ਬੰਧਿ ਮਾਰਗ ਵਿਸਤਰੈ॥੩॥
ਮਨੀ ਬੰਧ ਪਾਇਓ ਭੁਜਿਬੰਧਿ ਰੂਪਿ। ਪ੍ਰਗਟੀ ਜੋਤਿ ਜਵਾਲ ਅਨੂਪ।

ਛੂਟੀ ਖਿੜਕੀ ਚਾਨਣਿ ਆਏ। ਕਪਟਿ ਕਪਾਟ ਛੋਰਿ ਦਰਸਾਏ॥੪॥
ਭੂਚਰ ਹੂੰ ਤੇ ਖੇਚਰਿ ਭਏ। ਚਾਚਰ ਤੇ ਚਾਚਰ ਪ੍ਰਗਟਾਏ।
ਬੀਗਾ ਪਾਵ ਨਹਿ ਹੋਵੈ ਠੋਰਿ। ਸਰਭ ਸਮਾਨਾ ਗੁਰਬੀ ਗੋਰ॥੫॥
ਚੁਵਤਿ ਸਸਿ ਘਰਿ ਅਮ੍ਰਿਤ ਪਾਰ। ਮਨਿ ਮਤਿਵਾਲਾ ਪੀਵਨ ਹਾਰ।
ਆਦਿ ਜੁਗਾਦਿ ਅਨਾਦਿ ਅਨੂਪ। ਪ੍ਰਗਟਿ ਭਇਆ ਜਗਿ ਭੂਪਨਿ ਭੂਪਿ॥੬॥
ਰਸਿ ਰਸਿਆ ਹਰਿਆ ਸੰਭਦਾਏ। ਪਾਰਿਜਾਤ ਕੀ ਸਿਰ ਪਰਿ ਛਾਏ।
ਮੰਗਲ ਦੇਵੀ ਮੰਗਲ ਗੀਤ। ਸੁਰਤਿ ਸਿਧ ਜੋਗੀਸ਼ਵਰਿ ਚੀਤ॥੭॥
ਫਾੜਿ ਗਗਨਿ ਧੁੰਨ ਵਾਰਦਿ ਕੀਨ ਪਾਰਬ੍ਰਹਿਮ ਸਿਉ ਅਨੁਭਵਿ ਲੀਨ।
ਦਸਵੈਂ ਸਵਾਸਾ ਵਾਜੇ ਪੰਚ। ਸ੍ਰੀਚੰਦਰ ਸੁਰਿ ਖੀਕਨ ਸੰਚ॥੮॥੬॥

**ਸ਼ਲੋਕ**

ਲੁਕ ਪਾਈ ਮਨਿ ਤਨਿ ਹਰੇ ਭਰਮਿ ਭੈਅ ਮੇਟ ਸਮਾਏ।
ਲਿਵ ਮਾਹਿਆ ਅਵਿਨਾਸ ਹਰਿ ਸ੍ਰੀਚੰਦਰ ਗੁਣਿ ਗਾਏ॥੧॥

**ਅਸ਼ਟਪਦੀ**

ਲੂਟਿ ਹਿਰਾਨੀ ਪ੍ਰਭੂ ਕੀ ਮਾਇਆ। ਲਿਵ ਉਪਜਾਈ ਅਵਿਚਲ ਰਾਇਆ।
ਗਗਨਹੁ ਤੇ ਗਗਨੰਤਰ ਜਾਏ। ਪੰਖਿ ਪਸਾਰਿ ਰਹਿਓ ਮੰਡਰਾਏ॥੧॥
ਅਨਲਿ ਉਡਿਓ ਕਰਿ ਚੱਕਰਿ ਚੁਫੇਰਿ। ਅਸ਼ਟਿਪਾਦਿ ਕੋ ਲੀਨਸ ਘੇਰਿ।
ਸੂਰਜ ਚੰਦ੍ਰ ਨਹਿ ਤਾਰਾ ਝੂੰਡ।ਸਪਤਿ ਰਿਸ਼ੀਵਰਿ ਸੰਗਿ ਭੁਸੁੰਡ॥੨॥
ਗੁਣਿ ਗਾਏ ਇਭ ਮੁਖ ਲੇਹ ਸਾਸ। ਪ੍ਰਗਟਿਓ ਰਾਜਿ ਸੁਰੇਸਵਰ ਦਾਸ॥

ਤ੍ਰਿਗੁਣ ਗਾਏ ਆਪਾ ਪਾਏ। ਆਵਣ ਜਾਣ ਹਿਰਾਨੀ ਕਾਏ॥੩॥
ਧਾਉ ਧਿਆਨ ਮੂਲ ਅਭਿਆਸ। ਪਵਨ ਸਮਾਨੀ ਸਗਰੇ ਸਾਸ॥
ਰਵਿ ਬ੍ਰਹਮ ਕੀ ਜੋਤਿ ਰੂਪ। ਤਪਤਿ ਵਿਲਾਨੀ ਮੀਤ ਅਨੂਪ॥੪॥
ਹਾ ਹਾ ਹੂ ਹੂ ਤੰਵਿਰੂ ਨਾਦਿ। ਕਿੰਨਰ ਗੰਧਰਭ ਵਾਦਿਤ ਵਾਦਿ॥
ਸਚੀ ਉਰਵਸ਼ੀ ਮੇਨਿਕ ਨਾਚਿ। ਪਦਿ ਪਦਿ ਠੁਮਕ ਠੁਮਕ ਰੰਗਿ ਰਾਚਿ॥੫॥
ਸੁਰਤਿ ਹਿਰਾਨੀ ਉਨਮਦਿ ਥਾਟਿ। ਧਗਿ ਧਗਿ ਧਟਕਟਿ ਧਟਕਟਿ ਗਰਿਰਾਟ॥
ਸਿੰਧੂ ਪੰਚਾਨਨਿ ਵਾਰਿਦ ਗਾਜ। ਨਾਭਿ ਧੁੰਨ ਘੋਰ ਦਮਾਮਨਿ ਸਾਜਿ॥੬॥
ਕਿਕਨਿ ਨੂਪਰ ਝਾਝ ਨਫੀਰ। ਸਾਂਤ ਸਹਿਜ ਬਹੁ ਸ਼ਬਦ ਗੰਭੀਰ॥
ਨਾਦਿ ਨਿਨਾਦਤਿ ਤਬਲਾ ਤਾਲ। ਘੇਰੀ ਘੇਰਿ ਬਿਖਾਅ ਕਮਾਲ॥੭॥
ਅਨੁਭਵਿ ਸ਼ਬਦਿ ਪੰਚ ਵਰਿ ਤੂਰ। ਚਾਰ ਪਦਾਰਥ ਸਦ ਭਰਪੂਰ॥
ਸਾਧੂ ਗਏ ਪੇਖੈ ਨਿਜ ਨੈਨ। ਸ੍ਰੀਚੰਦਰ ਰਸ ਆਤਮ ਲੈਨ॥੮॥੭॥

**ਸ਼ਲੋਕ**

ਲੁੱਟ ਲਾਈ ਸੰਗਿ ਸਾਧੂ ਕੈ ਧਿਆਉ ਗੋਵਿੰਦ ਨਾਮਿ।
ਆਸਾ ਮਨਸਾ ਪੂਰੀਆ ਸ੍ਰੀਚੰਦਰ ਸਭਿ ਕਾਮ॥੧॥

**ਅਸ਼ਟਪਦੀ**

ਲੁੱਟ ਏਕੈ ਸੰਗਿ ਸੰਤ ਸਮਾਜਾ। ਜਾਸ ਕਿਰਪਾ ਤੇ ਭਰਮ ਭੈਅ ਭਾਜਾ॥
ਸਾਧੁ ਸੰਗ ਜਪਿਉ ਨਾਮ। ਹਰਿ ਕੀਰਿਤ ਮਹਿ ਮਨਿ ਵਿਸ਼ਰਾਮ॥੧॥
ਸਗਲ ਪਦਾਰਥ ਨਵਨਿਧਿ ਸਿਧਿ। ਸਭਿ ਸੰਗਿ ਨਿਤਪਰੀਤ ਭੈਅ ਬਰਿਧ॥

ਭਾਉ ਭਗਤਿ ਹਦ ਅੰਤਰ ਭਾਈ। ਗੋਵਿੰਦ ਭੀਤਰ ਰਹੈ ਸਮਾਈ॥੨॥
ਪੀਰ ਬਿਨਾਸੀ ਹਉਮੈਂ ਰੋਗ। ਕਾਮ ਕ੍ਰੋਧ ਭਾਗੇ ਤਜ ਭੋਗ॥
ਉਪਜਿਆ ਚਾਵ ਲਾਗ ਗੁਰੁ ਚਰਣੀ। ਮਨ ਤਨ ਭੀਤਰ ਸਾਚੀ ਕਰਣੀ॥੩॥
ਪਰਮੇਸ਼ਵਰ ਜਲ ਥਲ ਮਹਿ ਵਿਆਪਾ। ਜਾਪ ਅਜਪਾ ਰਸਨਾ ਜਾਪਾ॥
ਤਾਪ ਬਿਨਾਸਿਓ ਦੂਜਾ ਭਾਉ। ਅੰਤਰ ਆਤਮ ਰਾਵਿਆ ਰਾਉ॥੪॥
ਪਰਧਨ ਪਰਤ੍ਰਿਯ ਪਰਤਨ ਛਾਇਆ। ਉਰ ਭੀਤਰ ਤੇ ਦੂਰ ਪਰਾਇਆ।
ਸਾਧੁ ਸੰਗ ਸਤਿਗੁਰੁ ਵਿਸ਼ਰਾਮ। ਵਿਸ਼ ਵਿਸ਼ਿਆਂ ਭਾਰੀ ਤਜ ਠਾਮ॥੫॥
ਇਤ ਉਤ ਸੰਗ ਸਾਧੁ ਸੁਹੇਲੇ। ਆਨੰਦ ਵਿਨੋਦ ਰਾਮ ਰੰਗ ਕੇਲੇ।
ਔਤਪੋਤ ਏਕੈ ਪਾਰਬ੍ਰਹਮ। ਵਣ ਤ੍ਰਿਣ ਰਵਿਆ ਨਹਿ ਕਛੁ ਭਰਮ॥੬॥
ਪਰਮੇਸ਼ਵਰ ਹਦ ਸਾਧੁ ਨਿਵਾਸ। ਦ੍ਰਿੜ ਮਨ ਮਹਿ ਉਪਜਿਆ ਵਿਸ਼ਵਾਸ॥
ਖੋਲ ਕਪਾਟ ਮਹਲ ਮਹਿ ਗਏ। ਨਾਰਾਇਣ ਕੇ ਦਰਸ਼ਨ ਭਏ॥੭॥
ਜਨਮ ਮਰਣ ਕੀ ਆਸਾ ਚਿੰਤ। ਸਗਲ ਮਿਟਾਈ ਸਾਧੁਨ ਸੰਤ॥
ਏਕਸ ਬਿਨ ਨਾਹੀਂ ਅਨ ਕੋਇ। ਸ੍ਰੀਚੰਦਰ ਪੇਖਿਓਂ ਦੁਹ ਲੋਇ॥੮॥੮॥

**ਸ਼ਲੋਕ**

ਕਪਟ ਬਿਨਾਸਿਓ ਜਾਪ ਹਰਿ ਤਮ ਅਗਿਆਨ ਅੰਧੇਰ।
ਰਵਿ ਕਰ ਹਿਰਦੈ ਆਕਾਸ਼ ਮਹਿ ਸ੍ਰੀਚੰਦਰ ਦਈ ਬਿਖੇਰ॥੧॥

**ਅਸ਼ਟਪਦੀ**

ਕੋਈ ਨ ਦੂਜਾ ਦੀਸੈ ਭਾਈ। ਪਾਰਬ੍ਰਹਮ ਸਭ ਮਾਹਿ ਸਮਾਈ॥

ਕਰਤੇ ਕਾਰਣ ਕੀਨੇ ਜੋਈ। ਤੀਨੋਂ ਲੋਕਨ ਹੋਓ ਸੋਈ॥੧॥
ਕਛੁ ਘਾਟਾ ਵਾਧਾ ਨਹਿ ਹੋਇ। ਲਾਖ ਯਤਨ ਕਰਹੈਂ ਨਰ ਕੋਇ।
ਕਿਆ ਕਸ਼ੱਤਰੀ ਕਿਆ ਵਿਪਰ ਚੰਡਾਲ। ਹਿੰਦੂ ਤੁਰਕ ਹਰਾਮ ਹਲਾਲ॥੨॥
ਕਿਸ ਹੂੰ ਥਾਲ ਜੋਉ ਕਛੁ ਭਿਆ। ਬਿਨ ਬ੍ਰਹਮਾ ਕਹੁ ਕਿਨ ਉਪਜਿਆ॥
ਸਾਗਰ ਕਾਨਨ ਤਾਲ ਤਮਾਲ। ਮੀਨ ਮਕਰ ਗ੍ਰਹਿ ਸੰਖਨ ਜਾਲ॥੩॥
ਘੋਗੇ ਸ਼ੁਕਿਤਨ ਮੁਕਿਤ ਪਖਾਲ। ਗੰਗੇਰੀ ਜਲ ਗਜ ਵਹੁ ਢਾਲ॥
ਜੰਤੁ ਤੰਤੁ ਲਖ ਮੋਨਿ ਵਿਆਲੀ। ਫੇਨ ਤਰੰਗ ਝਾਲ ਕੀ ਝਾਲੀ॥੪॥
ਕੰਠ ਗੁੰਠ ਪਰਵਤ ਪਖਧਾਰੀ। ਜਿੰਨ ਭੂਤ ਭੈਖ ਬਲਕਾਰੀ।
ਕਾਕ ਕੰਕ ਡਾਕਿਨ ਗਿਧ ਮਾਲਾ। ਮਗ ਮੁਰਗਾਵੀ ਝਖਰਿਪੁ ਨਾਲਾ॥੫॥
ਤਰੁ ਪਲੱਵ ਸ਼ਾਖਾ ਦਲ ਫੂਲਾ। ਫਲ ਅਨੇਕ ਪਤਰਨ ਲਰਿ ਝੂਲਾ॥
ਬਿਨਾ ਪਾਕ ਪਾਂਕਨ ਸੰਯੁਕਤ। ਅਨਭੁਕਤੇ ਭੁਕਤਨਿ ਕੀ ਭੁਕਤ॥੬॥
ਦ੍ਰਿਸ਼ਟ ਅਦ੍ਰਿਸ਼ਟ ਸਕਲ ਬ੍ਰਾਹਮੰਡ। ਲੋਕ ਦੀਪ ਤਲ ਅਰੁ ਨਵਖੰਡ॥
ਪੁਰੀਆਂ ਨਦੀਆਂ ਨਾਲੇ ਵਾਹ। ਗਨਤ ਨ ਆਵਤ ਬਹੁਤ ਅਥਾਹ॥੭॥
ਬ੍ਰਹਮ ਉਪਾਯ ਚੌਦਹ ਭੁਵਨ। ਬਿਨ ਵਿਰੰਚਿ ਅਨ ਕਰਤਾ ਕਵਨ॥
ਦੂਜਾ ਰਚਿਤਾ ਜਾਨਓ ਨਾਹਿ। ਸ੍ਰੀਚੰਦਰ ਕਾ ਸੋਉ ਨਾਹਿ॥੮॥੯॥

**ਸ਼ਲੋਕ**

ਖੋਟਾ ਖਰਾ ਪਰਖੀਅਹਿ ਧਰਮ ਸਰਾਫ ਦੁਕਾਨ।
ਖਰਾ ਖਜਾਨੇ ਪਾਈਅਹਿ ਸ੍ਰੀਚੰਦਰ ਪਹਿਚਾਨ॥

**ਅਸ਼ਟਪਦੀ**

ਖੋਏ ਕਾਮ ਕ੍ਰੋਧ ਅਹੰਕਾਰ। ਖੋਏ ਵਿਸ਼ਆਂ ਵਿਸ਼ੈ ਵਿਕਾਰ॥
ਖੋਏ ਲਬ ਲੋਭ ਮਦ ਜੂਆ। ਖੋਏ ਅੰਤਰ ਭਾਵ ਜੋ ਦੂਆ॥੧॥
ਆਸ਼ਾ ਤ੍ਰਿਸ਼ਣਾ ਅਰੁ ਅਗਿਆਨ, ਭਰਮ ਭੈ ਖੋਏ ਸਤਿਗੁਰ ਗਿਆਨ॥
ਖੋਏ ਪਰਧਨ ਹਰਨੇ ਚਾਹ। ਖੋਏ ਭੋਗਨ ਪੋਗ ਉਮਾਹ॥੨॥
ਖੋਏ ਦੁਰਜਨ ਸਾਕਤ ਸੰਗ। ਖੋਏ ਰਚਨ ਪਦਾਰਥ ਰੰਗ॥
ਖੋਏ ਰੰਕਨ ਕੋ ਦੁਖ ਦੈਵੋ। ਖੋਏ ਸੁਜਨ ਪੁਰ ਚਾੜੀ ਖੈਵੋ॥੩॥
ਖੋਏ ਪਰਨਿੰਦਾ ਰਸ ਰਸਨਾ। ਖੋਏ ਪਰ ਘਰ ਹੂੰ ਕਾ ਬਸਨਾ॥
ਖੋਏ ਦਰ ਦਰ ਫਿਰਨੋਂ ਯਾਚਨ। ਖੋਏ ਤਰ ਭੋਜਨ ਕਾ ਪਾਚਨ॥੪॥
ਖੋਏ ਕਿਰਤ ਨਿਜ ਕਰ ਕੀ ਕਰਨੀ। ਖਰਾ ਪੇਖਵੋ ਨਹਿ ਪਰ ਤਰੁਣੀ॥
ਖਰੀ ਭਗਤਿ ਹਰਿ ਨਵਧਾ ਪ੍ਰੀਤਿ। ਖਰਾ ਨ ਨਿੰਦਾ ਕਰਵੋ ਮੀਤਿ॥੫॥
ਚੋਰੀ ਯਾਰੀ ਚਾੜ੍ਹੀ ਬਾਨ। ਖਰੀ ਨਹਿ ਰੁਚੀ ਨਿਰਧਨ ਧਾਨ॥
ਖਰਾ ਧਰਮ ਹਿਤ ਤਜਬੋ ਪ੍ਰਾਣ। ਖਰਾ ਕਰਨ ਦੂਜਨ ਸਨਮਾਨ॥੬॥
ਖਰਾ ਕੁਕਰਮਣ ਕੀ ਰਤਿ ਤਿਆਗ। ਖਰਾ ਆਤਮਹਿ ਪਰਮ ਬੈਰਾਗ।
ਖਰਾ ਸੰਯੋਗ ਸਾਧੁ ਸੰਗ ਹੋਇ। ਖਰਾ ਭਜਨ ਹਰਿ ਬਾਣੀ ਗੋਇ॥੭॥
ਮਨ ਕੀ ਦੁਰਮਤਿ ਖੋਇ ਅਕਾਮ। ਖਰਾ ਨੀਕ ਹਿਰਨੋ ਅਭਿਮਾਨ।
ਖਰਾ ਹੋਤ ਖਰ ਸੰਗ ਵਿਹਾਅ। ਸ੍ਰੀਚੰਦਰ ਭਏ ਖਰੇ ਨ ਤਾਇ॥੮॥੧੦॥

**ਸ਼ਲੋਕ**

ਗਰਵ ਨਿਵਾਰੈ ਮਨ ਮੇਰੇ ਗਰਭ ਯੋਨਿ ਦੁਖ ਨਾਹਿ।
ਗੁਰੁ ਬਿਨ ਗਿਆਨ ਨ ਪਾਈਐ ਸ੍ਰੀਚੰਦਰ ਭਵ ਮਾਹਿ॥੧॥

**ਅਸ਼ਟਪਦੀ**

ਗੁਰੁ ਪੂਰੇ ਬਿਨ ਗਿਆਨ ਨ ਹੋਇ। ਗੁਰੁ ਪੂਰੇ ਬਿਨ ਭਰਮ ਨਹਿ ਖੋਇ।
ਗੁਰੁ ਪੂਰੇ ਬਿਨ ਮੈਲ ਨ ਧੋਇ। ਗੁਰੁ ਪੂਰੇ ਬਿਨ ਔਗੁਣ ਨ ਖੋਇ॥੧॥
ਗੁਰੁ ਪੂਰੇ ਬਿਨ ਮੈਂ ਮੈਂ ਰਾਤਾ। ਗੁਰੁ ਪੂਰੇ ਬਿਨ ਹੋਛੀ ਬਾਤਾ॥
ਗੁਰੁ ਪੂਰੇ ਬਿਨ ਤਨ ਅਪਵਿਤਰ। ਗੁਰੁ ਪੂਰੇ ਬਿਨ ਨਾਹੀ ਮਿਤਰ॥੨॥
ਗੁਰੁ ਪੂਰੇ ਬਿਨ ਧਰਮ ਨ ਭਾਵੈ। ਗੁਰੁ ਪੂਰੇ ਬਿਨ ਕਰਮ ਭਰਮਾਵੈ।
ਗੁਰੁ ਪੂਰੇ ਬਿਨ ਕਾਮਿਨੀ ਹੇਤੁ।ਗੁਰੁ ਪੂਰੇ ਬਿਨ ਪੰਥ ਤੇ ਸੇਤੁ॥੩॥
ਗੁਰੁ ਪੂਰੇ ਬਿਨ ਘੋਰ ਅੰਧਾਰ। ਗੁਰੁ ਪੂਰੇ ਬਿਨ ਵਿਸ਼ ਸੰਸਾਰ॥
ਗੁਰੁ ਪੂਰੇ ਬਿਨ ਪਾਥਰ ਦੇਵ। ਗੁਰੁ ਪੂਰੇ ਬਿਨ ਨਿਸ਼ਫਲ ਸੇਵ॥੪॥
ਗੁਰੁ ਪੂਰੇ ਬਿਨ ਨਹੀਂ ਅਕਾਮ। ਗੁਰੁ ਪੂਰੇ ਬਿਨ ਧਾਮ ਅਧਾਮ॥
ਗੁਰੁ ਪੂਰੇ ਬਿਨ ਭਰਮ ਨ ਭਾਗੈ। ਗੁਰੁ ਪੂਰੇ ਬਿਨ ਜਪ ਤਪ ਤਿਆਗੈ॥੫॥
ਗੁਰੁ ਪੂਰੇ ਬਿਨ ਧਰਮ ਨ ਧਾਮ। ਗੁਰੁ ਪੂਰੇ ਬਿਨ ਮੂੜ ਬੇਕਾਮ॥
ਗੁਰੁ ਪੂਰੇ ਬਿਨ ਕਾਲਾ ਮੂੰਹ। ਗੁਰੁ ਪੂਰੇ ਬਿਨ ਮਾਇਆ ਧੂਹ॥੬॥
ਗੁਰੁ ਪੂਰੇ ਬਿਨ ਹਾਥੀ ਨਹਾਇ। ਨਿਜ ਸਿਰ ਧੂੜ ਨਿੱਜੀ ਕਰ ਪਾਏ॥
ਗੁਰੁ ਪੂਰੇ ਬਿਨ ਗਰਵੈ ਗਰਵ। ਗੁਰੁ ਪੂਰੇ ਬਿਨ ਨਿਸ਼ਫਲ ਪਰਵ॥੭॥
ਗੁਰੁ ਪੂਰੇ ਬਿਨ ਦੂਜਾ ਭਾਉ।ਗੁਰੁ ਪੂਰੇ ਬਿਨ ਆਵਉ ਜਾਉ॥

ਗੁਰੂ ਪੂਰੇ ਬਿਨ ਹਿਰਦੈ ਕਠੋਰ। ਸ੍ਰੀਚੰਦਰ ਗੁਰੂ ਬਿਨ ਬੇਤੌਰ॥੮॥੧੧॥

**ਸ਼ਲੋਕ**

ਘਰ ਬਾਹਰ ਪ੍ਰਭੁ ਏਕ ਰਸ ਵਿਆਪਕ ਸਭ ਹੀ ਠੌਰ।
ਘਨ ਸ਼ਿਆਮਹਿ ਕੈ ਰੰਗ ਰੰਗੇ ਸ੍ਰੀਚੰਦਰ ਜਨ ਗੌਰ॥੧॥

**ਅਸ਼ਟਪਦੀ**

ਘਟ ਘਟ ਅੰਤਰ ਰਹਿਆ ਸਮਾਇ। ਘਾਟ ਨ ਹੋਵਤ ਕਤਹੂੰ ਥਾਇ॥
ਘਾਟ ਘਾਟ ਹਰਿ ਪ੍ਰਭੁ ਰਖਵਾਰਾ। ਜਨ ਕੋ ਪੰਥ ਨ ਪਾਇ ਉਜਾਰਾ॥੧॥
ਘਰ ਮਹਿ ਥਿਰੇਂ ਨ ਭਰਮਤ ਕਦਾਇ। ਦੁਸ਼ਟ ਦੂਤ ਮੂਏ ਵਿਸ਼ ਖਾਇ।
ਘਾਲ ਸਫਲ ਗੋਵਿੰਦ ਧਿਆਏ। ਘਾਲ ਘਾਲ ਮਨਮੁਖ ਪਛਤਾਏ॥੨॥
ਘਰ ਬਿਨਸੈ ਮਾਰੁਤ ਪ੍ਰਭੁ ਨਾਮ। ਸੀਤ ਅਵਿਧਾ ਕੇ ਹਿਤ ਘਾਮ॥
ਘਨ ਹਨਿ ਵਿਸ਼ਯ ਵਿਕਾਰਨ ਚੂਰ। ਘਨੀ ਨਿਵਾਰੀ ਪਾਪਨ ਧੂਰਿ॥੩॥
ਛਾਇਆ ਮਇਆ ਘਨੇਰੀ ਪਾਇ। ਯੋਨਿ ਸ਼ਰਮ ਸਕਲਾ ਵਿਨਸਾਇ॥
ਘਰ ਮਹਿ ਘਰ ਕਾ ਭਇਆ ਪ੍ਰਕਾਸ਼। ਅੰਧਕਾਰ ਅਗਿਆਨ ਪ੍ਰਭਾਸ॥੪॥
ਘਰ ਪਤਿ ਆਏ ਆਨੰਦ ਭਿਆ। ਸਾਧਨ ਮਤਿ ਕਮਲ ਵਿਗਸਿਆ॥
ਘੜ ਭਾਂਡੇ ਵਿਚ ਅਮ੍ਰਿਤ ਪਾਇਆ। ਚੜਿ ਆਵੀ ਅਵਿਨਾਸ਼ੀ ਕਾਇਆ॥੫॥
ਘੁਮਿਆਰੇ ਪੁਨਿ ਚਕਰ ਨ ਚੜੈ। ਆਪਹਿ ਆਪ ਆਪ ਸਿਓਂ ਲੜੈ॥
ਘੁਮ ਘੁਮ ਨ੍ਰਿਤ ਪਾਵ ਨਹਿ ਬੀਂਗਾ। ਕਰਤਾਲੀ ਤਾਲਨ ਮਨ ਭੀਗਾ॥੬॥
ਘਟਿਕਾ ਜਲ ਸਿਰ ਗੋਪੀ ਨਚਾਈ। ਘਨਸ਼ਿਆਮਹਿ ਕੀ ਫਿਰੀ ਦੁਹਾਈ॥

ਘੜੀ ਦੁੱਖ ਕੀ ਆਇ ਨ ਨੇਰ। ਰਾਮ ਕਾਰ ਕੀਨੀ ਚਹੁੰ ਫੇਰ॥੭॥
ਘਟੀ ਲਾਜ ਕਹਿ ਕੀਨਾ ਫੋਰ। ਸਾਵਣ ਮਾਹਿ ਚਿਤ ਨਾਚਿਓ ਮੋਰ॥
ਘਟੀ ਨ ਰਾਸ ਸਤਿਗੁਰੁ ਪ੍ਰਤਾਪ। ਸ੍ਰੀਚੰਦਰ ਘਨ ਆਨੰਦ ਜਾਪ॥੮॥੧੨॥

**ਸ਼ਲੋਕ**

ਙਿਆਨ ਮਾਹਿ ਗੁਰੁ ਕੀ ਮਇਆ ਪ੍ਰਭੁ ਮਇਆ ਤੇ ਮੋਖ।
ਪਤਿ ਪਾਈ ਪਹਿ ਕਰਮਣ ਮਇਆ ਸ੍ਰੀਚੰਦਰ ਨਿਰਦੋਖ॥੧॥

**ਅਸ਼ਟਪਦੀ**

ਙਿਆਤਾ ਗੁਰੁ ਦਿਆ ਤੇ ਹੋਇ। ਸ਼ਟ ਸ਼ਾਸਤਰ ਸਮ੍ਰਿਤੀ ਅਵਲੋਇ।
ਸਤਿਗੁਰੁ ਕਿਰਪਾ ਜਾਹਿ ਪਰ ਕੀਨੀ। ਸਰਵ ਪੁਰਾਣ ਭਿਓ ਰਸ ਲੀਨੀ॥੧॥
ਚਤਰਵੇਦ ਛੇ ਅੰਗ ਉਪਾਂਗ। ਲਹੈ ਗਿਆਨ ਜਨ ਸਾਂਗੋਪਾਂਗ।
ਭਾਸ਼ੇ ਨੀਤ ਪੱਥ ਧਰਮ ਨਿਹਾਰੈ। ਹਦੀਸ ਕੁਰਾਣ ਅੰਜੀਲ ਵਿਚਾਰੈ॥੨॥
ਭਰਮ ਭੈ ਮੇਟੇ ਵਿਦਿਆ ਪਾਏ। ਸਤਿਗੁਰੁ ਪੇਖਤ ਉਰ ਵਿਗਸਾਇ।
ਸ਼ੁਭ ਕਰਮਣ ਕਰਵੋ ਸਤਿਸੰਗ। ਜਪ ਤਪ ਸੰਯਮ ਰੰਗਤ ਰੰਗ॥੩॥
ਤੀਰਥ ਨਹਾਏ ਮੈਲ ਮਨ ਹਾਰੀ। ਹਉਮੈ ਖੋਇ ਵਿਰਤ ਅਧਿਕਾਰੀ॥
ਦਰਸ਼ ਪੁਰੀ ਭਏ ਪਾਵਨ ਚੀਤ। ਙਣਤ ਙਿਆਨ ਮਹਿ ਧਰਮ ਸੁਪ੍ਰੀਤ॥੪॥
ਧਾਮ ਦਿਖੈ ਧਾਮੀ ਮਨ ਆਵਾ। ਬੁਧਿ ਵਿਕਾਸ ਕਮਲ ਵਿਗਸਾਵਾ।
ਉਤਰ ਕੈਲਾਸ਼ੋਂ ਧਾਇ ਤ੍ਰਿਨਯਨ। ਤ੍ਰਿਤੀਯ ਭਾਗ ਦੈ ਪਾਓ ਚੈਨ॥੫॥
ਤ੍ਰਿਪਤ ਭਈ ਮਨ ਏਕ ਧਿਰਾਏ। ਧਾਵਨ ਚੂਕ ਤਿਗੁਦੀ ਮਾਇ॥

ਡਣਤਿ ਵਿਨਾਸੀ ਦੁਵਿਧਾ ਦੂਜਾ। ਤੀਜਾ ਆਇਆ ਗੁਪਤ ਰਮੂਜਾ॥੬॥
ਡਾਣਾ ਜਾਤਿ ਨ ਤੀਨਹੁ ਲੋਕ। ਡਾਣਤ ਸੰਤ ਸ਼ਬਦ ਅਵਲੋਕ॥
ਡਿਆਨ ਧਿਆਨ ਰਸ ਬੀਚ ਸਮਾਇਆ। ਚੜੀ ਉਤਾਰੀ ਉਤਰ ਚੜਾਇਆ॥੭॥
ਮਇਆ ਰੂਪ ਮਹਿ ਮਇਆ ਵਿਲਾਈ। ਕਰਮ ਧਰਮ ਪਤ ਅਪਤ ਨਸਾਈ॥
ਪਾਰਬ੍ਰਹਮ ਪ੍ਰਭੁ ਕੀਨੀ ਮਇਆ। ਨਿਰਵਾਣ ਪਦ ਸ੍ਰੀਚੰਦਰ ਲਇਆ॥੮॥੧੩॥

**ਸ਼ਲੋਕ**

ਚਤੁਰਾਨਨ ਚਤੁਰਾ ਉਪਜ ਚਿੱਤ ਚੇਤਾ ਚਿੱਤ ਚੇਤ।
ਚਤੁਰ ਦਿਸ਼ਾ ਪ੍ਰਕਾਸ਼ਿਆ ਸ੍ਰੀਚੰਦਰ ਚਿੱਤ ਏਕ॥੧॥

**ਅਸ਼ਟਪਦੀ**

ਚਾਤ੍ਰਿਕ ਚਿੱਤ ਚਿਲਲਾਓ ਘਨਾ। ਦੇਹ ਬੂੰਦ ਏਕ ਪ੍ਰਮਹਿ ਮਨਾ॥
ਚੰਚਲਤਾ ਵਿਸਰੀ ਪਰ ਸੋਵਿਓ। ਉਰਧ ਨਯਨ ਗਗਨ ਕਹੁੰ ਜੋਵਿਓ॥੧॥
ਚਟਪਟ ਸਟਪਟ ਚਾਟ ਚਟਾਈ। ਉਂਚੀ ਚਾੜੀ ਸੁਰਤਿ ਹਵਾਈ॥
ਚਲੀ ਗੂਜਰੀ ਗਾਗਰ ਫੋੜ। ਪਤਿ ਪਤਨੀ ਕੀ ਬਿਟ ਪਟ ਹੋੜਿ॥੨॥
ਚਬ ਚਬ ਚਨੇ ਘਨੇ ਵਿਗਸਾਇ। ਗੁਰੁ ਦਰਬਾਰੇ ਡਾਰੇ ਪਾਇ॥
ਚੰਚਲ ਚਮਕ ਬਾਰਿਦ ਪ੍ਰਗਟਾਈ। ਚਕਚੌਂਧਿਤ ਚੌਂਧੀ ਦ੍ਰਿਸ਼ਟਾਈ॥੩॥
ਚੁੰਚ ਗਿਆਨ ਭਾਗਿਓ ਦੂਰ ਚੋਰ। ਚੁੱਪ ਥਿਰਓ ਗੁਫਾ ਗੁਰੁ ਗੋਰ॥
ਚਿੰਤ ਵਿਨਾਸੀ ਪ੍ਰਭੁ ਭਗਵਾਨ, ਆਵਣ ਜਾਨਾ ਹਰਿ ਗਤਿ ਪ੍ਰਾਣ॥੪॥
ਚਾਰ ਵਿਚਾਰ ਨ ਮਨ ਡੋਲਾ। ਚਿਤਰ ਵਚਿਤਰ ਨਾਰਾਇਣ ਬੋਲਾ॥

ਚਿਤਰ ਗੁਪਤ ਭਾਗਿਓ ਤਜਿ ਵਹੀ। ਸਤਿਗੁਰੁ ਪੂਰੇ ਡਰੀ ਸਹੀ॥੫॥
ਚੰਗੁਲ ਲੀਨਾ ਕੀਨੀ ਮਇਆ। ਚਮਕੀ ਦਾਮਿਨੀ ਗੁਰੁ ਗਰਜਿਆ॥
ਚਿਪਕੀ ਆਸ਼ਾ ਤ੍ਰਿਸ਼ਣਾ ਸ਼ਵਾਨੀ। ਚਉਂ ਚਉਂ ਕਰਤੀ ਤਿਆਗ ਪਲਾਨੀ॥੬॥
ਚੜ੍ਹਿ ਸਵਾਰ ਚਤੁਰੰਗਿਣੀ ਧਾਈ। ਚੌਗਿਰਦਾ ਘੇਰਿਓ ਬਰਿਆਈ॥
ਚਾਰ ਗੜ੍ਹਨ ਪਰਲਾ ਪ੍ਰਗਾਰਾ। ਚਕ ਚੂਰਨ ਕਰਿ ਧਰਣੀ ਵਿਡਾਰਾ॥੭॥
ਚਾਲ ਚਲੀ ਸਤਿਗੁਰੁ ਕੀ ਦਾਸ। ਜਨਮ ਮਰਣ ਕਟਿ ਦੀਨੀ ਫਾਸ॥
ਚੰਦ੍ਰ ਚੜ੍ਹਿਓ ਸਾਰਦ ਸਰਦਾਈ। ਸ੍ਰੀਚੰਦਰ ਚੰਦਰਚੂੜ ਲਖਾਈ॥੮॥੧੪॥

**ਸ਼ਲੋਕ**

ਛਕਿ ਛਕਿ ਗੁਣ ਗਾਵਹੁ ਹਰਿ ਸਾਧੁ ਸੰਗ ਲਿਵ ਲਾਇ।
ਸਤਿਗੁਰੁ ਸੇਤੀ ਰਤਿਆ ਦਰਗਹਿ ਲਹੀਐ ਥਾਇ॥੧॥

**ਅਸ਼ਟਪਦੀ**

ਛਿਨ ਛਿਨ ਕਰ ਮੈਂ ਛੀਜੈ ਕਾਇਆ। ਸਫਲ ਹੋਹਿ ਹਰਿ ਨਾਮ ਧਿਆਇਆ।
ਛਿਤਿ ਠਕੁਰਾਈ ਮਿਥਿਆ ਪਾਜ। ਪਾਪ ਵਿਕਾਰਨ ਕਪਟ ਸਮਾਜ॥੧॥
ਛਿਪ ਛਿਪ ਕਤ ਬੁਰਾਈ ਜੋਇ। ਅੰਤ ਸਰਵ ਹੀ ਸਨਮੁਖ ਹੋਇ॥
ਛਮਾ ਦਾਨ ਸਿਓਂ ਚੀਤ ਨ ਲਾਵੈ। ਧ੍ਰੋਹ ਮੋਹ ਮਾਇਆ ਮਨ ਭਾਵੈ॥੨॥
ਛਾਇਆ ਤਰੁ ਥਿਰ ਕਬਹੂੰ ਨਾਹੀਂ। ਉਦਯ ਅਪਰ ਅਸਤ ਅਪਰ ਦਿਸ਼ਾਹੀ॥
ਛਵਿ ਤਨ ਘਟੇ ਜਰ ਜਰੀ ਹੋਇ। ਕੌਨ ਵਿਧਿ ਤਬ ਕਰਸਿ ਵਿਗੋਇ॥੩॥
ਛਾਤੀ ਹਾਥ ਡਾਰ ਵਿਲਲਾਵੈ। ਧਰਮਰਾਏ ਜਭ ਕਿੰਕਰ ਆਵੈ॥

ਛਈ ਛਰਦ ਗ੍ਰਾਸੀ ਜਭ ਦੇਹ। ਨਾਮ ਨਾਰਾਇਣ ਕਿਮਿ ਤਬ ਲੇਹ॥੪॥
ਛਪਾਕਰ ਤੇ ਸਦ ਅਮ੍ਰਿਤ ਝਰੈ। ਬਿਨ ਬੂਝੈ ਧਰਣੀ ਮਹਿ ਗਰੈ॥
ਛਤ ਲਾਗਹਿ ਉਰ ਅੰਤਰ ਭਾਰੀ। ਮਹਾ ਅਸਾਧਅ ਨ ਪੋਹਤ ਕਾਰੀ॥੫॥
ਛਲਨੀ ਕੀਨਸਿ ਚੁਬਕਨ ਸੂਏ। ਚਾਰਾ ਜਾਨਤ ਨਹਿ ਬੂਨ ਮੂਏ॥
ਛਲ ਬਲ ਕਪਟ ਧਰੋਹ ਬਦਪਾਰੀ। ਜਿਨਿ ਹਿਤ ਕੀਨੀ ਤੇਉ ਦੁਖਾਰੀ॥੬॥
ਛੋਹਰਪ ਤੇ ਬ੍ਰਿਧਾਪਨ ਆਇਓ। ਨਹਿ ਕਬਹੂੰ ਗੁਣ ਗੋਵਿੰਦ ਗਾਇਓ॥
ਛਾਡ ਸਿਆਣਪ ਬਹੁ ਚਤੁਰਾਈ। ਅਬ ਤੋ ਭਜ ਲੈ ਨਾਮ ਕਨਹਾਈ॥੭॥
ਛੇਮ ਚਹਹਿ ਜੇ ਦੁਹੂੰਅਨ ਲੋਕ। ਰਘੁਪਤੀ ਭਜਨ ਕਰਹੁੰ ਥਿਰ ਔਕ॥
ਛੇ ਜਨਮਾਤਰ ਕਸਮਲ ਹੋਹਿ। ਸ੍ਰੀਚੰਦਰ ਗੁਰੁਮੁਖ ਮੁਖ ਜੋਹਿ॥੮॥੧੫॥

**ਸ਼ਲੋਕ**

ਜਨਮ ਸਫਲ ਤਨ ਮਾਵਨੀ ਸਿਮਰਤ ਰਾਮ ਮੁਰਾਰਿ।
ਜਾਇਆ ਦਾਈ ਦਾਇਆ ਉਧਰੇ ਸਭ ਪਰਿਵਾਰ॥੧॥

**ਅਸ਼ਟਪਦੀ**

ਜਗ ਮਹਿ ਆਇਆ ਸੋ ਪ੍ਰਵਾਣ। ਏਕ ਮਨ ਹੋਏ ਰਾਤੋ ਭਗਵਾਨ।
ਜਾਵਹਿ ਸੰਗ ਨ ਕੋਉ ਪਦਾਰਥ। ਲਪਟਓ ਜਾ ਮਹਿ ਦ੍ਰਿੜ ਹੈ ਆਰਥ॥੧॥
ਜਨਮ ਚੌਰਾਸੀ ਲਾਖ ਸੋ ਭੋਗ। ਭਾਗ ਵਸ ਏਹ ਭਿਓ ਸੰਯੋਗ॥
ਜਾਹਿ ਵਿਅਰਥ ਬਿਨਾ ਸਤਿਸੰਗ। ਪਾਰਬ੍ਰਹਮ ਕੈ ਰੰਗੈ ਰੰਗ॥੨॥
ਜੀਵ ਜੰਤੁ ਤਰੁ ਪਲੱਵ ਸ਼ਾਖਾ। ਦੇਵ ਦੈਤ ਤੇ ਉਤਮ ਭਾਖਾ॥

ਕਿਮਿ ਕਿਮਿ ਯਤਨ ਕਰੋ ਮਨ ਭਾਈ। ਭਜ ਨਾਰਾਇਣ ਗੁਰੁ ਸ਼ਰਣਾਈ॥੩॥
ਜਹਿ ਤਹਿ ਔਖੀ ਘਾਟੀ ਆਵਹਿ। ਤਹਿ ਤਹਿ ਗੋਵਿੰਦ ਆਪ ਬਖਾਵਹਿ॥
ਜਿਨ ਜਨ ਜਾਨਿਆ ਨਾਮ ਮੁਰਾਰਿ। ਉਤਮ ਸੋਉ ਮੱਧ ਸੰਸਾਰ॥੪॥
ਜਰੀ ਸੰਜੀਵਨੀ ਖਾਈ ਜਾਹਿ। ਜਰਾ ਅਵਸਥਾ ਤਾਂ ਕੋ ਨਾਹਿ।
ਜਰੀ ਈਰਸ਼ਾ ਮਮਤਾ ਮਾਇ, ਜਰੀ ਮਾਲਤੀ ਆਂਗਨਿ ਥਾਂਇ॥੫॥
ਜਰੀ ਅਜਰ ਹਰਿ ਕੀ ਵਡਿਆਈ। ਜਰਤਾ ਆਈ ਤਪਤ ਵਿਹਾਈ॥
ਜਰਾ ਜਗਤਿ ਹਰਿਆਵਲ ਹੋਈ। ਪਾਵਕ ਪਾਵਸ ਮੇਲ ਨ ਕੋਈ॥੬॥
ਜਿਓਂ ਜਿਓਂ ਜਾਨਹਿ ਤਿਓਂ ਤਿਓਂ ਬੜੈ। ਏਕ ਬੂੰਦ ਜਨ ਨਿਧਿ ਸਤ ਚੜੈ॥
ਜਾਨਿਕੀ ਪਤਿ ਆਵਹਿ ਜਭ ਲੰਕ। ਮੇਟ ਦੇਹ ਧੁਰ ਸਕਲ ਕਲੰਕ॥੭॥
ਜਬਰ ਜਵਾੜ ਫੋਰ ਭੁਅੰ ਪਾਰਹਿ। ਰਾਮਹਿ ਰਾਮ ਰਾਮ ਭਵ ਸਾਰਹਿ॥
ਜਈ ਉਗਾਇ ਭੂਮਿਪਤਿ ਹੋਇ। ਸ੍ਰੀਚੰਦਰ ਜਭ ਰਾਘਵ ਗੋਇ॥੮॥੧੬॥

**ਸ਼ਲੋਕ**

ਝਗਰ ਝਗਰ ਕੇਤੇ ਗਮੇ ਤਨ ਧਨ ਭੂਮਿ ਨ ਸਾਥ।
ਝੱਲਨ ਝੱਲ ਖਿਲਾਰਿਆ ਸਗਰਾ ਭਿਆ ਅਕਾਥ॥੧॥

**ਅਸ਼ਟਪਦੀ**

ਝਲ ਝਲ ਸਨਮੁੱਖ ਸ਼ਸਤਰ ਅਨੇਕਾ। ਸ਼ਤੁਰਨ ਸਾਮਹਿ ਮਾਥ ਨ ਟੇਕਾ।
ਝਿੱਲੀ ਹੂੰ ਨਹਿ ਬੋਹਿਥ ਪਾਇਓ। ਜੀਤ ਦਿਸਨ ਕਹੁੰ ਡੰਕ ਬਜਾਇਓ॥੧॥
ਝੱਲ ਅਨੇਕ ਗ੍ਰਾਮ ਕਈ ਕੋਟਾ। ਫੇਰਾਓ ਵਡ ਸੋਟਾ ਮੋਟਾ॥

ਝੱਲੀ ਜਾਤ ਨਹੀਂ ਮੁਖ ਕਾਂਤਿ। ਮੂਛਨਿ ਤਾਵਤ ਵਕਰ ਅਸ਼ਾਂਤਿ॥੨॥
ਝਿੱਲ ਮਿਲਕਾਰ ਭੂਸ਼ਣਨ ਬਾੜੀ। ਦੁਸ਼ਮਨ ਪੇਖ ਚੜਾਵਤ ਦਾੜੀ॥
ਝਨਝਨ ਪਾਇਲ ਚੰਦਰਮੁੱਖੀ ਵਰ। ਰਾਤੋਂ ਨਿਰਤਿ ਅਖਾਰ ਨਿਹਿਰ ਕਰ॥੩॥
ਝੱਲਨ ਸਮ ਪਾਇਕ ਬਹੁ ਭਾਗੈ। ਆਗਿਆ ਪਾਲਨ ਤਤਪਰ ਲਾਗੈ।
ਝਲਤ ਕਸ਼ਟ ਅਨੇਕ ਪ੍ਰਕਾਰਾ। ਮੁਖ ਪਰ ਆਵਤ ਨਹਿ ਨਨਕਾਰਾ॥੪॥
ਝਾਲ ਫਿਰੀ ਲਾਲੀ ਉੜ ਗਈ। ਰੇਖਾ ਚਿੰਤ ਚਿੰਨਹ ਪ੍ਰਗਟਈ॥
ਝੱਖ ਮਾਰਤਹੂੰ ਕੀਰਤਿ ਹੋਇ। ਡੂਮ ਮਿਰਾਸੀ ਭਾਂਡ ਬੰਗੋਇ॥੫॥
ਝਰਵਾਵਹਿ ਧਨ ਕਰ ਵਡਿਆਈ। ਉਲੂ ਥਾਪ ਧਰਿਓ ਮਹਿਸਾਈ॥
ਝੜੀ ਲਈ ਆ ਨਵਲ ਕੁਮਾਰੀ। ਮਧੁਰ ਗਿਰਾ ਗਾਵਤ ਸ਼ਿੰਗਾਰੀ॥੬॥
ਝਾਰੀ ਸਿਰ ਧਰ ਡੋਲਤ ਆਗੈ। ਬਿਨ ਜਲ ਸਰ ਬੂਡਓ ਅਨੁਰਾਗੈ॥
ਝਾਰਓ ਜਵਹਿ ਨੌਲੱਖਾ ਹਾਰ। ਲੇ ਗਮਨੀ ਤਜ ਰਾਜਹਿ ਦਵਾਰ॥੭॥
ਝਰ ਵੀਰਯ ਤਨ ਭਿਓ ਅਸ਼ਕਤ। ਮੋਹਿਓ ਮੋਹ ਕਾਮਿਨੀ ਭਗਤ।
ਝੰਝਾ ਕਾਲ ਉਡਾਈ ਸ਼ਾਹੀ। ਸ੍ਰੀਚੰਦਰ ਬਿਨ ਨਾਮ ਤਵਾਹੀ॥੮॥੧੭॥

**ਸ਼ਲੋਕ**

ਜਾਣ ਅਜਾਣ ਜੋ ਪ੍ਰਭੁ ਭਜੇ ਲਹਹਿ ਮੋਖ ਅਵਦਾਤ।
ਰਿਤੁ ਗ੍ਰੀਸ਼ਮ ਕੀ ਰੈਣ ਅੰਤ ਅਵਸ਼ਯ ਉਪਜ ਹੈ ਸਾਤ॥੧॥

**ਅਸ਼ਟਪਦੀ**

ਜਤਨ ਨ ਆਵਤ ਕਾਹੂੰ ਕਾਜਾ। ਕਾਰਨ ਕਰਣਹਾਰ ਹਰਿ ਰਾਜਾ॥

ਜੋ ਜੀਵਹਿ ਕਛੁ ਚਲਤ ਨ ਚਾਰਾ। ਉੱਧਮ ਲਾਖ ਕਰਤਹੁ ਹਾਰਾ॥੧॥
ਜਹਿ ਚਾਹਤ ਮੈਂ ਹੋਉਂ ਉਂਚਾ। ਪਾਰਬ੍ਰਹਮ ਹੂੰ ਮੁਹ ਲੇਉ ਮੂਚਾ॥
ਅਹੰ ਬ੍ਰਹਮ ਅਨ ਸਮ ਨਹਿ ਕੋਉ। ਸੁਰ ਨਰ ਅਸੁਰ ਸਰਵ ਸਿਰ ਮੋਉ॥੨॥
ਯੋਗੀ ਯਤਿ ਅਹੰ ਬ੍ਰਹਮਚਾਰੀ। ਜਪੀ ਤਪੀਸ਼ਵਰ ਭਵ ਭਰ ਹਾਰੀ॥
ਜਾਣਤ ਮੈਂ ਤ੍ਰਿਲੋਕਨ ਬਾਤਾਂ। ਕਰਮ ਧਰਮ ਕਾ ਹਉਂ ਇਕ ਗਿਆਤਾ॥੩॥
ਹਉਂ ਪੰਡਿਤ ਸ਼ਟ ਸ਼ਾਸਤਰ ਵਕਤਾ। ਹਉਂ ਵੇਦਨ ਮਤ ਕਰਤ ਵਿਭਕਤਾ॥
ਹਜ ਕੀਨ ਕਾਵੈ ਬਹੁ ਵਾਰ। ਸ਼ੈਤਾਂ ਮਾਰਿਓ ਢੇਲੇ ਮਾਰ॥੪॥
ਪੀਰ ਪੈਗੰਬਰ ਗੌਸ ਔਲੀਆ। ਮੋ ਪੇਖੈ ਸਭ ਜਾਤ ਹਉਲੀਆ॥
ਕੀਨ ਕੁਰਾਣ ਹਿਫਜ ਭਾ ਹਾਫਜ। ਸਾਫੀ ਅਪਰ ਇਮਾਮ ਭੀ ਰਾਫਜਿ॥੫॥
ਮਸਲੇ ਮੁਸਲਮਾਨ ਸਭ ਗਾਉਂ। ਸ਼ਈਅਹਿ ਸੁੰਨੀ ਭੇਦ ਜਤਾਉਂ॥
ਲਬਾਂ ਕਟਾਈ ਦਾੜੀ ਮੂਠ। ਮੈਂ ਦਾਤਾ ਅਨ ਪਰ ਹੈ ਠੂਠ॥੬॥
ਮੋ ਸਮ ਅਵਰ ਨਹੀਂ ਭਵ ਮਾਹਿ। ਸਰਵ ਤ੍ਰਿਅਨ ਕੋ ਮੈਂ ਹੀ ਨਾਹਿ॥
ਬਾਧਹੁ ਛਾਡਹੁ ਬਾਧਹੁ ਮੋਹਿ। ਮੋਹਿ ਸਰਵ ਪ੍ਰਿਥਵੀ ਪਤਿ ਜੋਹਿ॥੭॥
ਮੇਰੀ ਬਾਂਧੀ ਕਵਨ ਛੁਡਾਵੈ। ਜੋ ਚਾਹੈ ਸੋ ਯਮ ਪੁਰ ਜਾਵੈ।
ਜੋਂ ਅਹੰਕਾਰੇ ਮਾਹਿ ਬਰੜਾਵੈ। ਸ੍ਰੀਚੰਦਰ ਹਰਿ ਸ਼ਰਣ ਨ ਆਵੈ॥੮॥੧੮॥

**ਸ਼ਲੋਕ**

ਟਕਿ ਟਕਿ ਟਕਿ ਨਿਰਖਤਿ ਰਹਿਹੁ ਪਾਰਬ੍ਰਹਮ ਕਰਤਾਰ।
ਟੇਕ ਧਾਰਹੁ ਮਨਿ ਆਪਨੈ ਸ੍ਰੀਚੰਦਰ ਨਿਰੰਕਾਰ॥੧॥

**ਅਸ਼ਟਪਦੀ**

ਟਿਕ ਕਰਿ ਰਹਿਹੁ ਨ ਅਨਤਿ ਸਿਧਾਵਹੁ। ਰਾਮ ਨਾਮਿ ਰਸ ਮਨਿ ਮਹਿ ਪਾਵਹੁ॥
ਟਿਕਨ ਨ ਦੇਤਹੁ ਦੂਜਾ ਭਾਉਂ। ਸੰਤਨ ਕੀ ਹਿਰਦੈ ਟੇਕ ਟਿਕਾਉ॥੧॥
ਟਿਕਾਨਾ ਆਪਹਿ ਨਹੀਂ ਬਿਨ ਸਾਧੂ। ਭਵਿ ਕਰਿ ਭਵਿ ਮਹਿ ਪੇਖਿ ਅਗਾਧੂ॥
ਟੇਕ ਟਿਕਾਏ ਸਤਿਗੁਰੂ ਵਾਕਿ। ਦੇਤਿ ਨਹੀਂ ਅਨ ਜੋਨਿ ਧਾਂਕ॥੨॥
ਟਰ ਹੈ ਵਿਘਟ ਅਨੰਤ ਕਈ ਕੋਟਾ। ਟਹਲ ਗੁਰੂ ਕੀ ਲੀਜੈ ਓਟਾ॥
ਟਕੇ ਟਾਂਕ ਦੇਤਿ ਪ੍ਰਭੁ ਸੰਗ। ਰਾਮ ਰੰਗੇ ਨਹਿ ਉਤਰੈ ਰੰਗ॥੩॥
ਟਾਕੀ ਮਤਿ ਹਰੀ ਭਗਤੀ ਚੋਲੀ। ਹਰਿ ਪਤਿ ਅਗਰ ਬੋਲ ਮੁੰਹਬੋਲੀ॥
ਟੂਕਿ ਟੂਕਿ ਕਰਿ ਆਨਹਿ ਪ੍ਰਭੁ ਪਾਸ। ਟਲੋਂ ਨਹੀਂ ਪ੍ਰਭੁ ਪਹਿ ਅਰਦਾਸ॥੪॥
ਟਾਡਾਂ ਭੁਜਿ ਮਹਿ ਖੂਬਿ ਸਹਾਈ। ਟਨਕਿ ਟਨਕਿ ਹਰਿ ਉਰ ਵਿਰਮਾਈ।
ਟਾਂਡੇ ਕੋਊ ਨਹਿ ਤਸਕਰ ਫੀਨੈ। ਟਕਾ ਟਕਾ ਲਾਹਾ ਬਡ ਲੀਨੈ॥੫॥
ਟੂਕ ਦਮ ਰਹਿਆ ਖਜਾਨੇ ਪਾਏ। ਕਾਲਿ ਆਏ ਤਬ ਹੋਏ ਸਹਾਏ॥
ਟੰਕ ਟੰਕ ਤੇ ਤੋਲਾ ਹੋਏ। ਹਰਿ ਹਰਿ ਨਾਮਿ ਹਿਰਦੈ ਲੈ ਢੋਏ॥੬॥
ਟੇਕ ਟਿਕਾਏ ਜੂਝਿ ਸੰਗਰਾਮ। ਸ਼ਤਰੂ ਵਿਦਾਰ ਲੋਭ ਮਦ ਕਾਮ॥
ਟੂਟਹਿ ਗੜ ਅਗਿਆਨ ਕੁਮਾਰ। ਮੋਹ ਭਾਗਹੈ ਆਯੂਦਿ ਡਾਰ॥੭॥
ਟੋਟਾ ਨਹਿ ਪਰ ਹੈ ਭੰਡਾਰ। ਖਾਵਹੁ ਖਰਿਚਹੁ ਅਪਰ ਅਪਾਰ॥
ਟੋਏ ਦੇਹਿ ਦਾਹ ਪਗ ਰਾਖ। ਸ੍ਰੀਚੰਦਰ ਨਾਰਾਇਣ ਸਾਖ॥੮॥੧੯॥

**ਸ਼ਲੋਕ**

ਠਾਕੁਰ ਸਦ ਪ੍ਰਤਿਪਾਲ ਹੈ ਨਿੱਜ ਮਨ ਨਿਸਚੈ ਧਾਰ।
ਭਲਾ ਬੁਰਾ ਕਭੀ ਨਹਿ ਚਿਤੈ ਜੀਵ ਜੀਵਕਾ ਸਾਰ॥੧॥

**ਅਸ਼ਟਪਦੀ**

ਠਾਕਹੁ ਮਨੂਆ ਮਨ ਕੇ ਕਾਜ। ਸਰਵ ਸੂਖ ਕਲਿਆਣ ਸਮਾਜ॥
ਠੋਕਰ ਖਾਹੁ ਨਹੀਂ ਕਬ ਵੀਰ। ਕਰਹੁ ਨਿਵਾਸ ਸਤਿਗੁਰੁ ਤੀਰ॥੧॥
ਠੋਕ ਠੋਕ ਬਾਂਧਹੁ ਗੁਣ ਪੋਟ। ਭੋਗਤ ਭੁੰਚਤ ਆਇ ਨ ਤੋਟ॥
ਠੁਣ ਠੁਣ ਲੇਹੁ ਅੰਗੂਠਾ ਪਾਇ। ਅਵਗੁਣ ਸੰਚ ਸੀਸ ਊਚਵਾਇ॥੨॥
ਠਣਈ ਮਨ ਤਨ ਭੀਤਰ ਹੋਡ। ਮੇਲ ਅਮੇਡਹਿ ਛੋੜ ਅਛੋੜ॥
ਠੁਮਕ ਠੁਮਕ ਗਜ ਚਾਲੀ ਚਾਲ। ਰਾਮ ਨਾਮ ਉਰ ਭੀਤਰ ਮਾਲ॥੩॥
ਠੁਮਰੀ ਗਮਕੈ ਗਜਕ ਮ੍ਰਿਦੰਗ। ਭਜਿ ਗੋਵਿੰਦ ਹਰਿ ਰੂਪ ਅਭੰਗ॥
ਠੱਪਾ ਨਾਮ ਭਗਤਿ ਕੈ ਲਾਗੈ। ਪਤ ਪੈਧੇ ਜਾਇਐ ਪ੍ਰਭੁ ਆਗੈ॥੪॥
ਠਹਕ ਠਹਕ ਸਾਕਤ ਨਰ ਮੂਏ। ਪਾਵਨ ਚੁਭ ਹੈ ਦਰਗਹ ਸੂਏ॥
ਠੂਠਾ ਭਰ ਹੀ ਰਾਮ ਹਮਾਰਾ। ਜੀਅ ਜੰਤੁ ਕੀ ਕਰਤਾ ਸਾਰਾ॥੫॥
ਠੂਠ ਪੇਖ ਕਿਓਂ ਮਨ ਘਬਰਾਇਆ। ਕਰਣਹਾਰ ਚੇਤਨ ਪ੍ਰਭੁ ਰਾਇਆ॥
ਠਾਣ ਸਿਆਣਪ ਭਜ ਗੋਵਿੰਦ। ਜਨਮ ਮਰਣ ਕੀ ਡਾਰ ਸੁਚਿੰਦ॥੬॥
ਠਾਣਾ ਪਾਵਹਿ ਅਚਲ ਅਨਾਸ। ਦਹਦਿਸਿ ਦਵਾਦਸ਼ ਭਾਨੁ ਉਜਾਸ॥
ਠਾਂਢ ਪਾਇ ਵਸਿਆ ਘਰ ਬਾਰਿ। ਅੰਨ ਧਨ ਸੇਤੀ ਭਰੇ ਭੰਡਾਰ॥੭॥
ਠਾਂਢਾ ਰਹੇ ਕੋਇ ਕੈ ਸਾਵਧਾਨ। ਰਾਮ ਰਾਮ ਜਪ ਪਰਮ ਨਿਧਾਨ॥

ਠੰਡੀ ਜਵਰ ਨਹਿ ਆਲਸ ਹੋਇ। ਸ੍ਰੀਚੰਦਰ ਪ੍ਰਭੁ ਦੁਸ਼ਟ ਵਿਲੋਇ॥੮॥੨੦॥

**ਸ਼ਲੋਕ**

ਡਟ ਡਟ ਕੀਜੈ ਭਜਨ ਪ੍ਰਭੁ ਡਟ ਡਟ ਦੁਰਜਨ ਯੁਧ।
ਡਟ ਡਟ ਵੇਦ ਵਿਧਾਨ ਰਤਿ ਸ੍ਰੀਚੰਦਰ ਵਰ ਬੁਧ॥੧॥

**ਅਸ਼ਟਪਦੀ**

ਡਾਟ ਡਾਟ ਮਨ ਰਾਖਹੁ ਥਾਂਇ। ਪਰਘਰ ਜਾਇ ਨ ਚੋਟਾਂ ਖਾਇ॥
ਡਾਟ ਨ ਸੁਨਈ ਇਹ ਮਨ ਭੋਰਾ। ਭਰੋ ਭੰਡਾਰ ਲੁਟਾਇਓ ਚੋਰਾ॥੧॥
ਡਾਟ ਪਰੈ ਜਵ ਦਰਗਹ ਕੇਰੀ। ਬਹੁਤ ਪੁਕਾਰ ਕਰਹਿ ਮੈਂ ਮੇਰੀ॥
ਡੋਰਾ ਭਿਓ ਨਾਦ ਗੋਵਿੰਦ। ਪਰਮ ਪਦਾਰਥ ਮੂਲ ਨ ਬਿੰਦੁ॥੨॥
ਡੋਰਾ ਤਿਆਗ ਸਿਧਾਓ ਜੀਵ। ਡੇਰਾ ਆਗਲ ਚੀਤ ਨ ਥੀਵ॥
ਡੇਰਾ ਸੰਗਿਨ ਗਿਓ ਪਲਾਇ। ਯਮ ਕਿੰਕਰ ਗਹਿ ਬੰਧਨ ਪਾਇ॥੩॥
ਡਹਕ ਡਹਕ ਭਵ ਸਕਲ ਗਵਾਓ। ਥਿਰ ਚਿੱਤ ਸਤਿਗੁਰੁ ਚਰਣਨ ਧਿਆਓ॥
ਡਮਰੂ ਡਮਕ ਡਮਕ ਬਹੁ ਵਾਇ। ਵੇਦ ਪੁਕਾਰੈ ਸੁਨੇ ਨ ਕਾਇ॥੪॥
ਡਾਂਵਾਂ ਡੋਲ ਇਤੈ ਇਤ ਧਾਇਓ। ਨਾਮ ਨਾਰਾਇਣ ਗਹਿ ਨ ਰਹਾਇਓ॥
ਡਕ ਡੋਲੀ ਹੀ ਤੀਰਥ ਨਿਹਾਏ। ਨਿਗੁਰੇ ਪਰੇ ਨਰਕ ਪਥ ਜਾਇ॥੫॥
ਡੱਕੇ ਕੀ ਨਹਿ ਤਰਣੀ ਕੋਇ। ਸਰੀ ਗੰਭੀਰ ਨ ਕੰਠ ਲਹੋਇ॥
ਡਾਕਿਨੀ ਕਾਕਿਨੀ ਸਾਕਿਨੀ ਝਾਕਿਨੀ। ਭੂਤ ਪ੍ਰੇਤ ਭੈਰਵ ਵੀਰਾਕਿਨੀ॥੬॥
ਡਰ ਡਰ ਬਹੁਤੇ ਗਹੇ ਕੁਰਾਹਿ। ਮਦ ਆਮਿਸ਼ ਮਾਸਾਨਨ ਗਾਹਿ॥

ਡੁਲ ਡੁਲ ਬੇਰ ਝੋਲੀਅਹਿ ਗੜੇ। ਭੋਜਨ ਯੋਗਯ ਨ ਕਰਦਮ ਜੜੇ॥੭॥
ਡੋਰੀ ਟੂਟ ਪਤੰਗ ਪਰਾਈ। ਦ੍ਰਿਸ਼ਟ ਨ ਆਈ ਗਗਨ ਸਮਾਈ॥
ਡਬ ਲਾਗੀ ਬੂਝੇ ਪ੍ਰਭੁ ਨਾਮ। ਸ੍ਰੀਚੰਦਰ ਕਸ਼ੀਰ ਸਾਗਰ ਧਾਮ॥੮॥੨੧॥

**ਸ਼ਲੋਕ**

ਢਾਕ ਪਲਾਸੀ ਢਕੀਆਂ ਢਕਿਆ ਪਰਮਲ ਪੇੜ।
ਗੰਧ ਸੁਗੰਧਹੁ ਕੀਜੀਐ ਸ੍ਰੀਚੰਦਰ ਤਰੁ ਖੇੜ॥੧॥

**ਅਸ਼ਟਪਦੀ**

ਢਾਕਿਣੀ ਢਾਕਾ ਅਮ੍ਰਿਤ ਪਾਇ। ਸਤਿਗੁਰੁ ਸ਼ਬਦ ਲਖਾਵੈ ਸਾਇ।
ਢਹਿ ਢਹਿ ਪਉ ਸਤਿਗੁਰੁ ਸ਼ਰਣਾਈ। ਢਾਕ ਉਧਾਰ ਸੋ ਦੇਹ ਪਿਆਈ॥੧॥
ਢਕੀ ਵਾਸੈ ਢਕ ਨ ਪਾਇ, ਚਾੜ ਸੈਨ ਖੀਜੈ ਤਰੁ ਥਾਇ॥
ਢਾਕਾ ਜੀਤੇ ਸਤਿਗੁਰੁ ਸੰਗ। ਪਾਰਬ੍ਰਹਮ ਉਰ ਰੰਗਿਓ ਰੰਗ॥੨॥
ਢਹਿ ਕੰਘੀ ਤਰੁ ਨਦੀ ਕਿਨਾਰੇ। ਜੜ ਥਿਰ ਥਾਈ ਨਾਹਿ ਉਬਾਰੇ॥
ਢਾਹ ਲਗੀ ਕੋ ਰਾਖੇ ਤੋਹਿ। ਢੁਰ ਵਿਗਸੈ ਸਭ ਅੰਗਨ ਖੋਹਿ॥੩॥
ਢਲੀ ਜੁਆਨੀ ਕਾਮਿਨੀ ਰੋਇ। ਠੁਰਕ ਗਹੀ ਪਤਿ ਬਿਨ ਪਤਿ ਖੋਇ॥
ਢੂੰਢ ਢੂੰਢਾਉ ਸਤਿਗੁਰੁ ਮੀਤ। ਢੰਢੋਰੇ ਕਉ ਪੀਟਤ ਨੀਤ॥੪॥
ਢਲ ਢੋਲ ਢੋਲਕ ਮੰਜੀਰ। ਝਾਲਰਤਾਲ ਮ੍ਰਿਦੰਗ ਗਹੀਰ॥
ਢਾਢੀ ਊਚ ਪੁਕਾਰ ਸੁਨਾਈ। ਢੁਰ ਢੁਰ ਚਰਣ ਕਮਲ ਲਿਵ ਲਾਈ॥੫॥
ਢਾਲ ਗਹਹੁ ਜੂਝਹੁ ਰਣ ਖੇਤ। ਗੁਪਤ ਗੜਨ ਕਉ ਲੀਜੈ ਭੇਤ॥

ਢਾਕਿਓ ਤ੍ਰਿਣਨ ਬਾਰੂਦ ਨਿਧਾਨ। ਪਾਵਨ ਢਾਰ ਨ ਹੋਇ ਅੰਜਾਨ॥੬॥
ਢਹੇ ਚੜੇ ਤੇ ਬਸ ਨ ਬਸਾਏ। ਰਾਜ ਵਿਰੋਧੀ ਬੰਦ ਮ੍ਰਿਤਯੁ ਪਾਇ॥
ਢਰ ਜਿਨ ਜਾਇ ਸੰਗ੍ਰਾਮ। ਮਾਰਨ ਮਰਣ ਬਿਨਾ ਨਹਿ ਕਾਮ॥੭॥
ਢਾਹੀ ਆਸ ਜੀਵਨੀ ਜਾਹਿ। ਸਾਧ ਸੰਗ ਰਾਤੇ ਹਰਿ ਨਾਹਿ॥
ਢਾਲਾ ਕੰਚਨ ਜੋਉ ਸਰਾਫ। ਸ੍ਰੀਚੰਦਰ ਤਿਸ ਅਵਗੁਣ ਸਾਫ॥੮॥੨੨॥

**ਸ਼ਲੋਕ**

ਣਣੰਕਾਰ ਧੁਨ ਸ਼ੂਨਯ ਕੀ ਸੁਰਤੀ ਸੁਨਨ ਸੰਯੋਗ।
ਰੁਣਝੁਣ ਕਾਰ ਸੁਹਾਵਈ ਸ੍ਰੀਚੰਦਰ ਗੁਰੁ ਯੋਗ॥੧॥

**ਅਸ਼ਟਪਦੀ**

ਣਣੰਕਾਰ ਧੁਨ ਨਭੀ ਨਗਾਰੇ। ਸ਼ੂਰਵੀਰ ਭੱਟ ਜੁਰੇ ਅਖਾਰੇ॥
ਰਣ ਮਹਿ ਗਣ ਵਾਦਿਤ੍ਰਨ ਵਾਇ। ਰਣਸਿੰਗੇ ਤੁਰੀਆ ਸਮੁਦਾਇ॥੧॥
ਤੋਰਣ ਧਵਜਾ ਤੁੰਗ ਫਹਰਾਈ। ਡਫ ਢਢ ਢੋਲਕ ਸ਼ਹਿਨਾਈ॥
ਤੁਰ ਮੁਚੰਗ ਉਪੰਗ ਤਰੰਗਾ। ਉਮਰੁ ਪਣਵ ਪਖਾਵਜ ਜੰਗਾ॥੨॥
ਦੁੰਦਭਿ ਘੋਸੈ ਗਜੈ ਨਿਸ਼ਾਨਾ। ਚੌਬੀ ਚਰਮ ਹਨਤ ਦੁਹਰਾਨਾ॥
ਮਤਿ ਆਤਮ ਦਵੈ ਸ਼ੁਭ ਬਲਕਾਰੀ। ਭੁਜ ਦੰਡਨ ਡੌਕਤ ਧਰਰਾਰੀ॥੩॥
ਸੇਨਾਪਤਿ ਮੋਹਿ ਆਇਓ ਧਾਇ। ਮਤਸਰ ਹਉ ਮੈਂ ਮੇਰ ਸਬਾਇ॥
ਕਰ ਕੁਦੰਡ ਪਰਪੰਚ ਚਲਾਇਓ। ਮੋਹ ਤਾਪ ਵਸ ਊਚਟ ਨ ਮਾਇਓ॥੪॥
ਗਿਆਨ ਵੈਰਾਗ ਵਿਵੇਕ ਸਿਧਾਏ। ਬਨ ਬੋਹੜ ਚਾਰ ਦਿਵਸ ਬਿਤਾਏ॥

ਛਿਤ ਦੇਵੀ ਬਲ ਨਿਜ ਤਪ ਦੀਨਾ। ਬਲ ਬਲਸੰਗਿ ਚੜੈ ਬਲ ਪੀਨਾ॥੫॥
ਦਵਾਰ ਜਾਇ ਧੌਂਸਾ ਧੁਣਕਾਰਾ। ਗਰਜਿਓ ਸਿੰਹਨਾਦ ਕਰਿ ਭਾਰਾ॥
ਵਾਰਿਦ ਤਡਿਤਾ ਸਾਗਰ ਨਭਹਿ। ਸ਼ਬਦ ਸਮਾਇਓ ਤਾ ਕਾ ਸਭਹਿ॥੬॥
ਧਨੁਸ਼ ਟੰਕਾਰ ਸ਼ੂਨਯ ਧੁੰਨ ਛਾਈ। ਅੰਧ ਧੁੰਧ ਪ੍ਰਲਯ ਹੋਏ ਆਈ॥
ਕੜਕੜਾੜ ਮਚਿਓ ਘਮਸਾਨਾ। ਕਾਮ ਕ੍ਰੋਧ ਮੋਹ ਲੋਭ ਪਰਾਨਾ॥੭॥
ਆਤਮ ਪਹਿਰਾਏ ਪਟ ਯੋਧਾ। ਊਚ ਨਿਵਾਜੈ ਗਿਆਨ ਪ੍ਰਬੋਧਾ॥
ਛਣੰਕਾਰ ਰੁਣ ਝੁਣ ਹਰਿ ਵਾਣੀ। ਸ੍ਰੀਚੰਦਰ ਪ੍ਰਭੁ ਵਿਜਯ ਨਿਸਾਣੀ॥੮॥੨੩॥

**ਸ਼ਲੋਕ**

ਤਾਪ ਵਿਨਾਸਨ ਤਾਤ ਹਨ ਤਾਤਕਾਲ ਫਲ ਦੈਨ।
ਤ੍ਰਿਸ਼ਣਾ ਤ੍ਰਿਸ਼ਾ ਨਿਵਾਰਈ ਸ੍ਰੀਚੰਦਰ ਗੁਰੁ ਵੈਣ॥੧॥

**ਅਸ਼ਟਪਦੀ**

ਤਾਤਾ ਰਵਾਵਣ ਤਿਆਗਹੁ ਮੀਤ। ਤਾਤੇ ਅੰਤਰ ਸੀਤ ਨ ਗੀਤ॥
ਤਾਤੀ ਆਂਚ ਨ ਲਾਗਹਿ ਤੋਹਿ। ਹਰਿ ਹਰਿ ਰਸ ਸੀਤਲ ਮਨ ਹੋਹਿ॥੧॥
ਤੀਨਹੁ ਤਾਪ ਨਿਵਾਰਣਹਾਰ। ਔਸ਼ਧਿ ਖਾਵਹੁ ਰਾਮ ਮੁਰਾਰਿ॥
ਤ੍ਰਿਖਾ ਵਿਦਾਰਣਹਾਰ ਸਵਾਮੀ। ਰਾਮ ਨਾਮ ਅਮ੍ਰਿਤ ਸੁਧ ਧਾਮੀ॥੨॥
ਤ੍ਰਿਸ਼ਣਾ ਬੂਝੈ ਸਭ ਸੁਖ ਪਾਇ। ਹਰਿ ਸਰ ਭੀਤਰ ਮਲ ਮਲ ਨਹਾਏ॥
ਤਿਹੁ ਲੋਕਨ ਮਹਿ ਹਰਿ ਪ੍ਰਭੁ ਜਾਨੈ। ਆਪਨ ਪੀਸੈ ਆਪ ਨ ਛਾਨੈ॥੩॥
ਤਿਨ ਹੀ ਪਾਇਆ ਪਰਮ ਨਿਧਾਨ। ਮਨ ਅੰਤਰ ਸਿਮਰਿਓ ਭਗਵਾਨ॥

ਤਨ ਸੁਖ ਵਸਿਆ ਮਨ ਸੁਖ ਪਾਇਆ। ਗੁਣ ਗੋਵਿੰਦ ਚੀਤ ਚਿੱਤ ਲਾਇਆ॥੪॥
ਤਨਕ ਨ ਦੂਖ ਰਹਿਓ ਉਰ ਮਾਹਿ। ਸਾਧ ਸੰਗ ਨਾਰਾਇਣ ਗਾਹਿ॥
ਤਿਨ ਹੀ ਪਾਏ ਨਿਰੰਜਨ ਦੇਵ। ਸਾਧ ਸੰਗ ਜੋ ਲਾਗਾ ਸੇਵ॥੫॥
ਤਾਤ ਤਾਤ ਜਿਮਿ ਤਾਤ ਰੂ ਮਾਤ। ਸਾਧੁ ਸੰਗ ਸੇਵਕ ਵਿਖਆਤ॥
ਤਾਤ ਕਾਲ ਨਾਰਾਇਣ ਨਾਮ। ਟਾਰ ਦੇਤ ਸਭ ਦੂਤਨ ਯਾਮ॥੬॥
ਤਾਰ ਨਾਮ ਅੰਮ੍ਰਿਤ ਰਸ ਰਸਿਆ। ਤਾਰ ਤਮਯ ਧੰਧੈ ਨਹਿ ਘਸਿਆ॥
ਤਾਰ ਚੜੈ ਤਾਰੀ ਰੰਗ ਆਇਆ। ਹਰਿ ਹਰਿ ਹਰਿ ਹਰਿ ਹਰਿ ਹਰਿ ਗਾਇਆ॥੭॥
ਤਮ ਵਿਨਸੈ ਅਗਿਆਨ ਮਹਾਨ। ਰੰਗਿਓ ਰੰਗ ਅਪੰਪਰ ਮਾਨ॥
ਤਿਸ ਜਨ ਪੀਵਹੁ ਚਰਣ ਪਖਾਰ। ਸ੍ਰੀਚੰਦਰ ਜਿਹਿ ਨਾਮ ਆਧਾਰ॥੮॥੨੪॥

**ਸ਼ਲੋਕ**

ਥਾਕ ਪਰੈ ਬਹੁ ਯੋਨਿ ਮਹਿ ਬਾਰ ਬਾਰ ਤਨ ਧਾਰ॥
ਕਰਣਾਕਰ ਕਰਣਾ ਕਰਹੁ ਸ੍ਰੀਚੰਦਰ ਗਿਓ ਹਾਰ॥੧॥

**ਅਸ਼ਟਪਦੀ**

ਥਿਤ ਕਾਹੂੰ ਨਹਿ ਪਾਈ ਜਾਇ। ਫਿਰ ਫਿਰ ਲੱਖ ਚੌਰਾਸੀਹ ਧਾਇ॥
ਥਾਹ ਨਹੀ ਯੋਨਿਨ ਕੀ ਕੋਇ। ਮਕਰ ਮਤਸ ਨਾਕੂ ਅਵਲੋਇ॥੧॥
ਥਮ ਸਮਾਨ ਸਿਥਤਿ ਬਹੁ ਯੋਨੀ। ਅਜਗਰ ਪੰਥ ਤਰੁਵਰ ਮੌਨੀ।
ਥਲ ਥਲ ਅਪਰ ਅਪਰ ਹੀ ਰੂਪ। ਸਹਿਤ ਸ਼ੀਤ ਵਰਸ਼ਾ ਸਿਰ ਧੂਪ॥੨॥
ਥਾਂ ਥਾਂ ਰੰਗ ਢੰਗ ਬਹੁ ਤੋਰੇ। ਧੂਮਰ ਸ਼ਿਆਮ ਗੰਦਮੀ ਗੋਰੇ॥

ਥਥਲੇ ਬਾਣੀ ਊਚ ਗੁਹਾਰ। ਨਯਨ ਹੀਨ ਦ੍ਰਿਗ ਦ੍ਰਿਸ਼ਟ ਸੁਚਾਰ॥੩॥
ਥਰਥਰ ਕੰਪਤ ਲਗਤ ਵਿਆਰਾ। ਇਕ ਥਲ ਥਿਰਓ ਸੁਮੇਰੁ ਸੁਮਾਰਾ॥
ਥਾਲ ਬਜਾਵਤ ਨਾਚਤ ਨਾਚ। ਆਪਨ ਰੰਗ ਆਪ ਰਹਿ ਰਾਚ॥੪॥
ਥਾਲੀ ਫੇਰਤ ਦੀਪ ਜਗਾਇ। ਭਗਤਿ ਭੀਖ ਹਿਤ ਕਰ ਫੈਲਾਇ॥
ਥਰ ਸਿਰ ਜੰਘ ਪਸਾਰ ਆਕਾਸ਼। ਆਵਤ ਜਾਤ ਨ ਲਖਿਅ ਸਾਂਸ॥੫॥
ਥੂਕ ਮੂਤਰ ਮਲ ਭਖਤ ਅਨੇਕ। ਅਜਾ ਮਹਿਸ਼ੀ ਗੌ ਖਰ ਅਸ਼ਵ ਭੇਕ॥
ਸਥੂਲ ਮਹਾ ਬਹੁ ਸੂਕਸ਼ਮ ਦੇਹੀ। ਡੋਲਤ ਗਗਨ ਧਰਣੀ ਅਚਲੇਹੀ॥੬॥
ਥੁਰ ਥੁਰ ਵਸਤੁ ਵਿਕਲ ਉਰ ਮਾਹੀ। ਦਾਨ ਦੇਤ ਨਿੱਖੁਟਤ ਕਬ ਨਾਹੀ॥
ਥਕ ਥਕ ਪਰਤ ਘਾਲਨਾ ਘਾਲੀ। ਹਸ਼ਟ ਪੁਸ਼ਟ ਅਨਾਥ ਕੀ ਚਾਲੀ॥੭॥
ਥਿਰ ਥਿਰ ਪਗ ਪਗ ਧਰ ਹੀਂ। ਗਗਨ ਚਰਿਤ ਸਾਗਰ ਵਰ ਤਰ ਹੀ॥
ਥੋਮ ਗੰਧ ਪ੍ਰਗਟੀ ਸਭ ਥਾਨ। ਸ੍ਰੀਚੰਦਰ ਵਿਆਪਕ ਅਨੁਮਾਨ॥੮॥੨੫॥

**ਸ਼ਲੋਕ**

ਦਿਆ ਦਾਨ ਦਮੁ ਦਮ ਦਮਨ ਜਪ ਤਪ ਸੰਯਮ ਸਾਰ।
ਦੀਨ ਦਰਦ ਦੁਖ ਭੰਜਨੋ ਪਾਰ ਉਤਾਰਨ ਹਾਰ॥੧॥

**ਅਸ਼ਟਪਦੀ**

ਦੀਨ ਦਰਦ ਦੁਖ ਭੰਜਨ ਨਾਮ। ਦਰਗਹ ਆਵਤ ਜੀਅ ਕੇ ਕਾਮ।
ਦਿਆਵੰਤ ਅਵਿਨਾਸ਼ੀ ਰਾਇਆ। ਦਾਨ ਦੇਤ ਜੀਅ ਜੰਤੁ ਨਿਕਾਇਆ॥੧॥
ਦਮ ਦਮ ਸਦਾ ਸਮਾਲਹੁ ਸੋਇ। ਦੂਖ ਨ ਲਾਗ ਸਕੈ ਤੁਹ ਕੋਇ॥

ਦਾਰਿਦ ਹਰਣ ਸਿਮਰ ਮਨ ਮੇਰੇ। ਈਹਾਂ ਉਹਾਂ ਕਾਮ ਜੋ ਤੇਰੇ॥੨॥
ਦਾਸਨ ਪੈਜ ਰਖਤ ਕਰਤਾਰਾ। ਮਨ ਮੇਰੇ ਕਿਓਂ ਤਾਹਿ ਵਿਸਾਰਾ॥
ਦੇਖਤ ਸਭ ਕਿਛ ਸਭ ਕੈ ਸੰਗਾ। ਤਿਸ ਸਿਓਂ ਕਹੁ ਕਿਆ ਕਰਹਿ ਕੁਢੰਗਾ॥੩॥
ਦੁਖਯ ਮਹਾ ਤੁਮ ਹਿਰਦੈ ਨ ਜਾਨਾ। ਠਾਗ ਨ ਸਕਤ ਤਾਹਿ ਕੋ ਸਿਆਨਾ॥
ਦਰਸਤ ਤਾਂ ਕਹਿ ਕਮੀ ਨ ਕਾਈ। ਮਨ ਮੇਰੇ ਤਹਿ ਸਦਾ ਧਿਆਈ॥੪॥
ਦਲ ਮਲ ਕਾਮ ਕ੍ਰੋਧ ਅਹੰਕਾਰ। ਮਨ ਮੇਰੇ ਹਰਿ ਨਾਮ ਸਮਾਰ॥
ਦੈਤ ਦਲਨ ਦਲ ਸਾਰੰਗਧਾਰਿ। ਗਣਤੀ ਕਵਣ ਜੀਵ ਲਹੁ ਸਾਰ॥੫॥
ਦੋਖੀ ਦੁਸ਼ਟ ਹਨਤ ਹਿਤ ਦਾਸ। ਭਗਤ ਜਨਾਂ ਕੀ ਪੂਰਤ ਆਸ॥
ਦਰ ਪਰ ਰਿੱਧਿ ਸਿੱਧਿ ਨਵਨਿਧਿ। ਸਦਾ ਸਲਾਮਤ ਸਭ ਵਿਧਿ ਸਿੱਧਿ॥੬॥
ਦਰਦਰ ਵੇਦ ਛਿਨਾਏ ਪੁਕਾਰੇ। ਦਰ ਕੋ ਭਏ ਯੁਗ ਕਈ ਹਜਾਰੇ॥
ਦੁਰਤ ਨ ਕੀਆ ਜਾਤੇ ਕੋਈ। ਕਪਟ ਧਪਟ ਕੀ ਪਾਰਤ ਲੋਈ॥੭॥
ਦੁਰਤ ਨਿਵਾਰਣ ਸਰਵ ਸਾਧਾਰਣ। ਦੀਨ ਦਿਆਲ ਸਦਾ ਪ੍ਰਤਿਪਾਰਣ॥
ਦੂਵਯ ਅਪਾਰ ਜਾਹਿ ਦਰਬਾਰਾ। ਸ੍ਰੀਚੰਦਰ ਤਾਂ ਕੀ ਸ਼ਰਣਾਰਾ॥੮॥੨੬॥

**ਸ਼ਲੋਕ**

ਧਰਣੀਧਰ ਭਗਵਾਨ ਬੀਠਲਾ ਸਭ ਘਟ ਰਹਿਓ ਵਿਆਪ।
ਧਾਰ ਮਨਾ ਸ਼ੁਭ ਗਤਿ ਲਹਹਿ ਸ੍ਰੀਚੰਦਰ ਹਰਿ ਜਾਪ॥੧॥

**ਅਸ਼ਟਪਦੀ**

ਧਰਮ ਧੁਰੰਧਰ ਪਰਮ ਸੁਜਾਨ। ਜੀਵ ਜੰਤੁ ਕਰਤਾ ਕਲਿਆਣ॥

ਧਾਰਤ ਕ੍ਰਿਪਾ ਨ ਦੂਖਨ ਪੇਖੈ। ਘਾਲੀ ਘਾਲ ਡਾਰਤੋ ਲੇਖੇ॥੧॥
ਧੀਰ ਵਿਸ਼ਾਲ ਵੀਰ ਵਰ ਯੋਧਾ। ਦਾਸਨ ਪਰ ਕਬ ਕਰਤ ਨ ਕ੍ਰੋਧਾ।
ਧਿਰ ਨਿਧਰੇ ਕੀ ਓਟ ਨਿਓਟ। ਲਾਗਨ ਦੇਤ ਨਹੀਂ ਕੋ ਚੋਟ॥੨॥
ਧਾਰ ਤੇਗ ਤੇ ਲੇਤ ਵਚਾਏ। ਜਨ ਕਉ ਲਗਤ ਨ ਤਤੀ ਵਾਏ॥
ਧਨੁਧਰ ਮੇਰੋ ਬੜੋ ਸਵਾਮੀ। ਜਨ ਕੋ ਬੋਹਿਥ ਪਾਰ ਗਰਾਮੀ॥੩॥
ਧਰ ਤਕੜੀ ਤੋਲੈ ਸੰਸਾਰਾ। ਤਿਲ ਜੌਂ ਰਤੀ ਤੋਲਾ ਸਾਰਾ॥
ਧੁਰ ਤੇ ਜੀਅਨ ਰਿਜਕ ਸੰਬਾਹਾ। ਕਰਮ ਕੁਕਰਮ ਨਹਿ ਪਰਵਾਹਾ॥੪॥
ਧੂਰ ਸਾਧੁ ਕੀ ਪਰਮ ਪੁਨੀਤ। ਗੋਵਿੰਦ ਨਾਮ ਜਪਤ ਨਿੱਤ ਨੀਤਿ।
ਧੀਰਜ ਯਸ਼ ਸੋਭਾ ਬੇਅੰਤ। ਪਾਰਬ੍ਰਹਮ ਜਾ ਕੇ ਰਿਦ ਮੰਤ॥੫॥
ਧਨ ਨਿਧਾਨ ਜਾਂ ਕੇ ਅਨਖੂਟ। ਸਿਮਰ ਸਿਮਰ ਜਨ ਲੀਜੈ ਲੂਟ॥
ਧਰ ਉਰ ਟੇਕ ਜਪਹੁ ਹਰਿ ਨਾਮ। ਸ਼ਾਹਿ ਪਾਤਸ਼ਾਹਿ ਸਭ ਕਰਹਿ ਸਲਾਮ॥੬॥
ਧਾਈਆ ਧਾਈ ਜਨ ਕਾ ਆਪ। ਸਰਪ ਸਿੰਹ ਕਾ ਨਹਿ ਸੰਤਾਪ॥
ਧਾਏ ਧਾਏ ਆਵਤ ਹੈ ਨੇਰੈ। ਏਕ ਬਾਰ ਜੋ ਦਾਸ ਹੀ ਟੇਰੈ॥੭॥
ਧਰ ਲੀਨੋ ਜਨ ਉਰ ਨਿਰੰਕਾਰ। ਦਈ ਸਕਲ ਸੰਸਾਰਹਿ ਹਾਰ॥
ਧਰਣੀ ਸਕਲ ਮਹਿ ਫਿਰੀ ਦੁਹਾਈ। ਸ੍ਰੀਚੰਦਰ ਪ੍ਰਭੁ ਪੁਰਖ ਵਡਾਈ॥੮॥੨੭॥

**ਸ਼ਲੋਕ**

ਨਾਰਾਇਣ ਨਹਿ ਸਿਮਰਿਓ ਜੋ ਆਵਤ ਮਨ ਕਾਮ।
ਰਸ ਵਸ ਮੋਹਿਓ ਮਾਨਸੈ ਸ੍ਰੀਚੰਦਰ ਭਵ ਧਾਮ॥੧॥

**ਅਸ਼ਟਪਦੀ**

ਨਾਮ ਨਿਰੰਜਨ ਅਪਰ ਅਪਾਰ। ਸਰਵ ਲੋਕ ਕਰਤਾ ਪ੍ਰਤਿਪਾਰ।
ਨਾਰਾਇਣ ਜਪ ਪਰਮ ਨਿਧਾਨ। ਚੌਦਹ ਭੁਵਨ ਸਦਾ ਸੁਖ ਦਾਨ॥੧॥
ਨਿਹਕੇਵਲ ਹਰਿ ਮੁਕਤ ਦਵਾਰਾ। ਆਵਣ ਜਾਣ ਵਿਸ਼ੇ ਸੰਸਾਰਾ॥
ਨਿਰਭਯ ਮਹਾਂ ਅਤਿਰਥੀ ਯੋਧਾ। ਕੋਟਿ ਦੈਤ ਦਲ ਛਿਨ ਮਹਿ ਸੋਧਾ॥੨॥
ਨਿਰਵਾਣ ਪਦਾਰਥ ਪਰਮ ਪੁਨੀਤਾ। ਸ਼ਰੁਤਿ ਸਿਮ੍ਰਿਤੀ ਸ਼ਾਸਤਰ ਵਰ ਗੀਤਾ॥
ਨਿਰਾਹਾਰ ਕਬ ਦੀਨ ਨ ਭਿਆ। ਉਦਰ ਵਿਕਾਰ ਜਾਹਿ ਨਿਜ ਛਇਆ॥੩॥
ਨਿਰਵੈਰ ਮਲ ਪਾਪ ਗਵਾਈ। ਜੀਵ ਜੰਤੁ ਸ੍ਰਿਸ਼ਟੀ ਕਾ ਸਾਈ॥
ਨਿਰੰਕਾਰ ਮਨ ਬੁਧਿ ਨ ਪਾਵੈ। ਤਨ ਆਸ਼੍ਰਿਤ ਹੋਵੈ ਕਿਓਂ ਕਰ ਧਾਵੈ॥੪॥
ਨਿਹਕਲੰਕ ਦੁਖ ਦੋਖ ਨ ਦੇਈ। ਸੁਖ ਸ਼ਾਂਤ ਮਨ ਮਾਹਿ ਸੰਜੇਈ॥
ਨਿਹਕਟੰਕ ਕਿਮਿ ਦ੍ਵੈਸ਼ੀ ਲੋਏ। ਅਲਪਾਯੂ ਬਿਨਸੈਗੀ ਸੋਏ॥੫॥
ਨਿਰਵਿਸ਼ ਵਿਸ਼ਿਆ ਸੁਤਨ ਵਿਹੂਨਾ। ਅੰਤਰ ਵਿਸ਼ ਮਨ ਜੀਵ ਮਲੀਨਾ॥
ਨਿਰ ਅਹੰਕਾਰ ਦ੍ਵਵਯ ਕੀ ਹਾਨਿ। ਸਰਵ ਸ੍ਰਿਸ਼ਟ ਰਵਿਆ ਸਮਾਨ॥੬॥
ਨਿਰਨਾਮੀ ਨਿਰਧਾਮ ਅਕਾਮੀ। ਨਿਰਲੋਭੀ ਨਿਰਮੋਂਹੀ ਬਾਮੀ॥
ਨਿਰਕਾਲਾ ਨਿਰਜਾਲ ਅਪਾਲਾ। ਨਿਰਥਾਮੀ ਨਿਰਧੂਮੀ ਜਵਾਲਾ॥੭॥
ਨਿਰਯੋਗੀ ਨਿਰਭੋਗੀ ਪਾਵਨ। ਨਿਰਸੰਕਲਪ ਵਿਕਲਪ ਸੁਹਾਵਨ॥
ਨਿਰਸਨਾਨ ਨਿਰਸੰਧ ਅਡੋਲਾ। ਸ੍ਰੀਚੰਦਰ ਉਰ ਨਿਰਤੁਲ ਤੋਲਾ॥੮॥੨੮॥

**ਸ਼ਲੋਕ**

ਪਤਿਤ ਉਧਾਰਣ ਪਾਰਬ੍ਰਹਮ ਪਰਮ ਪੁਰਾਣ ਪੁਨੀਤਿ।
ਪਰਮੇਸ਼ਵਰ ਪਰਧਾਮ ਪਰ ਪੂਰਣ ਪੁਰਸ਼ ਪ੍ਰਤੀਤਿ॥੧॥

**ਅਸ਼ਟਪਦੀ**

ਪਤਿਤ ਪਾਵਨ ਪਾਰਬ੍ਰਹਮ ਪੁਰਾਣ। ਪਰਮ ਜਯੋਤੀ ਪਰਮੇਸ਼ਵਰ ਪ੍ਰਾਣ॥
ਪ੍ਰਤਿਪਾਲਕ ਪਰਗੁਣ ਪ੍ਰਵ੍ਰੱਧਿ। ਪਰਮ ਪੁਨੀਤ ਪਰੰਪਰ ਸ਼ੁੱਧਿ॥੧॥
ਪਰਮਧਾਮ ਪਰਕਾਮ ਅਕਰੁਧਾ। ਪਰਮ ਯੋਧਾ ਪਰਪਾਵਕ ਯੁਧਾ॥
ਪਰਮ ਰੁਪਾ ਪਰਰੰਗ ਪਰਾਸਾ। ਪਰਮ ਨਾਮ ਪਰਿਪੂਰ ਪ੍ਰਕਾਸ਼ਾ॥੨॥
ਪਰ ਤੇ ਪਰੇ ਅਪਰਾ ਅਰੁ ਪਰਾ। ਪਰਵੇਦਨ ਪਰਸਵੇਦਨ ਧਰਾ॥
ਪਰਦੂਖਨ ਪਰਦੋਖਨ ਪੂਰਾ। ਪਰਸੋਖਨ ਪਰਮੋਖਨ ਮੂਰਾ॥੩॥
ਪਰਮ ਯੋਗ ਪਰ ਭੋਗ ਅਰੋਗ। ਪਰਮ ਸੰਯੋਗੀ ਪਰਮ ਵਿਯੋਗ॥
ਪਰਮ ਸਰੋਵਰ ਪਰਮ ਇਸਨਾਨ। ਪਰਮ ਭੋਗੀਸ਼ਵਰ ਪਰਮ ਸੁ ਦਾਨ॥੪॥
ਪਰਮ ਗਿਆਨ ਪਰ ਧਿਆਨ ਪ੍ਰਸਿਧ। ਪਰਮ ਭਾਵ ਅਨੁਭਾਵ ਪਰਵਰਿਧ॥
ਪਰਮਿਤ ਪ੍ਰਵਿਰਤ ਪ੍ਰਕਿਰਤ ਰੂਪ। ਪਰ ਰਵਿ ਪਰ ਸਸਿ ਪਰ ਤੜਿ ਤੂਪ॥੫॥
ਪਰ ਹਰਿ ਪਰ ਹਰਿ ਪਰ ਹਰਿ ਸੋਇ। ਪਰ ਮਨ ਪਰ ਚਿੱਤ ਪਰਹੰ ਹੋਇ॥
ਪਰਕਰ ਪਰਕਰ ਪਰਕਰ ਭਇਓ। ਪਰਧਰ ਪਰਤਰ ਪਰਵਰ ਜਇਓ॥੬॥
ਪਰਵਨ ਪਰਵਨ ਪਰਵਨ ਆਪ। ਪਰਿਪੂਰਣ ਪਰਿਪੂਰਣ ਜਾਪ॥
ਪਰਾਦੇਵ ਪਰਸੇਵ ਪ੍ਰਭੇਵ। ਪਰਾਦੇਸ ਪਰਵੇਸ ਪ੍ਰਛੇਵ॥੭॥

ਪਰਮ ਪੁਰਾਤਨ ਪਰਮ ਧਰਮੰਗ। ਪਰਮ ਵੈਰਾਗ ਪਰਮ ਪਰਸੰਗ॥
ਪਰ ਪਰ ਪਰ ਪਰ ਪਰ ਪਰ ਪਰਾ। ਸ੍ਰੀਚੰਦਰ ਪਰਤੇ ਪਰ ਪਰਾ॥੮॥੨੯॥

**ਸ਼ਲੋਕ**

ਫਾਰਤ ਵਾਰਿਦ ਤਮ ਭਇ ਤਡਿਤਾ ਗਿਆਨ ਕੜਾਕ।
ਮਗ ਪਾਇਓ ਹਰਿ ਨਾਮ ਕਾ ਸ੍ਰੀਚੰਦਰ ਬਨ ਧਾਕ॥੧॥

**ਅਸ਼ਟਪਦੀ**

ਫੂਟੀ ਪਹੁ ਰਵਿ ਕੇ ਉਦਆਏ। ਦੋਖੀ ਦੈਤਿ ਮੁਏ ਵਿਲਖਾਏ।
ਫੁਰ ਵਾਣੀ ਗੁਰੁ ਗੋਵਿੰਦ ਵੇਦ। ਕਛੁ ਕਛੁ ਪਾਇਆ ਭੇਦ ਅਭੇਦ॥੧॥
ਫਿਰ ਫਿਰ ਯੋਨੀ ਧਾਵਨ ਚੂਕਾ। ਧਰਮ ਰਾਇ ਕਾ ਲੇਖਾ ਮੂਕਾ॥
ਫਿਰਿਓ ਫੇਰ ਦਾਹਿਨੀ ਔਰਾ। ਚੜ੍ਹੈ ਸੁਮੇਰੁ ਲਹਿਓ ਚਹੁੰ ਕੋਰਾ॥੨॥
ਫੁਰਨਾ ਗਇਓ ਫਨਾਹਫਿਲ ਜਾਨ। ਲਹੀ ਫਜੀਹਤ ਪਾਇਆ ਮਾਨ।
ਫਾਹੀ ਟੂਟੀ ਧੰਧੈ ਜਾਲ। ਫਿਲ ਹਾਲੀ ਉਰ ਭਈ ਕਮਾਲ॥੩॥
ਫਤਹ ਪਾਇ ਵਸ ਕੀਆ ਫਤੂਰ। ਫੌਜ ਪ੍ਰਕਾਸ਼ੀ ਨੂਰੀ ਨੂਰ।
ਫੂਹੀ ਫੂਹੀ ਉਡੀ ਆਕਾਸ਼। ਨਿਰਮਲ ਬੁਧਿ ਨਿਰਮਲ ਆਭਾਸ॥੪॥
ਫੂਹੇ ਫਾਲੀ ਗਏ ਪਲਾਏ। ਰਾਮ ਨਾਮ ਕੀ ਤੇਜ ਹਵਾਏ।
ਫਿਰਹਿ ਨ ਲੱਖ ਚੌਰਾਸੀ ਮਾਹਿ। ਫਲ ਪਾਇਆ ਆਤਮ ਕੋ ਗਾਹਿ॥੫॥
ਫਲੀ ਕਰਮ ਕੀ ਵੇਲ ਸੁਹਾਈ। ਵਿਗਸਿ ਬੁਧਿ ਸਸਿ ਸੁਧਾ ਸਮਾਈ॥
ਫੁਨ ਫੁਨ ਆਵਨ ਜਾਨ ਨ ਹੋਇ। ਰਾਮ ਨਾਮ ਰਖ ਮਨ ਮਹਿ ਪੋਇ॥੬॥

ਫਾਰਿਓ ਚਿਤਰ ਗੁਪਤ ਦੀਵਾਨ। ਟੋਏ ਟਿਬੇ ਕੀਏ ਮੈਦਾਨ॥
ਫਨਨ ਸਮੇਟ ਫਨੀ ਧਰ ਢੋਰੀ। ਸੂਰਤਿ ਨਹੀ ਨ ਕਾਲੀ ਗੋਰੀ॥੭॥
ਫੂਲਿਓ ਫੂਲ ਧਰਮ ਫਲ ਜੇਤਾ। ਸਾਂਝ ਸਮੇ ਮੁਰਝਾਇਓ ਤੇਤਾ॥
ਫਲ ਪਾਕਾ ਗੋਵਿੰਦ ਕੋ ਨਾਮ। ਸ੍ਰੀਚੰਦਰ ਸੁਖ ਸਹਜ ਅਰਾਮ॥੮॥੩੦॥

**ਸ਼ਲੋਕ**

ਬਨ ਮਾਲੀ ਜਇੰਤੀ ਧਰਣੀ ਵਨ ਵਨ ਵੇਣੁ ਵਜਾਤ।
ਬਿਨ ਪ੍ਰਿਅ ਪ੍ਰਿਆ ਨ ਤ੍ਰਿਪਤਈ ਸ੍ਰੀਚੰਦਰ ਦਿਨ ਰਾਤ॥੧॥

**ਅਸ਼ਟਪਦੀ**

ਬਿੰਦੁ ਇਕ ਸੰਸਾਰ ਉਪਾਇਆ। ਬਿੰਦੁ ਪ੍ਰਕਾਸ਼ੀ ਅਪਨੀ ਮਾਇਆ॥
ਬਿੰਦੁ ਮੂਲ ਤਮ ਆਤਮ ਸਵਰੂਪ। ਬਿੰਦੁ ਵਿੰਦੁ ਕਾ ਪੇਖੈ ਰੂਪ॥੧॥
ਬਿੰਦੁ ਮਾਧਵੈ ਜਯੋਤੀ ਸਮਾਈ। ਬਿੰਦੁ ਧੁਨ ਆਕਾਸ਼ੀ ਆਈ॥
ਬਿੰਦੁ ਵੇਦ ਚਤੁਰਨ ਕਾ ਸਾਰ। ਨਿਰ ਵਿਭਚਾਰੀ ਸਹਵਿਭਚਾਰ॥੨॥
ਬਿੰਦੁ ਠਹਿਰਾਵਹਿ ਧਿਆਨ ਸਰੂਰਾ। ਬਿੰਦੁ ਪ੍ਰਕਾਸ਼ੈ ਤ੍ਰਿਭੁਵਨ ਮੂਰਾ॥
ਬਿੰਦੁਹਿ ਵਿੰਦੁ ਮਿਲਾਇਹਿ ਮੋਖ। ਬਿੰਦੁਹਿ ਵਿੰਦੁ ਨ ਅੰਤਰ ਦੋਖ॥੩॥
ਬ੍ਰਹਮ ਵਿਸ਼ਨੁ ਮਹੇਸ਼ ਬਨਾਇ। ਬਿੰਦੁ ਭੂਮੀ ਇਸ ਸਿਸ਼ਟ ਸਬਾਇ॥
ਬੁਧਿ ਬੋਧ ਕਾ ਇਕੋ ਰੰਗ। ਆਤਮ ਪਰਮਾਤਮ ਸਰਵੰਗ॥੪॥
ਬੂਝੈ ਬੂਝ ਅਬੂਝ ਸਿਆਨਾ। ਬੂਝੈ ਅਗਨਿ ਅਗਨਿ ਲਪਟਾਨਾ॥
ਬੂਝ ਬੂਝਾਰਤ ਬੋਝ ਉਤਾਰ। ਬਿੰਦੁ ਪੁਰਸ ਕਾ ਪੇਖ ਆਕਾਰ॥੫॥

ਬੰਦਨ ਵਾਰ ਦਵਾਰ ਲਟਕਾਈ। ਝਿਲ ਮਿਲਕਾਰੀ ਅਚਰਜ ਭਾਈ॥
ਬੰਦੇ ਕਮਰ ਬੰਦਗੀ ਲਾਗ। ਬੰਦ ਬੰਦ ਛੋਰੇ ਬੰਦ ਰਾਗ॥੬॥
ਬਾਨੀ ਪਾਇ ਰਾਮ ਰਮਾਇ। ਬਨ ਬਨ ਉਪਜੈ ਬਿਨਸੈ ਕਾਇ॥
ਬਾਨੈ ਫੇਰੇ ਚਕ ਚਢਾਇਆ। ਦ੍ਰਿਸਟ-ਅਦ੍ਰਿਸਟੈ ਭਰਮ ਮਿਟਾਇਆ॥੭॥
ਬਫਰ ਬਢਾਇ ਗਹਿਆ ਮੁਕੰਦ। ਰੰਗਣ ਰੰਗਿਆ ਸੁਧ ਸੁਰੰਗ॥
ਬਾਧਾ ਮੇਟੇ ਗੋਵਿੰਦ ਹੋਇ। ਸ੍ਰੀਚੰਦਰ ਚਾਨਣ ਸਭ ਲੋਇ॥੮॥੩੧॥

**ਸ਼ਲੋਕ**

ਭਗਤ ਵਛਲ ਭਗਵਾਨ ਭਵ ਭਵਨਿਧਿ ਤਾਰਣਹਾਰ।
ਭਾਉ ਭਗਤਿ ਰੰਗ ਮਾਣਈ ਸ੍ਰੀਚੰਦਰ ਭਵ ਸਾਰ॥੧॥

**ਅਸ਼ਟਪਦੀ**

ਭਇਆ ਸਮਾਹਾ ਭਗਵਤ ਨਾਮ। ਭਗਤੀ ਭਾਵ ਆਨੰਦ ਨਿਧਾਨ॥
ਭੈਅ ਮੇਟੇ ਜਪਿਓ ਗੋਵਿੰਦ। ਭਰਮ ਗਵਾਇ ਵਿਨਸੀ ਚਿੰਦ॥੧॥
ਭਲਾ ਸੰਯੋਗ ਗੁਰੁ ਹਰਿ ਮੇਰਾ। ਰਾਮ ਧਾਮ ਮਹਿ ਕੀਨਸ ਡੇਰਾ॥
ਭਣਤ ਭਣੀ ਨਾਰਾਇਣ ਜਾਪ। ਭੁਵਨ ਤੀਨ ਵਿਨਸਾਨੇ ਪਾਪ॥੨॥
ਭੂਪਤਿ ਪੇਖ ਰਹਸਿਐ ਮਨ ਭਇਆ। ਭਇ ਦਰਬਾਰੀ ਭਾਰੀ ਦਇਆ॥
ਭਾਗ ਪੂਰਵਲੇ ਸਾਧੁ ਸੰਗ। ਲੀਆ ਚਲਾਇ ਨ ਹੋਇ ਤੰਗ॥੩॥
ਭਜਿਤ ਤ੍ਰਿਭੰਗੀ ਭੰਗ ਬਿਲਾਇ। ਭਰਿ ਪਾਇਆ ਲਹਿਣਾ ਪੁਰ ਬਾਇ॥
ਭਾਮ ਦਾਮ ਕੀ ਦਾਮ ਨਿਵਾਰੀ ਗੁਰੁ ਅਵਿਨਾਸ਼ੀ ਕੇਰ ਪੁਜਾਰੀ॥੪॥

ਭੈਅ ਭੰਜਨ ਹਰਿ ਹਰਿ ਹਰਿ ਨਾਮ। ਸਰ ਪਾਵਕ ਥਲ ਮੇਟੇ ਘਾਮ॥
ਬਨ ਬੇਹੜ ਹਰਿਆ ਗੰਧਾਇ। ਸੀਤਲ ਮੰਦ ਸੁਗੰਧਿਤ ਵਾਇ॥੫॥
ਭਈ ਪ੍ਰਤੀਤਿ ਪ੍ਰੀਤਿ ਸੁਹਾਨੀ। ਭਗਵਨ ਭਗਤਿ ਪ੍ਰਿਅ ਭਗਦਾਨੀ॥
ਭਾਲ ਯੋਤ ਪ੍ਰਕਾਸ਼ੀ ਰਾਮ। ਪਾਲ ਭਈ ਗੁਰੁ ਗੋਵਿੰਦ ਧਾਮ॥੬॥
ਭਾਰ ਵਿਗਾਰ ਉਤਾਰ ਵਿਡਾਰਿਓ। ਭਾਣਾ ਭਾਵਨ ਸਾਰ ਸਮਹਾਰਿਓ॥
ਭੁਜ ਭਰਿ ਭੇਟਿਆ ਕਰਤਾ ਰਾਇ। ਭਜ ਭੁਜ ਰਹੇ ਨ ਜਨਮਨ ਧਾਇ॥੭॥
ਭਵ ਹੀ ਭਵ ਭਵ ਮਾਹਿ ਸਮਾਇਆ। ਭਵ ਦੁਖ ਗੰਜਨ ਹਿਰਦੇ ਰਾਇਆ॥
ਭਨਿ ਅਰਦਾਸ ਸੁਨਹੁ ਪ੍ਰਭੁ ਮੇਰੇ। ਸ੍ਰੀਚੰਦਰ ਭਵ ਭਾਵ ਨਿਵੇਰੇ॥੮॥੩੨॥

**ਸ਼ਲੋਕ**

ਮਨ ਪਰਮੇਸ਼ਵਰ ਧਾਮ ਹੈ ਮਨ ਪਰਮੇਸ਼ਵਰ ਰਾਹਿ।
ਮਨ ਪਰਮੇਸ਼ਵਰ ਇਕ ਹੈ ਸਤਿਗੁਰੁ ਦੇਇ ਲਖਾਇ॥੧॥

**ਅਸ਼ਟਪਦੀ**

ਮਨ ਮੋਹਨ ਸੁ ਮੁਕੰਦ ਮੁਰਾਰੀ। ਮਧੁਸੂਦਨ ਮਦਨਾਰਿ ਪਰਹਾਰੀ॥
ਮਦਨ ਮੂਰਤਿ ਮੇਦਨ ਕਾ ਤਰਾਤਾ। ਮਥਨਸਿੰਧੁ ਮੁਹ ਮਾਰ ਨਸਾਤਾ॥੧॥
ਮਨ ਯੋਗਿਨ ਕਾ ਸਦਹੀ ਵਾਸੀ। ਮਨ ਭੋਗਿਨ ਤੇ ਸਦਾ ਉਦਾਸੀ॥
ਮਨ ਕਾ ਸਵਾਮੀ ਮਨ ਹੀ ਜੇਹਾ। ਮਨ ਪ੍ਰੇਰਕ ਮਨ ਹੀ ਧਰ ਦੇਹਾ॥੨॥
ਮਨ ਮਤਿਹਾਰੀ ਮਨਮੁਖ ਨਾਸੀ। ਮਾਇਆ ਕਾਰਕ ਮਾਇਆ ਵਾਸੀ।
ਮਾਨ ਅਮਾਨਹੁ ਪਰੇ ਪਰੀਲਾ। ਮਾਨਨ ਯੋਗ ਮਹਾ ਵਰ ਲੀਲਾ॥੩॥

ਮਾਂਗਤ ਨਹਿ ਕਾਹੂੰ ਦਰ ਜਾਈ। ਮਾਂਗਤ ਜਾ ਕਉ ਸਗਲ ਲੁਗਾਈ॥
ਮਾਂਗਨ ਯੋਗ ਨ ਰਾਖਤ ਤਾ ਕਉ। ਮਾਨ ਦੀਨ ਅਪਨਾ ਕਰ ਜਾ ਕਉ॥੪॥
ਮਤੱਸ ਰੂਪ ਧਰ ਵੇਦ ਉਬਾਰੇ। ਮਰਦਇਓ ਮਾਨਹਿ ਸੰਖ ਸੰਧਾਰੇ॥
ਮੁਨਿ ਵਰ ਨਿਤ ਪ੍ਰੀਤਿ ਮਨ ਮਹਿ ਧਾਰੇ। ਮਦ ਮਾਤੇ ਸਦ ਮਾਰਤ ਨਾਰੇ॥੫॥
ਮਦ ਹਰਤਾ ਹਿਰਦਾਖਸ਼ ਕੇਰਾ। ਮਲ ਭਖੀ ਮਹਿ ਤੋਰਿਓ ਘੇਰਾ॥
ਮਾਲੀ ਜਗਤ ਬਾਗ ਕਾ ਸੋਈ। ਮਾਲਿਨਿ ਮਾਲਾ ਕੁਬ ਹਰੋਈ॥੬॥
ਮਾਲਾ ਵੈਜਅੰਤੀ ਗਲ ਧਾਰੀ। ਮਾਲਾ ਮਾਲ ਮਹਾ ਧਨੁਧਾਰੀ॥
ਮਲ ਵਿਛੇਪ ਨਾਸ਼ਕ ਮਲ ਮਰਦਾ। ਮਲ ਮਲ ਬੈਠੋ ਮਨ ਦਰ ਪਰਦਾ॥੭॥
ਮੇਲੀ ਸਭ ਕਾ ਸਭ ਤੇ ਦੂਰ। ਮੇਲੇ ਸਾਧੁਨ ਅਪਨਹਿ ਨੂਰ॥
ਮੇਲ ਵਿਛੋੜੇ ਵਿਛੁੜੇ ਮੇਲੇ। ਸ੍ਰੀਚੰਦਰ ਮਨ ਅਦਭੁਤ ਖੇਲੇ॥੮॥੩੩॥

**ਸ਼ਲੋਕ**

ਯੋਨੀ ਚੌਰਾਸੀ ਲੱਖ ਕੀ ਚੌਪੜ ਖਾਣੀ ਚਾਰ।
ਨਰ ਤਨ ਸਾਰੀ ਜੀਤ ਹਿਤ ਪਾਸਾ ਰਾਮ ਸੁਢਾਰ॥੧॥

**ਅਸ਼ਟਪਦੀ**

ਯਾ ਭਵ ਭੀਤਰ ਨਰ ਤਨ ਪਾਇ। ਰਾਮ ਨਾਮ ਲਾਹਾ ਲੈ ਜਾਇ॥
ਯੁਕਤੀ ਸੰਤ ਕੀ ਹਿਰਦੇ ਧਾਰ। ਭਵ ਜਲਨਿਧਿ ਸੋਂ ਉਤਰੋ ਪਾਰ॥੧॥
ਯੁਧ ਸਥਾਨ ਭੂਮੀ ਮਹਿ ਆਇਆ। ਕਰ ਕਰਵਾਰ ਨਾਮ ਕਰਿ ਧਾਇਆ॥
ਯੁਗ ਪੀਠੀ ਹੋਇ ਲਰੈ ਜੋ ਕੋਇ। ਮੁਸ਼ਕਿਲ ਜੀਵਨ ਤਾਂ ਕਾ ਹੋਇ॥੨॥

ਯੋਗ ਯੁਕਿਤ ਸੋਂ ਧਰਿਐ ਪਾਉਂ। ਚਕਰੀ ਚਕਰ ਚਲੈ ਰਣਥਾਉਂ॥
ਯੋਧਾ ਜੀਤੇ ਖੇਤ ਅਖਾੜ। ਸਿਧ ਸ਼ਾਵਾਸ਼ੀ ਚੜ੍ਹਤੀ ਵਾੜ॥੩॥
ਯੁਗਲ ਕਿਸ਼ੋਰੀ ਭਗਤਿ ਮੋਖ। ਆਤਮ ਅੰਤਰ ਪਾਵਹਿ ਤੋਖ॥
ਯਹੈ ਅਵਸਰ ਫਿਰ ਹਾਥ ਨ ਆਇ। ਪਾਰਬ੍ਰਹਮ ਮਹਿ ਰਹੈ ਸਮਾਇ॥੪॥
ਯਾਰ ਮਨਹਿ ਕੈ ਪੂਰਣ ਸਾਧ। ਦੁਰਜਨ ਵਿਸਹੈ ਨ ਸਾਕਤ ਬਾਧ॥
ਯੋਜਨ ਮਾਨਿ ਨਹੀ ਹਰਿ ਭੂਮਿ। ਬਾਂਹ ਲੁਡਾਇ ਵੀਰ ਵਰ ਘੂਮਿ॥੫॥
ਵਿਖਿਅਨ ਤੇ ਛੁਡਵਾਈ ਨਿਧਿ। ਰਾਮ ਨਾਮ ਕੀ ਪ੍ਰਾਪਤ ਸਿਧਿ॥
ਯੁਗਹਿ ਯੁਗੰਤਰ ਗੁਹਜ ਲਖਾਨਾ। ਅਖੁਟ ਪਦਾਰਥ ਲਹਿਆ ਨਿਧਾਨਾ॥੬॥
ਯਵਨ ਕਾਲ ਮਰਿਓ ਪਛਤਾਇ। ਪ੍ਰਗਟ ਭਇਓ ਉਰ ਯਾਦਵ ਰਾਇ॥
ਯਮੁਨਾ ਧਾਰ ਨਾਰਿ ਕਰਿ ਪਾਈ। ਪਾਪ ਤਾਪ ਕਾਲਖ ਵਿਨਸਾਈ॥੭॥
ਯੱਗ ਮੰਡਲ ਵਰ ਵਿਜੈ ਮੁਰਾਰੀ। ਕੀਰਤਿ ਕਰਤ ਮਹਾ ਮੁਨਿ ਸਾਰੀ॥
ਕਾਮਿਨੀ ਵਿਆਕਿਰਤ ਵਿਹਾਨੀ। ਸ੍ਰੀਚੰਦਰ ਉਦ ਮਿਤਰ ਸਮਾਨੀ॥੮॥੩੪॥

**ਸ਼ਲੋਕ**

ਰੇ ਮਨ ਰੰਗਹੁ ਆਪ ਕਉ ਹਰਿ ਹਰਿ ਨਾਮ ਮਜੀਠ।
ਰਮਣ ਰਾਮ ਕੀ ਪ੍ਰੀਤਿ ਉਰ ਸ੍ਰੀਚੰਦਰ ਤ੍ਰਿਆ ਈਠ॥੧॥

**ਅਸ਼ਟਪਦੀ**

ਰਾਮ ਨਾਮ ਉਰ ਅੰਤਰ ਧਾਰ। ਯਾ ਭਵ ਤੇ ਨਹਿ ਲਹਿ ਹੈਂ ਹਾਰ॥
ਰਸ ਰਸਿਆ ਜੋ ਹਰਿ ਕੈ ਰੰਗ। ਮਨ ਤਹਿ ਹੋਤ ਨ ਕਬਹੂੰ ਭੰਗ॥੧॥

ਰਮਾ ਰਮਣ ਜਪਿਆ ਮਨ ਲਾਇ। ਊਚੇ ਤੇ ਊਚੇ ਥਿਤ ਥਾਇ॥
ਰੰਗਣ ਸੰਤ ਸੰਗ ਜਨ ਡੂਬਾ। ਰੰਗ ਭਗਤਿ ਹਰਿ ਚਾੜ੍ਹਿਓ ਖੂਬਾ॥੨॥
ਰਾਖਣਹਾਰਾ ਜਨ ਕੀ ਪੈਜ। ਸਰਵ ਸਥਾਨੀ ਇਕੋ ਰੈਜ॥
ਰਾਗ ਦਵੈਸ਼ ਕਾਟੇ ਹਰਿ ਨਾਇ। ਨਿਰਮਲ ਚਰਣ ਕਮਲ ਲਿਵ ਲਾਇ॥੩॥
ਰਾਮ ਗੁਦਾ ਰਵਿਐ ਨਿੱਤ ਨੀਤ। ਉਜਲ ਯਸ਼ ਵਿਗਸਾਨੇ ਚੀਤ॥
ਰਵਣੀ ਰਵਤ ਕੀਰਤਿ ਪ੍ਰਭੁ ਕੇਰੀ। ਸਗਲ ਵਾਸਨਾ ਵਿਸੈਅ ਨਿਵੇਰੀ॥੪॥
ਰਾਮਾ ਜਨੀ ਮਾਇਆ ਵਡਿਆਈ। ਇਕ ਆਵੈ ਇਕ ਜਾਵੈ ਧਾਈ॥
ਰਮਜ ਪਛਾਣ ਸਾਧੁ ਗੁਰੁਦੇਵ। ਪਰਮੇਸ਼ਵਰ ਕਾ ਪਾਈਐ ਭੇਦ॥੫॥
ਰਕਸ਼ ਕਰੋ ਹਰਿ ਪੇਖਨਹਾਰਾ। ਕਰਤਾਲੀ ਦੈ ਲਾਹਿ ਵਿਕਾਰਾ॥
ਰਾਖ ਧਰਹੁ ਸਿਰ ਸੰਤਨ ਪਾਦ। ਅਨੁਭਵ ਪਾਇਓ ਅਗਮੀ ਨਾਦ॥੬॥
ਰੈਣ ਸੁਹਾਨੀ ਪ੍ਰੀਤਮ ਰੰਗ। ਸਾਧ ਸੰਗ ਗੁਣ ਅਨੰਦ ਅਭੰਗ॥
ਰਲ ਮਿਲ ਸਖੀਆਂ ਪ੍ਰਭੁ ਧਿਆਇਆ। ਸਾਵਣ ਆਇਆ ਸਫਲ ਸੁਹਾਇਆ॥੭॥
ਰੁਣ ਝੁਣ ਸ਼ਬਦ ਅੰਤਰ ਪ੍ਰਗਟਾਇ। ਤਾਰ ਤਾਰ ਇਕ ਤਾਰ ਅਲਾਇ॥
ਰਹਸਿਐ ਭਇਆ ਨਹਿ ਹੋਇ ਉਚਾਟ। ਸ੍ਰੀਚੰਦਰ ਅਨਹਦ ਪੁਰ ਥਾਟ॥੮॥੩੫॥

**ਸ਼ਲੋਕ**

ਲਾਹਾ ਲੇਹੁ ਗੋਵਿੰਦ ਗੁਣ ਮੁਖ ਉਜਲ ਹਰਿਦਵਾਰ।
ਲਭ ਲੋਭ ਬੁਰਿਆਈਆਂ ਸ੍ਰੀਚੰਦਰ ਮਾਹ ਡਾਰ॥੧॥

**ਅਸ਼ਟਪਦੀ**

ਲੱਖ ਸਿਆਣਪ ਨਾਹੀ ਕਾਮ। ਸਦਾ ਸਹਾਇਕ ਦਰਗਹ ਰਾਮ॥
ਲਗ ਲਗ ਮਾਇਆ ਸੰਗ ਗਵਾਈ। ਬਿਰਥੀ ਉਮਰ ਨ ਪ੍ਰਭੁ ਗੁਣ ਗਾਈ॥੧॥
ਲਾਗੀ ਪ੍ਰੀਤਿ ਨ ਤੂਟੈ ਮੂਲ। ਸਾਧੁ ਸੰਗ ਰਸ ਅਮ੍ਰਿਤ ਧੂਲ॥
ਲਵੈ ਨ ਲਾਗਤ ਕੋਟਿ ਪਦਾਰਥ। ਸੰਤ ਸੰਗ ਹਰਿ ਭਗਤ ਕਿਰਤਾਰਥ॥੨॥
ਲਗਨ ਨਿਗੋਡੀ ਰਾਮ ਰੰਗ ਰਾਤਾ। ਗਹਿਰ ਗੰਭੀਰ ਮਹਾ ਮਦ ਮਾਤਾ॥
ਲੀਕ ਮਿਟਾਨੀ ਦੂਆ ਤੀਆ। ਪਾਨ ਮਹਾਰਸ ਅੰਤਰ ਕੀਆ॥੩॥
ਲਿੱਖ ਰਾਖਿਆ ਨਾਰਾਇਣ ਨਾਮ। ਲੇਖਾ ਮਿਟਿਆ ਯਮ ਕੇ ਧਾਮ॥
ਲੇਖ ਲਲਾਟ ਪੂਰਵਲ ਕੇਰਾ। ਜਨਮ ਜਨਮ ਕਾ ਗਇਓ ਅੰਧੇਰਾ॥੪॥
ਲੁਡ ਲੁਡ ਬਾਂਹ ਲੁਡਾਈ ਘੇਰ। ਪਾਰਬ੍ਰਹਮ ਕੇ ਹੋਇ ਨੇਰ॥
ਲਕਸ਼ੇ ਵੇਧਿਓ ਵਾਣ ਗੋਵਿੰਦ। ਬੁਧਿ ਧਨੁਸ਼ ਧਰ ਪੇਖਿਓ ਬਿੰਦੁ॥੫॥
ਲੇਖਨ ਸੁਮਨ ਝੜੀ ਵਰ ਲਾਈ। ਲੈ ਗਗਨੰਤਰਿ ਸੁਰਤਿ ਚੜ੍ਹਾਈ॥
ਲਘੂ ਤੇ ਅਤਿ ਦੀਰਘ ਤਨ ਭਇ। ਬੀਚ ਆਕਾਸ਼ ਪਾਤਾਲ ਨ ਮਇ॥੬॥
ਲਿਵ ਲਾਗੀ ਬਿਸਰੀ ਸਭ ਸੁਧਿ। ਜੀਵਨ ਮੁਕਤ ਭਇ ਵਰ ਬੁਧ॥
ਲਾਵ ਬਾਂਧ ਉਤਰੇ ਉਰ ਕੂਪ। ਟੁਬਕੀ ਲਾਇ ਰਤਨ ਧਰ ਚੂਪ॥੭॥
ਲਵ ਤ੍ਰਿਸ਼ਨਾ ਆਸ਼ਾ ਨ ਰਹਾਈ। ਪਾਰਬ੍ਰਹਮ ਜਤ ਕਤ ਸਭ ਥਾਈਂ॥
ਲੇਵਨ ਦੇਵਨ ਹਰਿ ਹਰਿ ਵਥ। ਸ੍ਰੀਚੰਦਰ ਪ੍ਰਗਟਾਨੋ ਸਥ॥੮॥੩੬॥

**ਸ਼ਲੋਕ**

ਵੈਰ ਵਿਰੋਧਹਿ ਪਰਹਰੋ ਸਾਧ ਸੰਗ ਲਿਵ ਲਾਇ।

ਵਾਰ ਵਾਰ ਸ੍ਰੀਚੰਦਰ ਪ੍ਰਭੁ ਬੰਦਹੁ ਹਰਿ ਹਰਿ ਰਾਇ॥

**ਅਸ਼ਟਪਦੀ**

ਵਾਸੁਦੇਵ ਸਿਮਰਿਤ ਗਤਿ ਹੋਇ। ਜਨਮ ਮਰਣ ਸੰਕਟ ਸਭ ਖੋਇ॥
ਵਾਸ ਰਹਿਓ ਹਿਅਰੈ ਕੇ ਸੰਗ। ਊਚੀ ਭਨਤ ਅਲਾਇ ਅਭੰਗ॥੧॥
ਵਹ ਅਤਿ ਅਗਮ ਅਗੋਚਰ ਪੂਰਾ। ਸਾਧ ਜਨਾ ਕੀ ਲਹੀਐ ਧੂਰਾ॥
ਵਾ ਕਾ ਅੰਤ ਨ ਜਾਨੈ ਕੋਇ। ਜਲ ਥਲ ਮਹੀਅਲ ਰਵਿਆ ਸੋਇ॥੨॥
ਵਾਰ ਵਾਰ ਜਾਈਐ ਬਲਿਹਾਰ। ਬਲਹਾਰੈ ਹੋਏ ਹੈ ਬਲਹਾਰ॥
ਵਾਲ ਵਾਲ ਮਹਿ ਰਮਿਆ ਰਾਮ। ਤਿਸ ਬਿਨ ਨਾਹੀ ਕੋਉ ਠਾਮ॥੩॥
ਵਲਛਲ ਤਿਆਗ ਕਰਹੁ ਸਤਿਸੰਗ। ਪਾਰਬ੍ਰਹਮ ਕਾ ਚੜ੍ਹ ਹੈ ਰੰਗ॥
ਵੈਰਾਗੀ ਸੰਗ ਸਾਧੁ ਸਮਾਇ। ਤ੍ਰਿਸ਼ਨਾ ਭੂਖ ਮਾਇਆ ਵਿਨਸਾਇ॥੪॥
ਵਿਸ਼ ਵਿਸ਼ਿਆ ਪ੍ਰਭੁ ਨਾਮ ਤ੍ਰਿਆਕ। ਮਿਲਿ ਪੂਰੇ ਸਤਿਗੁਰੁ ਕੀ ਪਾਕ॥
ਬੈਕੁੰਠ ਧਾਮ ਸਾਧੁ ਕਾ ਸੰਗ। ਮਤਿ ਪੇਂਖ ਲਾ ਉਡੈ ਉਤੰਗ॥੫॥
ਵਾਸਹਿ ਜਨਮ ਮਰਣ ਗਤਿ ਹਰੀ। ਅਮਿਯ ਸਰੋਵਰ ਮਜਨ ਕਰੀ॥
ਵਰਹੈ ਇੰਦ ਦਇਆ ਕਰਿ ਸ਼ਾਂਤਿ। ਹਰਿਆਵਲਿ ਮੇਟੇ ਭਰਮ ਭਰਾਂਤਿ॥੬॥
ਵਰਸਾਨੇ ਅੰਨ ਧਨ ਕਹੁੰ ਪਾਇ। ਉਰ ਆਨੰਦ ਨ ਰਹੈ ਸਮਾਇ॥
ਬਿਰਲੇ ਜਨ ਭੀਤਰ ਸੰਸਾਰ। ਜਿਨ ਜਿਨ ਪਾਇਆ ਮੋਖ ਦਵਾਰ॥੭॥
ਵਾਟ ਵਟਾਓ ਮੋਹ ਨ ਕਰੋਹ। ਗੋਵਿੰਦ ਨਾਮਹਿ ਵਸਤ ਸੰਦੋਹ॥
ਵਾਹੀ ਸੰਗ ਰਹਿਓ ਦਿਨ ਰਾਤ। ਸ੍ਰੀਚੰਦਰ ਕਉ ਦੀਜਹਿ ਦਾਤ॥੮॥੩੭॥

**ਸ਼ਲੋਕ**

ਸਰਵ ਸਰਵਥਾ ਇਕ ਹੈ ਸਦਾ ਪਰਮ ਕਿਰਪਾਲ।
ਆਪਨ ਮਇਆ ਸੁਘਾਰ ਜਨ ਛਿਨ ਮਹਿ ਕਰਤ ਨਿਹਾਰ॥੧॥

**ਅਸ਼ਟਪਦੀ**

ਸ਼ੰਕਰ ਕਰਤ ਜੀਵ ਕਲਿਆਣਾ। ਸਦਾ ਭਜਨ ਆਤਮ ਰਸ ਮਾਨਾ॥
ਸਮਰ ਵਿਨਾਸ਼ਕ ਸਮਰੀ ਦੇਵ। ਸੰਤ ਜਨਾ ਉਰ ਲਖਿਆ ਭੇਵ॥੧॥
ਸ਼ਿਵ ਸ਼ਿਵ ਸਵਾਮੀ ਕਾਲ ਕਿਰਪਾਲ। ਰਹਿ ਇਕਾਕੀ ਚੰਦਰ ਸੁਪਾਲ॥
ਯੋਗਾਰੂੜ ਧਿਆਨ ਰਸ ਰਾਤਾ। ਦਿਰਗ ਤੀਸਰ ਧਰ ਪ੍ਰਲਿਐ ਸੰਘਾਤਾ॥੨॥
ਸ਼ੰਭੂ ਮੁਕਤਿ ਹਿਤ ਉਪਜਿਓ ਜੇਈ। ਸੰਤਨ ਹਿਰਦੇ ਵਸਤੁ ਸਹਜੇਈ॥
ਪਰਮ ਸਮਾਧਿ ਅਸਪਰ ਗਿਆਤ ਕਲਪ ਵਿਕਲਪਨ ਕਰਤਾ ਹਾਤ॥੩॥
ਬੁਧਿ ਵਿਚਾਰ ਸੁਧਾ ਰਸ ਲੀਨ। ਕਾਮ ਮੋਹ ਕੇ ਭਇਓ ਨ ਦੀਨ॥
ਰਿਧਿ ਸਿਧਿ ਨਵਨਿਧਿਨ ਧਾਮ। ਪਰਮ ਪ੍ਰਿਅ ਉਰ ਰਾਮਹਿ ਨਾਮ॥੪॥
ਭੂਤਰਾਜ ਯੋਗੀਸ਼ਵਰ ਭਾਰੀ। ਸਦਾ ਬਿਰਾਜਿਓ ਦੀਰਘ ਤਾਰੀ॥
ਵਿਦਿਆ ਮੂਲ ਡਮਰੂ ਡਮਕਾਵੈਂ। ਦੇਵ ਦੈਤ ਜਾਤੇ ਬਰਸਾਵੈ॥੫॥
ਆਸ਼ੁਤੋਸ਼ ਛਿਨ ਮਾਹਿ ਦ੍ਰਵੇਈ। ਭਗਤ ਜਨਾ ਕੇ ਕਸ਼ਟ ਹਰੇਈ॥
ਉਤਪਤਿ ਪਰਲੈ ਇਕ ਸਮਾਨ॥ ਆਵਤ ਹਰਸ਼ ਨ ਜਾਵਤ ਹਾਨ॥੬॥
ਸ਼ੀਸ਼ ਜਟਾ ਗੰਗਾ ਵਰ ਧਾਰੀ। ਤੀਨ ਲੋਕ ਕਲਿ ਮਲਿ ਪਰਿਹਾਰੀ॥
ਆਦਿ ਅਨਾਦਿ ਅਗਾਧ ਕਹਾਨੀ। ਜਾਨੀ ਜਾਤਨ ਮਨ ਕਰਮ ਵਾਨੀ॥੭॥

ਬੁਧਿਦਾ ਸਿਧਿਦਾ ਨਿਧਿਦਾ ਸਵਾਮੀ। ਭਵ ਘਾਲਕ ਸਭ ਅੰਤਰਯਾਮੀ॥
ਘਟ ਘਟ ਵਿਆਪਕ ਸਦ ਨਿਰਲੇਪਾ। ਸ੍ਰੀਚੰਦਰ ਗਤਿ ਭਰਮ ਵਿਛੇਪਾ॥੮॥੩੮॥

**ਸ਼ਲੋਕ**

ਸਟ ਰਸ ਭੋਜਨ ਪਾਈਐ ਤ੍ਰਿਪਤ ਨ ਤ੍ਰਿਸ਼ਣਾ ਸਾਥ।
ਰਾਮ ਨਾਮ ਕੀ ਭਗਤਿ ਸਮ ਸ੍ਰੀਚੰਦਰ ਨਹਿ ਆਥ॥੧॥

**ਅਸ਼ਟਪਦੀ**

ਸ਼ਸ਼ਟ ਰਾਗ ਗਾਈਐ ਹਿਤ ਸੰਗ। ਰੁਤ ਰੁਤ ਭਿੰਨ ਭਿੰਨ ਸਰਵੰਗ॥
ਸੁਤ ਵਨਿਤਾ ਸਹਿਤ ਸਭ ਪਰਿਵਾਰ। ਪਹਿਰ ਮੁਹੂਰਤ ਦੰਡ ਵਿਚਾਰ॥੧॥
ਸ਼ਸ਼ਠ ਵਿਕਾਰੀ ਪਰਿਹਰ ਦੇਹ। ਜਨ ਮਨਮੋਹਕ ਰਸ ਵਰ ਗੇਹ॥
ਸ਼ਸ਼ਠ ਯੋਜਨਾ ਮੇਲੀ ਸਾਥ। ਚੜ੍ਹਤ ਉਤਾਰਹਿ ਵੰਦਨ ਪਾਥ॥੨॥
ਸ਼ਸ਼ਠ ਅੰਗ ਨਿਰਤ ਨਾਟਕ ਪਾਟ। ਅਨੁਚਿਤ ਵਰਜ ਨਿਵਾਹਿਤ ਥਾਟ॥
ਸ਼ਟ ਸ਼ਾਸਤਰ ਕਰ ਗਿਆਨ ਪ੍ਰਮਾਣ। ਸ਼ਸ਼ਟਾਂਗੀ ਊਚਰਤਿ ਵਰ ਵਾਨਿ॥੩॥
ਸ਼ਟ ਬੁਧਿ ਤੇ ਬੁਧੀ ਰੰਗ। ਸ਼ਟ ਵਿਚਾਰੇ ਵਾਦ ਮਿਰਦੰਗ।
ਸ਼ਟਮਦ ਬੰਧਿਓ ਨਾਹੀ ਰਾਹ। ਸ਼ਟ ਕਮਲੀ ਪਾਤੀ ਨਿਰਵਾਹ॥੪॥
ਸ਼ਟ ਬਖਸ਼ਿਸ਼ ਦਰਗਹੀ ਦਾਤ। ਸ਼ਟ ਨਰ ਤਨ ਦੇਵਨ ਕੀ ਜਾਤ॥
ਸ਼ਟ ਚਾਰੀ ਮਿਲ ਸੋਭਾ ਲਹੀ। ਸ਼ਟ ਪਦ ਹਾਨੇ ਕੀਨੀ ਸਹੀ॥੫॥
ਸ਼ਟ ਚਕਰਨ ਕਾ ਚਕ ਘੁਮਾਇਆ। ਸ਼ਸ਼ਟ ਵਿਕਾਰੀ ਮੂਲ ਗਵਾਇਆ॥
ਸ਼ਟ ਚਹੁ ਨਾੜੀ ਸੰਘੇ ਸ਼ਵਾਸ। ਸ਼ਸ਼ਠ ਮੁਕਾਮੀ ਲਹਿ ਪ੍ਰਕਾਸ਼॥੬॥

ਸ਼ਟ ਵਿਨਸੇ ਤਬ ਸਪਤਮ ਪਾਈਐ। ਸਰਵ ਰੋਗ ਹਤ ਦਾਰੂ ਲਾਈਐ॥
ਸ਼ਸ਼ਟ ਪ੍ਰਧਾਨੈ ਗਮਨ ਸਥਾਨ। ਮੰਡਲ ਸ਼ਸ਼ਟ ਬਿਰਾਜੈ ਭਾਨ॥੭॥
ਸ਼ਟ ਈਤਿਨ ਕੀ ਚਿੰਤਾ ਚੂਰ। ਸਾਧੂ ਜਨਾ ਕੀ ਬਾਂਛਉ ਧੂਰ॥
ਸ਼ਾਟ ਸ਼ਾਟ ਗੋਵਿੰਦ ਵਰ ਨਾਮ। ਸ੍ਰੀਚੰਦਰ ਲਹਿ ਸਾਤ ਮੁਕਾਮ॥੮॥੩੯॥

**ਸ਼ਲੋਕ**

ਸੰਤ ਸੰਗ ਨਿਸਿ ਦਿਨ ਰਹਹੁ ਪਲਟੈ ਮਸਤਕ ਲੇਖ।॥
ਅਗਮ ਅਗੋਚਰ ਅਪਰ ਪਰ ਸ੍ਰੀਚੰਦਰ ਉਰ ਦੇਖ॥੧॥

**ਅਸ਼ਟਪਦੀ**

ਸੱਜਨ ਮੀਤ ਪਰਮ ਹਿਤਕਾਰੀ। ਸੰਤ ਸਮਾਗਮ ਲਾਭ ਅਪਾਰੀ।
ਸ਼ਾਂਤ ਲਹਹਿ ਮਨ ਤਪਤ ਵਿਆਪਾ। ਆਪਾ ਆਪ ਆਪ ਹੀ ਜਾਪਾ॥੧॥
ਸਾਚ ਸਮਾਵਹਿ ਕੂੜਾ ਤਿਆਗ। ਸਾਚ ਮਹਿਲ ਕਾ ਪਾਈਐ ਭਾਗ॥
ਸਾਤ ਲੋਕ ਵਿਸਤਾਰੇ ਚਰਣ। ਆਕਾਸ਼ਹੁੰ ਕੀ ਕੀਨੀ ਧਰਣਿ॥੨॥
ਮਾਟੀ ਜਲ ਮਹਿ ਪਾਹਨ ਹੋਇ। ਸਾਵੁਨ ਮੈਲ ਨ ਸਾਕਤ ਧੋਇ॥
ਅਗਨੀ ਭਾਗੀ ਈਂਧਨ ਤਿਆਗ। ਮਨ ਭੀਤਰ ਤੇ ਉਪਜ ਵੈਰਾਗ॥੩॥
ਨਿਰਭੈਅ ਭਏ ਨਿਰਵੈਰੈ ਵੈਰ। ਭਿਖਮੰਗਾ ਵਡਦਾਨੀ ਖੈਰ॥
ਨਿਰਤਨ ਪਰਗਟ ਤਨ ਯੁਤ ਗੁਪਤਾ। ਬਿਨ ਵਾਣੀ ਕਾ ਵੇਦਨ ਵਕਤਾ॥੪॥
ਘਟ ਕੈ ਭੀਤਰ ਸਿੰਧੁ ਸਮਾਇਆ। ਵਿਨ ਬਾਦਰ ਤੜਿਤਾ ਗਰਜਾਇਆ॥
ਅਨਠਗ ਠਗਿਆ ਠਗਣਹਾਰਾ। ਵਿਨ ਰਾਸ਼ਿ ਵਡ ਵਣਜ ਪਸਾਰਾ॥

ਵਿਨ ਮਾਤਾ ਕੇ ਸੁਭਗ ਸੁ ਪੂਤ। ਵਿਨਾ ਜੁਲਾਹੇ ਤਾਣਿਓ ਸੂਤ।
ਵਿਨ ਜਨਮਾ ਜਨਮੰਤਹਿ ਹਿਰੈ। ਕਰਣਹਾਰ ਵਿਨ ਕਾਰਿਆ ਮਰੈ॥੬॥
ਅਨਜਾਨੇ ਜਾਨਣ ਕਰ ਦਾਵਾ। ਜਾਨਣਹਾਰਾ ਬਨ ਕਹੁ ਧਾਵਾ॥
ਸਾਗਰ ਆਂਧੀ ਗਰਦ ਸਮਾਈ। ਕੀਟੀ ਹਸਤੀ ਨਿਗਲ ਰਹਾਈ॥੭॥
ਮਰਨਹਾਰ ਅਮ੍ਰਿਤ ਭੀ ਦੇਹ। ਕਛਪ ਮੰਡਪ ਥਾਪਿਓ ਥੇਹ॥
ਟਪ ਟਪ ਤਰੁਵਰ ਮੀਨਾ ਧਾਈ। ਸ੍ਰੀਚੰਦਰ ਸੰਤੀ ਦਰਸਾਈ॥੮॥੪੦॥

**ਸ਼ਲੋਕ**

ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹਰਿ ਨਾਮ।
ਹਰਦਮ ਹਰ ਸਾਇਤ ਘੜੀ ਸ੍ਰੀਚੰਦਰ ਵਿਸ਼ਰਾਮ॥੧॥

**ਅਸ਼ਟਪਦੀ**

ਹਰਿ ਨਾਰਾਇਣ ਸਰਵ ਨਿਵਾਸੀ। ਹਰਿ ਸਿਮਰਤ ਨਾਹੀ ਯਮ ਫਾਸੀ॥
ਜਲ ਥਲ ਮਹਿਅਲ ਇਕੋ ਸੋਇ। ਭਜ ਮਨ ਮੈਲੇ ਨਿਰਮਲ ਹੋਇ॥੧॥
ਹਸਤੀ ਚੀਂਟੀ ਇਕ ਸਮਾਨਾ। ਸਵਰਗ ਪਾਤਾਲਹਿ ਖਇਆ ਸਾਨਾ॥
ਹਮਦ ਤਿਸਹਿ ਕੀ ਕੀਜੈ ਮਨਾ। ਨਿਸ਼ਚਲ ਰਾਜ ਸਦਾ ਸੱਚ ਧਨਾ॥੨॥
ਹਮ ਦਮ ਕਬਹੂੰ ਵਿਛੁੜ ਨ ਜਾਈ। ਘੋਰ ਗਰਤ ਮਹਿ ਹਾਥ ਗਹਾਈ॥
ਹਰਤ ਨ ਜਗ ਬਾਜੀ ਕੀ ਖੇਲੈ। ਉਲਟੈ ਪਾਸੇ ਢਾਲਤ ਢੇਲੈ॥੩॥
ਮਾਤ ਗਰਭ ਮਹਿ ਦੇਤ ਆਹਾਰ। ਸਦਾ ਸਦਾ ਸਭ ਜਗ ਪ੍ਰਤਿਪਾਰ॥
ਹਰੇ ਕੀਏ ਸੂਖੇ ਲੱਖ ਕੋਟਿ। ਹਰਿ ਬਿਸਰਤ ਸਭ ਭਾਂਤਿ ਤੋਟਿ॥੪॥

ਹਾਰ ਪਰੈ ਜੋਊ ਸ਼ਰਣਾਈ। ਤਾਂ ਕੀ ਪੀਠ ਨ ਲਗੀ ਕਦਾਈ॥
ਦੁਸ਼ਮਨ ਦੂਤ ਦੂਖ ਲਹਿ ਜੋਹੈ। ਕਾਲ ਅਗਨਿ ਨਾਹੀ ਤਨ ਪੋਹੈ॥੫॥
ਹਾਲ ਨਿਹਾਲ ਭਇ ਜਨ ਸੋਊ। ਹਿਰਦੇ ਜਾਂ ਕੇ ਵਸਿਆ ਔਊ॥
ਹਸ ਹਸ ਤਾਂ ਸਿਓਂ ਕੀਜੈ ਪ੍ਰੀਤਿ। ਸਦਾ ਆਨੰਦ ਨ ਡੋਲੈ ਚੀਤਿ॥੬॥
ਹਰਨ ਭਰਨ ਸਭ ਹੀ ਜਹਿ ਹਾਥ। ਨਿਰਧਨ ਧਨ ਸੋ ਅਨਾਥਹਿ ਨਾਥ॥
ਵਿਘਨ ਵਿਨਾਸ਼ਕ ਹਰਿ ਕਾ ਨਾਮ। ਕੀਰਤਿ ਕਰਤ ਸਦਾ ਸੁਖ ਧਾਮ॥੭॥
ਹਰਹੈ ਕਾਮ ਕਰੋਧ ਬੁਰਿਆਈ। ਹਰਿ ਬਿਨ ਰਹਿਨ ਨ ਕੋਊ ਥਾਈ॥
ਈਤ ਊਤ ਸਦ ਹੀ ਸੰਗ ਸਾਥ। ਸ੍ਰੀਚੰਦਰ ਗਹੁ ਹਰਿ ਇਕ ਪਾਥ॥੮॥੪੧॥

**ਸ਼ਲੋਕ**

ਛਤਰਪਤਿ ਤਿਹੁ ਲੋਕ ਕਾ ਕਸ਼ਮਾ ਨਾਥ ਕਿਰਪਾਲ।
ਸ਼ਾਂਤ ਦਾਂਤ ਪਤਿ ਛਪਾਕਰ ਸ੍ਰੀਚੰਦਰ ਛੇਅ ਸਾਲ॥੧॥

**ਅਸ਼ਟਪਦੀ**

ਛਮਾਕਰਣ ਛਮਪਾਲ ਦਿਆਲ। ਛੇਮ ਧਰਣ ਰਛਪਾਲ ਕਿਰਪਾਲ।
ਛਤਰਿਐਵਰੇ ਸੇਵਕ ਪ੍ਰਤਿਪਾਲਕ। ਛੇਅ ਕਾਰਣ ਸ੍ਰਿਸ਼ਟ ਕਾ ਘਾਲਕ॥੧॥
ਛਰ ਅਛਰ ਸਭ ਹੀ ਕਾ ਸਵਾਮੀ। ਛਤ ਵਿਹੂਨ ਸਭ ਅੰਤਰਯਾਮੀ॥
ਦਾਸਨ ਦਾਸ ਦਾਸ ਰਖਵਾਰਾ। ਆਦਿ ਨ ਅੰਤ ਸਦਾ ਸਮ ਸਾਰਾ॥੨॥
ਨਿਖਿਲ ਭੁਵਨ ਕਰਤਾ ਗੋਸਾਈ। ਗਰੀਬ ਨਵੀਜ ਗਨੀਮਨ ਘਾਈ॥
ਨਾਮ ਨ ਧਾਮ ਨ ਕਾਮ ਨ ਬਾਮਾ। ਰੂਪ ਨ ਰੇਖ ਨ ਭੇਖ ਨ ਸ਼ਿਆਮਾ॥੩॥

ਜਾਤ ਨ ਵਰਣ ਨ ਤਾਤ ਨ ਮਾਤਾ। ਰੰਗ ਨ ਢੰਗ ਨ ਮਿਤਰ ਨ ਭ੍ਰਾਤਾ॥
ਪਰ ਤੇ ਪਰੇ ਨੇਰ ਤੇ ਨੇਰਾ। ਸਰਵ ਠੌਰ ਜਹਿ ਸਦਾ ਬਸੇਰਾ॥੪॥
ਗੰਧਰਵ ਯਕਸ਼ ਨ ਕਿੰਨਰ ਦੇਹੀ। ਦੇਵ ਦੈਤ ਨ ਕੇਰ ਸਨੇਹੀ॥
ਸਭ ਕੈ ਭੀਤਰ ਥਿਰਿਓ ਏਕ। ਭਗਤ ਜਨਾ ਕੀ ਵਡ ਉਰ ਟੇਕ॥੫॥
ਘਟ ਘਟ ਅੰਤਰ ਯੋਤ ਸਮਾਨੀ। ਬਿਨ ਬੋਲੇ ਹੀ ਬੋਲਤ ਬਾਨੀ॥
ਪਵਨ ਗਮਨ ਤੇ ਤੀਕਸ਼ਣ ਗਤੀ। ਸੁਭਟ ਧੁਰੰਧਰ ਧਰਿ ਅਨਛਤੀ॥੬॥
ਪਦਮਾਨਾਇਨ ਅਰੁ ਪਦਮਨ ਪਾਦ। ਪਦਮ ਮੁਖ ਅਲਾਪਤ ਸਾਦ॥
ਪਦਮ ਕਰਨ ਧਨ ਸਰਨ ਪ੍ਰਹਾਰੈ। ਪਦਮਾਥਿਤ ਨਿਤ ਚਰਣ ਜੁਹਾਰੈ॥੭॥
ਮਦਨ ਮੂਰਤਿ ਭਵ ਤਾਰਨਹਾਰ। ਦੁਸ਼ਟ ਦਲਨ ਭੁਅ ਭੰਜਨ ਭਾਰ॥
ਛਾਰਕ ਗਰਵ ਸਰਵ ਕਾ ਸੰਗੀ। ਸ੍ਰੀਚੰਦਰ ਸਦ ਸਿਮਰ ਅਭੰਗੀ॥੮॥੪੨॥

**ਸ਼ਲੋਕ**

ਤਰਾਣ ਕਰਤ ਸਭ ਜੀਅ ਜੰਤੁ ਸੰਤਨ ਤਰਾਤਾ ਰਾਮ।
ਤਾਸ ਵਿਨਾਸਤ ਧਰਮਰਾਇ ਸ੍ਰੀਚੰਦਰ ਹਰਿ ਨਾਮ॥੧॥

**ਅਸ਼ਟਪਦੀ**

ਤਰਾਹਿ ਤਰਾਹਿ ਗੋਵਿੰਦ ਸ਼ਰਣਾਇ। ਜਨ ਕਾ ਤਰਾਸ ਸਕਲ ਬਿਨਸਾਇ॥
ਬਿਨ ਪਦ ਤਰਾਣ ਧਾਇ ਸੁਨਿ ਟੇਰ। ਬੰਧਨ ਕਾਟਤ ਲਾਇ ਨ ਦੇਰ॥੧॥
ਅਵਗੁਣ ਨਹਿਨ ਚਿਤਾਰੇ ਦਾਸ। ਧਿਆਵਤ ਆਵਤ ਛਿਨ ਮਹਿ ਪਾਸ॥
ਭਵ ਜਲਨਿਧਿ ਬੋਹਿਥ ਜਨ ਤਰਾਤਾ। ਬਾਲਕ ਪ੍ਰਤਿਪਾਲਕ ਜਨੁ ਮਾਤਾ॥੨॥

ਸਾਰ ਸਮਹਾਲ ਰਖੈ ਉਰ ਲਾਇ। ਡਾਕਿਨੀ ਸਾਕਿਨੀ ਲਗੈ ਨ ਛਾਇ॥
ਅਨਿਕ ਪ੍ਰਕਾਰੀ ਭੋਗ ਭੁੰਚਾਇ। ਰੋਗ ਸੋਗ ਤੇ ਲਇ ਬਚਾਇ॥੩॥
ਤਰੰਬਕ ਨਾਮ ਸਦ ਪੇਖਨਹਾਰੇ। ਗੁਪਤ ਪ੍ਰਗਟ ਮਨ ਭੀਤਰ ਸਾਰੇ॥
ਤਿਰਣ ਸਮ ਦਾਹਕ ਤਰੈਅ ਭੁਵਨ। ਤਰਾਤਾ ਸਦਾ ਅਪਨੇ ਸੁਵਨ॥੪॥
ਸਿਮਰਤ ਰਾਮ ਨਾਮ ਜਨ ਜੋਇ। ਜਗ ਮਰਣ ਦੁਖ ਫੇਰ ਨ ਹੋਇ॥
ਸਤਿਗੁਰੁ ਪੂਰਣ ਹੋਤ ਕਿਰਪਾਲ। ਦਾਸ ਲਹਿਤ ਗੋਵਿੰਦ ਗੁਣ ਮਾਲ॥੫॥
ਤ੍ਰਿਸ਼ਣਾ ਆਸਾ ਹਉਮੈ ਮੇਰੀ। ਗੁਰੁ ਦਇਆ ਤੇ ਹੋਈ ਢੇਰੀ॥
ਰਾਮ ਰਸਾਇਣ ਮਾਤਾ ਮੋਨ। ਕਸਮਲ ਸਗਲ ਵਿਕਾਰਨ ਹੋਨ॥੬॥
ਧਰਮ ਕਰਮ ਕੀ ਜਨਕੋ ਤਰਾਣ। ਸਦਾ ਨਿਵਾਜਤ ਜਨ ਨਿਜ ਜਾਣ॥
ਸਤ ਸੰਤੋਖ ਦਇਆ ਕਾ ਪੁੰਜ। ਦੁਰਮਤਿ ਦੁਰਤਿ ਕੁਕਰਮਨ ਮੁੰਜ॥੭॥
ਤਜਿ ਹਉ ਲੋਭ ਰਾਮ ਰੰਗ ਰਵੈ। ਪਾਰਬ੍ਰਹਮ ਕੀ ਦਰਗਹ ਗਵੈ॥
ਤਰਾਸ ਨ ਪਾਵਹਿ ਧਰਮਹਿ ਦੂਤ। ਸ੍ਰੀਚੰਦਰ ਨਾਰਾਇਣ ਪੂਤ॥੮॥੪੩॥

**ਸ਼ਲੋਕ**

ਗਿਆਨ ਧਿਆਨ ਸਫਲਹਿ ਸਕਲ ਗੁਣ ਗੋਵਿੰਦ ਵਖਾਣ।
ਜਪ ਤਪ ਸਤ ਸੰਤੋਸ਼ ਵਰਤ ਸ੍ਰੀਚੰਦਰ ਪ੍ਰਵਾਣ॥੧॥

**ਅਸ਼ਟਪਦੀ**

ਗਿਆਤਾ ਸਕਲ ਸ੍ਰਿਸ਼ਟ ਕਾ ਸੋਇ। ਜਿਸ ਮਨ ਅੰਤਰ ਹਰਿ ਗੁਣ ਹੋਇ।
ਵੇਦਗਿਆ ਸਾਸਤ੍ਰਗਿਆ ਗੁਣਗਿਆ ਰਸਗਿਆ।ਸਰਵ ਰਹਸਯ ਕਾ ਸੋਉ ਤਤਵਗਿਆ॥੧॥

ਗਿਆਨਵੰਤ ਜਨ ਪਰਮ ਸਿਆਣਾ। ਤਤਵ ਨਾਰਾਇਣ ਨਾਮ ਲੁਭਾਣਾ॥
ਸੂਕਸ਼ਮ ਤੇ ਸੂਕਸ਼ਮ ਅਤਿ ਭੇਵ। ਸਿਮਰ ਨਾਮ ਲਹੈ ਸਭ ਦੇਵ॥੨॥
ਨਭ ਮਾਰਗ ਗਮਨੈ ਗਤਿ ਵਾਏ। ਸੁਰ ਮਿਲ ਪੀਜੈ ਸੁਧਾ ਸੁਭਾਇ॥
ਯੋਗੀਸ਼ਵਰ ਨਿਰਕਲਪ ਸਥਾਨੀ। ਮਹਾ ਤਪੀਸ਼ਵਰ ਪਰਮ ਸੁਧਿਆਨੀ॥੩॥
ਗਿਆਤਾ ਸਰਵ ਸਿਧਾਂਤ ਪੁਨੀਤ। ਰਾਮ ਨਾਮ ਦ੍ਰਿੜ੍ਹ ਧਾਰੈ ਚੀਤ॥
ਵਿਦਿਆਵਾਨ ਚੌਸਠੀ ਸਾਰ। ਤੀਰਥ ਅਠਸਠ ਮੱਜਨ ਨਾਰ॥੪॥
ਰਸਮ ਰਤਨ ਵਰ ਜਾਨਣਹਾਰਾ। ਰੇਚਕ ਪੂਰਕ ਕੁੰਭਕ ਸਾਰਾ॥
ਨਾਟਕ ਤਰਾਟਕ ਤੰਤਰਨ ਭੇਦ। ਸਿਮਰਤ ਰਾਮ ਲਹੈ ਬਿਨ ਖੇਦ॥੫॥
ਨਵ ਸਪਤੀ ਵਰ ਕਲਾ ਰਮੰਤੀ। ਪਾਂਚ ਪਚੀਸ ਤਰੈ ਚਾਰ ਲਹੰਤੀ॥
ਨਵ ਦਸ ਚਾਰ ਪੰਚ ਗ੍ਰਹਿ ਯੋਗ। ਕਲਾ ਅਨੰਤ ਯੰਤਰੀ ਭੋਗ॥੬॥
ਭੂਮੰਡਲ ਨਭਮੰਡਲ ਪਾਤਾਲ। ਵਣ ਤਿਰਣ ਸਾਗਰ ਜੀਵਨ ਜਾਲ॥
ਉਦਰਖਣ ਆਕਰਖਣ ਧਿਆਨ। ਰੇਣੂ ਤ੍ਰੂਸਰੇਣੂ ਅਣੂ ਭਾਨ॥੭॥
ਸ਼ਕਿਤ ਗੁਪਤ ਪ੍ਰਤੱਖ ਪ੍ਰਧਾਨ। ਆਤਮ ਪਰਮਾਤਮ ਵਿਗਿਆਨ।
ਪਰਮਾਨੰਦ ਬ੍ਰਹਮ ਕਾ ਗਿਆਤਾ। ਸ੍ਰੀਚੰਦਰ ਗੁਣ ਗੋਵਿੰਦ ਰਾਤਾ॥੮॥੪੪॥

**ਸ਼ਲੋਕ**

ਆਦਿ ਅੰਤ ਸਭ ਇਕ ਰਸ ਸਰਵ ਥਾਨ ਭਰਪੂਰ।
ਗੁਣ ਨਿਧਾਨ ਆਨੰਦ ਘਨ ਸ੍ਰੀਚੰਦਰ ਸਭ ਮੂਰ॥੧॥

**ਅਸ਼ਟਪਦੀ**

ਪੂਰਣ ਪਾਰਬ੍ਰਹਮ ਪ੍ਰਭੁ ਸੋਇ। ਊਨਾ ਕਾਹੂੰ ਠੌਰ ਨ ਹੋਇ।
ਪੂਰਣ ਪਰਵਾਹਨ ਘਟ ਨਾਰ। ਜਾਂ ਕੇ ਭੀਤਰ ਨਹੀਂ ਵਿਕਾਰ॥੧॥
ਘਟ ਅਨਘਟ ਜਹਿ ਕਹਿਓ ਨ ਜਾਈ। ਬ੍ਰਹਮ ਮਾਇ ਕਰ ਭੇਦ ਸਮਾਈ॥
ਜੀਵ ਅਜੀਵ ਅਨੀਸ਼ਵਰ ਈਸ਼। ਕਾਇ ਅਕਾਇਆ ਨਰਵਰ ਕੀਸ॥੨॥
ਤਰੁਵਰ ਸ਼ਾਖਾ ਕਾਂਡ ਅਰੁਪਾਤ। ਫੂਲ ਫਲਨ ਤਾਰਾ ਸਿਰ ਸਾਤ॥
ਤਿਰਣ ਔਸ਼ਧਿ ਪਤਰੀ ਅਸ਼ਵੱਥ। ਭੇਦ ਭਾਵ ਕਿਮਿ ਕਹੀਐ ਕੱਥ॥੩॥
ਸ੍ਰਿਸ਼ਟ ਸਿਥਤਿ ਪ੍ਰਲੈ ਪ੍ਰਮਾਣ। ਜਲ ਸਾਗਰ ਸਰ ਨਾਦ ਨਦਿਆਨ॥
ਰਕਤ ਉਤਪਲ ਕੁਮੁਦ ਅਰਵਿੰਦ। ਤਰਾਇ ਮਾਣ ਜੂਹੀ ਗੁਲ ਕੰਦ॥੪॥
ਕੈਲਾਸ਼ ਹਿਮ ਪਰਵਤ ਮੇਰ। ਮੈਨਾਕ ਧੌਲਾ ਸਿਤ ਢੇਰ॥
ਕੰਚਨ ਤਾਂਬਾ ਸ਼ੀਸ਼ਾ ਕਾਸ। ਮਾਨਸਰੋਵਰ ਹੰਸਨ ਭਾਸ॥੫॥
ਕਾਕ ਉਲੂਕ ਸਿੰਹ ਅਰੁ ਸਿਆਲ। ਭਾਲੁਕ ਲੰਗੂਰ ਮਹਿ ਵਿਆਲ॥
ਕੀਟੀ ਕੀਟ ਪੰਖ ਤਨ ਧਾਰੀ। ਬਕੁਲ ਕਰੰਡਵ ਗਰੁੜ ਗੰਧਾਰੀ॥੬॥
ਨਰ ਨਾਰੀ ਕਿ ਪੁਰਖ ਵਿਭਾਗ। ਰਾਜ ਰੰਕ ਕਲੰਕ ਅਢਾਗ॥
ਦੇਵ ਦੈਤ ਮਾਨੁਸ਼ ਗੁਣ ਤੀਨ। ਹਰਿ ਹਰਿ ਹਰ ਸ਼ਕਿਤਨ ਯੁਤ ਬੀਨ॥੭॥
ਹਿੰਦੂ ਮੁਸਲਮਾਨ ਊਚ ਪੋਚ। ਜਾਹਲ ਆਕਲ ਸੋਚ ਅਸੋਚ॥
ਗਿਆਨੀ ਅਗਿਆਨੀ ਸਭ ਕੋਇ। ਸ੍ਰੀਚੰਦਰ ਪਰਿਪੂਰਣ ਸੋਇ॥੮॥੪੫॥੨੨੬॥

॥ਵਰਣਮਾਲਾ ਸੰਪੂਰਣ॥

**ੴ ਪਾਰਬ੍ਰਹਮਣੇ ਨਮ:॥**

## ਰਾਗ ਬਿਲਾਵਲ (ਬਾਰਹਮਾਹਾ)

**ਪਾਰਬ੍ਰਹਮ ਪਰਮੇਸ਼ਵਰ ਪੂਰਾ ਪਰਮ ਪੁਰਸ਼ ਪ੍ਰਧਾਨ।**
**ਕਾਰਣ ਕਰਣ ਕਰੀਮ ਹਰਿ ਕਾਦਰ ਕੁਦਰਤਵਾਨ॥**
ਕਿਮਿ ਕੀਆ ਕਿਮਿ ਕਰਹਿਗਾ ਕੋਇ ਨ ਸਕਤ ਪਛਾਨ।
ਜਲ ਮਾਟੀ ਕੋ ਬੰਧ ਕਰ, ਰਚਿਆ ਰਚਨ ਜਹਾਨ॥
ਸ਼ਾਸਤਰ ਵੇਦੀਂ ਸਿਮਰਤਿ ਧਰਮ ਪੁਰਾਣ ਕੁਰਾਣ।
ਪੀਰ ਪੈਗੰਬਰ ਔਲੀਐ ਯੋਗੀ ਯਤੀ ਮਹਾਨ॥
ਕਰਮਣ ਖੇਤੀ ਰਾਹਕਨ ਬੀਜੈ ਬੀਜ ਅੰਨਾਨ॥
ਜੈਸਾ ਬੀਜੈ ਸੋ ਲੂਣੈ ਖਾਣਾ ਪੜੈ ਨਿਦਾਨ॥
ਰੈਣ ਦਿਨਾ ਸਾਖੀ ਭਇਓ ਲੇਖਾ ਦੇ ਇਨਸਾਨ।
ਸ੍ਰੀਚੰਦਰ ਜਪ ਰਾਮ ਨਾਮ ਦਰਗਹ ਭਇ ਪ੍ਰਵਾਨ॥੧॥
**ਚੇਤ ਸੁਹਾਵੈ ਸੋਹਣਾ ਰੰਗ ਬਸੰਤੀ ਫੂਲ।**
**ਤਰੁ ਪੱਲਵ ਹਰਿਆਵਲੀ ਸਾਖਾ ਪਵਨੈ ਝੂਲ॥**
ਨਾਰਾਇਣ ਆਰਾਧਿਐ ਉਤਰੈ ਮਨ ਕੈ ਸੂਲ।
ਸਤਿਗੁਰੁ ਅਪਨਾ ਸੇਵੀਐ ਪੜੈ ਕੁਰਾਹ ਨ ਭੂਲ॥

ਸੰਤਾਂ ਸੰਗਤਿ ਪਾਈਐ ਜੀਵਨ ਸੰਦੜਾ ਮੂਲ।
ਪਰਮਾਨੰਦ ਸਮਾਣਿਆ ਹਰਿਕੀਰਤਿ ਅਨੁਕੂਲ॥
ਪ੍ਰੇਮ ਭਗਤਿ ਰੰਗ ਰਤਿਆ ਪਾਪ ਉਤਾਰੀ ਧੂਲ।
ਸ਼ੋਭਾ ਸੁਰਤਿ ਸੁਹਾਵਣੀ ਦਹ ਦਿਸਿ ਸਤ ਪ੍ਰਫੂਲ॥
ਗੰਧ ਵਿਥਾਰ ਸ੍ਰੀਚੰਦਰ ਪ੍ਰਭੁ ਖਿੜੀ ਮਾਲਤੀ ਕੂਲ।
ਚੇਤ ਮਹਾਸੁਖ ਪਾਈਐ ਹਰਿ ਹਰਿ ਰਤਨ ਅਮੂਲ॥੨॥
**ਵੈਸਾਖ ਚੜ੍ਹੈ ਹਰਿ ਜਾਪੀਐ ਹਰਿ ਹਰਿ ਰਤਨ ਅੰਤਰ ਤੋਖ।**
**ਨਖਤ ਨਖਿਧ ਨ ਲਾਖੀਐ ਉਤਰਹਿ ਸਗਲੇ ਦੋਖ॥**
ਸਾਖਾ ਪਸਰੀ ਕੋਮਲੀ ਅਮ੍ਰਿਤ ਵਰਸੈ ਘੋਖ।
ਸਾਧੁ ਸੰਗ ਰਸ ਆਇਆ ਰਾਮ ਨਾਮ ਗੁਣ ਪੋਖ॥
ਜਿਨਿ ਜਿਨਿ ਹਰਿ ਹਰਿ ਸਿਮਰਿਆ ਆਨੰਦ ਪਾਇਆ ਚੋਖ।
ਕਮਲੀ ਵਾੜੀ ਸੰਗਤੀ ਭਵਰੇ ਗੁਰੁਮੁਖ ਰੋਖ॥
ਜਪ ਤਪ ਨਾਮ ਵਿਗਾਸਿਆ ਉਪਜਾ ਮਨ ਸੰਤੋਖ।
ਗੁਰੁ ਗੋਵਿੰਦ ਸਾਲਾਹੀਐ ਨਹਿ ਵਿਆਪੈ ਪਰ ਦੋਖ॥
ਹਰਿ ਪ੍ਰਭੁ ਸੱਜਨ ਸਰਵ ਸਿਰ ਸ੍ਰੀਚੰਦਰ ਲਿਹ ਜੋਖ।
ਵੈਸਾਖੈ ਲਗ ਸੰਤ ਸੰਗ ਲਹੀਐ ਅਨੁਭਵ ਮੋਖ॥੩॥
**ਜੇਠ ਮਾਹ ਜਪ ਰਾਮ ਨਾਮ ਠੰਡਕ ਮਨ ਉਪਜਾਇ॥**

**ਗੁਰੁ ਸਰਵਰ ਹਰਿ ਨਾਮ ਜਲ ਪੀਵਤ ਤਿਰਸ਼ਾ ਨਸਾਇ॥**
ਪ੍ਰੇਮ ਬ੍ਰਿਛ ਪਤਿਪਾਇਆ ਚਿੱਤ ਚੇਤਤ ਗਹਿ ਛਾਇ।
ਪਾਪ ਧੂਪ ਤੇ ਜਲਤ ਜਨ ਸ਼ਾਂਤ ਸ਼ੀਲ ਲਹਿ ਥਾਇ॥
ਕਰਣੀ ਧੇਨੁ ਸਵੇਰੜੀ ਦੂਧ ਧਿਆਨ ਹਰਿ ਰਾਇ।
ਲਗ ਸੰਤੋਸ਼ ਤ੍ਰਿਪਤੀਐ ਭੂਖ ਪਿਆਸਾ ਮਾਇ॥
ਸਾਧੁ ਸਤਿਗੁਰੁ ਜੇ ਮਿਲੈ ਬਾਗ ਨਾਰਾਇਣ ਨਾਇ।
ਭਗਤੀ ਸੁਰਸਰੀ ਮਜ ਕੈ ਅਘ ਔਘਨ ਕੋ ਘਾਇ॥
ਅਵਿਨਾਸ਼ੀ ਗੁਰੁ ਪਾਰਬ੍ਰਹਮ ਸ੍ਰੀਚੰਦਰ ਪ੍ਰਗਟਾਇ।
ਜੇਠ ਨ ਵਿਆਪੈ ਤਪਤ ਦੁਖ ਰਾਮ ਨਾਮ ਲਿਵ ਲਾਇ॥੪॥
**ਆਸਾੜ੍ਹ ਸਦ ਸੁਖਦਾਈਆ ਸੰਤ ਸੰਗ ਜਪ ਰਾਮ॥**
**ਤਪਤ ਵਿਨਾਸੀ ਹਰਿ ਗੁਣੀ ਸਹਜਿ ਸੂਖ ਵਿਸ਼ਰਾਮ॥**
ਗੁਰੁ ਗੋਵਿੰਦ ਸਾਲਾਹੀਐ ਨਿਸ਼ਚਲ ਜਿਸ ਕਾ ਧਾਮ।
ਦਾਨਾ ਦਾਤਾ ਸ਼ੀਲਵੰਤ ਭਗਤਿ ਭਾਇ ਤਰੁ ਛਾਮ॥
ਰਤਨ ਜਵਾਹਰ ਮਾਣਕਾ ਨਵਨਿਧਿ ਹਰਿ ਹਰਿ ਨਾਮ।
ਗੁਰੁ ਸ਼ਰਣਾਈ ਪਾਈਐ ਕੋਟਿ ਸੂਖ ਗੁਣ ਗਰਾਮ॥
ਚਰਣ ਕਮਲ ਕੀ ਹਰਿ ਪੋਹਤ ਨਾਹੀ ਧਾਮ।
ਸੀਤਲ ਥਾਨ ਸੁਹਾਵਣਾ ਸਾਧੁ ਸੰਗ ਆਰਾਮ॥

ਪਾਰਿਜਾਤ ਘਰ ਆਂਗਨੈ ਸ੍ਰੀਚੰਦਰ ਜਨ ਬਾਮ।
ਆਸਾੜ੍ਹ ਵਿਨਾਸੀ ਤਪਤ ਸਭ ਨਾਰਾਇਣ ਗਹਿ ਠਾਮ॥੫॥
**ਸਾਵਨ ਵਰਸੈ ਦਹਦਿਸਾ ਗੂੜੀ ਛਹਿਵਰ ਲਾਇ।**
**ਧਰਤੀ ਚੀਜੀ ਪਸਰ ਹੀ ਚੂੰਨੀ ਲਾਲ ਓਢਾਇ॥**
ਝੁਕ ਝੁਕ ਹਰਿ ਪ੍ਰਭੁ ਵਰਸਦਾ ਗੁਰੁਮੁਖ ਮਨ ਪਤਿਆਇ।
ਅਗਨਿ ਵਿਨਾਸੀ ਜੀਅ ਕੀ ਬੂੰਦ ਪਈ ਮੁਖ ਆਇ॥
ਕੂਕ ਪੁਕਾਰ ਸਭ ਮਿਟ ਗਈ ਹਰਿ ਅਮ੍ਰਿਤ ਤ੍ਰਿਪਤਾਇ।
ਧਰਤ ਭਈ ਹਰਿਆਵਲੀ ਗੁਣ ਅੰਕੁਰ ਪ੍ਰਗਟਾਇ।
ਵਰ ਪਾਇਆ ਸੋਹਾਗਣੀ ਮੰਗਲ ਗੀਤ ਸੁਹਾਇ।
ਸੰਤ ਜਨਾ ਹਰਿ ਰਾਵਿਆ ਸਤ ਸੰਤੋਸ਼ ਰਜਾਇ॥
ਅੰਨ ਧਨ ਉਪਜ ਆਨੰਦ ਭਇਆ ਸ੍ਰੀਚੰਦਰ ਰਸ ਪਾਇ।
ਸਾਵਣ ਸੁਖ ਵਰਸਾਇਆ ਸਾਧੁ ਸੰਗਤਿ ਕੈ ਭਾਇ॥੬॥
**ਭਾਦੋਂ ਭਰਮ ਮਿਟਾਈਐ ਸਾਧੁ ਸੰਗ ਕਰ ਹੇਤ।**
**ਧਾਨੀ ਬੋਹਲ ਪਾਇਆ ਗੁਣ ਗਾਣ ਜਾਮੈ ਖੇਤ॥**
ਕਾਮਿਨੀ ਮਨ ਆਨੰਦ ਭਇਆ ਹਰਿ ਹਰਿ ਨਾਮੈ ਚੇਤ।
ਸਤਿਗੁਰੁ ਬਖਸ਼ ਮਿਲਾਇਆ ਦਸ ਨਰਾਇਣ ਭੇਤ॥
ਗੁਰੁਮੁਖ ਨਿਤ ਬਰਸਾਇਆ ਲਹਰਾਇ ਫਰ ਕੇਤ।

ਢੋਲ ਢਮੱਕੇ ਬਾਸੁਰੀ ਗਾਇ ਗੋਵਿੰਦ ਨੇਤ॥
ਰਾਮ ਨਾਮ ਰੰਗ ਰੱਤਿਆ ਖੇਤੀ ਜਮੀ ਕੇਤ।
ਅਵਗੁਣ ਚਿੜੀ ਉਡਾਇ ਕਰ ਸੋਇ ਰਾਤ ਨਿਚੇਤ॥
ਰਿਧਿ ਸਿਧਿ ਘਰ ਪਾਈਐ ਸ੍ਰੀਚੰਦਰ ਗੁਰੁ ਹੇਤ।
ਭਾਦੋਂ ਸਹਿਜ ਸਮਾਈਐ ਗੋਬਿੰਦ ਲਹੈ ਨਿਕੇਤ॥੭॥

**ਅਸੁਨ ਉਮੜ ਸਮੁੰਦ ਰਸ ਉਲਟੀ ਨਦੀ ਵਹੰਨ।**
**ਹੀਰੇ ਰਤਨ ਜਵਾਹਰੀ ਮਾਣਕ ਮਾਣੀ ਫਿਕੰਨ॥**
ਮਨ ਨਿਰਮਲ ਧਰ ਪਾਵਨੀ ਪਿਤਰ ਪਾਇ ਚਰਨ।
ਸੁਕਰਮ ਰਾਤੇ ਹਰਿ ਜਨਾ ਅਨਦਿਨ ਅਨੰਦ ਰਹੰਨ॥
ਯਗ ਪੁਰਖ ਪਰਗਾਸਿਐ ਪਾਪਾਂ ਘਾਣ ਦਹੰਨ।
ਅਗੈ ਸਦਾ ਸੁਹੇਲੜੇ ਰੰਕੀ ਦਾਨ ਦਿਵੰਨ॥
ਪਾਵਨ ਤੀਰਥ ਸਪਤ ਸਰ ਗੁਰੁਮੁਖ ਪਰਾਤ ਸਿਵਨ॥
ਸਾਧਉ ਸੰਗ ਵਿਸ਼ਵਾਸੀਆ ਪਾਇਆ ਨਾਮ ਰਤਨ॥
ਪਰਮੇਸ਼ਵਰ ਆਰਾਧੀਐ ਗੁਰੁ ਸ੍ਰੀਚੰਦਰ ਲਗਨ।
ਅਸੁਨ ਦੁਖ ਗਵਾਇਆ ਰਾਮਹਿ ਰਾਮ ਰਵਨ॥੮॥

**ਕਤਕ ਕਰਮ ਕਮਾਈਐ ਪ੍ਰਾਤ: ਨਹਾਵਣ ਨੀਰ।**
**ਨਿਰਮਲ ਨਿਵਾਰੀ ਉਜਲੀ ਹਰਿ ਜਪੀਐ ਮਨ ਧੀਰ।**

ਅਗਨਿ ਨਿਵਾਰੀ ਕਾਮਿਨੀ ਰਾਮ ਨਾਮ ਰਮ ਸੀਰ।
ਦੁਰਮਤਿ ਦੁਰਤਿ ਵਿਨਾਸ ਭਇ ਹਉਮੈਂ ਨਿਵਰੀ ਪੀਰ॥
ਦੀਵਾ ਹਰਿ ਹਰਿ ਨਾਮ ਕਾ ਚਾਨਣ ਲਹਿਆ ਸ਼ਰੀਰ।
ਸਤਿਗੁਰੁ ਬਾਲੇ ਨਹਿ ਬੁਝਹਿ ਨਾਹਿਨ ਲਾਗੈ ਤੀਰ॥
ਦਰਗਹ ਸਦਾ ਸੁਹਾਵਣੇ ਹੋਤ ਨਹੀ ਦਿਲਗੀਰ।
ਗੁਰੁਸ਼ਬਦੀ ਮੁਖ ਉਜਲਾ ਜਪ ਤਪ ਗਹਰ ਗੰਭੀਰ॥
ਸੁਚ ਸਾਚਾ ਧਨ ਸੰਚਿਆ ਸ੍ਰੀਚੰਦਰ ਲਹਿ ਖੀਰ॥
ਕਤਕ ਦੁਰਮਤਿ ਨਾਸ਼ ਹੋਏ ਦੁਰਮਤਿ ਡਾਰੀ ਚੀਰ॥੯॥
**ਮਾਰਗਸ਼ੀਰਸ਼ ਹਰਿ ਜਾਪੀਐ ਸੰਤ ਚਰਣ ਸੰਗ ਲਾਗ।**
**ਮ੍ਰਿਗਸਿਰ ਅਮ੍ਰਿਤ ਸੰਚਿਆ ਵਿਨਸੈ ਕਾਲਖ ਦਾਗ॥**
ਜਲਨ ਬੁਝੀ ਸੀਤਲ ਭਇ ਕਾਮਿਨਿ ਵਿਝਵੀ ਆਗਿ।
ਅੰਤਰ ਚਾਨਣ ਹੋਇਆ ਬਲਿਆ ਗਿਆਨ ਚਿਰਾਗ॥
ਪੰਥ ਸੁਹਾਵਾ ਗੁਰੁਮੁਖੀ ਗੁਣ ਗਾਵਤ ਵੈਰਾਗ।
ਸਿੰਹ ਅਗਿਆਨ ਦਹਾੜਿਆ ਉਬਰੇ ਵਨ ਤੇ ਭਾਗ॥
ਪੰਚ ਚੋਰ ਘਰ ਤਜ ਗਏ ਗੁਰੁ ਪੁਕਾਰੇ ਜਾਗ।
ਸ਼ਬਦ ਲਸ਼ਟਿਕਾ ਹਨਿ ਹਾਤਾ ਅੰਤਰ ਬੈਠਾ ਨਾਗ।
ਗੁਰੁ ਪ੍ਰਸਾਦਿ ਪ੍ਰਗਟਿਆ ਸ੍ਰੀਚੰਦਰ ਸਿਰ ਭਾਗ।

ਮਰਗਸਿਰ ਹਿਮ ਉਰ ਝਿਰ ਮੰਗਲ ਅਨਦ ਸੁਹਾਗ॥੧੦॥
**ਪੋਸ਼ ਸ਼ਿਸਿਰ ਅਗਿਆਨ ਉਰ ਸਤਿਗੁਰੁ ਸ਼ਬਦ ਨਿਵਾਰ।**
**ਹਰਿ ਵਰ ਸੰਗ ਸੁਹਾਵਣਾ ਸੁਖ ਮਨ ਪਾਇਆ ਨਾਰ॥**
ਸੁਰਤੀ ਸੁਰਤਿ ਮਿਲਾਇ ਧਰ ਯੋਤ ਜਗਾਈ ਚਾਰ।
ਸਾਧ ਸੰਗਤਿ ਕੀ ਭੀੜ ਸਿਓਂ ਰਾਮ ਨਾਮ ਜਪ ਸਾਰ॥
ਕਲਿ ਕਲੇਸ਼ ਦੁਰਮਤਿ ਹਰੀ ਹਉਮੈਂ ਕਾਢੀ ਮਾਰ।
ਅਵਗੁਣ ਕਮਲੇ ਭਸਮ ਭਵ ਭਾਗੀ ਭਵਰਨ ਡਾਰ॥
ਝੜਿ ਆਕਾਸ਼ਹੁ ਉਤਰੀ ਸ਼ਾਂਤ ਸੁ ਹਿਮੀ ਕੁਹਾਰ।
ਦਬੀ ਗਈ ਨ ਖੇਤੜੀ ਭਗਤੀ ਭਾਵ ਪਸਾਰ॥
ਗੁਰੁ ਪ੍ਰਸਾਦਿ ਪਾਈਐ ਸ੍ਰੀਚੰਦਰ ਅੰਗਿਆਰ।
ਪੌਸ਼ ਨ ਮਾਲਾ ਪੋਹਈ ਗੁਰੁ ਕੈ ਸ਼ਬਦ ਆਧਾਰ॥੧੧॥
**ਮਾਘ ਪੁਨੀਤ ਭਈ ਤੀਰਥ ਰਾਜ ਇਸਨਾਨ।**
**ਗੁਰੁ ਪ੍ਰਸਾਦਿ ਪਾਇਆ ਸਾਧ ਸੰਗ ਹਰਿ ਗਿਆਨ॥**
ਜਪ ਤਪ ਸੰਯਮ ਸ਼ੀਲ ਵਰਤ ਆਤਮ ਨਿਰਭਿਮਾਨ।
ਦੁਰਮਤਿ ਵਿਨਸੀ ਮਨਹਿ ਤੇ ਤ੍ਰਿਭੁਵਨ ਇਕ ਸਮਾਨ॥
ਜੀਵ ਦਇਆ ਮਨ ਨਿਰਮਲਾ ਸਤ ਸੰਤੋਸ਼ ਸੁ ਦਾਨ।
ਬਸਿ ਇਕਾਕੀ ਸੇਵੀਐ ਯਗ ਕਰਮ ਕਿਰਸਾਨ॥

ਰਾਮ ਨਾਮ ਰਸ ਪਾਈਐ ਤ੍ਰਿਗੁਣੀ ਚੂਕੀ ਬਾਨ।
ਸੰਤ ਮਹਲ ਪ੍ਰਕਾਸ਼ਿਆ ਬਹੁਰਿ ਨ ਆਵਨ ਜਾਨ॥
ਅਵਿਚਲ ਧਰਮ ਸੁ ਭਾਇਆ ਸ੍ਰੀਚੰਦਰ ਕਲਿਆਣ।
ਮਾਘ ਸੁ ਪਰਮ ਪਵਿਤਰ ਮਨ ਸਤਿਗੁਰੁ ਸ਼ਬਦ ਪਛਾਨ॥੧੨॥
**ਫਲਗੁਨ ਰੰਗ ਲਾਲ ਭਇਆ ਸਾਧ ਸੰਗ ਲਿਵ ਲਾਇ।**
**ਪੂਰਵ ਉਤਰਾ ਫਾਲਗੁਨੀ ਆਇਓ ਹਰਸ਼ ਬੜ੍ਹਾਇ।**
ਘਰ ਘਰ ਵੱਜੇ ਬਾਜਿਆਂ ਗੁਲਾਲ ਅੰਬੀਰ ਉਡਾਇ।
ਪਰਮਾਨੰਦ ਉਪਾਇਆ ਸੰਗ ਸੁਹਾਗ ਸੁਹਾਇ॥
ਪ੍ਰਫੁਲਿਤ ਸਭ ਮੇਦਿਨੀ ਜੀਵ ਜੰਤੁ ਵਰਸਾਇ।
ਰਹਸਿਆ ਉਪਾਇਓ ਰਹਸਮਇ ਅਨਤ ਨ ਤਨ ਪ੍ਰਗਟਾਇ।
ਭਗਤਾਂ ਰਖੈ ਪੈਜ ਹਰਿ ਨਰਹਰਿ ਗੋਵਿੰਦ ਰਾਇ।
ਸੰਤ ਤੂਰ ਵਜਾਇਆ ਚਹੁੰ ਯੁਗ ਨਾਮ ਜਪਾਇ॥
ਵਜੀਆਂ ਅਨਿਕ ਵਧਾਈਆ ਸ੍ਰੀਚੰਦਰ ਗੁਣ ਗਾਇ।
ਫਲਗੁਨ ਹਰਿ ਪ੍ਰਭੁ ਸੇਵਿਐ ਜਨਮ ਮਰਣ ਦੁਖ ਜਾਇ॥੧੩॥
**ਗੁਰੁ ਗੋਵਿੰਦ ਸਰਾਹੀਐ ਮਨ ਤਨ ਲਾਇ ਪਿਆਰ।**
**ਰਾਮ ਨਾਮ ਜਪੁ ਦਿਨਸੁ ਰਾਤ ਸਭ ਕੁਲ ਕਰਹਿ ਉਧਾਰ॥**
ਧਰਮ ਕਰਮ ਪ੍ਰਕਾਸ਼ੀਐ ਦਹਦਿਸਿ ਜੈ ਜੈ ਕਾਰ।

ਦੁਵਿਧਾ ਦੁਰਮਤਿ ਦੂਰ ਕਰ ਨਾਰਾਇਣ ਸੰਸਾਰ॥
ਆਪਾ ਆਪ ਪਛਾਣੀਐ ਹਿਰਦੇ ਗਹਿ ਉਪਕਾਰ।
ਸਾਧੂ ਸੰਗਤਿ ਲਗਿਆਂ ਭਵਨਿਧਿ ਪਾਰ ਉਤਾਰ॥
ਜੀਵਨ ਮੁਕਤ ਆਨੰਦ ਰਸ ਮਤਾ ਰਾਮ ਸਮਹਾਰ।
ਘੜੀ ਮੂਰਤਿ ਪਲ ਮਾਹ ਪਖ ਥਿਤਿ ਰੁਤਿਸਰ ਸਾਰ॥
ਸਦਾ ਸੁਹਾਵੈ ਸੋਹਣੇ ਸ੍ਰੀਚੰਦਰ ਦੁਖਦਾਰ।
ਰਾਮ ਨਾਰਾਇਣ ਗੋਵਿੰਦਾ ਹਰਿ ਪ੍ਰਭੁ ਮਨ ਮਹਿ ਧਾਰ॥੧੪॥੧॥੨੨੭॥

॥ਬਾਰਹਮਾਹਾ ਸਮਾਪਤ॥

**ਓਮ ਪਾਰਬ੍ਰਹਮਣੇ ਨਮ:॥**

## ਰਾਗ ਬਿਲਾਵਲ (ਤਿਥਿਆ)

**ਪਾਰਬ੍ਰਹਮਣੇ ਪਰਮੇਸ਼ਵਰੋ ਕਾਰਣ ਕਰਣ ਗੋਪਾਲ।**
**ਆਦਿ ਅੰਤ ਨਹਿ ਜਾਨੀਐ ਗਹਰ ਰੰਗੀਰ ਅਪਾਲ।**
ਵੇਖੈ ਕਰਿ ਕਰਿ ਆਪ ਹੀ ਆਪ ਕਰੈ ਪ੍ਰਤਿਪਾਲ।
ਆਪਹਿ ਭੋਗ ਭੋਗਾਇੰਦਾ ਆਪਹਿ ਰੋਗ ਵਿਸ਼ਾਲ।
ਆਪਹਿ ਸੁਖ ਦੁਖ ਦੇਵਈ ਆਪਹਿ ਧਨੀ ਕੰਗਾਲ।
ਆਪਹਿ ਸੂਰਜ ਚੰਦਰ ਸੁਰ ਆਪਹਿ ਤ੍ਰਿਗੁਦੀ ਮਾਲ॥

ਆਪਹਿ ਪੰਜ ਤਤ ਵਿਸਤਾਰਾ ਆਪਹਿ ਮੇਲੇ ਢਾਲ।
ਆਪਹਿ ਲੱਖ ਚੌਰਾਸੀਹ ਯੋਨੀ ਆਪ ਚਲਾਵੈ ਚਾਲ॥
ਇਕਨਾ ਨਰਕ ਭੁੰਚਾਵੈ ਆਪੇ ਇਕਨਾ ਕਰਤ ਨਿਹਾਲ।
ਥਕਿ ਥਕਿ ਪਰੀਐ ਸ਼ਰਣੀਂ ਤਾਕੀ ਸ੍ਰੀਚੰਦਰ ਅਘਦਾਲ॥੧॥

**ਅਮਾਵਸਿਆ ਏਕ ਰੰਗ ਸੂਰਜ ਚੰਦ੍ਰ ਸੰਯੋਗ।**
**ਨਿਸਿ ਅੰਧਿਆਰੀ ਭੂਲੀਐ ਆਤਮ ਰਾਮਹਿ ਯੋਗ॥**
ਪੰਚ ਚੋਰ ਮਨ ਮੰਦਿਰੈ ਲੂਟਤ ਅਨਦਿਨ ਭੋਗ।
ਸੂਝ ਬੂਝ ਨਹਿ ਪਾਈਐ ਵਿਸ਼ਿਆਂ ਰਾਤੇ ਲੋਗ॥
ਗਹਿਬਰ ਬਨ ਸੰਸਾਰ ਮਹਿ ਪੰਥ ਅਕੰਟਕ ਖੋਗ।
ਪਗ ਪਗ ਚੁਭਤ ਕੁਕਰਮ ਗਨ ਦੁਖੀਆ ਵਿਆਪਤ ਰੋਗ॥
ਸ਼ਸ਼ਿ ਰਸ਼ਿਮ ਸੁਰ ਗਿਆਨ ਕੀ ਪਾ ਗਈ ਦੂਰਿ ਵਿਯੋਗ।
ਸੰਗੀ ਸਾਥ ਨ ਕੋ ਪਿਖੈ ਬਡ ਦੁਖ ਕੋਇ ਕੁਦੋਗ॥
ਬੇੜਾ ਸਾਗਰ ਬਾਤ ਮੁਖ ਧਰੁਵ ਵਰ ਭਇਓ ਅਲੋਗ।
ਅਗਿਆਨੈ ਸ਼ਿਆਮਾ ਘਨੀ ਸ੍ਰੀਚੰਦਰ ਕਿਮਿ ਰੋਗ॥੨॥

**ਪਖਾ ਪ੍ਰੀਤਮ ਏਕਲੇ ਕਲਾ ਛਪਾਈ ਢਾਪ।**
**ਦੁਖੀਆ ਦਹਦਿਸਿ ਧਾਇਆ ਅਧਿਕੀ ਕਰਤ ਕਲਾਪ॥**
ਭਾਈ ਮਿਤਰ ਨ ਸੰਗਵਾ ਕੋ ਕਿਹ ਸੁਨੈ ਪ੍ਰਲਾਪ।

ਯੋਗ ਨ ਭੋਗ ਨ ਪਾਈਐ ਦੁਖੀ ਦੁੱਖ ਸੰਤਾਪ॥
ਤੋੜੀ ਮੁਖ ਬੰਦ ਉਬਟ ਹੀ ਨਿਕਸਤਿ ਵਹਿਰ ਨ ਭਾਪ।
ਸਾਗਰ ਬੇਡੀ ਡੋਲਈ ਬੰਝ ਮਲਾਰ ਨ ਚਾਪ॥
ਸਨਮੁਖ ਡਾਕਿਨੀ ਫਾੜ ਮੁਖ ਭਖਣ ਧਾਈ ਪਾਪ।
ਕੋ ਸੁਲਝਾਵੈ ਉਲਝਿਆ ਗੋਰਖ ਧੰਧਾ ਜਾਪ॥
ਸੁਣੋ ਪੁਕਾਰ ਅਗੋਚਰੈ ਹੋਹੁ ਸਹਾਈ ਆਪ।
ਏਕਮ ਏਕੇ ਪੜ ਰਹਿਆ ਸ੍ਰੀਚੰਦਰ ਮਨ ਤਾਪ॥੩॥

**ਦੁਤੀਆ ਦੂਜਾ ਉਪਜਿਆ ਪਸ਼ਿਚਮ ਕਲਾ ਲਖਾਏ।**
**ਤਾਰੋ ਤਾਰ ਲਖਾਇਆ ਤਨ ਕੀ ਚਮ ਚਮਕਾਇ॥**
ਸ਼ਿਵ ਕੋ ਜਾਣ ਸਿਆਇਆ ਮਸਤਕ ਥਿਰਿਆ ਆਇ।
ਸੁਤ ਸਾਗਰ ਪ੍ਰਗਟਾਇਆ ਕੈ ਅਨਸੂਆ ਮਾਇ॥
ਭਾਨੁ ਪ੍ਰਕਾਸ਼ੋਂ ਉਜਲਾਂ ਧਿਰ ਦੂਜੀ ਥਿਰ ਥਾਇ।
ਮਾਇਆ ਬ੍ਰਹਮ ਨ ਜਾਣੀਐ ਕੋ ਕਿਮਿ ਲਖ ਲਖਾਇ॥
ਜਿਓਂ ਜਿਓਂ ਜਾਣ ਸੁਜਾਣਈ ਤਿਓਂ ਤਿਓਂ ਗਰਤ ਗਰਾਇ।
ਈਸ਼ਵਰ ਮਨ ਸੁਤ ਹੋ ਰਹਿਆ ਪ੍ਰਵਿਰਤ ਨਵਿਰਤ ਭਾਇ॥
ਚੰਦਰ ਪਦਾਰਥ ਭਾਨ ਹੋਏ ਲੇਖਾ ਲਿਖਤ ਨ ਪਾਇ।
ਦੁਤੀਆ ਦੂਜਾ ਹੋਇ ਕਰ ਸ੍ਰੀਚੰਦਰ ਭਰਮ ਪਾਇ॥੪॥

**ਤ੍ਰਿਤੀਆ ਤ੍ਰਿਗੁਣੀ ਮਾਇਆ ਬ੍ਰਹਮਾ ਵਿਸ਼ਨੁ ਮਹੇਸ਼।**
**ਤ੍ਰੈਗੁਣ ਵਰਤ ਵਖਾਣੀਐ ਤਿਹੁੰ ਲੋਈ ਪ੍ਰਵੇਸ਼॥**
ਤੀਨਹੁੰ ਬਾਨੀ ਕਾਲ ਤ੍ਰੈਂ ਦੁਰਗਾ ਤੀਨਹੁ ਵੇਸ਼।
ਤਰਈ ਅਵਸਥਾ ਥਾਪੀਆਂ ਤਰਈ ਵਿਅਵਸਥਾ ਐਸ॥
ਜੀਵ ਬ੍ਰਹਮ ਈਸ਼ਵਰ ਤਰਈ ਤੀਨਹੁੰ ਕੈ ਤ੍ਰੈ ਦੇਸ਼।
ਤ੍ਰਿਪੁਟੀ ਨਉਧਾ ਗੁਣਿਤ ਲਖ ਤ੍ਰਿਕੁਟੀ ਸ਼ਵਾਸ ਚਰੇਸ॥
ਰੇਚਕ ਪੂਰਕ ਕੁੰਭਕੈ ਲਗਨ ਭਗਣ ਲਗਣੇਸ਼।
ਗੁਰੁ ਸਿਖ ਮੰਤਰ ਤੰਤਰਾਨ ਕੀ ਯੁਕਤੀ ਤੀਨ ਪ੍ਰਵੇਸ਼।
ਅਗਨਿ ਸਮਾਨੀ ਤੀਨ ਹੀ ਸ੍ਰੀਚੰਦਰ ਆਦੇਸ਼॥੫॥
**ਚਤੁਰਥ ਕਰਤਾ ਪੁਰਖ ਪ੍ਰਭੁ ਗੁਪਤਹੁ ਪ੍ਰਗਟ ਹੋਇ।**
**ਚਹੁੰ ਖਾਣੀ ਚਹੁੰ ਵਾਣੀਐ ਵੇਦ ਚਤੁਰ ਵਰ ਸੋਇ॥**
ਵਰਣ ਆਸ਼ਰਮ ਚਾਰ ਕਰ ਮੁਕਿਤ ਪਦਾਰਥ ਲੋਇ।
ਸਾਧਨ ਚਾਰਹੁ ਸਿਧ ਕਰ ਅਧਿਕਾਰੀ ਸਭ ਜੋਇ॥
ਚਰਣ ਯੁਗ ਵਰਗਨਮਈ ਭਾਵਾ ਤਾਬ ਸਭੋਇ।
ਪਹਿਰੀਂ ਰੰਗ ਜਮਾਇਆ ਤਮ ਪ੍ਰਕਾਸ਼ ਅਬਲੋਇ॥
ਯੋਗ ਯੁਕਿਤ ਸੋ ਸੇਵੀਐ ਨਰ ਵਰ ਨਰ ਹਰਿ ਗੋਇ।
ਸਿਧੀਂ ਕਰਮ ਕਮਾਵਣੇ ਬ੍ਰਹਮ ਆਕਾਸ਼ ਰਮੋਇ॥

ਚਾਰੀ ਚਾਰਾ ਲਾਇ ਕੈ ਕਛੁ ਕਛੁ ਭੇਦ ਸਮੋਇ।
ਸਤਿਗੁਰੁ ਸੰਗਤਿ ਲਗਿਆਂ ਸ੍ਰੀਚੰਦਰ ਗਤਿ ਹੋਇ॥੬॥
**ਪੰਚਮ ਪੰਚ ਪ੍ਰਕਾਸ਼ ਕਰ ਹਰਿ ਪ੍ਰਭੁ ਰਚਨ ਰਚਾਇਆ।**
**ਤਤੀ ਵੈਰ ਵਿਰੋਧ ਰਵਿ ਆਪੇ ਮੇਲ ਮਿਲਾਇਆ॥**
ਕਾਮ ਕਰੋਧ ਕੀ ਸੰਗਤਾਂ ਇਕਹਿ ਥਾਨ ਵਸਾਇਆ।
ਸ਼ਬਦ ਸਪਰਸ਼ਹੁ ਗਿਆਨ ਲਹਿ ਭੇਦ ਸੁ ਭਰਮ ਰਮਾਇਆ।
ਅਸਤ ਭਾਂਤ ਪ੍ਰਿਅ ਮਾਹਿ ਹੀ ਨਾਮ ਰੂਪ ਲਖ ਪਾਇਆ।
ਕਰਮ ਗਿਆਨ ਵਿਧਿ ਪੰਚ ਕਰਿ ਕਰਤੇ ਕੀਨੀ ਮਾਇਆ।
ਪੰਚ ਪੰਚ ਕੋ ਮੇਲ ਰੁਚਿ ਗੋਰਖ ਧੰਧ ਉਰਝਾਇਆ।
ਪੰਚਹੁ ਝਗੜਾ ਪਾਇ ਕੈ ਪੰਚਹੁ ਬਹਿ ਸੁਲਝਾਇਆ॥
ਪੰਚ ਅਗੋਚਰ ਧਾਵਹੀ ਪੰਚੀ ਗੋਚਰ ਕਾਇਆ।
ਪੰਚ ਪ੍ਰਪੰਚ ਸ੍ਰੀਚੰਦਰ ਲਖ ਰਾਮ ਰਮਣ ਚਿਤ ਲਾਇਆ॥੭॥
**ਸਸ਼ਟਮ ਸ਼ਟ ਸ਼ਾਸਤਰ ਰਚੈ ਸ਼ਟ ਜਯੋਤੀ ਪ੍ਰਕਾਸ਼।**
**ਸ਼ਸ਼ਠ ਅੰਗ ਤੇ ਵੇਦ ਦੇਹ ਸ਼ਸ਼ਠ ਯਤ ਵਰ ਭਾਸ॥**
ਸ਼ਸ਼ਠ ਰਿਤੁ ਧਰਿ ਭਾਨ ਗਮ ਸ਼ਟ ਰਸ ਭੋਜਨ ਵਾਸ।
ਸ਼ਟਪਦ ਗੁੰਜਤ ਪੰਕਜੀਂ ਸ਼ਸ਼ਟ ਈਤਿ ਸੰਸ਼ੈ ਨਾਸ॥
ਸ਼ਸ਼ਟ ਰਾਗ ਮਹਿ ਗਾਵੀਐ ਆਨੰਦੈ ਸੁ ਵਿਭਾਸ।

ਸ਼ਸ਼ਠਮਾ ਪੂਜਾ ਦੇਵ ਵਰ ਸੁਤ ਮੰਗਲ ਉਪਜਾਸ॥
ਸ਼ਸ਼ਠ ਚਕਰ ਵਰਤੀਸ ਤਨ ਸ਼ਸ਼ਠ ਚਕਰ ਕਰ ਸ਼ਵਾਸ।
ਸ਼ਸ਼ਠ ਕਮਲ ਰਸ ਗੰਧ ਯੁਤ ਯੋਗਿਨ ਕੇਰ ਆਭਾਸ॥
ਸ਼ਟ ਪਦ ਭੇਦੇ ਪਰਿਥਮੀ ਗਿਆਨੀ ਬੂਝੈ ਤਾਸ।
ਕੀਰਤਿ ਕਰਤੇ ਪੁਰਸ਼ ਕੀ ਸ੍ਰੀਚੰਦਰ ਹਿਰਦੇ ਵਾਸ॥੮॥
**ਸਪਤਮ ਸਾਤੋਂ ਲੋਕ ਮਹਿ ਪਰਿਪੂਰਣ ਹਰਿ ਰਾਇ।**
**ਸਪਤਮੁਖੀ ਅਸ਼ਵੈ ਗਮਤ ਕਸ਼ਿਅਪਸੁਤ ਅਥਕਾਇ॥**
ਸਪਤ ਦੀਪ ਦੀਪਤ ਭਇ ਸਾਤ ਪਾਤਾਲੀ ਮਾਇ।
ਸਪਤ ਮੁਨੀਸ਼ਵਰ ਆਦਿ ਵਰ ਸਾਗਰ ਸਪਤ ਜਲਾਇ॥
ਸਵਰ ਸਾਤਨ ਕੋ ਮੇਲ ਕਰ ਗੰਧਰਵ ਕਿੰਨਰ ਗਾਇ।
ਗਿਰਿਵਰ ਸਪਤੈ ਲੋਕ ਮਹਿ ਅਵਿਚਲ ਥਿਤ ਥਿਰ ਥਾਇ॥
ਸਪਤਨ ਵਾਰੀ ਚਕਰਗਤਿ ਆਵਣ ਵਈਅਨ ਭਾਇ।
ਸਪਤ ਭੂਮਿਕਾ ਪਾਈਐ ਜੇ ਕਛੁ ਯੋਗ ਕਮਾਇ॥
ਮੇਰੀ ਤੇਰੀ ਪਰਿਹਰੈ ਸਤਿਗੁਰੁ ਸ਼ਬਦ ਸਮਾਇ।
ਅਗਮ ਅਨਾਦਿ ਅਗਾਧ ਪ੍ਰਭੁ ਸ੍ਰੀਚੰਦਰ ਚਿੱਤ ਲਾਇ॥੯॥
**ਅਸ਼ਟਮ ਰਾਜ ਚਲਾਇਆ ਅਸ਼ਟ ਅੰਗ ਵਿਸਤਾਰ।**
**ਅਸ਼ਟ ਯੋਗ ਇਕ ਭੇਦ ਤੇ ਯੋਗੀਸ਼ਵਰ ਭਵਪਾਰ॥**

ਅਸ਼ਟ ਸਿਧਿ ਸਿਧੀਸ਼ਵਰੀ ਪਾਈ ਹਰਿ ਕੇ ਦਵਾਰ।
ਅਸ਼ਟ ਨਾਗ ਕੁਲ ਕਸ਼ਇਪੀ ਕਦਰੂ ਸੰਗਿਣੀ ਨਾਰ॥
ਵਸੁ ਕਰ ਵੇਦ ਵਖਾਨੀਐ ਧਾਤ ਉਤਮ ਸਾਰ।
ਜਵਰ ਸ਼ਿਵ ਸੰਗਿਆ ਪ੍ਰਗਟਈ ਬਹੁਰ ਕਹੇ ਉਪਚਾਰ।
ਗਣਤੀ ਗਣਤ ਨ ਪਾਈਐ ਅਗਣਤ ਅਸ਼ਟ ਸੁਮਾਰ।
ਨਦੀ ਗੰਧ ਦਿਕਪਾਲ ਛਾਪ ਨਾਇਕਾ ਮੰਗਲਚਾਰ॥
ਸ਼ਬਦ ਸ਼ਾਸਤਰ ਲੋਕ ਰਚਿ ਦਿਗਜ ਦੀਰਘ ਢਾਰ।
ਪਾਰਬ੍ਰਹਮ ਪ੍ਰਭੁ ਸ੍ਰੀਚੰਦਰ ਕੁਦਰਤ ਦੀਆ ਪਸਾਰ॥੧੦॥
**ਨੌਮੀ ਨਵ ਖੰਡ ਸਾਜ ਕੈ ਨੌ ਦਰ ਥਾਪੇ ਦੇਹ।**
**ਨੌ ਗ੍ਰਹਿ ਸੁਖ ਦੁਖ ਸਾਥ ਰਖਿ ਰਚਨਾ ਰਾਚੀ ਦੇਹ॥**
ਸੁਣ ਹਰਿ ਯਸ਼ ਕਰਿ ਕੀਰਤਨ ਨਵਧਾ ਭਗਤਿ ਵਿਸੇਹ।
ਨਵ ਨਿਧਿ ਕਰ ਪਾਈਐ ਰੰਗੇ ਰੰਗ ਰੰਗੇਹ॥
ਬਾਣੀ ਰਸਿਕ ਰਸਾਵਣੀ ਰਸ ਲਖ ਭਾਵ ਭਰੇਹ।
ਅਨਿਵ੍ਰਚਨੀਏ ਅੰਗ ਵਰ ਕਲਿਲ ਕਨਿਤ ਗੁਣ ਗੇਹ॥
ਮਹਿਮਾ ਅਗਮ ਅਗਾਧ ਹਰਿ ਅੰਕ ਨ ਅੰਤ ਗਣੇਹ।
ਉਦਭਵ ਖੇਲ ਰਚਾਇਆ ਉਜੜ ਬਸਿਆ ਥੇਹ॥
ਰਾਮ ਰਸਾਇਣ ਪਾਈਐ ਸਾਸ ਕਟੋਰੀ ਲੇਹ।

ਜਪ ਜਪ ਜਾਪ ਗੋਵਿੰਦ ਗੁਰੁ ਸ੍ਰੀਚੰਦਰ ਹਰਖੇਹ॥੧੧॥

**ਦਸਮੀਂ ਦਸਵੈਂ ਦਵਾਰ ਸਮਾਇ ਸਤਿਗੁਰੁ ਭਇ ਸਹਾਈ।**
**ਦਸ ਅਵਤਾਰੀ ਹਰਿ ਭਵ ਪਾਇਓ ਆਪਨ ਆਪ ਜਨਾਈ॥**
ਦਹਦਿਸਿ ਫੈਲ ਰਹਿਓ ਯਸ਼ ਕੀਰਤਿ ਜਾ ਕਾ ਅੰਤ ਨ ਆਈ।
ਦੋਸ਼ ਨਿਵਾਰ ਦਸ ਉਰ ਲਾਇ ਹਉਮੈਂ ਪੀਰ ਮਿਟਾਈ॥
ਪੰਥ ਭੁਲਾਵਾ ਵਿਚਹੁ ਖੋਇਆ ਪਾਰਬ੍ਰਹਮ ਸਭ ਥਾਈ।
ਸਿਮਰ ਸਿਮਰ ਹਰਿ ਅਨੁਭਵ ਪਾਇਆ ਦੂਜਾ ਭਾਓ ਗਵਾਈ॥
ਸੰਤਨ ਸੰਗ ਠੰਡ ਉਰ ਮਾਹੀ ਕਰੋਧ ਗਿਆ ਬਿਲਲਾਹੀ।
ਹਿੰਦੂ ਮੁਸਲਿਮ ਵਿਪਰ ਚੰਡਾਲਨ ਇਕੋ ਇਕ ਸਮਾਈ।
ਨਾਮ ਨਿਧਾਨ ਦਿਵਾਇਆ ਸਤਿਗੁਰੁ ਤ੍ਰਿਸ਼ਣਾ ਭੂਖ ਨ ਕਾਈ।
ਹਰਦਮ ਹਰ ਸ਼ਾਈਤ ਹਰ ਬੇਲੇ ਸ੍ਰੀਚੰਦਰ ਹਰਿ ਧਿਆਈ॥੧੨॥

**ਇਕਾਦਸ਼ੀ ਇਕ ਦਸ ਰੁਦਰੀ ਆਪਨ ਆਪ ਪ੍ਰਕਾਸ਼ਾ।**
**ਇਕੈ ਦਿਸਿ ਮਨ ਮੇਰੇ ਗਮਨਹੁ ਦਸ ਇੰਦਰੀਆਂ ਵਿਸ਼ ਨਾਸਾ॥**
ਅੰਤਰ ਜਾਵਹੁ ਮਹਲੀਂ ਪਾਵਹੁ ਬਾਹਰ ਕੂੜੀ ਆਸਾ।
ਅਠਸਠ ਤੀਰਥ ਦੇਵ ਦੇਹੁਰੇ ਪੀਰ ਮੁਕਾਮੀ ਖਾਸਾ॥
ਪਾਣੀ ਪਾਹਨ ਬਿਨ ਨਹਿ ਕੋਊ ਜਨ ਹਿਤ ਕਉ ਉਪਹਾਸਾ।
ਕਵਰ ਨ ਬੋਲੀ ਮੜ੍ਹੀ ਨ ਬੋਲੀ ਦੰਭੀ ਨਾਚ ਨਚਾਸਾ॥

ਕਿਨਹੀ ਨ ਖਾਇਓ ਭੋਗ ਮਿਠਾਈ ਸੀਂਰਨੀ ਅਰਦਾਸਾ।
ਪੇਖਤ ਸੁਨਤ ਮੂੜ੍ਹ ਨਿੱਤ ਪ੍ਰਾਣੀ ਤਉ ਪਰੇ ਯਮ ਫਾਸਾ॥
ਜਿਨਹਿ ਆਸ ਸਦ ਮਾਨਵ ਕੇਰੀ ਵੇ ਕਿਆ ਦੇਹ ਪਤਾਸਾ।
ਨਕਟ ਨਿਲੱਜੇ ਸਾਕਤ ਨਿਗੁਰੇ ਸ੍ਰੀਚੰਦਰ ਦੂਰ ਨਾਸਾ॥੧੩॥
**ਦਵਾਦਸ਼ ਰਾਸ਼ਿ ਫੇਰ ਕਰਿ ਰਵਿ ਅਚਲ ਥਿਰਾਇਓ।**
**ਨਾਮ ਦਾਨ ਇਸਨਾਨ ਹੇਤੁ ਨਿਜ ਤੇਜ ਦਿਖਾਇਓ॥**
ਸ਼ਟ ਦੁਗੁਣ ਕਰ ਸ਼ੁਭ ਕਰਮ ਕਛੁ ਕਛੁ ਪਗ ਚਾਇਓ।
ਬਿਨ ਕਰਮਾ ਸਤਿਸੰਗ ਫਲ ਕਹੁ ਕਿਹ ਨਰ ਪਾਇਓ॥
ਯੋਗ ਨ ਪਾਈਐ ਪੰਥ ਗਹਿ ਨਖ ਜਟਾ ਵਧਾਇਓ।
ਪੂਰੈ ਭਾਗ ਸਤਿਗੁਰੁ ਮਿਲੈ ਤਮ ਘੋਰ ਉਡਾਇਓ॥
ਸੂਰਜ ਬਾਰਹ ਨਭ ਥਿਰੈ ਚਮਕਾਰ ਮਹਾਇਓ।
ਅੰਧਕਾਰ ਨਗ ਪ੍ਰਿਸ਼ਟ ਮਹਿ ਛਪ ਆਪ ਬਚਾਇਓ।
ਕਾਤਰ ਸੂਰ ਨ ਭਾਖਿਐ ਰਣ ਪੇਖ ਦੁਰਾਇਓ।
ਨਭ ਦੁੰਦੁਭਿ ਸਤਿਗੁਰੁ ਸ਼ਬਦ ਸ੍ਰੀਚੰਦਰ ਧੁਕਾਇਓ॥੧੪॥
**ਤਿਰਦੋਸ਼ ਧਰਮ ਸਮਾਰ ਵਿਪਰ ਉਤਮ ਗਤਿ ਪਾਈ।**
**ਵਿਸ਼ਵ ਦੇਵਨ ਅੰਤਰਿਕਸ਼ ਉਤਰ ਕਰੀ ਸਹਾਈ॥**
ਵਿਘਨ ਵਿਨਾਸੇ ਸਰਵ ਹੀ ਸਤਿਗੁਰੁ ਸ਼ਰਣਾਈ।

ਕੋਇ ਨ ਬੁਰਾ ਮਨਾਵਦਾ ਮਨ ਹਰਖ ਉਪਾਈ॥
ਸਾਜਨ ਸਕਲੇ ਜੀਅ ਜੰਤੁ ਵਿਚ ਭੇਦ ਨ ਕਾਈ।
ਅਗਿਆਨ ਭਰਮ ਦੁਖ ਮੇਟ ਕੈ ਆਤਮ ਲਖ ਪਾਈ॥
ਪਿਤਾ ਬ੍ਰਹਮ ਸਭ ਜਗਤ ਕੇ ਇਕ ਜਾਤ ਬਨਾਈ।
ਕਾ ਕੋ ਕਰਤਾ ਅਪਰ ਹੈ ਕਹਿਓ ਸਮਝਾਈ॥
ਉਦਰ ਭਰਨ ਕੈ ਕਾਰਨੇ ਕੰਧ ਰੇਤ ਰਚਾਈ।
ਪਰਮੇਸ਼ਵਰ ਸ੍ਰੀਚੰਦਰ ਭਵ ਗੁਰੁ ਸੰਤ ਬੁਝਾਈ॥੧੫॥
**ਚੌਦਸਿ ਚੌਦਸਿ ਲੋਕ ਮਹਿ ਇਕੈ ਕਰਤਾਰਾ।**
**ਰਤਨਾਂ ਵਾਂਗਰ ਚਮਕਦਾ ਮਾਰਤ ਚਮਕਾਰਾ॥**
ਮਨੁੰ ਦਿਸ ਨ ਆਵਨੀ ਅਕਸ਼ਰ ਕਰਤਾਰਾ।
ਵਿਦਿਆ ਕਹੀ ਰਿਸ਼ੀਸ਼ਵਰੀ ਬਿਨ ਗੁਰੁ ਅੰਧਿਆਰਾ॥
ਕਰਮੀ ਸਤਿਗੁਰੁ ਪਾਈਐ ਨਿਸਿ ਭਇ ਭੁਨਸਾਰਾ।
ਰਾਮ ਰਸਾਇਣ ਚੂਨਰੀ ਰੰਗ ਲਾਲ ਪਸਾਰਾ॥
ਹਉਮੈਂ ਗਰਵ ਗਵਾਈਐ ਦਹਦਿਸਿ ਉਜਿਆਰਾ।
ਸਤਿਗੁਰੁ ਸੇਤੀ ਰਤਿਆ ਸੁਖ ਮੰਗਲ ਸਾਰਾ॥
ਈਤ ਉਤ ਨਹਿ ਵਿਆਪਿਆ ਜਾਨੈ ਸਚਿਆਰਾ।
ਸਾਧੁ ਚਰਣ ਬਲਿਹਾਰਣੈ ਸ੍ਰੀਚੰਦਰ ਉਬਾਰਾ॥੧੬॥

**ਪੰਚਦਸੀ ਤਿਥਿ ਪੂਰਣੀ ਸੀਤਲ ਕਿਰਣਾਲੀ।**
**ਸੋਮਾਵਲੀ ਸਪੱਲਵੀ ਭਰਿ ਜੋਵਨ ਬਾਲੀ॥**
ਚੰਦਰਮੁਖੀ ਪਤਿ ਪਾਇਆ ਮੁਖ ਲਾਲੋ ਲਾਲੀ।
ਭਗਤਿ ਭਾਵ ਸੰਪੂਰਣਾ ਘੁੰਗਰੂ ਘੜਿਆਲੀ॥
ਬਾਂਹ ਲੁਡਾਵਤ ਦਰਗਹੇ ਹਰਿ ਨਾਮ ਸਮਹਾਲੀ।
ਗੁਰੁ ਸਿੱਖ ਏਕੀ ਵਰਤਣੀ ਚਾਲੀ ਇਕ ਚਾਲੀ॥
ਪ੍ਰੇਮ ਪਿਆਲਾ ਪਿਰਮ ਪੀ ਮਸਤੀ ਖੁਸ਼ਹਾਲੀ।
ਸੰਤਾਂ ਸੇਤੀਂ ਰਤਿਆਂ ਲਹਿ ਵਸਤੁ ਨਿਰਾਲੀ॥
ਅੰਧਕਾਰ ਹਥ ਮਾਰਦੇ ਪਾਈ ਰਤਨਾਲੀ।
ਘਟ ਘਟ ਚਾਨਣ ਹੋਇਆ ਸ੍ਰੀਚੰਦਰ ਜਮਾਲੀ॥੧੭॥
**ਸੋਈ ਤਿਥਿ ਸੁਹਾਵਣੀ ਜਿਤ ਨਾਮ ਜਪੀਜੈ।**
**ਗੁਣ ਗੋਵਿੰਦ ਬਖਾਣੀਐ ਰਸ ਅਮ੍ਰਿਤ ਪੀਜੈ।**
ਮਨ ਨਿਰਮਲ ਦੁਵਿਧਾ ਗਈ ਜਲ ਅੰਤਰ ਭੀਜੈ।
ਟੇਕ ਏਕ ਨਾਰਾਇਣੈ ਦੂਰ ਦੂਜਾ ਕੀਜੈ॥
ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਰਟ ਜੀਜੈ।
ਨਾਮ ਦਾਨ ਇਸਨਾਨ ਦ੍ਰਿੜ੍ਹ ਹਰਿ ਭਗਤਿ ਰਮੀਜੈ॥
ਸਤਿਗੁਰੁ ਪੂਰੇ ਸੰਗ ਮਿਲ ਸਰ ਨਾਮ ਨਹਵੀਜੈ।

ਗਿਆਨ ਦੀਪ ਪ੍ਰਕਾਸ਼ ਕਰ ਰਾਮ ਰਤਨ ਲਹੀਜੈ॥
ਭਾਵ ਭਰੇ ਘਟ ਪੂਰਿਆ ਤ੍ਰਿਸ਼ਣਾ ਦਰ ਲੀਜੈ।
ਚਿੰਤਾ ਦੂਰ ਵਿਹਾਇ ਮਨ ਸ੍ਰੀਚੰਦਰ ਪ੍ਰਸੀਜੈ॥੧੮॥੧॥੨੨੮॥

ਓਮ ਪਾਰਬ੍ਰਹਮਣੇ ਨਮ:॥

## ਰਾਗ ਬਿਲਾਵਲ ਕੀ ਵਾਰ

**ਸ਼ਲੋਕ**

ਗੁਰੁ ਦੀਪਕ ਕੈ ਚਾਨਣੈ ਤੀਨ ਲੋਕ ਉਜਿਆਰ।
ਸੂਰ ਚੰਦਰ ਲੱਖ ਉਗਵੈ ਮੇਟ ਨ ਸਕਤ ਅੰਧਿਆਰ॥੧॥
ਗੁਰੁ ਪੂਰੇ ਤੇ ਪਾਈਐ ਪਰਮੇਸ਼ਵਰ ਕੀ ਲੋਇ।
ਅੰਤਰ ਤਾ ਕੇ ਹੋਤ ਕੀ ਨਰ ਨਰਕੀ ਗਮਨੋਇ॥੨॥
ਸਤਿਗੁਰੁ ਤੇ ਉਰ ਪਾਈਐ ਰਤਨ ਪਦਾਰਥ ਨਾਮ।
ਤ੍ਰਿਸ਼ਣਾ ਭੂਖ ਵਿਨਾਸ ਹੋਇ ਸ਼ਾਂਤ ਸਹਜ ਵਿਸ਼ਰਾਮ॥੩॥

**ਪਉੜੀ**

ਗੁਰ ਪੂਰੇ ਕੀ ਮਿਹਰ ਨਾਮ ਧਿਆਈਐ।
ਗੁਰ ਪੂਰੇ ਕੀ ਮਿਹਰ ਸਿਥਰਤਾ ਪਾਈਐ॥
ਗੁਰ ਪੂਰੇ ਕੀ ਮਿਹਰ ਸੱਚ ਸਮਾਈਐ।

ਗੁਰੁ ਪੂਰੇ ਕੀ ਮਿਹਰ ਦੁਰਮਤਿ ਘਾਈਐ।
ਗੁਰੁ ਪੂਰੇ ਕੀ ਮਿਹਰ ਹਉਮੈਂ ਜਾਈਐ।
ਗੁਰੁ ਪੂਰੇ ਕੀ ਮਿਹਰ ਰਾਗ ਰਮਾਈਐ॥
ਗੁਰੁ ਪੂਰੇ ਕੀ ਮਿਹਰ ਵਿਘਨ ਨ ਆਈਐ।
ਸ੍ਰੀਚੰਦਰ ਗੁਰੁ ਪੂਰੇ ਸੀਸ ਨਿਵਾਈਐ॥੧॥

**ਸ਼ਲੋਕ**

ਗੁਰੁਮੁਖ ਮਨ ਸਮਝਾਈਐ ਸੱਚ ਬਡਾਈ ਪਾਇ।
ਮਨ ਹੀ ਤੀਰਥ ਦੇਵ ਮਨ ਮਨ ਹੀ ਮੰਝ ਸਮਾਇ॥੧॥
ਗੁਰੁਮੁਖ ਲੂਝਹਿ ਮਨਹਿ ਸਿਓਂ ਹਰਿ ਭਗਤੀ ਕਰਵਾਰ।
ਦੈਤ ਪੰਚ ਕਰ ਖੰਡ ਖੰਡ ਸੁਤੇ ਪਾਂਵ ਪਸਾਰ॥੨॥
ਗੁਰੁਮੁਖ ਜਿਨਹੀ ਬੂਝਿਆ ਆਤਮ ਬ੍ਰਹਮ ਨਿਦਾਨ।
ਏਥੇ ਪਾਇਆ ਪ੍ਰੇਮ ਰਸ ਦਰਗਹਿ ਪੈਧੇ ਜਾਨ॥੩॥

**ਪਉੜੀ**

ਗੁਰੁਮੁਖ ਮਨ ਕੈ ਰੰਗ ਸੁਕਰਮ ਕਮਾਵਣਾ॥
ਗੁਰੁਮੁਖ ਮਨ ਕੈ ਰੰਗ ਚਾਨਣ ਪਾਵਣਾ॥੧॥
ਗੁਰੁਮੁਖ ਮਨ ਕੈ ਰੰਗ ਚੁਪ ਚੁਪਾਵਣਾ।
ਗੁਰੁਮੁਖ ਮਨ ਕੈ ਰੰਗ ਹਰਿ ਲਿਵ ਲਾਵਣਾ॥
ਗੁਰੁਮੁਖ ਮਨ ਕੈ ਰੰਗ ਸਦ ਗੁਣ ਗਾਵਣਾ।

ਗੁਰੁਮੁਖ ਮਨ ਕੈ ਰੰਗ ਮਸਤ ਰਹਾਵਣਾ॥
ਗੁਰੁਮੁਖ ਮਨ ਕੈ ਰੰਗ ਅਹੰ ਗਵਾਵਣਾ।
ਸ੍ਰੀਚੰਦਰ ਮਨ ਸੰਗ ਗੁਰੁਮੁਖ ਭਾਵਣਾ॥੨॥

**ਸ਼ਲੋਕ**

ਪਾਪ ਵਿਆਪੀ ਮੇਦਿਨੀ ਰਾਤ ਦਿਨੈ ਵਿਲਲਾਇ।
ਝੂਠ ਵਿਕਾਰੀ ਮਨਮੁਖੀ ਭਾਰੈ ਭਾਰ ਭਰਾਇ॥੧॥
ਲਾਟਾਂ ਅਗਨਿ ਨਿਕਾਰੀਆਂ ਝੜ ਝੜ ਭਖੈ ਤਨੂਰ।
ਬਾਹੋਂ ਪਕੜ ਧਕੇਲਿਆ ਰੂਪ ਮਹਾਬਲਿ ਸੂਰ॥੨॥
ਮਨ ਮੈਲੇ ਮੁੱਖ ਮੈਲਿਆ ਮੈਲੀ ਬੁਧਿ ਸੰਯੋਗ।
ਮੈਲੇ ਕਰਮ ਕਮਾਇਨ ਮਨਮੁਖ ਸੋਗ ਵਿਯੋਗ॥੩॥

**ਪਉੜੀ**

ਮਨਮੁਖ ਮਨ ਅਜਿਤ ਹੈ ਭਰਮੈ ਭਰਮਾਇਆ।
ਮਨਮੁਖ ਮਨ ਅਜਿਤ ਹੈ ਜਗ ਭੋਗ ਭੁਲਾਇਆ॥
ਮਨਮੁਖ ਮਨ ਅਜਿਤ ਹੈ ਪਰ ਰੂਪ ਲਭਾਇਆ।
ਮਨਮੁਖ ਮਨ ਅਜਿਤ ਹੈ ਮੂੰਹ ਕਾਲਖ ਲਾਇਆ।
ਮਨਮੁਖ ਮਨ ਅਜਿਤ ਹੈ ਸਪੀਂ ਚਿਤ ਲਾਇਆ।
ਮਨਮੁਖ ਮਨ ਅਜਿਤ ਹੈ ਨਿੱਤ ਭੁਖਾ ਤਿਹਾਇਆ॥
ਮਨਮੁਖ ਮਨ ਅਜਿਤ ਹੈ ਬਹੁ ਕਰੋਧ ਵਧਾਇਆ।

ਸ੍ਰੀਚੰਦਰ ਮਨਮੁਖ ਹਿਰਦੇ ਨਿਸਿ ਕਾਲੀ ਰਾਇਆ॥੩॥

**ਸ਼ਲੋਕ**

ਜਗ ਮਿਠਾ ਮਨਮੁਖ ਹਿਰਦੇ ਅਗਲਾ ਡਿਠਾ ਕਿਨ।
ਬਢ ਬਢ ਜੀਆਂ ਖਾਵਣਾ ਬਲ ਕੁਲੱਲਾ ਜਿੰਨ॥੧॥
ਤਲਵਾਰੀ ਛੁਰੀਆਂ ਕਰੀਂ ਢਾਹੀਆਂ ਡਾਰੀ ਕੰਧ।
ਮਾਨੁਸ ਘਾਵਨ ਦਿਨੈ ਰਾਤ ਮਨਮੁਖ ਉੱਚਾ ਧੰਧ॥੨॥
ਮਦ ਮਾਤੀ ਚਿੱਤ ਵੇੜਿਆ ਪਰ ਨਾਰੀ ਸਿਓਂ ਪ੍ਰੀਤਿ।
ਧਨ ਖੋਵਣ ਰੰਗ ਵਿਸ਼ੈ ਰਤਿ ਮਨਮੁਖ ਮੰਦੀ ਰੀਤਿ॥੩॥

**ਪਉੜੀ**

ਮਾਇਆ ਲੁਬਧ ਵਿਸਾਰਿਆ ਹਰਿ ਨਾਮ ਪਿਆਰਾ।
ਮਾਰਣ ਗਊ ਗਰੀਬ ਨੂੰ ਕਰਿ ਬੋਲ ਵਿਕਾਰਾ॥
ਤਕਣ ਨਾਰਿ ਪਰਾਈਆ ਮੂਛੀਂ ਹਥ ਡਾਰਾ।
ਬੁਧਿ ਮਦ ਰਤਿ ਖੋਵਹੀ ਸਿਰ ਬਾਲ ਖਿਲਾਰਾ॥
ਅਰਲ ਬਰਲ ਮੂੰਹ ਬੋਲਦੇ ਸਭ ਹੋਸ਼ ਵਿਸਾਰਾ।
ਕਾਲੇ ਮੁਖ ਕਾਲੇ ਵਸਨ ਕਾਲੀ ਅਵਤਾਰਾ॥
ਕਾਲੇ ਲੇਖ ਲਿਖਾਇੰਦੇ ਕਾਲੇ ਅਨੁਸਾਰਾ।
ਸ੍ਰੀਚੰਦਰ ਕਾਲੇ ਕਰਮ ਨਰਕੇ ਪਗ ਧਾਰਾ॥੪॥

**ਸ਼ਲੋਕ**

ਮਨ ਮਤੀਂ ਲਗ ਡੂਬਿਆ ਸਾਗਰ ਘੋਰ ਅਥਾਹ।
ਮੂੰਹ ਮੂੰਹ ਖਾਵਣ ਜੁੱਤੀਆਂ ਨਿਜ ਸਿਰ ਡਾਰ ਸੁਆਹ॥੧॥
ਕਿਰਤ ਹਰਾਮੈ ਖਾਵਣਾ ਪਗੀਂ ਸਮਲੇ ਊਚ।
ਧਨ ਕਾਰਣ ਮਨ ਬੇਚਿਆ ਭਾਰ ਉਠਾਇਓ ਮੂਚ॥੨॥
ਅਗਲੀ ਗਲ ਨ ਜਾਣਈ ਏਥੈ ਖਾਣ ਹਰਾਮ।
ਕਾਲਖ ਲਾਗੀ ਨਿੰਦ ਮੁਖ ਅਗਰ ਕਿ ਕਰਹਿ ਕਮਾਮ॥੩॥

**ਪਉੜੀ**

ਮਨਮੁਖ ਚਿੱਤ ਕਠੋਰ ਹੈ ਨਿਸਿ ਕਾਲੀ ਧਾਇਆ।
ਖੋਟੋ ਖੋਟ ਵਿਹਾਝਿਆ ਰੰਗ ਕੂੜ ਜਮਾਇਆ॥
ਧਰਮ ਅਧਰਮ ਨ ਸੁਝਈ ਹੈ ਮਾਇਆ ਮਾਇਆ।
ਕਰਤੇ ਪੁਰਖ ਵਿਸਾਰ ਕੈ ਜੀਆਂ ਤਨ ਖਾਇਆ॥
ਕਰੋਧ ਧਰੋਹ ਰਸ ਮੋਹ ਲਗਿ ਸ਼ੁਭ ਜਨਮ ਗਵਾਇਆ।
ਕਸਮਲ ਬੰਧੀ ਪੋਟ ਸਿਰ ਨਦਿ ਲੰਘ ਨ ਪਾਇਆ॥
ਕੂਕ ਪੁਕਾਰ ਨ ਕੋ ਸੁਣੈ ਯਮ ਡੰਡ ਲਗਾਇਆ।
ਸ੍ਰੀਚੰਦਰ ਕਿਆ ਵਸ ਹੈ ਜਾਂ ਪ੍ਰਭੁ ਭੁਲਾਇਆ॥੪॥੫॥

**ਸ਼ਲੋਕ**

ਪਾਧਾਣੂ ਕੰਧੀ ਢਹੈ ਹਸ ਹਸ ਵੰਨੈ ਰੇਤ।
ਜਾਂਘਾਂ ਜੜੂੰ ਨ ਚਾ ਸਕਹਿ ਤੜੂੰ ਘਿੰਨੈ ਭੇਤ॥੧॥

ਜਲਣ ਤੈਂਡੇ ਪੈਰ ਤਲ ਜਾਣ ਨ ਸਕਹਿ ਗਵਾਰ।
ਮਤ ਚੌਕੜੀ ਚਲਾਇਕੈ ਮਿਰਗਾਂ ਸਹਹਿ ਬੁਛਾਰ॥੨॥
ਬ੍ਰਿਕਸ਼ੈ ਓਟ ਤਕਾਇ ਕੇ ਸੰਨੀ ਵਾਣ ਸਘਾਦ।
ਬੈਠਾ ਵੇਖੈ ਦਾਵ ਕਉ ਮਤ ਭੂਲੀ ਇਹ ਯਾਦ॥੩॥

**ਪਉੜੀ**

ਵਾੜੀ ਰਾਤਾ ਮਿਰਗ ਮਨ ਲਖ ਹਰੀ ਅੰਗੂਰੀ।
ਕੋਮਲ ਅੰਗੀ ਚੰਦਰਮੁਖੀ ਕਜ ਨੈਣੀ ਰੂਰੀ॥
ਗੁਤਾਂ ਕਾਲੀ ਸਰਪਿਣੀ ਕੁੰਡਲ ਪਾ ਜੂਹੀ।
ਹਾਥੀ ਵਾਂਗਰ ਪੈਰ ਧਰ ਚਲ ਚਾਲ ਸਰੂਰੀ॥
ਭੌਰੇ ਭੌਂਹ ਉਡਾਰੀਆਂ ਪਬ ਛਾਤੀ ਪੂਰੀ।
ਤੋਤੇ ਨਾਸਾਂ ਭੁਲੀਆਂ ਠੋਡੀ ਅੰਬ ਨੂਰੀ॥
ਭਠੀ ਅਗ ਭੜਕਣੀ ਤੁੰਦ ਲਾਲ ਤੰਦੂਰੀ।
ਸ੍ਰੀਚੰਦਰ ਸੜ ਭੁਜ ਕਰ ਉਡ ਰਹੀ ਅਭ ਧੂਰੀ॥੬॥

**ਸ਼ਲੋਕ**

ਕੋਇਲ ਕੋਠੇ ਮਨਮੁਖਾਂ ਪ੍ਰਵਿਸ਼ੇ ਕਾਲਖ ਮੁਖ।
ਸੰਗੀ ਸੰਗ ਨ ਲਾਗ ਹੈ ਜਤ ਜਾਵੈ ਤਤ ਦੁਖ॥੧॥
ਕਜਲ ਕੋਠੀ ਜਗਤ ਕੀ ਧਸੇ ਨ ਉਜਲ ਕੋਇ।
ਮਨਮੁਖ ਸੇਤੀ ਸੰਗ ਕਰਿ ਕੋ ਨ ਕਲੰਕਤ ਹੋਇ॥੨॥

ਕਾਮ ਕਰੋਧ ਬੁਰਿਆਈਆਂ ਚੋਰੀ ਜਾਰੀ ਨਿੰਦ।
ਚਾੜੀ ਲਾਇਤ ਬਾਰੜੀ ਮਨਮੁਖ ਕੈ ਧਰ ਬਿੰਦ॥੩॥

**ਪਉੜੀ**

ਮਨਮੁਖ ਭੰਵਰ ਲੁਭਾਇਆ ਨਾਰੀ ਫੁਲਵਾੜੀ।
ਕੰਟਕ ਵਿਸ਼ੈ ਨ ਸੂਝਈ ਜਹਿ ਫਾਥਾ ਝਾੜੀ॥
ਕੂਕੈ ਕੁਰਲਾਵੈ ਘਨਾ ਕਿਸਮਤ ਕਹਿ ਮਾੜੀ।
ਭੋਗਹੁ ਰੋਗ ਉਪਾਇ ਕੈ ਘਰ ਬਾਰ ਉਜਾੜੀ।
ਚਿੱਤ ਚੰਚਲ ਵਿਤ ਨਾਸਿਆ ਸੁਤ ਬੰਧ ਬਿਵਾੜੀ।
ਯਮ ਗਣ ਸੰਗਲ ਪਾਇਆ ਚਲ ਲੈ ਫੜ ਦਾੜ੍ਹੀ॥
ਤਤੇ ਥੰਮੀ ਲਾਇ ਕੈ ਕੋਰੜ ਕਸਿ ਤਾੜੀ।
ਸ੍ਰੀਚੰਦਰ ਮਨ ਸਮਝ ਬੂਝ ਨਹਿ ਗਾਲ ਦਿਹਾੜੀ॥੭॥

**ਸ਼ਲੋਕ**

ਧਨ ਕਾਰਣ ਮਨ ਬੇਚਿਆ ਤਨ ਖੋਇਆ ਵਿਚ ਧੂਲ।
ਧੰਧੈ ਧਾਇਆ ਦਿਨੈ ਰਾਤਿ ਤ੍ਰਿਸ਼ਣਾ ਗਈ ਨ ਮੂਲ॥੧॥
ਪਸ਼ਿਚਮ ਗਿਆ ਪੂਰਵਹੁ ਉਤਰ ਦੱਖਣ ਫੇਰ।
ਲਾਲਚ ਲਾਗੈ ਅਟਿਆ ਹਥੀਂ ਲਗਾ ਢੇਰ॥੨॥
ਚੜ੍ਹੀਐ ਜਾਇ ਸੁਮੇਰੁ ਪਰ ਸ਼ੇਸ ਨਿਕੇਤ ਲਹਾਇ।
ਧਨਦ ਬੁਲਾਈਐ ਮੰਤਰ ਸੋਂ ਬਿਨ ਭਾਗਾਂ ਕਿਆ ਪਾਇ॥੩॥

**ਪਉੜੀ**

ਧਰਤੀ ਖੋਦ ਕੁਦਾਲ ਸੋਂ ਕਾਹ ਬੂਟ ਨਸਾਈ॥
ਉੜਦ ਮੋਠ ਈਖ ਗੰਦਮੈ ਗੋਡੀ ਗੁਡਵਾਈ॥
ਪਾਣੀ ਸੰਚ ਜਮਾਇ ਖੇਤ ਊਚ ਵਾੜ ਕਰਾਈ।
ਚਿੜੀਆਂ ਕਾਕਹੁ ਮੂਕਰਹੁ ਸਿਆਲਹੁ ਰਖਵਾਈ॥
ਚੀਟੀਂ ਆਹਣ ਈਤਿ ਲੱਖ ਢੋਲਨ ਢਮਕਾਈ।
ਦਿਨੈ ਰਾਤ ਕਰਿ ਹਾਇ ਹਾਇ ਢੇਲਾਨ ਵਗਾਈ॥
ਲੂਣ ਗਾਹੇ ਖਲਿਹਾਨ ਯਾ ਮਨ ਖੁਸ਼ੀ ਮਨਾਈ॥
ਸ੍ਰੀਚੰਦਰ ਬਿਨ ਭਾਗੜੇ ਨਹਿ ਫਲਿਤ ਕਮਾਈ॥੮॥

**ਸ਼ਲੋਕ**

ਕਾਜੀ ਪੰਡਿਤ ਮੌਲਵੀ ਪੀਰ ਫਕੀਰ ਅਮੀਰ।
ਹਾਟੀ ਘਾਟੀ ਬਾਟੀਇ ਰੰਕ ਸਿਪਾਹ ਵਜੀਰ॥੧॥
ਚਰਵਾਹੇ ਰਾਹਕ ਚਰਕ ਫੇਰੀ ਫਿਰਤ ਜਹਾਨ।
ਬਨਵਾਸੀ ਘਰ ਵਾਸੀਇ ਵਾਸੀ ਜਨ ਸ਼ਮਸ਼ਾਨ॥੨॥
ਨਖੀ ਜਟੀ ਪਟ ਭਗਵਈ ਕਾਲੀ ਪੀਲੀ ਸ਼ਵੇਤ।
ਹਰਿ ਕੀ ਭਗਤਿ ਵਿਹੂਨ ਨਰ ਰੋਵਨ ਪੀਟਨ ਨੇਤ॥੩॥

**ਪਉੜੀ**

ਧਰਿ ਧਰਿ ਨਾਰੀ ਵੇਸ ਨਾਚ ਨਚਾਇਆ।

ਢੋਲਕ ਤਾਲ ਮਿਰੰਦਰਾ ਵਾਦ ਵਜਾਇਆ॥
ਨੂਪੁਰ ਘੁੰਘਰੁ ਘੰਟਿ ਛੈਣ ਛਣਾਇਆ।
ਵੇਣੁ ਵੀਣਾ ਵੰਸ ਵੰਝਲਿ ਵਾਇਆ॥
ਤੂਰ ਦੁਤਾਰ ਸਿਤਾਰ ਰਬਾਬ ਘੁਰਾਇਆ।
ਸੜਜ ਗੰਧਾਰ ਨਿਸਾਦ ਰਿਸਭ ਰਲਾਇਆ।
ਰਾਸਿ ਅਖਾੜੇ ਮੰਡ ਭਗਤਿ ਕਮਾਇਆ।
ਸ੍ਰੀਚੰਦਰ ਬਿਨ ਨਾਮੈ ਧੂੜਿ ਉਡਾਇਆ॥੯॥

**ਸ਼ਲੋਕ**

ਨਿੰਮ ਧਤੂਰੇ ਤੁੰਮਿਓਂ ਅੱਕ ਚਿਰੈਤੋਂ ਕੌੜ।
ਮਨਮੁਖ ਕਉੜਤਣ ਘਣੀ ਪੁੱਜ ਨ ਸਕਹਿ ਦੌੜ॥੧॥
ਅਠਸਠ ਤੀਰਥ ਮਜਨੀ ਕੋਟਿ ਤੇਤੀਸਹ ਪੂਜ।
ਚਾਰਹੁ ਧਾਮਨ ਪਰਸ ਕਰਿ ਮਨਮੁਖ ਮਾਇਆ ਰੂਜ॥੨॥
ਸੰਨਿਆਸੀ ਜੋਗੀ ਤਪੀ ਉਦਾਸੀ ਜਪ ਧਾਰ।
ਵੈਰਾਗੀ ਸੂਫੀ ਮਲੰਗ ਮਨਮੁਖ ਮਾਇਆ ਸਾਰ॥੩॥

**ਪਉੜੀ**

ਉਰਧ ਪੁੰਡ ਤ੍ਰਿਪੁੰਡ ਤਿਲਕ ਸਜਾਇਆ।
ਗੋਪੀ ਚੰਦਨ ਲਾਇ ਅੰਗ ਬਾਰਾਇਆ॥
ਤੁਲਸੀ ਮਾਲਾ ਮੇਲ ਭਗਤ ਕਹਾਇਆ।

ਝਾਂਝ ਪਖਾਵਜ ਤਾਰ ਵਿਪੰਚੀ ਗਾਇਆ॥
ਤਾਣ ਵਿਤਾਣ ਸੁਰੰਗ ਚੰਵਰ ਝੁਲਾਇਆ।
ਕਥਾ ਵਖਾਣ ਪੁਰਾਣ ਕੁਰਾਣ ਅਲਾਇਆ॥
ਛੰਦ ਬੰਦ ਰਸ ਰੰਗ ਕਵਿਤ ਸੁਣਾਇਆ।
ਸ੍ਰੀਚੰਦਰ ਬਿਨ ਨਾਮੈ ਦੰਭ ਵਧਾਇਆ॥੧੦॥

**ਸ਼ਲੋਕ**

ਚੰਦਨ ਤਿਲਕ ਲਲਾਟ ਗਲ ਰੁੱਦਰਾਕਸ਼ੀ ਧਰ ਮਾਲ।
ਦ੍ਰਵਿ ਵਟੋਰਨ ਕਾਰਣੇ ਰਾਮ ਬਜਾਈ ਗਾਲ॥੧॥
ਪ੍ਰਵਿਰਤ ਨੀਵ ਮਨੋਗ ਕਰਿ ਲੋਟੇ ਮਾਂਜ ਰਹਿ।
ਰਾਮ ਨਾਮ ਨਹਿ ਰਸ ਲਹਿਓ ਨਰਕੀ ਧਾਰ ਬਹਿ॥੨॥
ਗੁਰੁ ਮਠਿਆ ਰਚਿ ਊਚ ਥਲ ਨੌਗਜ ਕਬਰ ਢਕਾਇ।
ਜਗ ਠਗਣ ਕੇ ਕਾਰਣੇ ਬਹੁਤ ਪ੍ਰਪੰਚ ਕਮਾਇ॥੩॥

**ਪਉੜੀ**

ਮਖਣ ਘਰੋ ਸਿਧਾਇਆ ਸਿਰ ਛਾਈ ਪਾਈ।
ਵਨ ਮਹਿ ਕਬਰ ਨਿਹਾਰ ਕੈ ਚਾਦਰ ਢਕਵਾਈ॥
ਢੋਂਕਲ ਛੜ ਨਗਾਹ ਕੋ ਸਰਵਰ ਇਹ ਜਾਈ।
ਪੰਜ ਸਹਸਤਰ ਕਲਿ ਵਰਤ ਤੇ ਜਗਨਨਾਥ ਪਰਾਈ॥
ਏਹੀ ਠੌਹਰਿ ਪੂਜੀਐ ਧਰਿ ਪੈਸਾ ਪਾਈ।

ਮੈਂ ਹੀ ਕਲਿ ਕੀ ਉਪਜਿਓ ਸੰਭਲ ਪਰਹਰਾਈ।
ਪਰਮੇਸ਼ਵਰ ਮੁਹਿ ਥਾਪਿਓ ਸੁਤ ਅਪਨ ਬਨਾਈ।
ਦੰਭ ਪਸਾਰਾ ਸ੍ਰੀਚੰਦਰ ਅਗਿਆ ਦੂਨੀ ਠਗਾਈ॥੧੧॥

**ਸ਼ਲੋਕ**

ਸੰਤ ਕਹਾਵਹਿ ਸੰਤ ਕੀ ਨਿੰਦਾ ਮੁਖਹੁ ਆਲਾਹਿ।
ਮੂੰਹ ਕਾਲੈ ਦੁਹੂੰ ਲੋਕ ਮਹਿ ਅੰਤਰ ਜਲ ਹੈ ਭਾਹਿ॥੧॥
ਕਲਿ ਕੁਤਾ ਮੁਖ ਮੈਲ ਧਰਿ ਮੰਦਿਰ ਮੂਰਤਿ ਚਾਟ।
ਕਾਲੀ ਕਾਲਖ ਪੋਤ ਕਰ ਵੋਡੈ ਨਰਕੀ ਘਾਟ॥੨॥
ਭਇ ਸ਼ਹੀਦ ਕਾਂ ਕਾਲੜੇ ਟੁਕੜੇ ਡਾਰਤ ਲੋਗ।
ਤ੍ਰਿਪਤਹਿ ਵਿਸਟਾ ਖਾਇ ਕਰਿ ਦੈ ਹੈਂ ਪੂਜਕ ਭੋਗ॥੩॥

**ਪਉੜੀ**

ਵਿਸਟਾ ਰਾਤਾ ਕਾਗ ਤ੍ਰਿਪਤ ਨ ਪਾਵਈ।
ਸੂਕਰ ਸ਼ਵਾਨ ਆਹਾਰ ਨ ਕਬਹੂੰ ਅਘਾਵਈ।
ਭੂਤ ਪ੍ਰੇਤੀਂ ਖਾਧੇ ਰੱਜ ਨ ਆਵਈ।
ਨਰਕੀ ਜੀਵ ਸਮਾਇ ਗੋਤੇ ਲਾਵਈ॥
ਮੂੰਹ ਟਡੇ ਸੰਸਾਰ ਮਾਣਸ ਖਾਵਈ।
ਗਿਧਾਂ ਮੁਰਦਾ ਜਾਣ ਵਿਦੇਸ਼ੋਂ ਧਾਵਈ॥
ਭੁਖ ਵਿਆਪੀ ਲੋਕ ਮਾਇਆ ਹਾਵਈ।

ਸ੍ਰੀਚੰਦਰ ਤ੍ਰਿਅ ਜਲਿਆਂ ਨਰ ਬਿਲਲਾਵਈ॥੧੨॥

**ਸ਼ਲੋਕ**

ਜਬ ਤੇ ਸ੍ਰਿਸ਼ਟ ਵਿਰੰਚਿ ਕੀ ਤ੍ਰਿਸ਼ਣਾ ਲਾਗੀ ਆਗ।
ਕੁਲ ਪਰਿਵਰਤਕ ਪਿਤ ਪਿਤਾ ਸਤੀ ਭਇ ਸੰਗ ਲਾਗ॥੧॥
ਸੁਤ ਸੁਤਾ ਤ੍ਰਿਅ ਮਾਤ ਬਹਿਨ ਮਾਇਆ ਲਾਗੀ ਧੂਹ।
ਏਥੇ ਹਾ ਹਾ ਕਰਿ ਪਚੇ ਆਗੈ ਹੂਹ ਕੁਹੂਹ॥੨॥
ਜੋ ਸੰਚੀ ਸੋ ਸਿਥਤ ਰਹਹਿ ਜਬ ਲੋਂ ਧਰਣਿ ਆਕਾਸ਼।
ਸੰਚਨਹਾਰੇ ਕੋਟਿ ਲੱਖ ਦਾਬੇ ਜਲੇ ਨਿਰਾਸ਼॥੩॥

**ਪਉੜੀ**

ਅਰਬ ਖਰਵ ਕਰ ਗੰਜ ਢੇਰ ਲਗਾਇਆ।
ਸਹਸਤਰਹੁ ਲੱਖ ਕਰੋੜ ਗਣਤਿ ਵਧਾਇਆ।
ਭਾਈ ਪੁਤਰ ਕਲਤਰ ਪਿਤਾ ਹਿਤੁ ਘਾਇਆ।
ਗਹਿਰ ਗਰਤ ਖੁਦਾਇ ਢਕ ਰਖਾਇਆ॥
ਦੀਨ ਨ ਦੀਨਾ ਦਾਨ ਨ ਪੈਂਧਾ ਖਾਇਆ।
ਸਕਲ ਵਿਸ਼ਵਾਸ ਗਵਾਇ ਆਸਣ ਲਾਇਆ॥
ਸਿਰ ਲਾਗਾ ਯਮ ਡੰਡ ਊਠ ਸਿਧਾਇਆ।
ਸ੍ਰੀਚੰਦਰ ਦੁਖ ਪਾਪ ਫੋਕਟ ਚਾਇਆ॥੧੩॥

**ਸ਼ਲੋਕ**

ਜਿਨ ਸਿਓਂ ਪ੍ਰੀਤਿ ਪਿਆਰ ਤੇ ਸੰਗੀ ਸਭ ਧਨਹਿ ਕੇ।
ਕਿਓਂ ਦੁੱਖ ਰਹਿਓ ਸਹਾਰ ਮੂੜ ਸਮਝ ਹਰਿ ਹਰਿ ਸਿਮਰ॥੧॥
ਜਭ ਲਗ ਪੈਨਣ ਖਾਵਣੈ ਤਬ ਲਗਿ ਰਾਖਹਿ ਪ੍ਰੇਮ।
ਜਿਤ ਦਿਨ ਕਿਛੁ ਹੋਵਈ ਦੁਖੀ ਨ ਬੂਝਤ ਕਸ਼ੇਮ॥੨॥
ਦੱਰਵੈ ਹਰਣ ਕੋ ਮੰਤਰ ਬੜ ਜੀ ਜੀ ਮਾਰਤ ਫੂਕ।
ਛੀਨ ਜਭ ਸਭ ਕਿਛੁ ਡਾਰ ਪਿਟਾਰੀ ਧੂਕ॥੩॥

**ਪਉੜੀ**

ਹਟ ਬੈਠੋ ਹਟਵਾਣੀਆਂ ਕਾਹਿ ਲੀਜੈ ਚੂਨਾ।
ਝਾੜ ਭਠਉਆ ਥਿਤ ਭਇਆ ਦੈ ਦਾਨਾ ਭੂਨਾ॥
ਕਾਛਨ ਕਾਛ ਕਛਾਇਆ ਮਾਗੀ ਸਦੂਨਾ।
ਪਾਟ ਪਟੰਬਰ ਵਿਸਤਰੇ ਲੇਵੋ ਚੁਨ ਚੂਨਾ॥
ਹੀਰੇ ਮੋਤੀ ਚੂਨੀਆਂ ਪੰਨੇ ਨਗ ਗੂਨਾ।
ਹਲਵਾਈ ਬਰਫੀ ਰਚੀ ਰਸ ਮੀਠੇ ਲੂਨਾ॥
ਲੇਹੁ ਲੇਹੁ ਸਭ ਹੀ ਕਹੈ ਕਹਿ ਹੋਹੁ ਨ ਊਨਾ।
ਸ੍ਰੀਚੰਦਰ ਧਨ ਡਾਰ ਦੇਹੁ ਕਹਿਤੇ ਮੁਖ ਮੂਨਾ॥੧੪॥

**ਸ਼ਲੋਕ**

ਲੋਭ ਪ੍ਰੇਮ ਰਚਿ ਵੈਰ ਕੋ ਮੰਡ ਰਹੈ ਰਣ ਖੇਤ॥
ਜਲ ਪਾਵਤ ਇਕ ਠੌਰ ਕਿਮਿ ਸੋਵਤ ਰਹਹਿ ਅਚੇਤ॥੧॥

ਲੋਭ ਲਾਗ ਦਿਵ ਪਰਸੀਐ ਚਾਰ ਪਾਂਵ ਦੋਇ ਸੀਂਗ।
ਕਸਤੂਰੀ ਕਿਮਿ ਗਹਿ ਸਕਤ ਜਿਹ ਮਨ ਰਾਤਾ ਹੀਂਗ॥੨॥
ਗਧੇ ਹੀਂਗ ਹਰਿਚੰਦ੍ਰ ਕਉ ਨਭ ਮਹਿ ਰਖਿਓ ਡੁਲਾਇ।
ਪ੍ਰੇਮ ਪਿਰਮ ਰਸ ਪੀਵਤੇ ਚਪਤ ਲੋਭ ਚਟਕਾਇ॥੩॥

**ਪਉੜੀ**

ਦੇਵਨ ਗਧਾ ਵਣਾਇ ਕੈ ਲਦ ਲੋਭ ਚਲਾਇਆ।
ਸੋਇਓ ਕਬਰਹਿ ਪੀਰ ਕਿਓਂ ਨਹਿ  ਗੁਣ ਪੂਜਾਇਆ॥
ਹੇ ਕਾਸਟ ਕੇ ਜਗਨਨਾਥ! ਮੁਹਿ ਚਾਹਿਏ ਭਾਇਆ।
ਸੰਗੇ ਅਸ਼ਵਦ ਭੈਅ ਭਰੇ ਕੰਧੇ ਗਡਵਾਇਆ।
ਖਤਮ ਕੁਰਾਣ ਕਰਾਇਓ ਹਾਫਿਸ ਸਦਵਾਇਆ।
ਵਿਸ਼ਵਨਾਥ ਚਲ ਪਰਸਿਆ ਧਨ ਦੇਵ ਸਬਾਇਆ।
ਪੁਰੀ ਸੁਦਾਮੇ ਦਵਾਰਿਕਾ ਧਰ ਲੋਭ ਰਟਾਇਆ।
ਸ੍ਰੀਚੰਦਰ ਪ੍ਰਭੁ ਪ੍ਰੇਮ ਬਿਨ ਮੁਖ ਕਾਲਖ ਲਾਇਆ॥੧੫॥

**ਸ਼ਲੋਕ**

ਪ੍ਰੀਤਮ ਗਗਨੰਤਰ ਖੜਾ ਪ੍ਰੇਮੀ ਪੰਧ ਨਿਹਾਲੈ।
ਸੀਸ ਕਟਾਵੈ ਆਪਣਾ ਆਵੈ ਮੇਰੈ ਆਲੈ॥੧॥
ਪ੍ਰੇਮੀ ਸੋਈ ਆਖੀਐ ਪ੍ਰੀਤਮ ਹਿਤ ਚਿਤ ਲਾਇ।
ਤਨ ਮਨ ਧਨ ਮੋਹ ਮੇਟ ਕੈ ਤਾਹੁ ਮੈਂ ਮਿਲ ਜਾਇ॥੨॥

ਪ੍ਰੇਮੀ ਸੀਸ ਸੰਭਾਲਈ ਸਤੀ ਸੰਭਾਲੇ ਵਥ।
ਧ੍ਰਿਗ ਧ੍ਰਿਗ ਤਿਨ ਕਾ ਜੀਵਨਾ ਕਾਲਖ ਮੂੰਹ ਅਲੱਥ॥੩॥

**ਪਉੜੀ**

ਮਹਾਵਲੀ ਆਤਿਰਥੀ ਸੁਭਟ ਕਰਿ ਢਾਲ ਕਿਰਪਾਣਾ।
ਜਗਤ ਅਖਾੜੇ ਉਤਰੇ ਧੌਂਸੇ ਧੁੰਕਾਰਾ॥
ਮਾਰੋ ਮਾਰ ਪੁਕਾਰਦੇ ਧਰ ਸੂਹਾ ਬਾਨਾ।
ਖਲਭਲ ਭੜਥੂ ਮਚਿਆ ਤਨਿ ਬਾਣ ਕਮਾਨਾ॥
ਕਾਕ ਪਛ ਸਿਰ ਸੋਹਈ ਅਸਪੀਂ ਅਰਬਾਨਾ।
ਪਾਛਲ ਔਰ ਨ ਆਵਈ ਆਗਲ ਗਦਮਾਨਾ।
ਅਪਰ ਨ ਕੋਊ ਭਾਵਨਾ ਵਿਨ ਸਿਰ ਅਰਪਾਨਾ।
ਸ੍ਰੀਚੰਦਰ ਰਣ ਛੇਤਰੈ ਰੁੰਡ ਮੁੰਡ ਦੋ ਜਾਨਾ॥੧੬॥

**ਸ਼ਲੋਕ**

ਆਸ਼ਿਕ ਰਖੀ ਆਸ ਜਗ ਪਰਮ ਨਿਲੱਜਾ ਕੂਰ॥
ਧ੍ਰਿਗ ਧ੍ਰਿਗ ਇਹ ਲੋਕੈਂ ਲਹੈਂ ਆਗੈ ਕੋਜਖ ਸੂਰ॥੧॥
ਇਸ਼ਕ ਬਿਨਾ ਕਿਹਿ ਵੇਖਿਆ ਜਲਵਾ ਨੂਰ ਖੁਦਾਇ।
ਪਰਣਕੁਟੀ ਪਾਵਕ ਲਗੀ ਭਸਮ ਬਿਨਾ ਕਿਆ ਪਾਇ॥੨॥
ਤਨ ਭਸਮਾ ਮਨ ਭਸਮ ਹੈ ਧਨ ਭਸਮੀ ਭਵਖੇਹ।
ਇਸ਼ਕ ਪਿਆਲਾ ਪੀਵੀਐ ਕਰਮ ਕਰੀਮ ਕਰੇਹ॥੩॥

**ਪਉੜੀ**

ਰੂਪ ਨ ਰੰਗ ਨ ਰੇਖ ਭੇਖ ਕਿਛੁ ਕਰਮ ਨ ਧਰਮਾ।
ਵਰਣ ਜਾਤ ਅਰੁ ਪਾਤ ਨਹਿ ਤਨ ਭੇਦ ਨ ਭਰਮਾ॥
ਚਿਹਨ ਚਕਰ ਸੂਕਸ਼ਮ ਸਥੂਲ ਗਜ ਗੱਚ ਆਸ਼ਰਮਾ।
ਬੰਸੀ ਮਾਲਾ ਰਾਗ ਧੁਨਿ ਧਰਿ ਓਟ ਨ ਚਰਮਾ॥
ਸਾਰੰਗ ਵਿਸ਼ਿਖ ਨ ਖੜਗ ਕਰਿ ਓੜ੍ਹਤ ਨਹੀਂ ਧਰਮਾ।
ਪੀਤ ਲਾਲ ਧੂਸਰ ਹਰਿਤ ਸਿਆਹ ਨੀਲ ਨ ਹਰਮਾ॥
ਜੈਸੇ ਕੋ ਤੈਸਾ ਮਿਲੈ ਨਿਜ ਕਰਮੀ ਕਰਮਾ।
ਸ੍ਰੀਚੰਦਰ ਪ੍ਰਭੁ ਪਾਈਐ ਗਹੀਐ ਸਹ ਧਰਮਾ॥੧੭॥

**ਸ਼ਲੋਕ**

ਸੇਵਕ ਸੋਈ ਆਖੀਐ ਪ੍ਰਭੁ ਸਿਓਂ ਰਹੈ ਸਮਾਇ।
ਮੰਤਰੀ ਭੂਪਤਿ ਹੋਇ ਕੈ ਅਨ ਦਰ ਕਬਹੂੰ ਨ ਜਾਇ॥੧॥
ਜੀਵਨਾ ਮਰਨਾ ਇਕ ਸੰਗ ਦੂਖ ਭੂਖ ਨੰਗ ਓੜ੍ਹ।
ਸਤੀ ਪੂਜੈ ਸੋਈ ਜਗਤ ਮਹਿ ਜਾਨਤ ਸਵਸਥ ਨ ਕੋੜ੍ਹ॥੨॥
ਸਾਹਿਬ ਸੇਵਕ ਰੰਗ ਰੰਗੇ ਆਨ ਵਿਸਾਰੀ ਬਾਨ।
ਊਚ ਨੀਚ ਚੰਗਾ ਮੰਦਾ ਮੇਰਾ ਤੇਰਾ ਹਾਨ॥੩॥

**ਪਉੜੀ**

ਗ੍ਰਿਹਿ ਤੇ ਸੇਵਕ ਧਾਇਆ ਕਰ ਲੰਮੀ ਧਾਈ।

ਆਸ਼ਾ ਰਖੀ ਚਿੱਤ ਮਹਿ ਪ੍ਰਭੁ ਸੱਚੇ ਸਾਈਂ॥
ਤਨ ਮਨ ਧਨ ਸਭ ਪਰਿਹਰੈ ਇਕ ਟੇਕ ਟਿਕਾਈ।
ਜਾਤ ਗੋਤ ਸਭ ਭੁਲੀਆਂ ਪਤ ਪਾਤ ਬਿਹਾਈ॥
ਸਾਕ ਬੰਧੁ ਸੁਤ ਮੀਤ ਭਰਾਤ ਪਿਤ ਮਾਤ ਨਸਾਈ।
ਨੰਗ ਭੂਖ ਦੂਖ ਸੂਖ ਸਮ ਰੰਕੀ ਰਾਜਾਈ।
ਜਲ ਜਲ ਮਾਟੀ ਮਾਟੀਅਹਿ ਅਗਿ ਅਗਨਿ ਸਮਾਈ।
ਸ੍ਰੀਚੰਦਰ ਰਲ ਯੋਤ ਯੋਤ ਵਿਸਮਇ ਵਿਸਮਾਈ॥੧੮॥

**ਸ਼ਲੋਕ**

ਕਹਵੋ ਸੁਨਿਬੋ ਤਾਹਿ ਹੋਏ ਜੋ ਅਨ ਦਵਾਰੈ ਜਾਹਿ।
ਸੇਵਕ ਸੱਚੇ ਸਾਹ ਕੇ ਭੂਲ ਨ ਭਟਕਾ ਖਾਹਿ॥੧॥
ਜਿਨ ਕਉ ਦੂਜੀ ਆਸ ਹੈ ਤੇ ਦੋਹਾਗਣ ਤ੍ਰਿਪਤ ਬਿਨ।
ਸੇਵਕ ਸੱਚੀ ਰਾਸਿ ਸੋਹਾਗਣਿ ਪਰ ਪਰਿਹਰੈ॥੨॥
ਧਨ ਕਾਰਣ ਸੇਵਕ ਥਪੈ ਘਰ ਘਰ ਟੂਕ ਮੰਗਾਹਿ।
ਧ੍ਰਿਗ ਸਾਹਿਬ ਅਰੁ ਸੇਵਕਨ ਘੋਰ ਨਰਕ ਕੇ ਰਾਹਿ॥੩॥

**ਪਉੜੀ**

ਹਥੀਂ ਕੇਸ ਮੁਚਾਇੰਦੇ ਸਿਰ ਛਾਰ ਪਵਾਈ।
ਜਟਾ ਜੂਟ ਬੜ ਧਾਰਿਆ ਨਖ ਬੜੇ ਬਢਾਈ॥
ਮੁੰਦਰਾਂ ਕਾਨੀ ਫਟਕ ਕੀ ਪਦਮੁਨਿ ਪਹਰਾਈ।

ਦਰ ਦਰ ਜੋਹਤ ਸ਼ਵਾਨ ਜਿਓਂ ਕਬ ਤ੍ਰਿਪਤ ਨ ਪਾਈ॥
ਮਾਂਗਨ ਹਿਤ ਜੋ ਧਾਇਆ ਕਿਆ ਕਥਹਿ ਸੁਨਾਈ।
ਬਿਨ ਸੰਤੋਸ਼ ਨ ਰੱਜੀਐ ਲਖ ਕੋਟਿ ਕਮਾਈ॥
ਭੂਖੇ ਕਉ ਭੂਖਾ ਮਿਲੈ ਨਕਟੇ ਨਕਟਾਈ।
ਸ੍ਰੀਚੰਦਰ ਪ੍ਰਭੁ ਨਾਮ ਬਿਨ ਲਾਹਨਤ ਲੱਖ ਆਈ॥੧੮॥

**ਸ਼ਲੋਕ**

ਗੁਰੁ ਰਾਹਕ ਸੱਚ ਬੀਜਿਆ ਧਰਤੀ ਧਰਮ ਸਵਾਰ।
ਸਿਖ ਸੰਤੋਸ਼ੀ ਰੱਜਿਆ ਸੁਤਾ ਪੈਰ ਪਸਾਰ॥੧॥
ਦਇਆ ਬੀਜ ਸੰਤੋਸ਼ ਰੁਖ ਸੱਚ ਕਾਂਡ ਪਤ ਦਾਨ।
ਧਰਮ ਫੁਲ ਫਲਿ ਗਿਆਨ ਲਹਿ ਤਰਿਪਤ ਮੋਕਸ਼ ਨਿਦਾਨ॥੨॥
ਹਰਿ ਭਗਤੀ ਘਰ ਕਲਪਦਰੁਮ ਜਪ ਤਪ ਸੰਜਮ ਫੂਲ।
ਫਲ ਸੰਤੋਸ਼ ਸੁ ਪਾਇ ਕਰ ਘਾਮ ਹਰੋ ਭਵ ਸੂਲ॥੩॥

**ਪਉੜੀ**

ਸਤਿਗੁਰੁ ਸੱਚਾ ਸੇਵੀਐ ਬੂਝ ਸੱਚ ਸਮਾਈਐ।
ਸੱਚਾ ਜਪ ਤਪ ਦਇਆ ਧਰਮ ਸੱਚ ਕਰਮ ਕਮਾਈਐ॥
ਸੱਚੇ ਸ਼ਬਦ ਪ੍ਰਕਾਸ਼ ਹੋਇ ਰੋਮ ਰੋਮ ਲਹਾਈਐ।
ਸੱਚੇ ਹੀ ਸੱਚ ਨਿਰਮਲਾ ਅੰਤਰਿ ਮਲ ਧਾਈਐ॥
ਸੱਚੇ ਸੱਚ ਮਿਲਾਵੜਾ ਕਤ ਵਿਛੁੜ ਨ ਜਾਈਐ।

ਮਨ ਸੱਚੇ ਸੱਚ ਵਾਸਿਆ ਸੱਚ ਯੋਤ ਦਪਾਈਐ॥
ਕੂੜਾ ਥਾਂਉ ਨ ਪਾਵਈ ਸਤਿਗੁਰੁ ਸ਼ਰਣਾਈਐ।
ਸ੍ਰੀਚੰਦਰ ਸੱਚ ਕੂੜ ਦਵੰਦ ਗੁਰਮੁਖਹੁ ਲਖਾਈਐ॥੨੦॥

**ਸ਼ਲੋਕ**

ਭੰਗ ਚਰਮ ਆਭਿਸ਼ ਸੁਰਾ ਪੋਸਤ ਗਾਂਜ ਅਮਲ।
ਕਾਜੀਂ ਜੋਗੀ ਪੰਡਿਤੀਂ ਮਸਜਿਦ ਦੇਵਸਥਲ॥੧॥
ਚੋਰੀ ਜਾਰੀ ਪਾਨਮਦ ਵਿਭਚਾਰੀ ਕੇ ਥਾਉਂ।
ਮੰਦਿਰ ਤੀਰਥ ਮਸਜਿਦੀ ਵਸੇ ਘੁੰਘ ਗਿਰਾਉਂ॥੨॥
ਮੇਚਕ ਕਲਿ ਤਨ ਆਖੀਐ ਕਾਲੀਂ ਸ਼ਿਆਮ ਗੋਪਾਲ।
ਕਾਲਿਆਂ ਕਾਲੇ ਮਨ ਭਇ ਕਾਲੀ ਧਾਰ ਕਿਲਾਲ॥੩॥

**ਪਉੜੀ**

ਕਲਿਯੁਗ ਰੰਗ ਜਮਾਇਆ ਗੋਵਿੰਦ ਭਾ ਕਾਲਾ।
ਭਦਰਾ ਕਾਲੀ ਹੋ ਥਿਰੀ ਕਾਲਾ ਨਭ ਜਾਲਾ॥
ਕਾਲੇ ਕਾਲੇ ਵੇਸ਼ ਘਰ ਕਲਿ ਪੰਥੀ ਚਾਲਾ।
ਉਰ ਕਾਲੇ ਹੋ ਭਗਤਿ ਜਨ ਸਜਿ ਤਖਤ ਮਰਾਲਾ॥
ਕਾਲੇ ਨਾਗੀ ਪਰਸੀਐ ਮਿਰਤਯੁ ਲਹਿ ਦਰਹਾਲਾ।
ਕਾਲੇ ਕਾਗੀਂ ਵਿਸਟ ਮੂੰਹ ਅਖ ਕਾਣੀ ਖਿਆਲਾ॥
ਕਾਲੇ ਕੋਇਲੇ ਵਣਜੀਐ ਮੁਖ ਕਾਲਖ ਭਾਲਾ।

ਸ੍ਰੀਚੰਦਰ ਕਲਿ ਕੀਰਤਿ ਕਾਲੀ ਜਲ ਕਾਲਾ॥੨੧॥

**ਸ਼ਲੋਕ**

ਸ਼ੇਰ ਸਾਧੁ ਹਨਿ ਡਾਰ ਦੀ ਸ਼ਾਹੀ ਹਥਿਨੀ ਜਾਨ।
ਗਿਦੜ ਕੁੱਤੇ ਕਾਗ ਗਿਧ ਟੁਕ ਟੁਕ ਮੁਰਦਾ ਖਾਨ॥੧॥
ਮੁਰਦੇ ਕਬਰੀਂ ਬੜ ਰਹੇ ਸਦੀਆਂ ਲਗ ਇਕ ਪਾਸ।
ਸਾਧੁ ਸੂਰ ਬਜਾਇਆ ਉਠਿ ਧਾਇ ਚਹੁੰ ਪਾਸ॥੨॥
ਦੰਭ ਬਜਾਈ ਬਾਂਸੁਰੀ ਲੇਹੁ ਪੁਤਰ ਧਨ ਆਨ।
ਚਨਕ ਹੇਤੁ ਕਪਿ ਫਾਸਿਆ ਨਾਚਤ ਜਭ ਲਗ ਪ੍ਰਾਣ॥੩॥

**ਪਉੜੀ**

ਕਲਿ ਵਰਤਾਰਾ ਵਰਤਿਆ ਦਹਦਿਸਿ ਅੰਧਿਆਰਾ।
ਰਾਜ ਕੁਮਹਾਰ ਗਦਹਾ ਪਰਜਾ ਕਰਿ ਲਾਦਸ ਭਾਰਾ॥
ਡੰਡ ਡੰਡ ਚਲਾਇੰਦਾ ਕੁਰਕੇ ਘਰ ਬਾਰਾ।
ਜਨ ਚਿੰਤਾ ਪੁਰ ਪੇਟ ਕੀ ਹਾਕਮ ਡਕਰਾਰਾ॥
ਦ੍ਰਿਸ਼ਟੀ ਰਕਮ ਨਿਚੋੜਿਆ ਕੀ ਡੋਰ ਪੁਕਾਰਾ।
ਲਾਇ ਦੁਕਾਨ ਮੁਕੱਦਮੀ ਵਢੀ ਰੁਜਗਾਰਾ॥
ਪੁਤ ਧੀ ਬੇਚ ਨ ਨਿਆਇ ਲਹਿ ਉਲਟਾ ਗਇਓ ਭਾਰਾ।
ਸ੍ਰੀਚੰਦਰ ਕੁੱਤੇ ਹਲਕਿਆਂ ਹਰਿ ਹੀ ਉਪਚਾਰਾ॥੨੨॥

**ਸ਼ਲੋਕ**

ਭਵ ਸਾਗਰ ਚਿਤ ਗ੍ਰਿਹਿ ਗਰਸਾ ਚਿਤ ਨ ਉਬਰਨ ਪਾਇ।
ਸੱਜਨ ਸੱਚਾ ਸੰਤ ਕੋ ਮੇਲ ਲੇਹੁ ਹਰਿ ਰਾਇ॥੧॥
ਜੰਗਲ ਜਗ ਦੁੱਖ ਕੱਟ ਬ੍ਰਿਕਸ਼ ਮਨ ਅੰਧੇਰ ਰਾਹ ਨਾਹਿ।
ਚਿੰਤਾ ਬਾਧ ਡਰਾਵਣਾ ਹਰਿ ਬਿਨ ਕਾਪਹਿ ਪ੍ਰਾਹਿ॥੨॥
ਸਿੰਹ ਸਾਂਪ ਭਾਲਕ ਗਜੀਂ ਨਰ ਘੇਰੋ ਬਨ ਮਾਂਝ।
ਕਿੰਹ ਕਹਿਐ ਕਿਤ ਜਾਈਐ ਨਿਸਿ ਕਾਲੀ ਘਨ ਮਾਂਝ॥੩॥

**ਪਉੜੀ**

ਘੋਰ ਅੰਧੇਰਾ ਵਰਤਿਆ ਦਹਦਿਸਿ ਘਟ ਸ਼ਿਆਮਾ।
ਬੜ੍ਹੀ ਖੋਰੇ ਕਾਜੀਆਂ ਕਿਰਤ ਫੜੀ ਇਮਾਮਾ॥
ਗਿਆਨ ਵਿਹੂਣੇ ਬ੍ਰਾਹਮਣ ਧਰੇ ਸਾਲਿਗਰਾਮਾ।
ਬਨਣ ਪਟੀਆਂ ਮੂੰਹ ਪਰ ਰਲਿ ਕਾਮਿਨੀ ਕਾਮਾ॥
ਕੰਨ ਪੜਾਇ ਵਿਚਰਦੇ ਮਦ ਮਾਸ ਸਲਾਮਾ।
ਤੁਲਸੀ ਮਾਲਾ ਗਲੀ ਘਤ ਰਤ ਲੋਭੀ ਦਾਮਾ॥
ਗੁਰੁ ਸਦਾਇਨ ਮੰਗਤੇ ਸਿਖ ਮੋਚਤ ਚਾਮਾ।
ਸ੍ਰੀਚੰਦਰ ਕਾਲਿ ਘੋਰ ਮਹਿ ਵਸਿ ਹਰਿ ਕੀ ਬਾਮਾ॥੨੩॥

**ਸ਼ਲੋਕ**

ਪਾਰਬ੍ਰਹਮ ਕਿਰਪਾ ਨਿਧਾਨ ਧਾਰਨ ਧਰਨਿ ਦਿਆਲ।
ਸੁਣ ਬੇਨਤੀ ਮੇਰੀਆ ਹਰਹੁ ਜਗਤ ਦੁਖ ਸਾਲ॥੧॥

ਗਰਵ ਨਿਵਾਰਨ ਸੁਖ ਕਰਣ ਕਾਰਣ ਕਰਣ ਗੋਵਿੰਦ।
ਜਨਮ ਜਨਮ ਕੇ ਦੁਖ ਹਰਣ ਸਕਲ ਵਿਨਾਸਹੁ ਚਿੰਦ॥੨॥
ਭਰਮ ਭਰਮ ਥਾਕੇ ਬਹੁਵਿਧਿ ਤੁਮ ਬਿਨ ਨਹੀਂ ਉਧਾਰ।
ਅਪਨੇ ਜਨਕੀ ਬੇਨਤੀ ਸੁਨ ਕੀਜੈ ਭਵ ਪਾਰ॥੩॥

**ਪਉੜੀ**

ਅਗਮ ਅਗੋਚਰ ਪਾਰਬ੍ਰਹਮ ਹਮ ਤੁਮ ਸ਼ਰਣਾਈ।
ਆਧਿ ਵਿਆਧਿ ਉਪਾਧਿ ਲਖਿ ਕੋ ਨਹੀਂ ਉਪਾਈ॥
ਘਟਾ ਘੋਰ ਘਟ ਪਾਪ ਕੀ ਦਹਦਿਸਿ ਪਰ ਛਾਈ।
ਪੰਥੀ ਬੂਡੇ ਦੰਭ ਸਰ ਦੈ ਕੂੜ ਦੁਹਾਈ॥
ਤੀਰਥ ਦੇਵ ਲੇਵਾਲਿਆਂ ਮੰਦਿਰ ਭੋਗਾਈ।
ਪੋਥੀ ਵਾਚ ਸੁਣਾਇੰਦੇ ਧਨ ਲੋਭ ਮਹਾਈ॥
ਗਿਆਨ ਵਿਹੂਣੇ ਠਗ ਸਾਧ ਪਰਜਾ ਡਹਕਾਈ।
ਸ੍ਰੀਚੰਦਰ ਇਸ ਘੋਰ ਤੇ ਕਰ ਦੇਅ ਬਚਾਈ॥੨੪॥

**ਸ਼ਲੋਕ**

ਹੇ ਨਾਰਾਇਣ ਰਾਮ ਗੁਰੁ ਹੇ ਕਰਣਾ ਨਿਧਿ ਸ਼ਿਆਮ।
ਹੇ ਗੋਵਿੰਦ ਹੇ ਗੁਣ ਨਿਧਾਨ ਹੇ ਸੁਖ ਮੁਕਿਤ ਧਾਮ॥੧॥
ਹੇ ਦਿਆਲੁ ਹੇ ਅਤਿ ਕਿਰਪਾਲੁ ਹੇ ਅਚੁਤ ਆਨੰਦ।
ਹੇ ਦਾਸਨ ਪ੍ਰਤਿਪਾਲਕਹਿ ਹੇ ਤਾਰਕ ਸਵਿਛੰਦ॥੨॥

ਹੇ ਮਨਮੋਹਨ ਲਾਲ ਹਰਿ ਹੇ ਪ੍ਰਭੁ ਅਗਮ ਅਗਾਧ।
ਹੇ ਬਖਸਿੰਦ ਪਰਮਾਤਮਾ ਹੇ ਸਦਸੰਗੀ ਸਾਧ॥੩॥

**ਪਉੜੀ**

ਕਰਤੇ ਪੁਰਖ ਦਿਆਲ ਪ੍ਰਭੁ ਅਤਿ ਅਗਮ ਅਪਾਰਾ।
ਤੇਰਾ ਅੰਤ ਨ ਪਾਈਐ ਕਰ ਯਤਨ ਹਜਾਰਾ॥
ਤੂ ਬੇਅੰਤ ਕਲ ਪੂਰਣ ਤੂ ਜਗ ਦਾਤਾਰਾ।
ਸਭ ਤੇਰੇ ਦਰ ਤੋਂ ਮੰਗਦੇ ਤੁਧ ਅਖੁੱਟ ਭੰਡਾਰਾ॥
ਤੁਧ ਵਡਿਆਈਆਂ ਵਡੀਆਂ ਨਹਿ ਪਰਹਿ ਸੁਮਾਰਾ।
ਤੁਧ ਕਿਰਪਾ ਤੇ ਪਾਈਐ ਜਪ ਨਾਮ ਤੁਮਾਰਾ।
ਸੰਤ ਸੰਗ ਸਿਮਰਤ ਰਹਹੁ ਮੁਹਿ ਬਿਨਤੀ ਸਾਰਾ।
ਸ੍ਰੀਚੰਦਰ ਕਉ ਰਾਖੀਐ ਨਿਜ ਸ਼ਰਣ ਮਝਾਰਾ॥੫॥

**ਓਮ ਪਾਰਬ੍ਰਹਮਣੇ ਨਮ:॥**

ਰਾਗ ਗੁਜਰੀ

**ਦੀਨ ਦਿਆਲ ਸਦਾ ਕਿਰਪਾਲ।**
**ਅਪਨੀ ਕਿਰਪਾ ਕਰਹੁ ਪ੍ਰਭੁ ਮੇਰੇ ਇਤ ਉਤ ਰਾਖਹੁ ਅਪਨੇ ਪਾਲ॥੧॥ਰਹਾਉ॥**
ਹਮ ਤੁਮਰੀ ਸ਼ਰਣਾਈ ਪ੍ਰੀਤਮ ਤੁਮ ਸਦ ਦ੍ਰਿਸ਼ਟ ਸੁ ਦਇਆ ਨਿਹਾਲ।

ਅਵਗੁਣ ਹਮਰੇ ਚਿਤ ਨ ਧਰੀਜੈ ਮੂੜ੍ਹ ਅਗਿਆਨੀ ਭੂਲਤ ਬਾਲ॥੧॥
ਵਿਸ਼ੇ ਵਿਕਾਰਨ ਅਨਿਕ ਪ੍ਰਕਾਰਨ ਉਜਤ ਉਰ ਮਹਿ ਅਧਿਕ ਖਿਆਲ।
ਜਾਨ ਬੂਝ ਕਰ ਪੜਤ ਕੂਪ ਮਹਿ ਕਰ ਗਹਿ ਰਾਖਿਓ ਦੀਪਕ ਬਾਲ॥੨॥
ਮਨਮੁਖ ਸੰਗਤਿ ਨਿਸਿਦਿਨ ਗਤੇ ਠੌਰ ਬੁਰਾਈਆਂ ਥਿਰ ਤਹਿ ਭਾਲ।
ਤੁਮਹਿ ਨਿਵਾਜਨਹਾਰ ਜਗਤਗੁਰੁ ਸ੍ਰੀਚੰਦਰ ਪਰਵਰ ਪ੍ਰਤਿਪਾਲ॥੩॥੧॥

**ਮਿਹਰ ਦਇਆ ਕਰਿ ਅਪਨੀ ਨੀਤ।**
**ਸਾਧੁ ਸੰਗ ਉਪਜੈ ਵਿਸ਼ਵਾਸਾ, ਹਰਿ ਕੀਰਤਨ ਸਿਓਂ ਲਾਗੈ ਚੀਤ॥੧॥ਰਹਾਉ॥**

ਉਠਤ ਹਰਿ ਹਰਿ ਬੈਠਤ ਹਰਿ ਹਰਿ ਹਰਿ ਹਰਿ ਕਥਾ ਧਰਹੂੰ ਉਰ ਪ੍ਰੀਤਿ।
ਈਤ ਉਤ ਸੰਗੀ ਹਰਿ ਨਾਮਾ ਸਦਾ ਸਮਾਰੋ ਹਰਿ ਹਰਿ ਗੀਤ॥੧॥
ਹਰਿ ਹਰਿ ਭੋਜਨ ਹਰਿ ਹਰਿ ਪਾਨੀ ਹਰਿ ਹਰਿ ਬਸਨ ਨਿਵਾਰਉ ਸੀਤ।
ਹਰਿ ਹਰਿ ਮੰਡਪ ਹਰਿ ਹਰਿ ਮਹਲਾ ਹਰਿ ਹਰਿ ਰੰਗ ਰਮਉ ਰਸ ਰੀਤ॥੨॥
ਹਰਿ ਹਰਿ ਗਿਆਨਾ ਹਰਿ ਹਰਿ ਧਿਆਨਾ ਹਰਿ ਹਰਿ ਸਹਿਜ ਸਮਾਧਿ ਗ੍ਰਹੀਤ।
ਹਰਿ ਹਰਿ ਨਾਮ ਬਿਨਾ ਸਭ ਪਰਿਹਰ ਸ੍ਰੀਚੰਦਰ ਲਾਇਓ ਮਨ ਹੀਤਿ॥੩॥੨॥

**ਸਾਧੁ ਸੰਗ ਨਿਸਿਦਿਨ ਰੰਗ ਲਾਗਾ।**
**ਹਉਮੈ ਨਿੰਦਰਾ ਪਰਿਹਰ ਤਨ ਤੇ ਕੀਰਤਿ ਕਰਤ ਸਦਾ ਸਦ ਜਾਗਾ ॥੧॥ਰਹਾਉ॥**

ਵਿਸ਼ ਵਿਸ਼ਿਆਂ ਕੀ ਆਸਾ ਚੂਕੀ ਮਾਇਆ ਰੰਗ ਭੰਗ ਮਦ ਭਾਗਾ।
ਸਾਧੁ ਜਨਾ ਅਤਿ ਦਇਆ ਸੁਧਾਰੀ ਬਿਗੜਾ ਦਿਓ ਸਵਾਰ ਸੁ ਆਗਾ॥੧॥

ਇਕੰਕਾਰ ਵਿਆਪਕ ਜਹਿ ਤਹਿ ਉਨ ਪੇਖਿਅਤ ਕਾਹੂੰ ਜਾਗਾ॥
ਕਾਮ ਕਰੋਧ ਅਹੰਕਾਰ ਬਿਨਾਸੇ ਠਾਕੁਰ ਪ੍ਰੇਮ ਨੇਮ ਰਸ ਪਾਗਾ॥੨॥
ਬਹਿਓ ਜਾਤ ਕਲ ਘੋਰ ਨਦੀ ਮਨ ਕਰ ਕਰ ਧਰ ਕਰ ਡਾਰ ਤਟਾਗਾ॥
ਸਾਜਨ ਮਿਤਰ ਸੈਨ ਸੰਗ ਸਾਥੀ ਸ੍ਰੀਚੰਦਰ ਪ੍ਰਭੁ ਪੁਰਸ਼ ਸਭਾਗਾ॥੩॥੩॥

**ਕਾਹੇ ਜੀਵਨ ਬਿਰਥਾ ਖੋਤ।**
**ਰਾਮ ਨਾਮ ਜਪ ਨਿਸਿ ਦਿਨ ਪ੍ਰਾਣੀ ਭਵਸਾਗਰ ਮਹਿ ਪੁਸ਼ਟਾ ਪੋਤ॥੧॥ਰਹਾਉ॥**
ਰਤਨ ਕਰੋੜ ਮੂਲ ਯਦਿ ਦਈਐ ਇਕਉ ਸ਼ਵਾਸ ਨ ਪ੍ਰਾਪਤ ਹੋਤ।
ਕੇਤੇ ਗਏ ਕਿਤ ਜੈ ਹੈਂ ਬਿਰਥਾ ਨਿਤਪ੍ਰਤਿ ਚਲਿਓ ਚਲਤੇ ਸਤੋਤ॥੧॥
ਜੋ ਬੀਤੇ ਸੋ ਹਾਥ ਨ ਆਵੈ ਬਾਕੀ ਜੋ ਤਿਨਿ ਸਮਹਲ ਧਰੋਤ।
ਮਟਕਾ ਤਨ ਫੂਟਿਓ ਜਲ ਨਿਸਰਤ ਖਾਲੀ ਹੋਏ ਹੈ ਅੰਤ ਨਿਰੋਤ॥੨॥
ਸਾਰ ਸੰਭਾਲ ਸਮਝ ਚਿਤ ਭੀਤਰ ਯਮ ਸਨਮੁਖ ਕਹੁ ਜਾਹਿ ਨ ਰੋਤ।
ਗੋਵਿੰਦ ਭਜਨ ਸੱਜਨ ਤੋਹਿ ਕਾਮਾ ਸ੍ਰੀਚੰਦਰ ਅੰਧਿਆਰੇ ਜੋਤਿ॥੩॥੪॥

**ਬਨੀ ਰਹੇਗੀ ਜਿਓਂ ਤਿਓਂ ਦੁਨੀਆ।**
**ਬਾਗ ਬਗੀਚੇ ਸੁੰਦਰ ਮੰਦਿਰ ਹੀਰੇ ਲਾਲ ਖਚਿਤ ਨਗ ਚੁਨੀਆ॥੧॥ਰਹਾਉ॥**
ਧਰਣੀ ਮਾਲ ਪਸ਼ੂ ਧਨ ਚਾਕਰ ਅਤਰ ਫੁਲੇਲ ਸੁਗੰਧ ਹੁਤਨੀਆ।
ਖਾਨ ਦੀਵਾਨ ਮੈਦਾਨ ਅਸ਼ਵ ਰਥ ਚਤੁਰੰਗਿਣੀ ਸੰਗ ਸਭਾ ਸੁ ਗੁਨੀਆ॥੧॥
ਤਰੁਣੀ ਤਰੁਣ ਸਾਕ ਸੁਤ ਭਾਈ ਦੁਹਿਤਾ ਮਿਤਰ ਸੱਜਨ ਸਹ ਮੁਨੀਆ।

ਨਗਰ ਬਗਰ ਨਗ ਅਰਣੇ ਨਦੀਆ ਹੰਦੀ ਠੰਡੇ ਗਾਡੀ ਮੁਨੀਆ॥੨॥
ਦੰਡ ਕੁਦੰਡ ਵਿਸ਼ਿਖ ਖੰਡ ਚੰਡਣ ਸ਼ੈਫ ਸਰੋਹੀ ਸਹਿਥੀ ਧਨੀਆ।
ਤੂੰ ਹੀ ਨਹਿ ਰਹਿਬੋ ਇਹ ਠਾਈਂ ਸ੍ਰੀਚੰਦਰ ਰਹਿ ਰਮਣ ਰਮਣੀਆ॥੩॥੫॥

**ਕਿਆ ਕਰਹੈ ਬਡ ਪਾਂਵ ਪਸਾਰੇ।**
**ਸਾਧੁ ਸੰਗ ਨਾਰਾਇਣ ਸਿਮਰਹੁ ਇਹ ਜਗ ਜੀਵਨ ਚਾਰ ਦਿਹਾਰੇ॥੧॥ਰਹਾਉ॥**
ਹਉ ਬਡ ਚਤੁਰ ਸਿਆਣਾ ਸੁੰਦਰ ਹਮਰੀ ਭੂਮੀ ਦਰਾਹ ਨਦ ਨਾਰੇ।
ਹਉਂ ਅਤਿਰਥੀ ਮਹਾਬਲੀ ਯੋਧਾ ਹਮ ਸ਼ਤਰੂ ਰਣ ਕਸ਼ੇਤਰ ਲਤਾਰੇ॥੧॥
ਹਉ ਗੜ੍ਹ ਨਾਇਕ ਪਾਇਕ ਗਣਤ ਹਮਰੇ ਸਨਮੁਖ ਕੋ ਜੋ ਨਿਹਾਰੇ॥
ਹਉਂ ਸਭ ਧਰਣੀ ਰਾਜ ਸਿਓਂ ਕਰ ਤਰੁਣ ਰਤਨ ਗਣ ਮੋਹਿ ਜੁਹਾਰੇ॥੨॥
ਹਉਂ ਬੰਧਉ ਹਉਂ ਛੋਡਹੁ ਮਾਰਉਂ ਆਗਿਆ ਹਮਰੀ ਸਭ ਅਨੁਸਾਰੇ॥
ਅਹੋ ਨਿਦਾਨ ਗੁਮਾਨ ਕੇਤਨੋ ਸ੍ਰੀਚੰਦਰ ਬੈਠਨ ਹੋਇ ਕਿਨਾਰੇ॥੩॥੬॥

**ਇਹ ਮਹਿਲਨ ਕੀ ਮਾਂਗਤ ਖੈਰ।**
**ਚਿਤਰ ਵਿਚਿਤਰ ਚਿਤਰ ਕਰ ਚਿਤਰਿਤ ਗਾਢੀ ਨੀਵਾ ਪੱਕੇ ਪੈਰ॥੧॥ਰਹਾਉ॥**
ਬਡੀ ਸਫੀਲ ਫਸੀਦ ਚੌਗਿਰਦੇ ਬੁਰਜ ਉਤੰਗ ਸੁਰੰਗ ਸੁਧੈਰ।
ਜਾਤਰੂਪ ਕੇ ਕਲਸ਼ ਸੁਹਾਵਤ ਗਾਡੀ ਧੁਜਾ ਫਰਾਵਤ ਚੈਰ॥੧॥
ਚੁਨੇ ਗਜ ਗਚ ਘੋਟੈ ਅਧਿਕੈ ਮੁਖ ਦੇਖਣ ਕੋ ਦਰਪਣ ਦੈਰ।
ਤਰੁਵਰ ਬੇਲ ਬੈਲ ਮਿਰਗ ਪਾੜੇ ਸਾਰਕ ਕੋਕ ਕਪੋਤੀ ਕੈਰ॥੨॥

ਰਚਿ ਰਚਿ ਖੂਬ ਸਵਾਰ ਸੁਧਾਰੇ ਗੁੰਜ ਬਸਾਈ ਧਰਣੀ ਮੈਰ।
ਰੇ ਮਨ ਮੂੜ੍ਹ ਸਹੂੜ ਵਿਚਾਰਹੁ ਸ੍ਰੀਚੰਦਰ ਕਿਮਿ ਧਰ ਹੈਂ ਪੈਰ॥੩॥੭॥
**ਰੇ ਮਨ ਆਪਨ ਆਪ ਸਵਾਰ।**
**ਗੋਵਿੰਦ ਪਦ ਅਰਵਿੰਦ ਗਹੀਜੈ ਜਾਹਿ ਨ ਦਰਗਹਿ ਹਾਰ॥੧॥ਰਹਾਉ॥**
ਕਾ ਕੋ ਤੂੰ ਉਪਦੇਸ਼ਿਤ ਬਵਰੇ ਬੇਢਿਓ ਕਰੋਹ ਮੋਹ ਅਹੰਕਾਰ।
ਅਰਪਣ ਪਰਣ ਕੁਟੀ ਅਟਣੀ ਕਹਿ ਆਪਨ ਕੰਚਨ ਮੋਹਨ ਸਾਰ॥੧॥
ਪਰਤ੍ਰਿਅ ਮਾਤ ਬਹਿਨ ਭਗਿਨੀ ਰਟ ਆਪ ਰਚਿਓ ਵੈਸ਼ਿਆ ਵਿਭਚਾਰ।
ਰੁਖਾ ਸੁਖਾ ਭੋਗ ਗੁਜਾਰਹੁ ਚਹਿਐ ਮੋਹ ਦੁਗਧ ਫਲਹਾਰ॥੨॥
ਤਨ ਮਨ ਧਨ ਕਾ ਅਹੰ ਤਿਆਗਹੁ ਮੈਂ ਪ੍ਰਸਿਧ ਭਵ ਵੇਦਾ ਚਾਰ।
ਅਵਰਨ ਕਹਹਿ ਨ ਆਪ ਕਮਾਵਹਿ ਸ੍ਰੀਚੰਦਰ ਬਹਿ ਕਾਲੀ ਧਾਰ॥੩॥੮॥
**ਪ੍ਰਭੁ ਕੀ ਪ੍ਰੀਤਿ ਰੀਤਿ ਸੁਖਦਾਈ।**
**ਸ਼ਾਂਤ ਸਹਜ ਸ਼ੀਲ ਸੁਖ ਨਿਰਮਲ ਕਾਮ ਬਾਮ ਕੀ ਜਲਨ ਮਿਟਾਈ॥੧॥ਰਹਾਉ॥**
ਹਉਮੈਂ ਪੀਰ ਮਿਟੀ ਦੁਖ ਬਿਨਸੈ ਬੰਚਕ ਵੰਚਕ ਲਗਨਿ ਨ ਰਾਈ।
ਸਜਨ ਦੁਰਜਨ ਭਾਵ ਵਿਲਾਨਾ ਕਤ ਕੋ ਆਵਤ ਕਤ ਕੋ ਜਾਈ॥੧॥
ਜਾਤ ਗੋਤ ਅਰੁ ਪਾਤ ਨਿਪਾਤੀ ਵਿਪਰ ਚੰਡਾਲ ਸਕਲ ਗੁਰੁਭਾਈ।
ਨ ਕੋ ਹਮਰਾ ਨ ਹਮ ਕਿਸ ਕੇ ਧੰਧ ਬੰਧ ਉਠ ਗਈ ਨਿਕਾਈ॥੨॥
ਸੰਤਨ ਸੰਗ ਸੰਤ ਕੀ ਸੇਵਾ ਸੰਤ ਬਾਤ ਹਤ ਭਈ ਬੁਰਾਈ।

ਸਾਧ ਸੰਗ ਨਾਰਾਇਣ ਜਾਪੀਜੈ ਸ੍ਰੀਚੰਦਰ ਮਨ ਪੂਰ ਰਹਾਈ॥੩॥੯॥

**ਮੂੜ੍ਹ ਮਨ ਹਾ ਹਾ ਕਰਤ ਗੁਜਾਰੀ।**

**ਤ੍ਰਿਪਤ ਨ ਪਾਵਤ ਕਾਹੂੰ ਬਾਤੇ ਆਸ਼ਾ ਮਹਲ ਮਹਾਨ ਉਸਾਰੀ॥੧॥ਰਹਾਉ॥**

ਸੁੰਦਰ ਅਤਿ ਸੁਭਗ ਸਾਲੋਨੀ ਚੰਦਰਮੁਖ ਗਨ ਚਹਿਐ ਨਾਰੀ।
ਰਾਜ ਮਹਲ ਤੇ ਦੋ ਗੁਣ ਉੱਚੀ ਤੁੰਗ ਉਤੰਗ ਕਿੰਗੁਰਨਵਾਰੀ॥੧॥
ਚਾਰ ਦਾਲਾਨ ਉਤਾਕ ਰਸੋਈ ਬੁਰਜ ਝਰੋਖੇਦਾਰ ਅਟਾਰੀ।
ਦਿਰਗ ਸੰਕੇਤ ਕਾਰ ਸਭ ਸਵਰੇ ਧਨ ਪਾਵ ਆਦਿ ਵਿਆਪਾਰੀ॥੨॥
ਰਤਨ ਜਵਾਹਰ ਮਾਣਕ ਮਣੀਆਂ ਪੰਨੇ ਬਜਰ ਲਾਲ ਨਗ ਚਾਰੀ।
ਤ੍ਰਿਸ਼ਣਾ ਪੂਰਨ ਸ੍ਰੀਚੰਦਰ ਕਿੰਹ ਕਲਪ ਕਲਪ ਜੂਹੇ ਮਤਿ ਹਾਰੀ॥੩॥੧੦॥

**ਵਿਸ਼ਿਆਂ ਮਹਿ ਕਹਹੁ ਕੌਉ ਤ੍ਰਿਪਤਾਇਓ?**

**ਰਾਮ ਨਾਮ ਭਜਿਓ ਤਜਿ ਕਰਿ ਵਰ ਕਰ ਸੋ ਚਾਇ ਨਹਾਇ ਖੇਹ ਪਾਇਓ॥੧॥ਰਹਾਉ॥**

ਈਂਧਨ ਸੋ ਕਬ ਪਾਵਕ ਧਰਾਪਸਿ ਤੇਲ ਡਾਰ ਕਿਨਹੂੰ ਵਿਸਮਾਇਓ॥੧॥
ਤੇਲਕ ਚਨਕ ਸਾਖ ਮਿਰਗ ਨਿਸਿ ਮਹਿ ਹੋਇ ਨਿਚਿੰਤ ਸੋਇ ਵਿਰਮਾਇਓ॥੧॥
ਅਨਲ ਕੋਟਿ ਨਭ ਮਹਿ ਵਿਚਰੰਤੇ ਪਰਲਾ ਪਾਰ ਕਿਨਹਿ ਕਬ ਗਾਇਓ।
ਇਕ ਤੇ ਏਕ ਚਮਕ ਬਡ ਧਾਰਕ ਤਾਰਕ ਮੰਡਲ ਕੋ ਗਿਨ ਆਇਓ॥੨॥
ਨਿਸਿ ਦਿਨ ਪੀ ਪੀ ਅਧਰਾਮਿਰਤ ਭਰਿ ਜਲਤ੍ਰਿਸ਼ਣਾ ਕੀ ਪਿਆਸ ਹਰਾਇਓ।
ਚਸਾ ਦੰਡਪਲ ਆਨੰਦ ਸ੍ਰੀਚੰਦਰ ਦਿਨ ਪਖ ਮਾਸ ਨ ਚਹਿਤ ਗਵਾਇਓ॥੩॥੧੧॥

**ਮਨਮੁਖ ਮੋਹਿਓ ਮੋਹਨੀ ਰੂਪ।**
**ਪੁਤਰ ਕਲਤਰ ਮੁਖ ਮਿਥਿਆ ਭਾਖਤ ਪਰਿਓ ਆਪ ਤ੍ਰਿਅ ਕੇ ਭਗ ਕੂਪ॥੧॥ਰਹਾਉ॥**
ਧਨ ਮਿਥਿਆ ਕਿਓਂ ਸੰਚਨ ਕਰਨਾ ਕਰੈ ਵਿਕਰਯ ਧਰਣੀ ਸੰਗ ਭੂਪ।
ਕਿਮਿ ਸੁਖ ਸ਼ਾਂਤਿ ਲਹਹਿ ਮਨ ਭੀਤਰ ਤਨ ਪਾਵਕ ਕੀ ਲਾਗਤ ਲੂਪ॥੧॥
ਬਿਨ ਬੋਹਿਥ ਨਾਵਹਿ ਤੁਲਹੇ ਕੇ ਸਾਗਰ ਕਿਮਿ ਕਰਿ ਤਰੈ ਅਚੂਪ।
ਖਾਇ ਹਲਾਹਲ ਅਮਰ ਭਇਓ ਕੋ ਚਾਨਣ ਥਕਤ ਗਇਓ ਤਮ ਘੂਪ॥੨॥
ਕਰਣੀ ਹੀ ਗੁਰੁਮੁਖ ਆਭਰਣੀ ਮਨਮੁਖ ਕਥਨੀ ਖੜਕਾ ਸੂਪ।
ਧੰਧ ਬੰਧ ਬੂਡੇ ਸ੍ਰੀਚੰਦਰ ਜੁ ਕਥ ਕਥ ਕਥਾ ਸੁਨਹਿ ਅਨੂਪ॥੩॥੧੨॥
**ਜਿਹਿ ਨਰ ਹਰਿ ਹਰਿ ਨਾਮ ਨ ਚੇਤਾ।**
**ਮਾਨਸ ਜਨਮ ਅਕਾਰਥ ਖੋਇਆ ਬਿਰਥਾ ਜਨਨੀ ਕਉ ਦੁਖ ਹੇਤਾ॥੧॥ਰਹਾਉ॥**
ਮਨ ਬੰਸਾ ਉਪਜਾਇਓ ਦਾਹਕ ਵ੍ਰਿਕਸ਼ ਮਲਅਜ ਨਿਕੇਤਾ।
ਸੁੰਦਰ ਪਾਟ ਪਹਿਰਾਇ ਗਡਾਇਚ ਡਰਨਾ ਜਨੁ ਹਰਿਆਵਲ ਖੇਤਾ॥੧॥
ਕੁੰਡੀ ਮੀਨ ਧਸੀ ਉਰ ਮਾਇਆ ਤਬ ਨਿਕਸੀ ਕਬ ਪ੍ਰਾਣ ਨਿਲੇਤਾ।
ਰਸਕਸ ਖਾਇ ਪਿੰਡ ਬਧਾਇ ਭੋਗ ਭੋਗ ਤਨ ਹਰਿਓ ਰੇਤਾ॥੨॥
ਆਧਿ ਵਿਆਧਿ ਉਪਾਧਿ ਗਰਾਸਿਓ ਹਾਇ ਹਾਇ ਕਰ ਸ਼ਵਾਸ ਭਰੇਤਾ।
ਸ੍ਰੀਚੰਦਰ ਮੁਖ ਥੁਕ ਥੁਕ ਡਾਰਹਿ ਸੰਗੀ ਚਿਤਵਹਿ ਮਰਣੋ ਨੇਤਾ॥੩॥੧੩॥
**ਕਿਓਂ ਨਰ ਜਨਮ ਅਕਾਰਥ ਖੋਇਆ।**

**ਰਾਮ ਨਾਮ ਕਾ ਭਜਨ ਨ ਕੀਨੋ ਚਾਦਰ ਲੰਮੀ ਤਾਣ ਸੋ ਸੋਇਆ॥੧॥ਰਹਾਉ॥**
ਪ੍ਰਭੁ ਦਰਗਾਹੋਂ ਚਿੜੀਆਂ ਕਾਗਾਂ ਦੀਆਂ ਸੰਦੇਸ਼ ਵਡਾ ਕਰਿ ਢੋਇਆ।
ਸੁਣਿਆ ਅਨਸੁਣਿਆ ਕਰ ਦਿਤਾ ਆਲਸ ਮਾਨੈ ਮੂੰਹ ਲੁਕੋਇਆ॥੧॥
ਝਿਮਿ ਝਿਮਿ ਅਮ੍ਰਿਤ ਵਰਸਤ ਧਾਰਾ ਨਿਜ ਸੁਖ ਪੈਣਨ ਦੀਨਸ ਚੋਇਆ।
ਫੇਰ ਫੇਰ ਪਾਸੇ ਘੁਰਡਾਇਓ ਸੁਪਨੇ ਜਾਇ ਭੂਤ ਤਨ ਜੋਇਆ॥੨॥
ਮਾਲਕ ਜਾਗੇ ਚਾਕਰ ਸੋਵੈ ਦਾਸ ਕਹਾਇ ਲਾਹਨਤੀ ਹੋਇਆ।
ਸ੍ਰੀਚੰਦਰ ਪੰਚ ਤਸਕਰ ਲੂਟਹਿ ਬਰਜਨ ਹਾਰਾ ਰਹਾ ਨ ਕੋਇਆ॥੩॥੧੪॥

**ਮੂੜ੍ਹੇ ਦ੍ਰਿਸ਼ਟ ਨ ਆਵਤ ਕਾਲ!**
**ਮੁਚ ਮੁਚ ਲੋਗ ਉਦਰ ਨਿਜ ਪੋਖਹਿ ਪੋਟ ਧਰੀ ਸਿਰ ਪਾਪ ਵਿਸ਼ਾਲ॥੧॥ਰਹਾਉ॥**
ਜੁਆਨ ਸਵਾਨ ਧੂਤੀ ਸੀਚਾਨੇ ਲੇ ਬਨ ਜੀਵਨ ਕੀਆ ਹਲਾਲ।
ਤੁਮਰੋ ਕਿਆ ਗਵਾਇਆ ਮਿਰਗ ਗਣ ਨਾਹਕ ਮਾਰਨ ਪੜਾ ਖਿਆਲ॥੧॥
ਇਨਸਾਫੇ ਹਿਤ ਤੁਕ ਕੋ ਥਾਪਿਓ ਨਹਾਇ ਖੁਦਾਇ ਕਰਹਿ ਦਰਹਾਲ।
ਜੋ ਤੁਮ ਅਪਨੀ ਮੌਤ ਨ ਚਾਹਤ ਮੌਤ ਇਨਹਿ ਕਿਓਂ ਕਰ ਕਰਨਾਲ॥੨॥
ਪਰਵਦਗਾਰ ਗਫਾਰ ਸਮਾਰਹੁ ਦਰਗਹ ਹੋਇ ਨ ਏਹੀ ਹਵਾਲ।
ਫੱਕਰ ਮਿਲ ਸ਼ੱਕਰ ਖਾ ਸ੍ਰੀਚੰਦਰ ਜੀਆਂ ਮਾਰਨ ਚਾਲ ਕੁਚਾਲ॥੩॥੧੫॥

**ਸਾਧੁ ਸੰਗ ਮਿਲ ਨਾਮ ਜਪੀਜੈ।**
**ਭੋਜਨ ਪਾਨ ਜੈਸ ਨਿਤ ਖਾਨਾ ਹਰਿ ਸਿਮਰਤ ਕਿਓਂ ਆਲਸ ਕੀਜੈ॥੧॥ਰਹਾਉ॥**

ਉਠ ਪ੍ਰਭਾਤ ਕਰਹੁ ਇਸਨਾਨੈ ਨਦੀ ਕਿਨਾਰਾ ਪਿਖ ਸੀਰੀਜੈ।
ਓਮ ਜਾਪ ਜਪਹੁ ਮਨ ਏਕੀ ਲਾਹਾ ਲਾਭ ਲਾਖ ਗਨ ਲੀਜੈ॥੧॥
ਮਨ ਨਿਰਮਲ ਤੇ ਨਿਰਮਲ ਕਾਇਆ ਨਿਰਮਲ ਮਾਇਆ ਰਾਮ ਰਵੀਜੈ।
ਨਿਜ ਪਰ ਦਇਆ ਚਿਤੈ ਜੋ ਹੇ ਮਨ ਆਪਨ ਆਪ ਦਇਆ ਰਸ ਭੀਜੈ॥੨॥
ਸਾਚ ਸਵਰੂਪ ਬਸੇ ਉਰ ਭੀਤਰ ਕੂੜ ਕਪਟ ਕਰ ਦੂਰ ਲਹੀਜੈ।
ਸ੍ਰੀਚੰਦਰ ਨਿਸ਼ਚੈ ਪ੍ਰਭੁ ਮਿਲ ਹੈ ਗੁਰੁ ਸੰਤਨ ਕੇ ਅੰਗ ਲਗੀਜੈ॥੩॥੧੬॥

**ਭਜ ਮਨ ਹਰਿ ਨਾਰਾਇਣ ਪੂਰਾ।**
**ਬਿਨ ਭਾਗਾਂ ਸਤਿਸੰਗ ਨ ਪਾਈਐ ਸੰਤ ਬਿਨਾ ਨਹਿ ਬਿਨਸੈ ਕੂਰਾ॥੧॥ਰਹਾਉ॥**
ਉਦਰ ਮੈਲ ਜਗ ਹਿਰਦੇ ਵਾਸੀ ਸਾਧੁ ਕਰਤ ਤਾਹਿ ਚਕਚੂਰਾ।
ਉਦਰ ਬੁਰਾਈ ਉਦਰ ਖੁਟਾਈ ਲੋਭ ਪਾਪ ਕਾ ਉਦਰਉ ਮੂਰਾ॥੧॥
ਉਦਰ ਹੇਤ ਡਹਕੈ ਨਰ ਨਾਰੀ ਭੇਖੀ ਗਇਓ ਉਦਰ ਨਹਿ ਸੂਰਾ।
ਉਦਰਹੁ ਰੰਕ ਉਦਰਹੁ ਰਾਜਾ ਉਦਰਹੁ ਕਾਜੀ ਬਢੀ ਖੂਰਾ॥੨॥
ਉਦਰਹੁ ਪੰਡਿਤ ਕੂਡ ਅਲਾਵਹਿ ਉਦਰਹੁ ਦੰਭੀ ਸਿਰ ਧਰ ਧੂਰਾ।
ਉਦਰ ਨਹੀਂ ਸੰਤਨ ਉਰ ਮਾਹੀਂ ਸ੍ਰੀਚੰਦਰ ਗੁਰੁ ਨੂਰੋ ਨੂਰਾ॥੩॥੧੭॥

**ਹਰਿ ਮਾਇਆ ਕਾ ਨਾਹੀ ਅੰਤ।**
**ਪਰ ਤੇ ਪਰੇ ਮਹਾਂ ਅਪਰੰਪਰ ਪਾਇਆ ਜਾਵਤ ਆਦਿ ਨ ਅੰਤ॥੧॥ਰਹਾਉ॥**
ਜਾਤ ਪਤਾਲੀ ਚਾੜ੍ਹੇ ਗਗਨੀ ਗਗਨੀ ਜਾਤੇ ਅਧੋਗਿਰੰਤ।

ਊਚੇ ਥਲ ਸਿਰ ਸਾਗਰ ਭਰਿ ਰਸ ਸਾਗਰ ਠੌਰੇ ਥਲ ਸਿਰਜੰਤ॥੧॥
ਹਿਮ ਪਰਵਤ ਮਹਿ ਕਮਲ ਪ੍ਰਫੁਲਿੱਤ ਕਮਲਨ ਹਿਮ ਰਿਤੁ ਮਹਿ ਵਿਗਸੰਤ।
ਪੰਡਿਤ ਮੂਰਖ ਮੂਰਖ ਪੰਡਿਤ ਨਾਰੀ ਨਰ ਨਰ ਨਾਰਿ ਹੋਵੰਤ॥੨॥
ਬਕਰੀ ਸਿੰਹ ਸਿੰਹ ਭਵ ਬਕਰੀ ਰੋਵਤ ਹਸਤੋ ਹਸਤ ਰੁਦੰਤ।
ਨਗਰ ਉਜਾੜ ਉਜਾੜਹਿ ਨਗਰੀ ਸ੍ਰੀਚੰਦਰ ਛਿਨ ਮਾਜਹਿ ਰਚੰਤ॥੩॥੧੮॥

**ਰੇ ਮਨ ਜਗ ਜੀਵਨ ਦਿਨ ਚਾਰ।**
**ਰਾਮ ਨਾਮ ਸਿਮਰੋ ਹਿਰਦੈ ਅੰਤਰ ਕਾਰਜ ਆਵਤ ਅੰਤਹਿ ਬਾਰ॥੧॥ਰਹਾਉ॥**
ਪਾਤਿਸ਼ਾਹ ਉਮਰਾਵ ਖਾਨ ਬੜ ਮਲਕ ਮਲਾਇਕ ਦੁਨੀਆਦਾਰ।
ਸੂਰਵੀਰ ਦੀਵਾਨ ਮੁਕੱਦਮ ਛੋਡਿ ਚਲੇ ਤੁੰਗ ਮਹਲ ਅਟਾਰਿ॥੧॥
ਰਸਕਸ ਮੇਵੇ ਦਾਖ ਅੰਗੂਰੀ ਫੁਲ ਫੁਲਵਾੜੀ ਅਪਨ ਬਾਜਾਰ।
ਘੋੜੇ ਹਾਥੀ ਰਥ ਬਹਲਾਂ ਸਣ ਤੀਰਅੰਦਾਜ ਬੰਦੂਕਾਂਵਾਰ॥੨॥
ਨਾਲ ਨ ਕਿਸ ਹੂੰ ਕਬਹੂੰ ਚਲੇ ਇੱਕਲੇ ਨੰਗੇ ਜਾਣਾ ਦਵਾਰ।
ਜਿਨ ਸਿਓਂ ਹੇਤੁ ਸੇ ਕਾਮ ਨ ਆਵਹਿ ਸ੍ਰੀਚੰਦਰ ਚਿੱਤ ਸਮਝ ਗਵਾਰ॥੩॥੧੯॥

**ਚਾਹੇ ਦੁਨਿਆਂ ਸਿਓਂ ਬਿਰਮਾਇਓ।**
**ਮੋਮੋ ਠਗਣੀ ਬਨ ਬਨ ਮੋਹੈ ਮੁਖ ਮੀਠੀ ਅੰਤਰ ਕੌੜਾਇਓ॥੧॥ਰਹਾਉ॥**
ਸਾਧੁ ਵੇਸ਼ ਸਿਤ ਲੰਬਾ ਜਾਮਾ ਦਾੜ੍ਹੀ ਅਧਿਕ ਸ਼ਿੰਗਾਰ ਸਜਾਇਓ।
ਗਲ ਮਾਲਾ ਮਾਥੇ ਪੈ ਟੀਕਾ ਟਕਾ ਬਟੋਰ ਕੋ ਮਨ ਲਾਇਓ॥੧॥

ਮੰਦਿਰ ਥਾਪਿਓ ਸਾਲਗ੍ਰਾਮਹਿ ਪਾਹਨ ਥਪ ਸ਼ਿਵ ਜਗ ਡਹਕਾਇਓ।
ਮਸਲੇ ਗੜ ਗੜ ਮਸਜਿਦ ਬੈਠੇ ਧਨ ਠਗਣ ਬਿਨ ਕਾਮ ਨ ਕਾਇਓ॥੨॥
ਭਾਰ ਕਸਮਲ ਪੋਟ ਊਚਾਈ ਕੂੜ ਪਸਾਰਾ ਸੰਗਲ ਪਾਇਓ।
ਜਿਸ ਹਿਤ ਦੀਨ ਗਵਾਇਓ ਮੂੜ੍ਹੇ ਸ੍ਰੀਚੰਦਰ ਤਿਸ ਤਿਨਹਿ ਗਵਾਇਓ॥੩॥੨੦॥

**ਸੇਈ ਕਾਮ ਜੋਉ ਕਾਮ ਨ ਆਵਹਿ।**
**ਜਿਨ ਹਿਤ ਆਪ ਔਘਨ ਹਿਤ ਚਾਇਓ ਸੋਉ ਤਜ ਕਰ ਦੂਰ**
ਪਰਾਵਹਿ॥੧॥ਰਹਾਉ॥
ਦੁਗਧ ਮਲਾਈ ਸੋ ਜਿੰਹ ਪੋਖਤ ਸੋਉ ਤੁਹਿ ਘਰ ਮਰਗਟ ਜਾਵਹਿ।
ਜਿਨ ਕੇ ਲੀਏ ਧਰਣੀ ਵਿਹਾਝੀ ਧਰਣੀਅ ਤੇ ਵੇਈ ਨਿਕਸਾਵਹਿ॥੧॥
ਜਿਨ ਰਕਸ਼ਕ ਬਨ ਸੋਇ ਨ ਨਿਸਿਦਿਨ ਤਿਨਹੁ ਰਾਖਵ ਰੈਨ ਨ ਭਾਵਹਿ।
ਜਿਨ ਕਾਰਣ ਊਚ ਮਹਲ ਬਨਾਇ ਮਹਲਨ ਤੇ ਤੇਉ ਲੈ ਧਾਵਹਿ॥੨॥
ਜਿਨ ਕਾਰਣ ਸੰਗ੍ਰਹਿ ਧਨ ਕੀਨਾ ਲੇ ਤੁਝ ਕੋ ਆਗ ਲਗਾਵਹਿ।
ਸਮਝ ਬੂਝ ਨਰ ਮੂੜ੍ਹ ਅਇਆਣੈ ਸ੍ਰੀਚੰਦਰ ਰਿਸ਼ੀ ਮੁਨੀ ਸਮਝਾਵਹਿ॥੩॥੨੧॥

**ਯੇ ਕਿਆ ਮਾਇਆ ਕੇਰੀ ਪ੍ਰੀਤ।**
**ਦੋਇ ਸੇਰ ਚੂਨੋ ਤਨ ਓਢਨ ਕਾਮ ਨ ਆਵਹਿ ਅਪਰ ਗ੍ਰਹੀਤ॥੧॥ਰਹਾਉ॥**
ਸੁਰਜਨ ਕੋ ਦੁਰਜਨ ਕਰ ਡਾਰੇ ਅਪਨੇ ਕਰਤ ਬਿਗਾਨੇ ਮੀਤ।
ਲੋਭ ਲਾਗ ਸਰਧਨ ਕੇ ਦਵਾਰਨ ਕਿਗੁੰਰੀ ਗਹਿ ਕਰ ਗਾਵਹਿ ਗੀਤ॥੧॥
ਕਸ਼ਟ ਸਹਾਰ ਨ ਧਨ ਪ੍ਰਾਪਤ ਭਇਆ ਵਦਪਾਰੀ ਪੁਨਿ ਧਾਰਿਓ ਚੀਤ।

ਯੇਉਂ ਨਹੀਂ ਤੂ ਬੰਚੀ ਉਤਮ ਯੇਉ ਨਹੀ ਹਤਲੋਵੇ ਨਿਰ ਨੀਤ॥੨॥
ਦੂਰ ਪ੍ਰਾਪਤ ਦੂਰ ਰਾਖਬ ਅਤਿ ਹੀ ਦੂਰ ਜਾਵਨ ਮਰਣੋ ਹੀ ਜੀਤ।
ਰੇ ਮਨ ਮੂੜ੍ਹ ਹੂੜ੍ਹ ਮਾਇਆ ਕਰਮਿ ਸ੍ਰੀਚੰਦਰ ਕਿਮਿ ਲਾਇਓ ਹੀਤ॥੩॥੨੨॥

**ਰਾਮ ਨਾਮ ਕਿਓਂ ਨਾਹਿ ਚਿਤਾਰੇਂ।**
**ਪਰਧਨ ਪਰਤਾਰਾ ਰੰਗ ਰਾਤਾ ਮਾਨੁਸ਼ ਜਨਮ ਅਕਾਰਥ ਹਾਰੇਂ॥੧॥ਰਹਾਉ॥**
ਇਹ ਲੋਕੋ ਕੈ ਭੋਗ ਵਿਲਾਸਨ ਆਗਲ ਲੋਕੈ ਸੂਖ ਵਿਗਾਰੈਂ।
ਚੌਰਾਸੀ ਲੱਖ ਯੋਨੀ ਫੇਰ ਪਾ ਨਰ ਤਨ ਮਿਲਿਓ ਨ ਚੀਤ ਵਿਚਾਰੇ॥੧॥
ਪੂਰਵ ਕਰਮ ਪੁੰਨ ਵੜ ਪ੍ਰਗਟੇ ਇਭ ਸਮ ਨਹਾਇ ਖਾਕ ਸਿਰ ਡਾਰੈ।
ਹੰਸ ਭਇਓ ਭੁਗਤਿ ਥੀ ਮੁਕਤਾ ਕਾਕ ਬਨੋਂ ਮੁਖ ਵਿਸਟਾ ਸਾਰੈ॥੨॥
ਸੁਰ ਦੁਰਲਭ ਇਹ ਮਾਨੁਸ ਦੇਹੀ ਵਿਸੈ ਪਗ ਮੁਖ ਧਸਿਓ ਗਾਰੈ।
ਸੰਤਨ ਕਹਿਓ ਮਾਨ ਨਰ ਬਾਵਰ ਸ੍ਰੀਚੰਦਰ ਸੁਰ ਦੇਵ ਜੁਹਾਰੈ॥੩॥੨੩॥

**ਹੇ ਮਨ ਰਾਮ ਸਿਮਰ ਪਛਤਾਏਗਾ।**
**ਹਰਿ ਚੰਦਰਉਰੀ ਹਿਤ ਕੰਚਨ ਕੇ ਗਮਨ ਗਮਨ ਕਿਆ ਪਾਵੇਗਾ॥੧॥ਰਹਾਉ॥**
ਸਾਰਦ ਵਾਰਿਦ ਦੇਖੇ ਚਾਤ੍ਰਿਕ ਸਵਾਤਿ ਬੂੰਦ ਕਿਮਿ ਖਾਵਹਿੰਗਾ।
ਊਂਚੀ ਚੌਕੜ ਧੌਕੜ ਬਾਜੀ ਮਿਰਗ ਤ੍ਰਿਸ਼ਨਾਤ ਅਧਾਵਹਿੰਗਾ॥੧॥
ਖੋਲੇ ਭੀਤਿ ਬੈਠ ਕਰਿ ਕਾਗਾ ਰੋਟੀ ਟੂਕ ਲਹਾਵਹਿੰਗਾ।
ਕੋਦਉ ਖੇਤ ਹਰਿਤ ਲੱਖ ਹੰਸਾ ਮੁਕਤਾਹਾਰ ਕਰਾਵਹਿੰਗਾ॥੨॥

ਅਤਿ ਦੀਰਘ ਹੋਇ ਲਹਿਰਾਇਓ ਆਪਨ ਹੀ ਜਲ ਜਾਵਹਿੰਗਾ॥
ਅੰਤ ਅਗਨਿ ਵਾਸਾ ਹੈ ਸ੍ਰੀਚੰਦਰ ਧੂੜਹਿ ਧੂੜ ਘੁਮਾਵਹਿੰਗਾ॥੩॥੨੪॥
**ਹੇ ਮਨ ਸਾਚੀ ਇਹੈ ਵਿਚਾਰਾ।**
**ਹਾਥ ਗਹਿਬ ਹਿਤ ਕਿਛੁ ਨਾਹੀ ਸੁਪਨਾ ਇਹ ਸਗਲੋ ਸੰਸਾਰਾ॥੧॥ਰਹਾਉ॥**
ਸੁਫਨ ਤ੍ਰਿਅ ਰੰਗ ਰਲੀਆਂ ਮਾਣੀ ਵੀਰਜਪਾਤ ਉਠਾਇਓ ਧਿਧਕਾਰਾ।
ਨਿਸਿ ਸੁਖਪਤ ਬੇਸੁਧ ਗਵਾਈ ਭੋਰ ਭਇਓ ਵਜ ਕੂਚ ਨਗਾਰਾ॥੧॥
ਮਦ ਮਤ ਭੋਗਨ ਯੁਵਾ ਵਿਹਾਨੀ ਖਾਟ ਜਰਾ ਪਰਿ ਹਾਹਾਕਾਰਾ।
ਰੋਗ ਗ੍ਰਸਿਓ ਕਰ ਕਾਨ ਨ ਕਉੜੀ ਦੂਰ ਪਿਰਾਨੇ ਸੁਤ ਪਰਿਵਾਰਾ॥੨॥
ਨੈਨ ਨੀਰ ਕਫ ਕੰਠ ਵਿਰੁਧੋਂ ਕਰ ਪਗ ਹਾਰੇ ਚਲਤ ਨ ਚਾਰਾ।
ਸਾਸ ਆਸ ਅਭ ਚੂਕੀ ਸ੍ਰੀਚੰਦਰ ਰਾਮ ਨਾਮ ਨਹਿ ਕਬਹੂ ਸਮਾਰਾ॥੩॥੨੫॥
**ਅੰਧੇ ਕਿਆ ਕਰ ਹੈ ਖਾਟ ਖਾਟ।**
**ਧਨ ਧਰਣੀ ਤਨ ਧਰਣੀ ਰਹਿ ਹੈ ਉਠ ਸਿਧੈ ਹੈ ਦੀਰਘ ਬਾਟ॥੧॥ਰਹਾਉ॥**
ਉਪਵਨ ਠੌਰ ਅਸਿਪਤਰੀ ਵਿਚਰਵਿ ਨਹਿਰ ਲਹਿਰ ਵੈਤਰਣੀ ਘਾਟ।
ਭੂਮੰਡਲ ਸਿਕਤਾ ਤਪਤਾਈ ਖੁਧਿਆਰਤ ਪਾਤਰਿ ਧਰ ਚਾਟ॥੧॥
ਦਹਦਿਸਿ ਅੰਧਕਾਰ ਮਗ-ਚਲਬੋ ਚੋਭ ਗੋਚਰੁ ਕੰਟਕ ਕਾਟ।
ਚਹੁੰਘਾ ਪਾਵਕ ਫਸਿੱਚਮਧ ਮਹਿ ਸਰਨ ਮਲਿਲ ਸਭ ਡਾਰਿਓ ਛਾਟ॥੨॥
ਮਹਾ ਭਿਆਨਕ ਸਮੇ ਆਇ ਹੈ ਯਮ ਦੂਤੀਂ ਕੀ ਪਲ ਪਲ ਡਾਂਟ।

ਨਾਰਾਇਣ ਗੋਵਿੰਦ ਕਹੁ ਸ੍ਰੀਚੰਦਰ ਜੇ ਕਛੁ ਇਹ ਤੇ ਮਿਲੇ ਉਚਾਟ॥੩॥੨੬॥

**ਬਿਨ ਹਰਿ ਨਾਮ ਨ ਆਵਤ ਕਾਮ।**
**ਇਕੋ ਇਕ ਗੋਵਿੰਦ ਸਹਾਇਕ ਰਾਮ ਰਾਮ ਭਜ ਆਠੋ ਜਾਮ॥੧॥ਰਹਾਉ॥**

ਹਰਿ ਅਪਰੰਪਰ ਨਿਰਮਲ ਹੀਰਾ ਮਣੀ ਮਾਨਿਕ ਸੋਭਾ ਕੋ ਧਾਮ।
ਅਮ੍ਰਿਤ ਪੀਆ ਬਹੁਰ ਨ ਮੂਆ ਸਹਿਜ ਆਨੰਦ ਸਦਾ ਸੁਖ ਸਾਮ॥੧॥
ਤ੍ਰਿਸ਼ਣਾ ਤਿਰਸ਼ਾ ਨ ਲਾਗਤ ਕਬਹੂੰ ਸੀਤਲ ਸ਼ਾਂਤ ਲਹਿਓ ਵਿਸ਼ਰਾਮ।
ਅਜਭ ਅਜੀਬ ਵਲਾਇਤ ਹਰਿ ਯਸ਼ ਮਾਟੀ ਪਾਥਰ ਪੂਜਤ ਨ ਗਰਾਮ॥੨॥
ਕਰਣਾ ਸਿੰਧੁ ਕਿਰਪਾਲ ਕਿਰਪਾ ਨਿਧਿ ਗੋਪਾਲ ਦਿਆਲ ਮਹਾ ਘਨਸ਼ਿਆਮ।
ਅਗਮ ਅਗੋਚਰ ਸ੍ਰੀਚੰਦਰ ਪ੍ਰਭੁ ਜਲ ਥਲ ਮਹੀਅਲ ਪੂਰਣ ਰਾਮ॥੩॥੨੭॥

**ਹਰਿ ਪ੍ਰਭੁ ਮੇਰਾ ਬਾਲ ਗੋਪਾਲ।**
**ਅੰਤਰਯਾਮੀ ਸਭ ਜਗ ਸਵਾਮੀ ਜੀਅ ਜੰਤੁ ਸਗਲੇ ਪ੍ਰਤਿਪਾਲ॥੧॥ਰਹਾਉ॥**

ਜਿੰਹ ਜਨ ਦਇਆ ਧਾਰ ਅਪਨਾਇਆ ਤਾਂ ਕੋ ਭਇਓ ਨ ਬੀਂਗਾ ਬਾਲ।
ਜਲਤੀ ਅਗਨਿ ਨਿਵਾਰੀ ਛਿਨ ਮਾਹਿ ਕਿਰਪਾ ਦ੍ਰਿਸ਼ਟ ਪਿਖਿ ਕੀਏ ਨਿਹਾਲ॥੧॥
ਪਰਿਹਰਿ ਅਵਗੁਣ ਨਿਜ ਲੜ ਲਾਇ ਗਗਨ ਪੁਚਾਇ ਜਾਤ ਪਾਤਾਲ।
ਰਾਖ ਲਇ ਕਰ ਦੈ ਕਰ ਅਪਨੇ ਸ਼ਤਰੁ ਵਿਦਾਰੇ ਕੜਕਿਓ ਕਾਲ॥੨॥
ਸੂਲੀ ਸੂਲ ਭਈ ਹਰਿਆਈ ਢਾਕ ਲਿਐ ਪਰਦੇ ਦੈ ਪਾਲ।
ਅਚਰਜ ਵਡਾਈ ਪ੍ਰਭੁ ਮੇਰੇ ਕੀ ਸ੍ਰੀਚੰਦਰ ਕਉ ਰਾਖ ਸਮਾਲ॥੩॥੨੮॥

**ਪ੍ਰਭੁ ਜੀ! ਤੂ ਕਰਤਾ ਕਰਿ ਵੇਖੈ।**
**ਆਪ ਉਪਾਇ ਆਪ ਪ੍ਰਤਿਪਾਲੈ ਆਪਹਿ ਪਾਏ ਘਨੇ ਭੁਲੇਖਹਿ॥੧॥ਰਹਾਉ॥**
ਆਪਹਿ ਭੋਗ ਭੁਲਾਇ ਭੁਲਾਵਹਿ ਆਪਹਿ ਡਾਰਹਿ ਲੇਖ ਕੁਲੇਖਹਿ।
ਆਪਹਿ ਕਰਮ ਕਰਾਵਹਿ ਜੀਵਨ ਆਪਹਿ ਬਖਸ਼ਹਿ ਪਾਪ ਅਸੇਖਹਿ॥੧॥
ਆਪਹਿ ਜੀਅਦਾਨ ਦੇ ਪੋਖਹਿ ਆਪਹਿ ਸੋਖਹਿ ਧਰਮ ਵਿਸੇਖਹਿ।
ਆਪਹਿ ਰੋਗ ਲਗਾਇ ਸਤਾਵਹਿ ਆਪਹਿ ਜਲਨ ਮਿਟਾਇ ਨਿਮੇਸ਼ਹਿ॥੨॥
ਆਪਹਿ ਕਾਰਣ ਕਰਤ ਸਬਾਇ ਆਪਹਿ ਧਾਰਣ ਧਰਤ ਰੇਖਹਿ।
ਆਪਹਿ ਬੰਧਹਿ ਸ੍ਰੀਚੰਦਰ ਨਰ ਆਪਹਿ ਮੁਕਿਤ ਦਵਾਰਾ ਪਰੇਖਹਿ॥੩॥੨੯॥
**ਜਭ ਹਮ ਤੁਮਰੇ ਹੀ ਹੋਏ ਗਏ।**
**ਜਿਓਂ ਭਾਵਹਿ ਤਿਓਂ ਹੀ ਤੁਮ ਰਾਖਹੁ ਕਹਿਣ ਸੁਨਣ ਕਛੁ ਜੋਗ ਨ ਹੋਏ॥੧॥ਰਹਾਉ॥**
ਅਪਨ ਰਜਾਇ ਰਾਖਹੁ ਭੂਖਾ ਅਪਨ ਰਜਾਇ ਭੋਗ ਤ੍ਰਿਪਤਾਇ।
ਅਪਨ ਰਜਾਇ ਬਨਹਿ ਬਨ ਫੇਰਹੁ ਅਪਨ ਰਜਾਇ ਮਹਲ ਤਰਿਸਠਾਏ॥੧॥
ਅਪਨ ਰਜਾਇ ਸੀਤ ਸਰ ਬੋੜਹੁ ਅਪਨ ਰਜਾਇ ਅਗਨਿ ਤਪਤਾਇ।
ਅਪਨ ਰਜਾਇ ਭਸਮ ਸਿਰ ਡਾਰਹੁਅਪਨ ਰਜਾਇ ਤਖਤ ਬੈਠਾਇ॥੨॥
ਅਪਨ ਰਜਾਇ ਦਰ ਦਰਨ ਮੰਗਾਵਹੁਅਪਨ ਰਜਾਇ ਰਾਵ ਮੰਗਤਇ।
ਅਪਨ ਰਜਾਇ ਰਾਖ ਸ੍ਰੀਚੰਦਰਹਿ ਆਨ ਨ ਭਾਵੈ ਬਿਨ ਰਜਾਇ॥੩॥੩੦॥
**ਜਹਿ ਤਹਿ ਪੇਖਉ ਪ੍ਰੀਤਮ ਪੂਰਾ।**

**ਤਾਲ ਤਮਾਲ ਸਾਲ ਬਨ ਗਾਢੇ ਜਲ ਥਲ ਮਹੀਅਲ ਕਹੂੰ ਨ ਊਰਾ॥੧॥ਰਹਾਉ॥**
ਤਰੁ ਤਿਰਣ ਲਤਾ ਸਾਖ ਪਤ ਫੂਲ ਫਲ ਇਕਾ ਏਕ ਸਰਵ ਭਰਪੂਰਾ।
ਸਾਂਪ ਸਿੰਹ ਭਾਲੁ ਕਪਿ ਸਿਆਨਹਿ ਗੋ ਮਹਿਸ਼ੀ ਸੂਕਰ ਬਹਿ ਨੂਰਾ॥੧॥
ਡਾਕਿਨੀ ਸਾਕਿਨੀ ਕਾਕਿਨੀ ਭੈਰਵ ਬੀਰ ਵੈਤਾਲਨ ਪ੍ਰੇਤ ਜਹੂਰਾ।
ਪਰਵਤ ਨਦੀ ਮੀਨ ਗ੍ਰਹਿ ਨਾਕੂ ਡਰਗ ਬਗਰ ਸਗਰਨ ਸੰਗ ਜੂਰਾ॥੨॥
ਨਰ ਨਾਰੀ ਕਿੰਪੁਰਸ਼ ਚੰਡਾਲਨ ਕਸ਼ੱਤਰੀ ਬ੍ਰਾਹਮਣ ਵੈਸ਼ ਸਹੂਰਾ।
ਹਿੰਦੂ ਮੁਸਲਿਮ ਜਾਹਿਨ ਰਿੰਦਨ ਸ੍ਰੀਚੰਦਰ ਗੋਵਿੰਦਰ ਗਫੂਰਾ॥੩॥੩੨॥

**ਅੰਗ ਸੰਗ ਮੋਰੇ ਗੋਪਾਲਾ।**
**ਜਹਿ ਜਹਿ ਜਾਉਂ ਤਹਾਂ ਤਹਿ ਸੰਗੇ ਸਰਵ ਘਟਾਂ ਮਹਿ ਸਦਾ ਉਜਾਲਾ॥੧॥ਰਹਾਉ॥**
ਜੀਅ ਜੰਤੁ ਲਘੁ ਦੀਰਘ ਸਗਰੇ ਤੂ ਹੀ ਪਹਿਰ ਰਖੀ ਗਰ ਮਾਲਾ।
ਰਾਵ ਰੰਕ ਹੋਏ ਧਰਣੀ ਬਿਰਾਜਿਓ ਸੂਰਜ ਚੰਦਰ ਸਿਤਾਰੇ ਜਾਲਾ॥੧॥
ਪਾਰਧਿ ਤਾਨ ਕਮਾਨ ਬਾਨ ਕਰਿ ਰਤਨ ਹੇਤੁ ਧਾਇਓ ਮਿਰਗ ਕਾਲਾ।
ਮੇਡਕ ਨਾਗ ਡਾਂਕ ਹਨ ਡਾਰਿਓ ਸਵਾਨ ਜਾਰ ਅਗਨਿ ਕਾ ਜਵਾਲਾ॥੨॥
ਕਿਆ ਗੁਣ ਤੇਰੇ ਰਸਨਾ ਭਾਖੈ ਔਘਟ ਘਾਟ ਖਸਮ ਰਖਵਾਲਾ।
ਸ੍ਰੀਚੰਦਰ ਹਰਿ ਪ੍ਰਭੁ ਜਸੁ ਰਾਖੈ ਸ਼ਸਤਰ ਅਸਤਰ ਪੁਹਿ ਸਕੈ ਨ ਭਾਲਾ॥੩॥੩੨॥

**ਦਾਸ ਨਿਵਾਜਕ ਰਾਮ ਗੁਸਈਆ।**
**ਅੰਗ ਸੰਗ ਹੋਏ ਵਰਤਤ ਸਭ ਠਾਂ ਪਾਹਨ ਫੂਲਨ ਧਾਰ ਬਸਈਆ॥੧॥ਰਹਾਉ॥**

ਵਿਸਿਖ ਝੜੀ ਝੜ ਝਾੜ ਬੁਛਾੜਾਂ ਭੂਤ ਈਂਟ ਤਨ ਲਗਨ ਨ ਪਈਆ॥
ਆਪਨ ਅਗਨਿ ਚੁਨਾਰ ਭਸਮ ਹੋਏ ਭਸਮੀਭੂਤ ਹਰੇ ਹਰ ਕਈਆ॥੧॥
ਬਾਲ ਯੁਵਾ ਵਿਰਧ ਕਾਲ ਪਖਾਇ ਹਨੇ ਕਾਲ ਪ੍ਰਭੁ ਰਾਮ ਬੁਲਈਆ।
ਤਾਰੁ ਤਾਰੁ ਮਹਿ ਬੜ ਬੂੜਤ ਬੂੜਤ ਤਾਰੇ ਤਰੇ ਤਰਈਆ॥੨॥
ਮਿਰਤਕ ਤਨ ਗੋਰਨ ਭਵ ਦਫਨੈ ਦਫਨੈ ਕਫਨੈ ਫਾਰ ਉਠਈਆ।
ਪ੍ਰਸਿਟ ਨ ਲਾਗਨ ਦੇਤ ਦਾਸ ਕੀ ਸ੍ਰੀਚੰਦਰ ਪ੍ਰਭੁ ਪ੍ਰਸਿਟੀ ਪੋਸ਼ਈਆ॥੩॥੩੩॥

**ਜਾਂ ਕਾ ਮੀਤ ਸਾਜਨ ਪ੍ਰਭੁ ਸੋਈ।**
**ਤਿਸ ਤਨ ਕਉ ਕਹੁ ਘਾਟ ਕਾਸ ਕੀ ਜਾਂ ਕੇ ਹਿਰਦੈ ਗੋਵਿੰਦ ਹੋਈ॥੧॥ਰਹਾਉ॥**
ਮਾਇਆ ਤਾਂ ਕੀ ਚਰਣਨ ਦਾਸੀ ਆਗਿਆ ਹਿਤ ਮੁਖ ਕੰਜ ਵਿਲੋਈ।
ਹੁਕਮੈ ਪਵਨ ਪਾਣੀ ਵੈਸੰਤਰ ਉਡਾਇ ਡੁਬਾਇ ਜਲਾਇ ਨ ਕੋਈ॥੧॥
ਚੌਸਠ ਜੋਗਿਨੀ ਬਾਵਨ ਵੀਰਨ ਨਾਰਾਇਣ ਮੁਖ ਸਕਤ ਸਮੋਈ।
ਰਿਧਿ ਨਵਨਿਧਿ ਅਠਾਰਹੁ ਸਿਧਿ ਕਰ ਜੋੜੇ ਹਰਿ ਅਗਰ ਖਲੋਈ॥੨॥
ਉਂਚ ਸਿੰਹਾਸਨ ਗੋਵਿੰਦ ਮੋਰੇ ਦੇਵ ਅਦੇਵ ਫਿਰਾਵਤ ਲੋਈ।
ਪਾਤਿਸ਼ਾਹ ਸਿਰ ਸ਼ਾਹਨਸ਼ਾਹਾਂ ਸ੍ਰੀਚੰਦਰ ਦਰਗਹਿ ਪ੍ਰਭੁ ਜੋਈ॥੩॥੩੪॥

**ਕਿਆ ਗੁਣ ਤੇਰੇ ਆਖ ਵਖਾਣਾ।**
**ਤੂੰ ਹੀ ਦਿਆਲ ਸਰਵ ਘਟ ਪੂਰਣ ਤੂੰ ਹੀ ਰਾਖਤ ਮਾਣ ਨਿਮਾਣਾ॥੧॥ਰਹਾਉ॥**
ਤੂੰ ਹੀ ਉਪਾਇਕ ਤੂੰ ਪ੍ਰਤਿਪਾਲਕ ਸਭ ਕੋ ਖਾਵਤ ਤੁਮਰਾ ਦਾਨਾ।

ਤੁਮਹਿ ਲਖਾਇਕ ਤੁਮਹਿ ਚਰਾਇਕ ਤੁਮ ਹੀ ਪਾਇਕ ਕੈ ਮਨ ਭਾਣਾ॥੧॥
ਤੁਮਰੀ ਓਟ ਨ ਤੋਟ ਕਹੂੰ ਵਿਧਿ ਸਰਵ ਸ਼ਿਰੋਮਣਿ ਤੁਮਰੈ ਤਾਣਾ।
ਤੋਹਿ ਭਰੋਸੈ ਪੋਸੈ ਮੇਦਿਨਿ ਘਰ ਬਾਹਰ ਵਰ ਅਨ ਧਨ ਧਾਣਾ॥੨॥
ਅੰਡ ਬ੍ਰਹਮੰਡ ਖੰਡ ਕੇ ਮਾਲਕ ਜੀਵ ਪਿੰਡ ਅਰੁ ਤੁਮ ਹੀ ਪ੍ਰਾਣਾ।
ਰਸਨਾ ਰੋਮ ਹੋਇ ਜੋ ਸ੍ਰੀਚੰਦਰ ਤਉ ਨ ਕਥਿਐ ਅਕਥ ਕਹਾਣਾ॥੩॥੩੫॥

**ਕਾਦਰ ਕੁਦਰਤ ਸੋ ਲਖਿ ਪਈਐ।**
**ਵਿਸਮੋਂ ਵਿਸਮ ਹੋਇ ਉਰ ਭੀਤਰ ਰਾਮ ਨਾਮ ਨਿਸਿ ਦਿਨ ਰਵ ਰਹੀਐ॥੧॥ਰਹਾਉ॥**

ਸੂਰਜ ਚੰਦਰ ਨ ਸਮਾ ਖੁੰਝਾਵਤ ਭਰਮਤ ਚਕਰ ਤਾਰ ਇਕ ਹਈਐ।
ਤਾਰੇ ਅਨਿਕ ਪ੍ਰਕਾਸ਼ਿਤ ਨਿਸਿ ਮਹਿ ਡੋਲਤ ਗਗਨ ਫਿਰਤ ਵਿਨ ਪਹੀਐ॥੧॥
ਜੜ ਤਤਨ ਮਹਿ ਚੇਤਨ ਪਿਖਿਅਤ ਚੇਤਨ ਨਿਕਸੈ ਜੜ ਨ ਚਲਈਐ।
ਸਾਢੇ ਤੀਨ ਹਾਥ ਕੇ ਤਨ ਮਹਿ ਸਕਤ ਅਨੰਤ ਨ ਅੰਤ ਲਹਈਐ॥੨॥
ਜਾਲ ਸਿਰ ਥਲ ਥਲ ਸਿਰ ਸਾਗਰ ਹੋਵੇ ਰੰਗ ਰਾਵ ਛਿਨ ਮਹਿ ਵਦਲਈਐ।
ਤੜਿਤਾ ਅਗਨਿ ਬਾਰਿਦ ਘਟ ਮਹਿ ਸ੍ਰੀਚੰਦਰ ਰਚਿ ਰਾਖ ਰਮਈਐ॥੩॥੩੬॥

**ਸੰਤਨ ਸੰਗ ਰਮਹੁ ਹਰਿ ਨਾਮ।**
**ਜਨਮ ਮਰਣ ਛੂਟੈ ਦੁਖ ਸੰਸੇ ਲਹਹਿ ਆਨੰਦ ਸਦਾ ਸੁਖ ਧਾਮ॥੧॥ਰਹਾਉ॥**

ਭਰਮ ਭੈਅ ਮੇਟ ਹੋਇ ਨਿਰਵੈਰਾ ਸਰਵਮਈ ਪੇਖੈ ਪ੍ਰਭੁ ਰਾਮ।
ਜੀਅ ਦਾਨ ਆਤਮ ਸੱਚ ਨਿਸ਼ਚੇ ਸ਼ੀਲ ਸੰਤੋਸ਼ ਸ਼ਾਂਤ ਵਿਸ਼ਰਾਮ॥੧॥

ਕਮਲ ਪ੍ਰਗਾਸ ਦਇਆ ਦਿਬ ਦ੍ਰਿਸ਼ਟ ਆਸ਼ਾ ਤ੍ਰਿਸ਼ਣਾ ਬਿਨਸਹਿ ਗਰਾਮ।
ਗਿਆਨ ਨੇਤਰ ਨਾਰਾਇਣ ਜਯੋਤੀ ਪਰਮ ਪੂਜ ਵਥ ਸਾਲਗਰਾਮ॥੨॥
ਕਰਣਾ ਮੁਦਿਤਾ ਮੈਤਰੀ ਹਿਰਦੇ ਦਵੈਤ ਅਪੇਖਿਆ ਕੀਨੌ ਠਾਮ।
ਅਗਮ ਅਗੋਚਰ ਗੋਚ ਲਹੀਐ ਸ੍ਰੀਚੰਦਰ ਗੁਣ ਪ੍ਰੇਮ ਲਲਾਮ॥੩॥੩੭॥

**ਜਹਿ ਜਾਨੇ ਸੋ ਆਇ ਨ ਚੀਤ।**
**ਦ੍ਰਿਸ਼ਟ ਆਨ ਕੋਉ ਸੰਗ ਨ ਸਾਥੀ ਕੂੜਾ ਧੰਧ ਪਸਾਰਾ ਨੀਤ॥੧॥ਰਹਾਉ॥**
ਸੁਤ ਦਾਰਾ ਪਿਤ ਮਾਤ ਸਨੇਹੀ ਬਾਂਧਿਓ ਇਨ ਸਿਓਂ ਮਨ ਕਾ ਹੀਤ।
ਇਹ ਤਨ ਭੀ ਨਹਿ ਸੰਗ ਸਿਧੈ ਹੈ ਧਨ ਕੀ ਕਵਨੈ ਭਾਂਤਿ ਪ੍ਰਤੀਤਿ॥੧॥
ਯੁਗ ਅਨੇਕ ਬੀਤੇ ਹੀ ਮੇਦਿਨੀ ਹਰਿ ਹੂੰ ਬਹੁਤ ਅਵਤਾਰਨ ਲੀਤਿ।
ਪਾਤਿਸ਼ਾਹ ਸ਼ਾਹਿ ਅਗਿਣਤ ਹੋਇ ਪਾਦ ਇਕ ਨਹਿ ਸਾਥ ਵਿਨੀਤ॥੨॥
ਅਗਲ ਹਿਤ ਨਹਿ ਛਪਰ ਛਾਇਓ ਇਹਾਂ ਉਸਾਰੇ ਚੌੜੀ ਭੀਤਿ।
ਬਹੁਤ ਕਾਲ ਹੈ ਜਹਾਂ ਪਰ ਵਸਨੋ ਸ੍ਰੀਚੰਦਰ ਹਿਰਦੈ ਨਹਿ ਕੀਤਿ॥੩॥੩੮॥

**ਕਾਲ ਸਦਾ ਸਦ ਸਭ ਕੋ ਹੇਰੈ।**
**ਜੋ ਉਪਜਿਓ ਸੋ ਸਰਵ ਵਿਨਾਸੀ ਪੜਾ ਕਾਲ ਕੇ ਅਹਿਨਿਸਿ ਘੇਰੇ॥੧॥ਰਹਾਉ॥**
ਕੰਠੇ ਬੈਠਾ ਸ਼ਵਾਸਨ ਗਿਨ ਹੈ ਸਾਹ ਰਗ ਹੁਤੇ ਅਧਿਕੈ ਨੇਰੇ।
ਮਹਾਬਲੀ ਤ੍ਰੈਲੋਕ ਜਿਤਿਆ ਛਿਨ ਮਹਿ ਧਰਨਿ ਪਛਾੜ ਡਰੇਰੈ॥੧॥
ਸੁਰਪਤਿ ਲੋ ਜਿਨ ਵਸ ਕਰ ਰਾਖੈ ਪਾਨੀ ਭਰਤੇ ਦੇਵ ਘਨੇਰੇ।

ਕਹੁੰ ਬੰਦੇ ਅਰਵਿੰਦ ਪਦਨ ਕਉ ਜਿਨਿ ਕੇ ਰਾਵ ਨਿਹੁਰ ਸਿਰ ਗੇਰੇ॥੨॥
ਜਹਿ ਲਗ ਦ੍ਰਿਸ਼ਟ ਪਾਤ ਤਿਨ ਕੇਰੀ ਸਭ ਹੀ ਖੜੇ ਅਧੋਮੁੱਖ ਜੇਰੇ।
ਪਲ ਮਾਤਰ ਸੋਉ ਅਗਰ ਨ ਥਿਤ ਭਇ ਸ੍ਰੀਚੰਦਰ ਬੜ ਬੜੇ ਬੜੇਰੇ॥੩॥੩੯॥

**ਸਰਵ ਸ਼ਿਰੋਮਣਿ ਕੇਵਲ ਕਾਲ।**
**ਜਿਹਿ ਚਾਹੈ ਤਿਹ ਅਧਿਕ ਦੁਖਾਵੈ ਜਿਹਿ ਚਾਹੈ ਤਿਹ ਕਰਤ ਨਿਹਾਲ॥੧॥ਰਹਾਉ॥**
ਜਿਹਿ ਚਾਹੈ ਤਿਹ ਉਰਧ ਲੇ ਜਾਵੈ ਜਿਹਿ ਚਾਹੈ ਤਿੰਹ ਡਾਰੈ ਪਾਤਾਲ।
ਜਿਹਿ ਚਾਹੈ ਧਨ ਸੰਪਦ ਅਖੁਟ ਦੈ ਜਿਹਿ ਚਾਹੈ ਸਦ ਰਖੈ ਕੰਗਾਲ॥੧॥
ਜਿਹਿ ਚਾਹੈ ਮਨ ਵਾਂਛਿਤ ਦੈ ਹੈ ਜਿਹਿ ਚਾਹੈ ਪ੍ਰਾਪਤ ਦੇ ਡਾਲ।
ਜਿਹਿ ਚਾਹੈ ਥਿਤ ਅਵਿਚਲ ਥਾਨਹਿ ਜਿਹਿ ਚਾਹੈ ਭਰਮੈਂ ਜਿਓਂ ਮਾਲ॥੨॥
ਜਿਹਿ ਚਾਹੈ ਅਤਿ ਮਿਰਦੁਲ ਸਹਿਜ ਦੈ ਜਿਹਿ ਚਾਹੈ ਕੰਟਕ ਪੈ ਸਾਲ।
ਜਿਹਿ ਚਾਹੈ ਤਿੰਹ ਅਮਰ ਕਰਾਵੈ ਸ੍ਰੀਚੰਦਰ ਕਰ ਨਿਮਸ਼ ਖਿਆਲ॥੩॥੪੦॥

**ਕਰਤਾ ਕਾਲ ਬਿਨਾ ਨਹਿ ਲਹੀਐ।**
**ਉਤਪਤਿ ਪਾਲਨ ਪ੍ਰਲਿਐ ਕਾਰਣ ਕਾਲਪੁਰਖ ਭਵ ਸਗਰੇ ਕਹੀਐ॥੧॥ਰਹਾਉ॥**
ਸੂਰਜ ਚੰਦਰ ਉਪਾਇ ਵਿਨਾਹੈ ਵਰੁਣ ਇੰਦਰ ਯਮ ਰੁੱਦਰ ਮੁਹੱਈਐ।
ਬ੍ਰਹਮਾ ਵਿਸ਼ਣੁ ਜੋਗੀਸ਼ ਮੁਨੀਸ਼ਵਰ ਅਵਤਾਰਨ ਸਿਧ ਸਾਧ ਸਧੱਈਐ॥੧॥
ਕਾਮੀ ਕਰੋਧੀ ਚੋਰ ਯਾਰ ਲੱਖ ਜਪ ਤਪ ਸੰਯਮ ਕਰਮ ਕਮੱਈਐ।
ਪਤਿਵਰਤਾ ਕੁਲਟਾ ਵਿਭਚਾਰਨੀ ਸੰਖਿਨੀ ਪਦਮਣੀ ਚਿਤਰਣੀ ਕਈਐ॥੨॥

ਅਸ਼ਵ ਨਾਗ ਮਿਰਤ ਜਾਤ ਵਿਜਾਤਿਨ ਯੋਗ ਵਿਯੋਗ ਅਧਰ ਧਰ ਮਈਐ।
ਮੱਖੀ ਮੱਛਰ ਸਿੰਹ ਸਿਆਰਨ ਸ੍ਰੀਚੰਦਰ ਵਣ ਤਿਰਣ ਰਚਿ ਰਈਐ॥੩॥੪੧॥
**ਕਾਲ ਵਿਭਾਗ ਨ ਜਾਨਿਓ ਜਾਈ।**
**ਅੰਧ ਗੁਵਾਰ ਕਿਆ ਯੁਗ ਛਤੀਹ ਯੁਗ ਛਤੀਹ ਧਰ ਅਵਧਿ ਬਨਾਈ॥੧॥ਰਹਾਉ॥**
ਉਤਪਤਿ ਪ੍ਰਲੈ ਮਾਹਿ ਕਾਲ ਥਿਰ ਮਨਵੰਤਰ ਕਈ ਕੋਟਿ ਸਮਾਈ।
ਅਣੁ ਪਰਮਾਣੁ ਵਣਕ ਚਵੱਣਕ ਲੱਖ ਮੇਲ ਵਿਛੋੜੇ ਵਿਛੁੜ ਮਿਲਾਈ॥੧॥
ਸਿਥਤਿ ਮਾਹਿ ਬੀਜ ਵਿਨਾਸਨ ਨਾਸਨ ਮਾਹਿ ਪ੍ਰਗਟਤਾ ਪਾਈ।
ਕਾਲਹਿ ਬ੍ਰਹਮਾ ਕਾਲਹਿ ਵਿਸ਼ਣੁ ਕਾਲਹਿ ਸ਼ਿਵ ਮੂਰਤਿ ਸਰਸਾਈ॥੨॥
ਕਲਪ ਯੁਗ ਚੌਕੜ ਨਿਮੇਸ਼ ਲੌ ਪਰ ਤੇ ਪਰੇ ਨਿਕਟ ਨਿਕਟਾਈ।
ਬੰਧਿ ਨ ਜਾਨ ਸਕਹਿ ਗਤਿ ਗਮਤਾ ਸ੍ਰੀਚੰਦਰ ਸਿਮਰਤ ਮਤਿ ਆਈ॥ ੩॥੪੨॥
**ਪ੍ਰਭੁ ਮਾਇਆ ਕਛੁ ਜਾਇ ਨ ਜਾਨੀ।**
**ਸਿਮਰ ਸਿਮਰ ਮਨ ਆਨੰਦ ਪਾਈ ਪ੍ਰਭੂ ਮੇਰੇ ਕੀ ਅਕਥ ਕਹਾਨੀ॥੧॥ਰਹਾਉ॥**
ਜਿਮਿ ਚਾਹੈ ਤਿਵ ਹੀ ਗਤਿ ਦੈ ਹੈ ਸਮਝ ਭੂਲ ਤੇ ਦੂਰ ਦੁਰਾਨੀ।
ਰਕਤ ਬਿੰਦੁ ਕੀ ਦੇਹ ਲਹੈ ਤੁਛ ਅਦੇਹ ਅਗੇਹ ਅਛੋਰ ਬਖਾਨੀ॥੧॥
ਸਰ ਮਹਿ ਮੀਨ ਪ੍ਰਾਣ ਨਿਜ ਵਰ ਕਰਿ ਥਲ ਖਜੂਰ ਮੀਠੀ ਅਨੁਮਾਨੀ।
ਚੜ੍ਹ ਬਵੂਲ ਕੰਟਕ ਮਹਿ ਵਿਚਰਤ ਹਾਰ ਹੂਰ ਲਹਿ ਹੈ ਖੁਰਮਾਨੀ॥੨॥
ਸਾਗਰ ਖਾਰ ਵਿਖੈ ਰਸ ਬੂਡਿਓ ਦੁਗਧ ਸਿੰਧੁ ਪਰ ਪਾਰ ਪਰਾਨੀ।

ਉਦਰ ਲਾਗ ਨਿਸਿ ਦਿਨ ਭਵ ਭਰਮਤੋ ਸ੍ਰੀਚੰਦਰ ਕਛੁ ਬੂਝ ਬੁਝਾਨੀ॥੩॥੪੩॥
**ਗੁਰੂ ਅਵਿਨਾਸ਼ੀ ਚਿੰਤਾ ਮੇਟ॥**
**ਪਾਰਬ੍ਰਹਮ ਪਰਮੇਸ਼ਵਰ ਪੂਰਣ ਸਿਮਰਹੁ ਇਕ ਰਸ ਲਾਗੈ ਚੇਟ॥੧॥ਰਹਾਉ॥**
ਪਾਵਉ ਧੀਰ ਪੀਰ ਉਰ ਵਿਨਸੇ ਜਨਮ ਮਰਣ ਕੀ ਮੇਟੋਤੇਟ।
ਭਰਮ ਭੈਅ ਮੇਟ ਹੋਹ ਨਿਹਕੇਵਲ ਨਿਰਮਲ ਬੁਧਿ ਟੇਕ ਸਹੇਟ॥੧॥
ਭਾਵਾ ਭਾਵ ਚਕਰ ਜੋਉ ਮਨ ਕੇ ਅਰਧ ਉਰਧ ਕਛੁ ਰਹੈ ਨ ਫੇਟ।
ਚਰਣ ਕਮਲ ਵਾਸਹਿ ਹਿਰਦੇ ਭੀਤਰ ਸਾਧ ਸੰਗ ਰਸ ਨਿਸਿਦਿਨ ਭੇਟ॥੨॥
ਯੋਤ ਪ੍ਰਕਾਸ਼ ਵਿਗਾਸੈ ਅਨੁਭਵ ਚਰਣ ਸੰਤ ਮਹਿ ਰਹਿਐ ਲੇਟ॥
ਕਰਣਾਮਇ ਕਿਰਪਾਲ ਕਿਰਪਾਨਿਧਿ ਸ੍ਰੀਚੰਦਰ ਤੇ ਮਾਇ ਸਮੇਟ॥੩॥੪੪॥
**ਪ੍ਰਤਿਪਾਲਕ ਪ੍ਰਭੁ ਸਦਾ ਕਿਰਪਾਲ।**
**ਮਾਤ ਪਿਤਾ ਜਿਓਂ ਰਾਖਤ ਨਿਸਿਦਿਨ ਅਪਨੇ ਬਾਲਕ ਸਦਾ ਸੰਭਾਲ॥੧॥ਰਹਾਉ॥**
ਡਾਕਿਨੀ ਸਾਕਿਨੀ ਗ੍ਰਹਿਣ ਨਿਵਾਰੈ ਯੰਤਰ ਮੰਤਰ ਸਿਓਂ ਪੂਜ ਗੋਪਾਲ।
ਜਵਲਤ ਅਗਨਿ ਤੇ ਕਰਤ ਉਬਾਰਨ ਕਬਹੂੰ ਛੁਹੈ ਨ ਚੀਤ ਵਿਆਲ॥੧॥
ਮਹਿਤਾਰੀ ਮਲ ਮੂਤਰ ਥਾਨ ਕਿਰ ਪਟ ਸਥਾਨ ਸਵੱਛ ਕਰ ਬਾਲ।
ਨਿਜ ਕਸ਼ੁੱਧਾ ਤ੍ਰਿਸ਼ਣਾ ਨਹਿ ਮਾਨਤ ਸੁਤ ਜਾਨੇ ਤੇ ਮਹਾ ਵਿਹਾਲ॥੨॥
ਬਾਧ ਆਇ ਤੇ ਨਿਜ ਕਉ ਡਾਰਹਿ ਪੂਤ ਹੋਏ ਕਿਮਿ ਬੀਂਗਾ ਬਾਲ।
ਅਨਿਕ ਵਿਘਨ ਤੇ ਕਰ ਦੇ ਰਾਖਤ ਸ੍ਰੀਚੰਦਰ ਕਉ ਹਿਤ ਚਿਤ ਨਾਲ॥੩॥੪੫॥

**ਸਤਿਗੁਰੁ ਬ੍ਰਹਮ ਸਨਾਤਨ ਪੂਰਾ।**
**ਇਕੋ ਇਕ ਏਕ ਰਵਿ ਰਹਿਆ ਵਣ ਤਿਰਣ ਪਰਵਤ ਇਕੋ ਨੂਰਾ॥੧॥ਰਹਾਉ॥**
ਜੋਤ ਪ੍ਰਕਾਸ਼ ਮਹਾ ਉਜਿਆਰਾ ਤਮ ਵਿਨਸੈ ਮਨ ਭੀਤਰ ਕੂਰਾ॥
ਵਿਸ਼ਮ ਵਿਕਾਰ ਦੈਂਤ ਹਿਤ ਮਾਰਨ ਪ੍ਰਗਟ ਭਇਓ ਅਵਿਨਾਸ਼ੀ ਸੂਰਾ॥੧॥
ਰਚਨਾ ਵਿਸ਼ਵ ਆਦਿ ਤੇ ਗਿਆਤਾ ਯੁਗ ਯੁਗ ਸਦਾ ਵਿਆਪ ਜਹੂਰਾ।
ਅੰਤ ਕਵਨ ਗਤਿ ਲਹਿ ਲੈ ਭਵ ਇਹ ਸਰਵ ਲੋਕ ਕਹੁ ਪੇਖ ਅਧੂਰਾ॥੨॥
ਗੁਹਜ ਪਦਾਰਥ ਹਸਤਾਮਲ ਜਿਮਿ ਆਤਮ ਰਾਮ ਗਿਆਨ ਭਰਪੂਰਾ।
ਪੰਚ ਵਿਕਾਰਨ ਮਾਰ ਵਿਦਾਰਿਓ ਸ੍ਰੀਚੰਦਰ ਕਿਆ ਹੋਵਤ ਹੂਰਾ॥੩॥੪੬॥
**ਸਤਿਗੁਰੁ ਮੇਰਾ ਸਦ ਹੀ ਨਾਲ।**
**ਜਹਿ ਤਹਿ ਰਖਿਅਕ ਅਨਿਕ ਵਿਘਨ ਸੇ ਦੂਖਨ ਦੂਖ ਹਰਤ ਤਤਕਾਲ॥੧॥ਰਹਾਉ॥**
ਲੋਕ ਪਰਲੋਕ ਵਿਸ਼ੈ ਰਸ ਏਕੈ ਜਨ ਅਪਨੇ ਰਾਖੇ ਜੀਅ ਨਾਲ।
ਦੈ ਸਿਮਰਨ ਟਾਰਤ ਹਿਰਦੈ ਮਾਇਆ ਕਾਮ ਕਰੋਧ ਉਰ ਨਾਹਿ ਉਬਾਲ॥੧॥
ਕਿਆ ਯਮ ਬਪੁਰਾ ਜਨ ਕਉ ਤਾੜਹਿ ਕਾਢ ਮਿਆਨ ਕਰ ਮਹਿ ਕਰਵਾਲ।
ਕੌਨ ਪੁਰੀ ਜਿੰਹ ਗਮਨਤ ਨਾਹਿਨ ਅਗਰਜ ਕਰ ਬੰਦਤ ਦਰਪਾਲ॥੨॥
ਪਵਨ ਝਾਵਰੀ ਪਵਨਾਹਾਰੀ ਬਾਂਧਤ ਪਵਨ ਪਵਨ ਕੀ ਚਾਲ।
ਮਹਿਮਾ ਕਿਮਿ ਵਰਣੈ ਇਕ ਜਿਹਵਾ ਸ੍ਰੀਚੰਦਰ ਗੁਰੁ ਹਰਿ ਗੋਪਾਲ॥੩॥੪੭॥
**ਅਪਨੇ ਜਨ ਕਉ ਭਇਆ ਸਹਾਈ।**

**ਭਵਸਾਗਰ ਚਿੰਤਾ ਰਸ ਬੂਡਤ ਛਿਨ ਮਹਿ ਸਤਿਗੁਰੁ ਦਇ ਤਰਾਈ॥੧॥ਰਹਾਉ॥**
ਘੋਰ ਮਹਾਵਨ ਨਿਸਿ ਅੰਧਿਆਰੀ ਕਰ ਦੀਪਕ ਧਰ ਮਾਰਗ ਪਾਈ।
ਇੰਦਰੀਆਂ ਰਸ ਲਾਗੈ ਮਦ ਮਾਤੇ ਨਿਰਮਲ ਮਨ ਕਰ ਜਗ ਪ੍ਰਗਟਾਈ॥੧॥
ਕੰਦਰਪ ਪਾਵਕ ਹਿਰਦੈ ਦਗਧ ਜਨ ਕਿਰਪਾ ਬ੍ਰਿਸਟੀ ਕਰ ਸੀਤਲਤਾਈ।
ਬਾਂਧੇ ਮੋਹ ਅਘਨ ਔਘਨ ਮਹਿ ਪਲਕ ਦ੍ਰਿਸ਼ਟ ਪਿਖ ਮੁਕਤ ਕਰਾਈ॥੨॥
ਕੋਟਿ ਜਨਮ ਕੀ ਕਾਲਖ ਉਰ ਜਨ ਚਰਣ ਕਮਲ ਰਜ ਕਹੁੰ ਭਗਾਈ।
ਪਰਮ ਦਿਆਲੂ ਕਿਰਪਾਲੂ ਨਾਰਾਇਣ ਸ੍ਰੀਚੰਦਰ ਸਤਿਗੁਰੁ ਮਹਿ ਸਾਈ॥੩॥੪੮॥
**ਸਤਿਗੁਰੁ ਸ਼ਰਣੀ ਤਪਤ ਬੁਝਾਨੀ।**
**ਪਾਰਬ੍ਰਹਮ ਪੂਰਣ ਪਰਮੇਸ਼ਵਰ ਰਾਮ ਨਾਮ ਮੁਖ ਅਮ੍ਰਿਤ ਬਾਣੀ॥੧॥ਰਹਾਉ॥**
ਪਾਵਕ ਘੋਰ ਦਹਿਦਿਸ ਮਨ ਜਲਿਆ ਗੋਵਿੰਦ ਨਾਮ ਸੀਤਲ ਦੇਅ ਪਾਨੀ।
ਊਰਝ ਪਰਿਓ ਜਾਲੀ ਮਾਇਆ ਕੀ ਕਰ ਕੈਂਚੀ ਲੇ ਕਾਟ ਗਵਾਨੀ॥੧॥
ਬਹਿਓ ਜਾਤ ਪਰਵਾਹੈ ਚਿੰਤਾ ਧੀਰਜ ਦੇ ਠਹਰਾਇਓ ਥਾਨੀ।
ਵਾਓ ਬਘੂਲੇ ਭੂਤਨ ਗਰਾਸਿਓ ਮੰਤਰ ਮਾਰ ਰਖ ਲਿਓ ਪ੍ਰਾਣੀ॥੨॥
ਅੰਤਰ ਫੇੜ ਤੇੜ ਵਡ ਡਾਰੀ ਪਾੜੀ ਗਾੜੀ ਭੀਤਿ ਲਿਆਨੀ।
ਤ੍ਰਿਸ਼ਣਾ ਆਸ ਪਰਜਨ ਤੜਪਾਇਓ ਸ੍ਰੀਚੰਦਰ ਲਹਿ ਸਾਰੰਗਪਾਨੀ॥੩॥੪੯॥
**ਸਤਿਗੁਰੁ ਪੂਰੇ ਰਾਖ ਲੀਆ।**
**ਜਨਮ ਜਨਮ ਕਾ ਬਿਛੁੜਾ ਪ੍ਰਾਣੀ ਪਾਰਬ੍ਰਹਮ ਸੰਗ ਮੇਲ ਦੀਆ॥੧॥ਰਹਾਉ॥**

ਮਾਇਆ ਪਟਲ ਘੋਰ ਅੰਧਿਆਰਾ ਗਿਆਨ ਪ੍ਰਕਾਸ਼ੈ ਦੂਰ ਕੀਆ।
ਮੁਰਦਾ ਕੋਟਿ ਯੁਗਨ ਮਧ ਗੋਰਹਿ ਸੂਰ ਬਜਾਇਸ ਡਾਰ ਜੀਆ॥੧॥
ਹਉਮੈਂ ਮਤਸਰ ਸੜਿਆ ਬਲਿਆ ਅਮ੍ਰਿਤ ਕੁੰਡ ਧਕੇਲ ਦੀਆ।
ਦਹਿਦਿਸਿ ਧਾਵਤ ਧਨ ਆਸਾ ਲਗ ਰਾਮ ਨਾਮ ਰੰਗ ਠੌਰ ਥੀਆ॥੨॥
ਬਵਰੈ ਕੂਕਰ ਸਮ ਕਾਟਤ ਜਨ ਸਤਿਗੁਰੁ ਸ਼ਬਦ ਟਿਕਾਇ ਹੀਆ।
ਮ੍ਰਿਗ ਤ੍ਰਿਸ਼ਣਾ ਜਲ ਹਿਤ ਮਿਰਗ ਧਾਇਓ ਸ੍ਰੀਚੰਦਰ ਰਸ ਤਾਲ ਦੀਆ॥੩॥੫੦॥

**ਸਤਿਗੁਰੁ ਪੂਰੇ ਉਲਟਿ ਕਈ।**
**ਜਲ ਮਹਿ ਪਾਵਕ ਭਾਂਬੜ ਬਲਿਓ ਤੇਲ ਬਿਨਾ ਦੀਪਕ ਜਲਈ॥੧॥ਰਹਾਉ॥**
ਕਾਗਨ ਕੋ ਭਖ ਵਿਸਟਾ ਭੋਜਨ ਹੰਸ ਹੋਇ ਮੁਕਤਨ ਭੋ ਗਈ।
ਮੀਨਨ ਕੋ ਖੈਬੈ ਹਿਤ ਜਲ ਮਹਿ ਬਗੁਲਾ ਭਗਤ ਭਇਓ ਸਰਸਈ॥੧॥
ਮਲ ਭਖੀ ਸ਼ੂਕਰ ਸ਼ਵਾਨ ਕੀ ਨਾਰਾਇਣ ਕੀ ਦੇਹ ਠਈ।
ਹਰਿ ਮਾਰਗ ਮੈਂ ਬੁਧਿ ਨ ਪ੍ਰਵਿਸ਼ੈ ਬਾਵਰ ਗਾਵਰ ਅਗਰ ਮਈ॥੨॥
ਹੋਣੀ ਕੋਇ ਨ ਮੇਟਨ ਹਾਰੋ ਨਿਰਧਮ ਰਚਨਾ ਰਚਈ।
ਅਨਹੋਤਾ ਹੋਤੇ ਕਉ ਖਾਵਤ ਸ੍ਰੀਚੰਦਰ ਤਨ ਅਤਨ ਭਈ॥੩॥੫੧॥

**ਸਤਿਗੁਰੁ ਪੂਰੇ ਕੀ ਵਡਿਆਈ।**
**ਜਲਨ ਬੁਝੀ ਮਨ ਸੀਤਲ ਹੋਇਓ ਰਹਿਸ ਰਹਿਸ ਹਰਿ ਹਰਿ ਗੁਣ ਗਾਈ॥੧॥ਰਹਾਉ॥**
ਚਿੰਤਾ ਧਾਵਤ ਬਹੁ ਪ੍ਰਕਾਰੀ ਉਦਰ ਭਰਨ ਉਦਮ ਵਿਨਸਾਈ।

ਰੋਗ ਅਸਾਧਿਐ ਅਹੰ ਮਮ ਮਮਤਾ ਵਿਨ ਔਸ਼ਧਿ ਦੀਏ ਦੂਰ ਭਗਾਈ॥੧॥
ਸੁਨੇ ਕਾਂਨਿ ਅਜ ਵਿਸ਼ਨੁ ਸ਼ੰਭੂ ਮਹਿ ਪੇਖਹੁ ਯੋਗਿਅ ਸੁਦ੍ਰਿਸ਼ਟ ਸੰਚਾਈ।
ਤੁੰਮਾਂ ਨਿੰਮ ਚਰਾਇਤ ਕਟੁਕੀ ਅਮੀਐ ਭਇ ਨਹਿ ਪਿਅਤ ਅਘਾਈ॥੨॥
ਕੁਲਟਿ ਸਮਾਨਤਾ ਪਰਘਰ ਜੋਹੀ ਸਤੀ ਪਵਿਤਰਤਾ ਪੂਜ ਕਹਾਈ।
ਆਮਿਸ਼ ਖਾਵਤ ਨਾਹਿ ਅਘਾਵਤ ਸ੍ਰੀਚੰਦਰ ਤਜ ਹਿੰਸ ਬਿਲਾਈ॥੩॥੫੨॥

**ਸਤਿਗੁਰੁ ਪੂਰੇ ਪਰ ਉਪਕਾਰਾ।**
**ਭਵ ਸਾਗਰ ਚਿੰਤਾ ਰਸ ਬੂਡਤ ਰਾਮ ਨਾਮ ਮੰਤਰ ਦੀਏ ਤਾਰਾ॥੧॥ਰਹਾਉ॥**
ਜਲਧਿ ਧਸਤ ਰਸਾਤਲ ਨਿਘਰਤ ਗਹਿ ਭੁਜ ਗਗਨੀ ਕਿਓਂ ਸਿਤਾਰਾ।
ਮੱਜਾ ਰੁਧਿਰ ਕਫ ਸੰਭਵ ਦੇਹੀ ਅਮਰ ਭਈ ਜਗ ਜਨਮ ਨਿਵਾਰਾ॥੧॥
ਮਹਾਮਲੀਨ ਦੀਨ ਮਤਿ ਰੰਗੀ ਸਰਵ ਜਗਤ ਕੀ ਉਚ ਦਾਤਾਰਾ॥
ਗੰਦੇ ਡੂਮ ਮੀਨ ਉਪਜਾਨੀ ਪਕੜ ਪਹੁੰਚਾਈ ਗੰਗਾ ਧਾਰਾ॥੨॥
ਚਮਿਆਰੀ ਚੰਡਾਲੀ ਸੂਦੀ ਬ੍ਰਹਮਣ ਹੋਇ ਪੂਜ ਵਿਸਤਾਰਾ।
ਅੰਧਕਾਰ ਘਟ ਚਹੁੰਦਿਸਿ ਛਾਈ ਸ੍ਰੀਚੰਦਰ ਵਗ ਪਵਨ ਉਡਾਰਾ॥੩॥੫੩॥

**ਨਿਜ ਉਦਮ ਵਿਨ ਕਿਨਹੂੰ ਨ ਪਾਇਓ।**
**ਧੰਧੇ ਧਾਵਤ ਦਿਵਸ ਵਿਲਾਨੋ ਸੋਇ ਅਚੇਤਹਿ ਰੈਨ ਵਿਤਾਇਓ॥੧॥ਰਹਾਉ॥**
ਮਦ ਮਤਵਾਰ ਗਵਾਰ ਮੂੜ੍ਹ ਸੰਗ ਵਿਰਮ ਵਿਰਮ ਅਤਿ ਸਮਾ ਗਵਾਇਓ।
ਪਰਦਾਰਨ ਰੰਗਰਸ ਮਚਿਆ ਜੌਵਨ ਕਾਂਤਿ ਖੋਇ ਪਛਤਾਇਓ॥੧॥

ਗਰਵਤ ਧਨ ਅਧਿਕੈ ਲਖ ਆਪਨ ਧਰਣੀ ਜੋੜਤਿ ਸਸਿ ਉਪਜਾਇਓ।
ਪੇਖ ਅਨਾਜ ਅਗਰ ਭੰਡਾਰਨ ਰਸ ਕਸ ਭੋਗਤ ਪਿੰਡ ਬਧਾਇਓ॥੨॥
ਨਿਕਟ ਸਥਾਨ ਸਾਧੂ ਸੰਗਤਿ ਮਹਿ ਮਾਰਗ ਭੂਲ ਨ ਪਾਂਵ ਟਿਕਾਇਓ।
ਨਾਮ ਦਾਨ ਇਸਨਾਨ ਕੀ ਵੇਲਾ ਸ੍ਰੀਚੰਦਰ ਆਲਸ ਵਿਰਸਾਇਓ॥੩॥੫੪॥

**ਮੂੜ੍ਹੇ ਹਰਿ ਹਰਿ ਸਿਮਰਹੁ ਸਾਰ।**
**ਬਾਹਰ ਨਿਕਸੈ ਆਨ ਨ ਪਾਵਹਿ ਇਨ ਸ਼ਾਸਨ ਕਉ ਕਾ ਇਤਵਾਰ॥੧॥ਰਹਾਉ॥**
ਜਲਤ ਜਵਾਲਾ ਮਹਾ ਭਿਆਨਕ ਠਹਿਰਾਵਨ ਚਾਹਤ ਮਧ ਪਾਰ।
ਅਮਿਤ ਓਜ ਸਿਓਂ ਕਰਿ ਤਕਰਾਈ ਮੂਠੀ ਬਾਂਧਤ ਕੋਉ ਵਿਆਰ॥੧॥
ਵਿਨ ਛਪਰ ਥਿਰ ਆਸਨ ਬਾਂਧੈ ਕੌਨ ਨ ਭੀਗਿਓ ਵਾਰਿਦ ਬਾਰਿ।
ਸੁੰਦਰ ਅਸ਼ਵ ਕਾਕ ਪਛ ਸਹਿਤਨ ਗਗਨ ਮੰਡਲ ਕੋ ਗਇਓ ਸਵਾਰ॥੨॥
ਪਾਤਿਸ਼ਾਹ ਰਾਜਨ ਸਿਰਤਾਜਨ ਪੀਰ ਪੈਗੰਬਰ ਲਗੀ ਨ ਬਾਰ।
ਖਾਨ ਬਹਾਦੁਰ ਮਹਰ ਮੁਕਦਮ ਸ੍ਰੀਚੰਦਰ ਗਏ ਹਾਥਨ ਝਾਰ॥੩॥੫੫॥

**ਇਨ ਮਾਇਆ ਘਰ ਬਹੁਤੇ ਗਾਲੇ।**
**ਗਾੜ੍ਹ ਗੰਜ ਜਿਨ ਹਿਤ ਕਰ ਰਾਖੀ ਕੌਡੀ ਬਾਂਧ ਨ ਚਾਲਿਓ ਪਾਲੇ॥੧॥ਰਹਾਉ॥**
ਮਿਤਰ ਨ ਮਾਨਿਓ ਪੁਤਰ ਨ ਮਾਨਿਓ ਮਾਨਿਓ ਨਾਹਿਨ ਦਾਰਾ ਮਾਲੇ।
ਸਭ ਤੇ ਗੁਹਜੀ ਅਪਨ ਬਨਾਈ ਪਾਵ ਇਕ ਭਰਿ ਗਈ ਨ ਨਾਲੇ॥੧॥
ਅਘ ਜਾਲਨ ਕੀ ਵਸਤੀ ਏਉ ਗੁਰੁ ਬ੍ਰਹਮਣ ਕੀ ਕਰਤੀ ਕਾਲੇ।

ਇਕ ਮਾਰ ਦੂਸਰ ਪਹਿ ਜਾਵਤ ਤੀਸਰ ਚੌਥੇ ਪੰਚਮ ਭਾਲੇ॥੨॥
ਕੋਟਿਨਿ ਕੋਟਿ ਪਤਿ ਜਿਹਿ ਕੀਨੇ ਪਤਿਵਰਤਾ ਬਨ ਬੈਠੀ ਆਲੇ।
ਅਭ ਲੌਂ ਪੂਤ ਨ ਉਪਜਿਓ ਕੋਉ ਸ੍ਰੀਚੰਦਰ ਨਹਿ ਛੁਅ ਕੁਚਾਲੇ॥੩॥੫੬॥

**ਮਨਮੁਖ ਸੰਗਤਿ ਜਨਮ ਗਵਾਇਆ।**
**ਖੁਰਕਤ ਗਰਦਭ ਕੀ ਮਿਤਰਾਈ ਹੀਂਗਤ ਹੀਂਗਤ ਦੁਲਤ ਚਲਾਇਆ॥੧॥ਰਹਾਉ॥**
ਖਾਵਣ ਪਹਿਰਣ ਭੋਗਨ ਹੇਤੁ ਨਹਿ ਪਾਵਤ ਚੂਲਹੇ ਮੂਤਾਇਆ।
ਮਦਮਤ ਨਿੰਦਾ ਭਾਰ ਉਚਾਵਤ ਮੁਖ ਕੜਵਾ ਮਨ ਕਪਟ ਵਸਾਇਆ॥੧॥
ਸਰ ਅਪਸਰ ਕੀ ਸਾਰ ਨ ਜਾਣੈ ਕਿਲਵਿਖ ਘੋਰ ਧਾਮ ਪ੍ਰਗਟਾਇਆ।
ਹਲਕਾ ਕੂਕਰ ਕੂੜ ਕਮਾਵੈ ਭੌਂਕਤ ਹਰਦਮ ਮਾਇਆ ਮਾਇਆ॥੨॥
ਓਹ ਨ ਹਿੰਦੂ ਮੁਸਲਿਮ ਕੋਉ ਧਰਮ ਇਮਾਨਹੁ ਦੂਰ ਪਰਾਇਆ।
ਪਰਸਤ ਕਾਲਖ ਦਾਗ ਲਗਤ ਹੈ ਸ੍ਰੀਚੰਦਰ ਸਾਕਤ ਤਜ ਧਾਇਆ॥੩॥੫੭॥

**ਕਰਿ ਕਿਰਪਾ ਗੁਰੁ ਦੇਹ ਬੁਝਾਈ।**
**ਜਨਮਿਓ ਜੋ ਤਿਸ ਅਵਸ਼ ਹੋਇ ਮਰਨੋ ਜਨਮ ਮਰਨ ਕਿਮੇ ਮਿਟੈ ਗੋਸਾਈ॥੧॥ਰਹਾਉ॥**
ਅਨਡਿਠਾ ਭੈਅ ਉਪਜਤ ਮਨ ਮਹਿ ਯਮਦੂਤਨ ਮਗ ਮਹਿ ਕਠਿਨਾਈ।
ਵਿਸ਼ਿਆਨੰਦ ਪ੍ਰਗਟ ਫੋਡੇ ਸੁਖ ਹਰਿਸੁਖ ਮੂਲ ਨ ਮਨ ਠਹਿਰਾਈ॥੧॥
ਗਰੰਥੀ ਜੀਵ ਈਸ ਕਿਨ ਡਾਰੀ ਤਰਿਤੀਆ ਬ੍ਰਹਮ ਕਿਮਿ ਹੈ ਲਖ ਪਾਈ।
ਭਾਵ ਅਭਾਵ ਕਹਾਂ ਤੇ ਆਇ ਕਿਓਂ ਕਰਿ ਕਾਮਹਿ ਜਾਹਿ ਸਮਾਈ॥੨॥

ਜਾਨੈ ਬੋਲੈ ਸੁਨੈ ਨ ਜਾਵਤ ਇਨ ਕੋ ਭੇਦ ਹਿਰਦੈ ਤੇ ਭਾਈ।
ਸਾਧੁ ਸੰਗ ਰੰਗ ਉਰ ਲਾਗੇ ਸ੍ਰੀਚੰਦਰ ਅਨੁਭਵ ਵਿਸਮਾਈ॥੩॥੫੮॥

**ਸਰਵ ਵਿਨਾਸੀ ਹਰਿ ਪ੍ਰਭੁ ਪੂਰਾ।**
**ਕਮਲ ਆਮ ਚੰਦਨ ਗੰਧ ਵਾਸਾ ਨੈਣ ਨ ਸਾਤ ਪੇਖ ਜਹੂਰਾ॥੧॥ਰਹਾਉ॥**

ਭਾਨੁ ਪ੍ਰਕਾਸ਼ ਵਸਤੁ ਲਖ ਪਈਐ ਡਬੀ ਕਿਰਣ ਨ ਧਰੀਐ ਨੂਰਾ।
ਮਨ ਉਪਜਾਵਤ ਕੰਦਰਪ ਕਾਇਆ ਰਮਤੇ ਤਰੁਣ ਪ੍ਰਕਾਸ਼ ਪਰਿਪੂਰਾ॥੧॥
ਹਉਮੈਂ ਮਮਤਾ ਆਵਤ ਉਰ ਮਹਿ ਗਹਿ ਕਰਵਾਰ ਭਿੜਤ ਰਣ ਸੂਰਾ।
ਕਰਣਾ ਮੈਤਰੀ ਰਸ ਜਭ ਆਇਓ ਦਇਆ ਧਾਰ ਦੇਹਿ ਦਾਨ ਸਊਰਾ॥੨॥
ਬੁਧਿ ਵਿਕਾਸ ਗਿਆਨ ਗੁਰੁ ਗਮਿਅਤ ਆਤਮ ਜਾਨੈ ਸਦਾ ਹਜੂਰਾ।
ਸੰਤਨ ਸੰਗ ਮਦੁਨਮਤ ਗਿਆਨੀ ਸ੍ਰੀਚੰਦਰ ਅਲਮਸਤ ਠਹੂਰਾ॥੩॥੫੯॥

**ਸੰਤਨ ਕੈ ਮਨ ਸਦਾ ਆਨੰਦ।**
**ਰਾਮ ਨਾਮ ਨਾਰਾਇਣ ਹਰਿ ਪ੍ਰਭੁ ਸਿਮਰਤ ਸਦਾ ਸਚਿਦਾਨੰਦ॥੧॥ਰਹਾਉ॥**

ਗੁਣ ਨਿਧਾਨ ਪੂਰਣ ਪਰਮੇਸ਼ਵਰ ਅੰਤਰਯਾਮੀ ਨਾਮ ਗੋਵਿੰਦ।
ਰਸ ਰਾਤੇ ਅਹਿਨਿਸਿ ਪਰਾਭਾਤੇ ਹਰਿ ਪਦੇ ਅਰਵਿੰਦ॥੧॥
ਗਾਤੇ ਗੀਤ ਮੀਤ ਹਰਿ ਕੇਰੇ ਪਰਿਹਰ ਤਿਆਗੀ ਉਸਤਤਿ ਨਿੰਦ।
ਪ੍ਰਭੂ ਦਰ ਸਿਥਤ ਮਸਤ ਅਲਮਸਤੇ ਵੇ ਪਰਵਾਹ ਦੂਰ ਕਰਿ ਚਿੰਦ॥੨॥
ਨਹਿ ਕਛੁ ਬਿਗੜਤ ਨਹਿ ਕਛੁ ਸਵਰਤ ਹੁਕਮੀ ਹੁਕਮਾ ਸਰਵ ਬੁਲੰਦ।

ਸੁਖ ਦੁਖ ਆਗਿਆ ਕਰਣਹਾਰ ਕੀ ਸ੍ਰੀਚੰਦਰ ਜਿੰਹ ਦੀਨਸਿ ਜਿੰਦ॥੩॥੯੦॥

**ਮਨ ਕੀ ਜਾਨਨਹਾਰ ਸਵਾਮੀ।**
**ਜੋ ਜਨ ਇੱਛਤ ਸੋ ਫਲ ਪਾਵਤ ਕਿਸੁ ਪ੍ਰਕਾਰ ਨ ਰਹਿਹੈ ਖਾਮੀ॥੧॥ਰਹਾਉ॥**

ਚਰਣ ਕਮਲ ਨਿਤ ਲਛਮੀ ਸੇਵਤ ਨਵਨਿਧਿ ਸਿਧਿ ਅਠਦਸ ਅਨੁਗਾਮੀ।
ਭਰੇ ਭੰਡਾਰ ਰਿਧਿ ਅਨ ਤੋਟਾ ਖਾਵਤ ਖਰਚਤ ਤੋਅ ਨ ਧਾਮੀ॥੧॥
ਸਭ ਕਛੁ ਦੀਨੋ ਏਕੋ ਬਾਰੀ ਆਦਿ ਹੁੰ ਤੇ ਅੰਤ ਲਗ ਕਾਮੀ।
ਰਾਈ ਘਟੈ ਨ ਤਿਲ ਭਰ ਵਧ ਹੈ ਨਿਸਚਿਤ ਕੀਨ ਜੁ ਅੰਤਰਯਾਮੀ॥੨॥
ਮਾਨੁਸ ਜਨਮ ਦਿਓ ਸਿਮਰਨ ਹਿਤ ਵਸਤੁ ਨਾਮ ਰੂਪ ਬੇਨਾਮੀ।
ਰਾਮ ਨਾਮ ਪ੍ਰਿਅ ਪਰਮ ਪਦਾਰਥ ਸ੍ਰੀਚੰਦਰ ਗਹਿ ਕਾਲ ਤਮਾਮੀ॥੩॥੯੧॥

**ਜਨ ਕੋ ਆਵਤ ਕਬਹੂੰ ਨ ਤੋਟ।**
**ਪਰਮਾਨੰਦ ਰਾਮ ਰੰਗ ਰਾਤੇ ਮਨ ਤੇ ਸਕਲ ਵਿਲਾਨੋ ਖੋਟ॥੧॥ਰਹਾਉ॥**

ਹਿਰਦੈ ਪ੍ਰਕਾਸ਼ ਗਿਆਨ ਗੁਰੂ ਗਮਿਅਤ ਦੁੰਦੁਭਿ ਘੋਖ ਦੋਹਰ ਚੋਟ।
ਸੂਰੇ ਕਿਮਿ ਰਣ ਖੇਤ ਲਜਾਣੈ ਜਨਮਹਿ ਤੇ ਮਰਣਹਿ ਸਿਰ ਖੋਟ॥੧॥
ਸਤੀ ਨਿਵਾਹੈ ਮਤ ਹਤ ਪ੍ਰਾਣਨ ਕੋ ਸਾਕਤ ਤੋ ਕੋ ਪ੍ਰਣ ਹੋਟ।
ਮਸਤਕ ਦਾਗ ਪੇਖ ਵਰ ਲਖਿਅਤ ਨਮ੍ਰਿਤ ਲੋਕ ਭੇਟ ਥਰ ਰੋਟ॥੨॥
ਤਿਲ ਤੇ ਮਹਾ ਨਿਧਾਨ ਹੋਤ ਹੈ ਭੋਗਤ ਭੋਗ ਪੋਗਾਇ ਅਖੋਟ।
ਜਾ ਕੋ ਪਹੁੰਚ ਨ ਸਾਕਤ ਕੋਊ ਸ੍ਰੀਚੰਦਰ ਤਿੰਹ ਲੀਨਸ ਓਟ॥੩॥੯੨॥

**ਸਤਿਗੁਰੂ ਮੇਰਾ ਸਦਾ ਕਿਰਪਾਲ।**
**ਪੂਰਣ ਪਰਮੇਸ਼ਵਰ ਅਵਿਨਾਸ਼ੀ ਦ੍ਰਿਸ਼ਟ ਨਿਮੇਸ਼ਹਿ ਕਰਤ ਨਿਹਾਲ॥੧॥ਰਹਾਉ॥**
ਗੁਣ ਨਿਧਾਨ ਸੂਖਮ ਤੇ ਸੂਖਮ ਵਸਤੁ ਲਖਾਵਤ ਜੁਲ ਜਲਾਲ।
ਅਹੰ ਨਿਵਾਰਕ ਮਨਹਿ ਸੁਧਾਰਕ ਟਾਰਕ ਕਾਮ ਕਰੋਧ ਅਪ ਖਿਆਲ॥੧॥
ਗਿਆਨ ਪਦਾਰਥ ਧਿਆਨ ਪਦਾਰਥ ਪ੍ਰੇਮ ਪਦਾਰਥ ਹਟੀ ਮਾਲ।
ਨੀਚਹੁ ਊਚ ਥਪਤ ਛਿਨ ਮਾਹੀਂ ਭਸਮੀ ਭੂਤ ਕਰਤ ਅਘ ਜਾਲ॥੨॥
ਮਾਇਆ ਬੰਧਨ ਤਮ ਅਗਿਆਨਹਿ ਕਾਟ ਮਿਟਾਵਤ ਭਵ ਜੰਜਾਲ।
ਪਾਰਬ੍ਰਹਮ ਉਰ ਮਾਹਿ ਲਖਾਇਕ ਸ੍ਰੀਚੰਦਰ ਪਾਇਕ ਪਾਮਾਲ॥੩॥੬੩॥
**ਮਾਇਆ ਮਾਨੁਸ ਪਤ ਗਵਾਈ।**
**ਧਨੀ ਦਵਾਰ ਜਾਇ ਗੁਹਰਾਵਤ ਪੈਸਾ ਟਕਾ ਦੇਹੁ ਮੁਹਿ ਮਾਈ॥੧॥ਰਹਾਉ॥**
ਪੇਖ ਨ ਛੋਡੈ ਮਧੁ ਮਾਖੀ ਲਗਿ ਡੰਸਤ ਡੰਸਤ ਜਨ ਬੌਰਾਈ।
ਕੋਂਸਨ ਸੋਂ ਉਰਧ ਨਭ ਮੰਡਲ ਗਿਧ ਮਾਸ ਖੰਡ ਹਿਤ ਝਪਟਾਈ॥੧॥
ਪਾਇਵਕਾਸ ਦੁਮੁਹੀ ਸਪਣੀ ਡਸ ਲਇਓ ਕਭੀ ਜਹਰ ਨ ਜਾਈ।
ਸੰਵਤਸਰ ਪ੍ਰਤਿ ਨਿਯਮ ਧਾਰ ਕਰਿ ਡੰਸਤ ਰਹਿਤ ਵਿਸ਼ਧਾਰ ਬਲ ਲਾਈ॥੨॥
ਆਜ ਅਪਰ ਕਲ ਅਪਰ ਦਵਾਰ ਪਰ ਮਾਇਆ ਕਾਰਣ ਅਲਖ ਜਗਾਈ।
ਜਿਓਂ ਜਿਓਂ ਲਹਿ ਤਿਓਂ ਤਿਓਂ ਬੜ੍ਹ ਤ੍ਰਿਸ਼ਣਾ ਸ੍ਰੀਚੰਦਰ ਭਰਮ ਤ੍ਰਿਪਤ ਨ ਪਾਈ॥੩॥੬੪॥
**ਤੀਨ ਲੋਕ ਇਨ ਮਾਇਆ ਠਾਗੇ।**

**ਬ੍ਰਹਮਾ ਵਿਸ਼ਨੁ ਰੁਦਰ ਸ਼ਸ਼ਿ ਸੂਰਜ ਮੋਹ ਮਾਇਆ ਕੇ ਰਸ ਮਹਿ ਪਾਗੇ॥੧॥ਰਹਾਉ॥**
ਗਣਪਤਿ ਖਗਪਤਿ ਫਣਿਪਤਿ ਮੋਹੇ ਦੇਵ ਸੇਨਪਤਿ ਸੋਂ ਅਨੁਰਾਗੈ।
ਵਰੁਣ ਕੁੰਵਰ ਦੇਵਪਤਿ ਦੇਵਨ ਦੈਤ ਦੈਤਪਤਿ ਅੰਤਰ ਦਾਗੈ॥੧॥
ਵਿਆਸ ਪਰਾਸ਼ਰ ਜੈ ਮੁਨਿ ਦਾਲਬ ਭਸਮ ਭਇ ਅਗਨੀ ਚਿਖ ਆਗੈ।
ਬਨਵਾਸੀ ਜਲਵਾਸੀ ਪਵਨੀ ਘੋਰ ਨੀਂਦ ਪੜ ਸੋਇ ਨ ਜਾਗੈ॥੨॥
ਜੋ ਜਨਮਿਓ ਤਿਸ ਹੀ ਉਦਰੈ ਮਹਿ ਲਾਇ ਸਿੰਹਾਸਨ ਬੈਠਿ ਸਭਾਗੈ।
ਜਿਹਿ ਜਨ ਉਪਰ ਹਰਿ ਕੀ ਕਿਰਪਾ ਸ੍ਰੀਚੰਦਰ ਤਿਹ ਨੇੜ ਨ ਲਾਗੈ॥੩॥੬੫॥

**ਠਗਣੀ ਮਾਇਆ ਠਗਤ ਸੰਸਾਰ।**
**ਜੰਗਲ ਮਾਹਿ ਵਸਤ ਨਿਤ ਅਹਿਨਿਸਿ ਕੰਦ ਮੂਲ ਹੀ ਕਰਤ ਅਹਾਰ॥੧॥ਰਹਾਉ॥**
ਸਾਕ ਪਤਰ ਭਛ ਘੋਰ ਅਗਨਿ ਮਹਿ ਝਲਤ ਰਹਿਤ ਹੋਇ ਸਿਰ ਭਾਰ।
ਵੇਦਨ ਵੇਤੇ ਹਿਫਜ ਕਿਤਾਬੀਂ ਬਾਣੀ ਊਚਾਰਤ ਅਮ੍ਰਿਤ ਧਾਰ॥੧॥
ਅਨਮਾਰਗ ਜਨ ਦਰਸ ਵਿਹੂਨੇ ਘਨੇ ਪਰਵਤਨ ਗੁਹਨ ਅਗਾਰ।
ਘਰ ਧਨ ਧਾਨਨ ਤਿਆਗ ਪਰਾਨੇ ਜਲਾਹਾਰ ਕੈ ਪਵਨਾਹਾਰ॥੨॥
ਵਣ ਤਿਰਣ ਹਸਤੀ ਘੋੜੇ ਬੰਦਰ ਪੱਛ ਮੱਛ ਕਛੂ ਸਿੰਹ ਸਿਆਰ।
ਛੋਡਿਓ ਕਹੁੰ ਨ ਇਨਹਿ ਅਜੀਤਾ ਸ੍ਰੀਚੰਦਰ ਸਭ ਡਾਰੈ ਮਾਰ॥੩॥੬੬॥

**ਨਾਥ ਅਨਾਥਨ ਹਰਿ ਭਗਵਾਨ।**
**ਸੁਖਦਾਇਕ ਸਭ ਅੰਤਰਯਾਮੀ ਮਾਂਗਤ ਹਉਂ ਇਕ ਗੋਬਿੰਦ ਦਾਨ॥੧॥ਰਹਾਉ॥**

ਤੁਮਹਿ ਛਾਡ ਕਤ ਅਨਤ ਨ ਧਾਵਹੁ ਨਿਸਿਦਿਨ ਜਾਪਉ ਸਾਰੰਗ ਪਾਣਿ।
ਆਗਿਆ ਲਾਗੇ ਮੀਠੀ ਮਨ ਮਹਿ ਅਨ ਤੇ ਯਾਚਹੂੰ ਨਹਿਨ ਧਾਨ॥੧॥
ਅਵਿਨਾਸ਼ੀ ਗੁਰੁ ਚਰਣ ਧਿਆਵਤ ਅੰਤ ਸਮੇ ਮਮ ਛੁਟਕਹਿ ਪ੍ਰਾਣ।
ਸੰਤਨ ਸੰਗ ਸੰਤ ਸੰਭਾਸ਼ਨ ਸੰਤਨ ਕੀ ਸਦ ਰਦਹਉਂ ਵਾਣ॥੨॥
ਤਨ ਮਨ ਧਨ ਸੋਂ ਸੰਤਨ ਸੇਵਾ ਸੰਤਨ ਚਰਣ ਕਮਲ ਅਸਥਾਨ।
ਤੀਨ ਲੋਕ ਮਹਿ ਵਿਨ ਸੰਤਨ ਕੇ ਸ੍ਰੀਚੰਦਰ ਨਹਿ ਦਰਸ਼ ਨਿਧਾਨ॥੩॥੬੭॥

**ਹਰਿ ਪ੍ਰਭੁ ਦੀਨੀ ਮਨ ਮਹਿ ਧੀਰ।**
**ਦੂਖ ਭੂਖ ਵਿਆਪਤ ਨਹਿ ਕਾਹੂੰ ਵਿਨਸ ਗਈ ਸਭ ਹਊਮੈਂ ਪੀਰ॥੧॥ਰਹਾਉ॥**
ਅਹੰਕਾਰ ਸਗਰੋ ਵਿਨਸਾਨੋ ਨਾਮ ਜਪਤ ਉਰ ਅੰਤਰ ਮੀਰ।
ਆਧਿ ਵਿਆਧਿ ਉਪਾਧਿ ਮਿਟਾਇ ਉਸਤਤਿ ਨਿੰਦਾ ਢੈਂਕੀ ਚੀਰ॥੧॥
ਚਰਣ ਕਮਲ ਪ੍ਰਭੁ ਕੇ ਆਰਾਧਤ ਦੈਵੀ ਸੰਪਦ ਹੋਈ ਭੀਰ।
ਗੁਰੁ ਵੇਦਨ ਕੇ ਵਾਕਿਅ ਸੁਹਾਨੇ ਅਜ ਵਿਆਖਿਆਨ ਪਲਾਨੇ ਤੀਰ॥੨॥
ਸਭ ਕੇ ਸੰਗੀ ਸਭ ਨਿਰਲੇਪੀ ਗੋਵਿੰਦ ਪੇਖੈ ਗਹਿਰ ਗੰਭੀਰ।
ਸਰਵਸਵ ਅਰਪ ਸ਼ਰਣ ਪ੍ਰਭੁ ਆਇ ਸ੍ਰੀਚੰਦਰ ਸੰਗ ਸੰਤ ਬਹੀਰ॥੩॥੬੮॥

**ਦਇਆ ਕੀਨਿ ਗੋਵਿੰਦ ਗੋਸਾਈਂ।**
**ਬੰਧਨ ਕਾਟਿ ਲੀਏ ਕਰਿ ਅਪਨੇ ਰਾਮ ਨਾਮ ਨਵਨਿਧਿ ਸਉਂਪਾਈ॥੧॥ਰਹਾਉ॥**
ਲੜ ਲਾਗੇ ਨਾਰਾਇਣ ਕਰਤੇ ਦੁਰਮਤਿ ਦੁਵਿਧਾ ਦੂਰ ਮਿਟਾਈ।

ਸੰਤ ਸੰਗ ਨਿਸ਼ਚਲ ਥਾਨ ਵਾਸੇ ਭਰਮ ਭੈਅ ਮੇਟਿ ਸਹਿਜ ਪਦ ਪਾਈ॥੧॥
ਸ਼ਾਂਤਿ ਦਾਤਾ ਗੁਣ ਸਾਗਰ ਪ੍ਰਗਟੇ ਕਾਮ ਕਰੋਧ ਕਰਿ ਪ੍ਰਲੈ ਉਪਾਈ।
ਅੰਕੁਰ ਕਰਮ ਦੇਹ ਭੇਦਿਨਿ ਮਹਿ ਉਪਜ ਖਰੀ ਭਈ ਬਹੁ ਹਰਿਆਈ॥੨॥
ਤ੍ਰਿਪਤ ਅਘਾਨੇ ਸਤ ਸੰਤੋਖੈ ਅਨ ਧਨ ਪ੍ਰਾਪਤ ਧਰਮ ਸਹਾਈ।
ਜਨਮ ਮਰਣ ਕਾ ਸੰਸ਼ਾ ਚੂਕਾ ਸ੍ਰੀਚੰਦਰ ਪ੍ਰਭੁ ਮਾਹਿ ਸਮਾਈ॥੩॥੬੯॥

**ਜੋ ਜਨ ਹਰਿ ਪ੍ਰਭੁ ਕੀਨਾ ਦਾਸ।**
**ਅਪਨਾ ਆਪ ਦੇਅ ਪਹਿਰਾਇਓ ਯਮਰਾਜ ਕੋ ਮੇਟਿਆ ਤਰਾਸ॥੧॥ਰਹਾਉ॥**
ਆਤਮ ਖੋਇ ਉਜਾੜੀ ਭਰਮਤ ਭੁਜ ਪਸਾਰ ਕੀਨਹੇ ਪ੍ਰਭੁ ਪਾਸ।
ਹੁਤੀ ਨ ਆਸ ਕਿਹੁੰ ਵਿਧਿ ਕੋਈ ਪੂਰਣ ਸਰਵ ਮਨੋਰਥ ਰਾਸ॥੧॥
ਪਿਆਸ ਬੁਝਾਨੀ ਭਵ ਮੰਡਲ ਕੀ ਤ੍ਰਿਸ਼ਣਾ ਭਈ ਸਮੂਲ ਵਿਨਾਸ।
ਰਾਮ ਨਾਮ ਰੰਗ ਰਾਤੇ ਮਾਤੇ ਨਿਤਪ੍ਰਤਿ ਗਾਤੇ ਹਰਿ ਗੁਣ ਤਾਸ॥੨॥
ਸਰਵ ਘਟਾ ਮਹਿ ਅੰਤਰਯਾਮੀ ਕਿਹ ਕਹੀਐ ਕਿਹ ਵਿਧਿ ਅਰਦਾਸ।
ਗਾਗਰ ਸਾਗਰ ਬੀਚ ਸਮਾਨੀ ਸ੍ਰੀਚੰਦਰ ਏਕੈ ਜਲ ਰਾਸ॥੩॥੭੦॥

**ਪ੍ਰਭੁ ਪ੍ਰੀਤਮ ਦੋਇ ਨੈਨ ਨਿਹਾਰਉ।**
**ਏਕਹਿ ਜੋਤ ਸਕਲ ਘਟ ਭੀਤਰ ਭੇਦ ਨ ਲਹਿਅਤ ਬ੍ਰਹਮ ਚੰਡਾਰਉ॥੧॥ਰਹਾਉ॥**
ਵਣ ਤਿਰਣ ਪਸ਼ੂ ਪੰਛੀ ਜਲ ਥਲ ਮਹਿ ਏਕਾ ਏਕੀ ਸਰਵ ਪਸਾਰਉ।
ਭਰਮ ਭੈ ਵਿਨਸੈ ਹਿੰਦੂ ਤੁਰਕਨ ਵੇਦ ਕਤੇਬੀਂ ਏਕ ਵਿਖਾਰਉਂ॥੧॥

ਕਤਹੂੰ ਰਾਜਾ ਕਤਹੂ ਪ੍ਰਜਾ ਕਤਹੂੰ ਰੰਕ ਧਨੀ ਭਵ ਸਾਰਉਂ।
ਕਤਹੂੰ ਯਤੀ ਕਹੁ ਬਡ ਕਾਮੀ ਪਤਿਤ ਅਪਤਿਤ ਕਹੁ ਬਨ ਵਾਰਉਂ॥੨॥
ਕਤਹੂੰ ਕਰਮ ਕਰਤ ਹਰਖਾਨਾ ਕਤਹੂ ਧਰਮ ਸੋ ਤਿਆਗ ਪਧਾਰਉ।
ਕਤਹੂੰ ਪ੍ਰਭੁ ਕੋ ਨਾਮ ਨ ਲੈ ਹੈ ਸ੍ਰੀਚੰਦਰ ਕਹੁ ਭਗਤਿ ਸਮਾਰਉ॥੩॥੭੧॥
**ਉਜੜ ਥੇਹ ਵਸਾਇਓ ਆਪ।**
**ਉੜਤੀ ਧੂਰਿ ਅਸਮਾਨੀ ਕਰਿ ਬ੍ਰਿਸਟ ਵਰਸਾਇਓ ਆਪ॥੧॥ਰਹਾਉ॥**
ਅਗਨਿ ਬੁਝਾਈ ਸੀਤਲ ਥਾਈਂ ਹਰਿ ਹਰਿ ਨਾਮ ਜਪਾਇਓ ਜਾਪ।
ਅਨਹਦ ਧੁਨਿ ਪੰਜ ਤੂਰ ਵਜਾਇ ਮੰਗਲ ਮੰਡਲ ਸਰਵ ਵਿਆਪ॥੧॥
ਔੜ ਵਿਨਾਸੀ ਗੋਵਿੰਦ ਭਗਤਿ ਰਾਮ ਰਾਮ ਰਸ ਕੀਰਤਿ ਧਰਾਪ।
ਧਰਮਰਾਜ ਪੁਰ ਵੈਕੁੰਠ ਵਾਸਾ ਮੇਟਿਓ ਸਗਰੋ ਵਿਲਲ ਵਿਲਾਪ॥੨॥
ਸੰਤ ਚਰਣ ਕਸਿਮਲ ਪਚਿਹਰਤੇ ਅੰਤਰਯਾਮੀ ਪ੍ਰਭੁ ਪ੍ਰਤਾਪ।
ਸਭ ਸੁਖ ਨਵ ਨਿਧਿ ਠਾਕੁਰ ਦੀਨੀ ਸ੍ਰੀਚੰਦਰ ਗੁਣ ਸਹਜ ਅਲਾਪ॥੩॥੭੨॥
**ਸਾਕਤ ਸੇਤੀ ਭੂਲ ਨ ਕਹੀਐ।**
**ਰਾਮ ਨਾਮ ਰਸ ਦੁਗਧ ਪਿਆਇ ਸਰਪਨ ਤੇ ਵਿਸ਼ ਹੀ ਫਲ ਲਹੀਐ॥੧॥ਰਹਾਉ॥**
ਅਗਰ ਕਪੂਰ ਮਿਰਗ ਮਦ ਅੰਦਰ ਗਰਦਭ ਤਿਆਗ ਭਸਮ ਰਮ ਰਹੀਐ।
ਹਸਤੀ ਨਹਵਾਇ ਗੰਗ ਜਲ ਸੋਂ ਭੀ ਸਿਰ ਛਾਰ ਡਰਾਵਤ ਮਹੀਐ॥੧॥
ਸ਼ੂਕਰ ਸ਼ਵਾਨ ਕਾਗ ਰੰਗਿ ਵਿਸ਼ਟਾ ਗੰਧ ਵਿਡਾਰ ਜਾਇ ਥਿਰ ਥਹੀਐ।

ਜਵਰ ਰੋਗੀ ਕੋ ਘਿਰਤ ਨ ਸੁਖਾਵੈ ਗਰਲ ਭਇਓ ਮਿਰਤਯੁ ਮਾਰਗ ਡਹੀਐ॥੨॥
ਅਰਵਿੰਦਨ ਰਸ ਦਾਦਰ ਕਿਮਿ ਲਹੈ, ਭੂੰਡ ਮੂੰਹ ਗੂੰਹ ਗੋਲੀ ਮੁਖ ਗਹੀਐ।
ਮੰਦਿਰ ਮਸਜਿਦ ਸੰਤ ਨ ਸਨਮੁਖ ਸ੍ਰੀਚੰਦਰ ਮਦ ਜੂਪ ਹਿਤਈਐ॥੩॥੭੩॥

**ਜਨ ਕਉਂ ਪ੍ਰਭੁ ਸੰਗੇ ਅਸ ਪਿਆਰ।**
**ਸੂਰਜ ਪੇਖੇ ਅਰਵਿੰਦ ਚਕਵੀ ਉਰ ਨ ਸਮਾਵਤ ਖਿੜਤ ਉਧਾਰ॥੧॥ਰਹਾਉ॥**
ਮਰਣ ਜੀਵਨ ਮੀਨੇ ਜਲ ਸੰਗੇ ਇਤ ਉਤ ਵਿਚਰਤ ਪੰਖ ਪਸਾਰ।
ਕੁਮੁਦ ਵਿਕਾਸੇ ਸਸਿ ਮੁਖ ਪੇਖੈ ਅੰਤਰ ਗੰਧ ਫੈਲਾਵਤ ਸਾਰ॥੧॥
ਚੰਦਨ ਸਿਓਂ ਵਿਸ਼ਧਾਰ ਲਪਟਾਨੋ ਭਸਮ ਕੀਏ ਵਿਨ ਤਜਨ ਨ ਹਾਰ।
ਅੰਬ ਪ੍ਰੀਤਿ ਕੋਕਿਲਾ ਬੋਲੀ ਵਿਛੁੜ ਨ ਜਾਉਂ ਪ੍ਰਿਅ ਸਿੰਗਾਰ॥੨॥
ਸਵਾਤਿ ਹੇਤੁ ਚਾਤਿਰਕ ਕਰ ਪੀ ਪੀ ਬੂੰਦ ਏਕ ਕਉ ਲਾਗੀ ਤਾਰ।
ਜਲ ਵਿੰਦੁ ਪਾ ਮੁਖ ਮਹਿ ਸੀਪਹਿ ਸ੍ਰੀਚੰਦਰ ਜੀਵਨ ਦੀਏ ਢਾਰ॥੩॥੭੪॥

**ਚਰਣ ਕਮਲ ਸੰਗ ਲਾਗੀ ਪ੍ਰੀਤਿ।**
**ਰਾਮ ਨਾਮ ਨਿਸਿ ਦਿਨ ਜਨ ਮੁਖ ਮਹਿ ਹਰਿ ਕੀਰਤਿ ਰਤਿ ਗਾਵਨ ਗੀਤ॥੧॥ਰਹਾਉ॥**
ਆਨ ਕਾਜ ਸਿਓਂ ਕਾਜ ਨ ਕਛੂਐ ਵਿਗਸ ਵਿਗਸ ਨਾਰਾਇਣ ਚੀਤ।
ਵਿਸਰ ਗਈ ਦੁਵਿਧਾ ਦੁਚਿਤਾਈ ਹਉਮੈ ਮਮਤਾ ਵਿਨਸੀ ਭੀਤ॥੧॥
ਜਲ ਥਲ ਮਹੀਅਲ ਸਰਵ ਨਿਵਾਸੀ ਮਾਇਆਪਤਿ ਗੋਵਿੰਦ ਹੀਐ ਭੀਤ।
ਨਾਮੋ ਭੋਜਨ ਨਾਮੋ ਪਾਣੀ ਨਾਮੋ ਸੋਵਨ ਉਠਬੋ ਨੀਤ॥੨॥

ਚਲਵੋ ਨਾਮ ਵੈਠਵੋ ਨਾਮ ਵਿਸਰੀ ਲੋਕ ਲਾਜ ਕੁਲ ਰੀਤਿ।
ਯਾਰਾ ਸੰਗ ਬਹਾਰਾਂ ਹਰਦਮ ਸ੍ਰੀਚੰਦਰ ਅਮ੍ਰਿਤ ਰਸ ਪੀਤਿ॥੩॥੭੫॥
**ਮਨ ਬੇਧਿਓ ਗੋਵਿੰਦ ਪਦ ਕੰਜ।**
**ਰਸ ਬਸ ਫਸ ਭਵਰਾ ਨਹਿ ਨਿਕਸਿਓ ਸਰਵ ਨਿਧਾਨ ਪ੍ਰੀਤਮ ਹਰਿ ਗੰਜ॥੧॥ਰਹਾਉ॥**
ਢੋਲ ਬਜਾਇਓ ਰੰਗ ਸੁਹਾਇਓ ਸਤੀ ਪਤੀ ਹਿਤ ਤਿਆਗਜ ਸੰਜ।
ਪ੍ਰਾਣ ਪ੍ਰਿਅ ਹਿਤ ਜਰਨੋ ਮਰਨੋ ਗਮੀ ਖੁਸ਼ੀ ਯੁਤ ਸੂਖ ਨ ਰੰਜ॥੧॥
ਤੰਤ ਨ ਮੰਤਾ ਸੋਚ ਨ ਚਿੰਤਾ ਆਵਣ ਜਾਣ ਰਹਿਓ ਭਰਮ ਭੰਜ।
ਇਕਹਿ ਆਸਾ ਦਰਸ਼ ਪਿਆਸਾ ਜੀਵਨ ਸਫਲਾ ਤਿਆਗ ਅਗੰਜ॥੨॥
ਕਭੀ ਮੀਨ ਜਲ ਤੇ ਵਿਛੁਰੇ ਹੈ ਸਰਪ ਕਬਹੂੰ ਤਜਿ ਧਾਵਤ ਕੰਜ।
ਜਨ ਕੀ ਪ੍ਰੀਤਿ ਚੀਤ ਨਹਿ ਦੂਜੋ ਸ੍ਰੀਚੰਦਰ ਬੂਡਿਓ ਸਰ ਮੰਜ॥੩॥੭੬॥
**ਜੀਵਨ ਜਨ ਕਉ ਸਿਮਰਨ ਨਾਮ।**
**ਹਰਿ ਹਰਿ ਜਪਤ ਸਦਾ ਰੰਗ ਰਾਤੇ ਮਾਤੇ ਰਾਗ ਨਾਦ ਸੁਖ ਧਾਮ॥੧॥ਰਹਾਉ॥**
ਪਰਿਹਰ ਨਿੰਦਾ ਤਾਤ ਪਰਾਈ ਬਨ ਬੇਹੜ ਨਿਰਜਨ ਥਿਤ ਠਾਮ।
ਗੋਵਿੰਦ ਨਾਰਾਇਣ ਮਨ ਮੋਹਨ ਮਨ ਮਹਿ ਰਾਖਿਓ ਅਹਿਨਿਸਿ ਰਾਮ॥੧॥
ਲਮੀ ਤਾਣ ਨਿਸ਼ਚਿੰਤ ਹੋਇ ਸੋਇ ਕਰਣਹਾਰ ਕਰ ਹੈ ਸਭ ਕਾਮ।
ਸਹਿਜੇ ਆਵਣ ਸਹਿਜੇ ਜਾਵਣ ਸਹਿਜੇ ਹੀ ਅਸਥਾਨ ਵਿਰਾਮ॥੨॥
ਸਹਿਜੇ ਬੈਠਣ ਸਹਿਜੇ ਉਠਣ ਸਹਿਜੇ ਖਾਵਣ ਪੀਵਣ ਤਾਮ।

ਸਹਿਜੇ ਬੋਲਣ ਸਹਿਜੇ ਚੁਪੀ ਸ੍ਰੀਚੰਦਰ ਸਹਿਜੇ ਚਰ ਗਰਾਮ॥੩॥੭੭॥

**ਹਰਿ ਜਨ ਕਉ ਹਰਿ ਹਰਿ ਸਦ ਭਾਵ।**

**ਸਾਧੁ ਸੰਗ ਭੀਤਰ ਵਿਸ਼ਰਾਮਾ ਨਾਮ ਦਾਨ ਇਸਨਾਨੈ ਚਾਵ॥੧॥ਰਹਾਉ॥**

ਕਾਮ ਕਰੋਧ ਤਜ ਵਿਸ਼ਮ ਵਿਕਾਰਨ ਮਨ ਤੇ ਮੇਟਿਓ ਸਕਲ ਦੁਰਾਵ।

ਹਰਿ ਹਰਿ ਜਸ ਮਦ ਅਹਿਨਿਸਿ ਰਾਤੇ ਰੰਗ ਰੰਗ ਅਪਾਰ ਅਮਾਵ॥੧॥

ਸਰਵੇ ਥਾਈਂ ਇਕ ਗੁਸਾਈਂ ਗੰਗਾ ਜਲ ਗੋਵਿੰਦ ਕੋ ਨਾਂਵ।

ਕਰਮ ਧਰਮ ਸੰਯਮ ਸੁਚਿ ਨਿਯਮ ਸਤ ਸੰਗਤਿ ਭਜ ਕੇਵਲ ਠਾਵ॥੨॥

ਜਿਨਹਿ ਪਠਾਇ ਸੋਈ ਲਿਜਾਵੈ ਆਪਨ ਭਾਣੈ ਖੇਲ ਖਿਲਾਵ।

ਸਭ ਕੋ ਕੀਤਾ ਉਸ ਹੀ ਕੇਰਾ ਸ੍ਰੀਚੰਦਰ ਮਿਲਿ ਹਸ ਹਸ ਪਾਵ॥੩॥੭੮॥

**ਪਾਰਬ੍ਰਹਮ ਕਾ ਅੰਤ ਨ ਪਾਰ।**

**ਹਰਿ ਹਰਿ ਜਾਪ ਜਪਤ ਦਿਨ ਰਾਤੀਂ ਹਰਿਜਨ ਲੀਨ ਰਹਿਤ ਇਕਸਾਰ॥੧॥ਰਹਾਉ॥**

ਕੋਟਿ ਯੁਗਨ ਜਿਨਿ ਭਈ ਹੈ ਚਾਂਪਨ ਚਿੱਲੇ ਚਿਲਾਇ ਪਹਾਰ।

ਨੇਮ ਸਇੰਦਨ ਸਿੰਧੁ ਰਚਾਇ ਨਗ ਪੰਖਨ ਜਿਨਿ ਦੀਨ ਵਿਡਾਰ॥੧॥

ਚੇਰ ਦੇਈ ਚੌਕੜਿ ਗਤਿ ਗਮਨਤ ਪੇਖੈ ਬ੍ਰਹਮਾ ਬਹੁ ਅਵਤਾਰ।

ਪੰਛਿਨਿ ਭਾਸ਼ਾ ਕੇ ਜੋਉ ਗਿਆਤੇ ਬੋਲਤਿ ਚੀਂਟੀ ਜਾਨਨਹਾਰ॥੨॥

ਸੰਗਿਆ ਚਿਰਜੀਵੀ ਜਿੰਹ ਹੋਈ ਹਾਰ ਗਏ ਤੇਉ ਬਲ ਹਾਰ।

ਕਿਨਹੂੰ ਭੇਦ ਨ ਲਖਿਓ ਪ੍ਰਭੁ ਕਾ ਸ੍ਰੀਚੰਦਰ ਹਰਿ ਸਿਮਰਨ ਸਾਰ॥੩॥੭੯॥

**ਪ੍ਰਭੁ ਸਿਮਰਨ ਕੀ ਲਾਗੀ ਪਿਆਸ।**
**ਆਰਬਲਾ ਯੁਗ ਕੋਟਿਨਿ ਪਾਉਂ ਚੌਦਹ ਲੋਕਨ ਤਨਨ ਉਜਾਸ॥੧॥ਰਹਾਉ॥**
ਰੋਮ ਰੋਮ ਪ੍ਰਤਿ ਜਿਹਵਾ ਉਪਜੈ ਨਾਹਿਨ ਵਿਆਪੈ ਭੂਖ ਪਿਆਸ।
ਜਪਤ ਰਹਉ ਪ੍ਰਭੁ ਨਾਮ ਸਦਾ ਹੀ ਵਿਰਥਾ ਜਾਇ ਨ ਕੋਉ ਸਵਾਸ॥੧॥
ਆਧਿ ਵਿਆਧਿਨ ਤ ਸਦਾ ਮੁਕਤਾ ਆਨ ਪਦਾਰਥ ਕੀ ਖਿਨ ਆਸ।
ਇਕ ਥਲ ਥਿਤ ਤਜਿ ਸਰਵ ਸੰਭਾਸ਼ਣ ਢੋਇਆ ਜਨ ਕਹੁੰ ਦੇਉ ਨ ਪਾਸ॥੨॥
ਪਾਰਬ੍ਰਹਮ ਲਿਵ ਏਕੈ ਅੰਤਰ ਜੀਵਨ ਸਰਵ ਬਿਤਾਉਂ ਖਾਸ।
ਤਉ ਬੂਝੈ ਤ੍ਰਿਸ਼ਣਾ ਮੋਰੀ ਸ੍ਰੀਚੰਦਰ ਹਰਿ ਨਾਮਹਿ ਆਸ॥੩॥੮੦॥
**ਹਮਰੇ ਬਸ ਨਹਿ ਕੁਛ ਸਵਾਮੀ।**
**ਜਿਓਂ ਭਾਵੈ ਤਿਓਂ ਖੇਲ ਖਿਲਾਵੈ ਤੂੰ ਪ੍ਰਭੁ ਸਭ ਘਟ ਅੰਤਰਯਾਮੀ॥੧॥ਰਹਾਉ॥**
ਜਿਸ ਤੂੰ ਚਾਹਹਿ ਨਿਜ ਪਗ ਲਾਵਹਿ ਜਿਸ ਚਾਹੈਂ ਤਿਸ ਥਪ ਹੈਂ ਕਾਮੀ।
ਜਿਸ ਚਾਹਹਿ ਤਿਸ ਨਿੰਦ ਕਰਾਵਹਿ ਜਿਸ ਚਾਹਹਿ ਉਸਤਤਿ ਗਨ ਗਰਾਮੀ॥੧॥
ਜਿਸ ਚਾਹਹਿ ਭੋਗਤ ਸਤੁਤਿ ਜਿਸ ਚਾਹਹਿ ਸ਼ਤ੍ਰੁਰਤਾ ਵਦਨਾਮੀ।
ਜਿਸ ਚਾਹਹਿ ਇਕ ਥਾਨ ਨਿਵਾਜੈ ਜਿਸ ਚਾਹਹਿ ਦਰ ਦਰ ਭੋਕਾਮੀ॥੨॥
ਜਿਸ ਚਾਹਹਿ ਤਿਸ ਤ੍ਰਿਸ਼ਣਾ ਨਿਵਾਰਹਿ ਜਿਸ ਚਾਹਹਿ ਤਿਸ ਅੰਨ ਜਲ ਖਾਮੀ।
ਜਿਸ ਚਾਹਹਿ ਤਿਸ ਨਾਮ ਜਪਾਵਹਿ ਸ੍ਰੀਚੰਦਰ ਪੂਰਣ ਪਰਧਾਮੀ॥੩॥੮੧॥
**ਮਾਧੋ ਹਮਰੇ ਵਸ ਕਛੁ ਨਾਹਿ।**

**ਜੈਸੇ ਪੂਰਵ ਤੁਮ ਲਿਖ ਦੀਨੋ ਤੈਸਹਿ ਕਰਮਣ ਰਤਿ ਮਨ ਮਾਹਿ॥੧॥ਰਹਾਉ॥**
ਕਿਸ ਹੂੰ ਲਾਇਓ ਹਰਿ ਭਗਤਿ ਮਹਿ ਕਿਸ ਹੂੰ ਪਠਾਇਓ ਬਹੁਤੇ ਰਾਹਿ।
ਕਿਸ ਹੂੰ ਸਤ ਸੰਤੋਸ਼ ਦ੍ਰਿੜ੍ਹਾਇਓ ਕਿਸ ਹੂੰ ਤ੍ਰਿਸ਼ਣ ਜਰਾਇਓ ਭਾਹਿ॥੧॥
ਕਿਸ ਹੂੰ ਵਨ ਵਨ ਭਰਮ ਭਰਮਾਇਓ ਕਿਸ ਹੂੰ ਨਹਿ ਮਲ ਵਿਆਪੀ ਕਾਹਿ।
ਕਿਸ ਹੂੰ ਸਿੰਘਾਸਨ ਦੀਨੋ ਕਿਸ ਹੂੰ ਭਿਕਸ਼ਾ ਹੇਤੁ ਨਿਬਾਹਿ॥੨॥
ਕੋਉ ਮਹਾ ਉਦਾਰ ਦਾਤਾਰਾ ਕੋਉ ਕੌੜੀ ਦੇ ਨ ਸਕਾਹਿ।
ਕਿਉ ਸੰਤ ਸੰਗ ਰੰਗ ਰਾਤਾ ਸ੍ਰੀਚੰਦਰ ਮਨ ਤਨਹਿ ਉਮਾਹਿ॥੩॥੯੨॥
**ਪ੍ਰਭੁ ਜੂ ਬਖਸ਼ ਨਿਜ ਦਾਸ।**
**ਅਪਨੀ ਮਇਆ ਧਾਰ ਗੁਰੁ ਗੋਵਿੰਦ ਰਾਮ ਨਾਮ ਦੀਜੈ ਮਨ ਆਸ॥੧॥ਰਹਾਉ॥**
ਆਨ ਪਦਾਰਥ ਕਉ ਨਹਿ ਚਾਹਹੁ ਨਿਸਿ ਦਿਨ ਰਵਉ ਪ੍ਰਭੁ ਗੁਣ ਤਾਸ।
ਦਵਾਰ ਤੁਮਾਰੇ ਔਰ ਨਿਹਾਰਉਂ ਪਰਮੇਸ਼ਵਰ ਪਹਿ ਹੀ ਅਰਦਾਸ॥੧॥
ਜਲਨ ਬੂਝੈ ਸੀਤਲ ਮਨ ਹੋਵੈ ਸਤਿ ਸੰਗਤਿ ਮਹਿ ਬੀਤੇ ਸਾਂਸ।
ਪ੍ਰੇਮ ਪਦਾਰਥ ਹਿਰਦੈ ਉਪਜੈ ਜਗਤ ਪਦਾਰਥ ਰਹਉਂ ਉਦਾਸ॥੨॥
ਹਉਮੈਂ ਰੋਗ ਨ ਤਨ ਉਪਜਾਵਉ ਤੁਮਰੇ ਅਗਰ ਚਰਹਾਵਤ ਮਾਸ।
ਜਬ ਲਗ ਜੀਵਉਂ ਇਹ ਜਗ ਭੀਤਰ ਸ੍ਰੀਚੰਦਰ ਨਹਿ ਮਿਟੈ ਪਿਆਸ॥੩॥੯੩॥
**ਰਤ ਪੀਨੇ ਰਾਜੇ ਭਵ ਹੋਇ।**
**ਦੰਡ ਦੇਤ ਲਖਿ ਨਿਰਧਨ ਪ੍ਰਾਣੀ ਬਾਟ ਪਾਰ ਨਹਿ ਮਾਰਤ ਕੋਇ॥੧॥ਰਹਾਉ॥**

ਸਾਧੁ ਦੁਖੀ ਨਿਜ ਗ੍ਰਹਿ ਦੂਰ ਬੈਠੇ ਨਿਆਇ ਨਾਮ ਗਤਿ ਹੋਇ ਲੋਇ।
ਵਢੀ ਦੇਅ ਨ ਖੂਨ ਸਜਾਲਹਿ ਧਰਮ ਗਇਓ ਧਨ ਅਗਰ ਪਲੋਇ॥੧॥
ਲਬਰੇ ਵਿਚਰਤ ਨਿਡਰ ਹੋਇ ਕਰਿ ਹਿੰਸਾ ਰਤ ਪਥ ਮਹਾ ਖਲੋਇ।
ਦੇਵ ਸਥਾਪਨ ਪ੍ਰਵਿਸ਼ੀ ਮਾਇਆ ਸੱਤੇਵਾਦ ਧਰ ਪੰਖ ਉਡੋਇ॥੨॥
ਕੂੜ ਵਾਕਿ ਵਿਨ ਠੌਰ ਨ ਕਾਈ ਪਾਪ ਵਿਕਾਰ ਪ੍ਰਚੂਰੇ ਭੋਇ।
ਕਾਲ ਰਾਤਿਰ ਵਿਆਪੀ ਦੁਨੀਆ ਸ੍ਰੀਚੰਦਰ ਸਸਿ ਹਰਿ ਹਰਿ ਓਇ॥੩॥੯੪॥

**ਭਵ ਮਹਿ ਨਾਹਿਨ ਕੋ ਰਖਵਾਰੋ।**
**ਲੂਚ ਲਵਾਰ ਅਵਾਰ ਕਬਾੜਨ ਵਿਚਰਤ ਧਰਣੀ ਰਚਿ ਪਰਿਵਾਰੋ॥੧॥ਰਹਾਉ॥**
ਵਿਨ ਰਾਜੇ ਕੈ ਪਰਜਾ ਦੁਖਾਰੀ ਮਹਿਲ ਪਰਵੇਸ਼ੇ ਰਤਿ ਪਰ ਨਾਰੋ।
ਮਹਰ ਮੁਕਦਮ ਲਹੂ ਪੀਵਣੇ ਧਨ ਲੂਟਨ ਜਿਨਿ ਪਰਮ ਵਿਹਾਰੋ॥੧॥
ਵਢੀ ਲੈ ਕੇ ਦੇਤ ਗਵਾਹੀ ਸਮ ਨ ਸਵੇਤ ਜਾਮਾ ਗਰ ਪ੍ਰਚਾਰੋ।
ਅਪਰਾਧੀ ਛੂਟਤ ਵਿਨ ਦੂਸ਼ਣ ਸਾਧੁ ਬੰਧਤ ਦੋਖ ਸਮਾਰੋ॥੨॥
ਬੰਦੀ ਖਾਨੇ ਮੰਦਿਰ ਭਾਂਗ ਅਫੀਮ ਸੁਰਾ ਪ੍ਰਚਾਰੋ।
ਆਮਿਸ਼ਹਾਰ ਵਿਥਾਰ ਘਨੇਰੋ ਸ੍ਰੀਚੰਦਰ ਕਵਨ ਵਿਚਾਰੋ॥੩॥੯੫॥

**ਨਾਵਕ ਪਾਵਕ ਬੁਝਣ ਨ ਪਾਵੈ।**
**ਈਂਧ ਤ੍ਰਿਅ ਬਹੁਵਿਧਿਨ ਸਕੇਲੀ ਤੇਜ ਪ੍ਰਚੰਡ ਸੁ ਅਧਿਕ ਜਲਾਵੈ॥੧॥ਰਹਾਉ॥**
ਵਿਸ਼ੇ ਵਾਸਨਾ ਪਵਨ ਸੰਗ ਲਹਿ ਜਵਾਲ ਆਕਾਸ਼ ਧਧਕਤੀ ਜਾਵੈ।

ਸੰਸਾਰੀ ਲਗ ਕਾਮ ਜਲਤ ਹੈ ਭੁੰਨ ਭੁੰਨ ਕਾਲ ਖਾਇ ਡਕਰਾਵੈ॥੧॥
ਜਵਨ ਉਪਾਇ ਨ ਸ਼ਾਂਤ ਹੋਤ ਹੈ ਦਿਨ ਦੂਨੀ ਨਿਸਿ ਚੌਗੁਣ ਥਾਵੈ।
ਜਨਮ ਕਾਲ ਸੇ ਮਰਣ ਪਰਿਅੰਤੈ ਜਲਤ ਸੋ ਵਾਰਿਦ ਗੁਰੁ ਨ ਪਾਵੈ॥੨॥
ਅਪਨੀ ਕਿਰਪਾ ਕਰੈ ਹਰਿ ਸਵਾਮੀ ਤਿਸ ਜਨ ਸਾਧੂ ਸੰਗ ਮਿਲਾਵੈ।
ਬੰਧਨ ਕਾਟ ਕਰਤ ਨਿਜ ਦਾਸਾ ਸ੍ਰੀਚੰਦਰ ਤਿਸ ਜਲਨ ਬੁਝਾਵੈ॥੩॥੯੬॥

**ਪਾਰਬ੍ਰਹਮ ਕੀ ਅਮਿਤ ਵਡਾਈ।**
**ਨਾਮ ਦਾਨ ਦੇਅ ਜਨ ਅਪਨੇ ਆਤਮ ਅੰਤਰ ਸ਼ਾਂਤਿ ਉਪਾਈ॥੧॥ਰਹਾਉ॥**
ਭੜ ਭੜ ਪਾਵਕ ਭਾਠ ਭਰਵਾਨਾ ਅਨਿ ਜੀਵ ਜਲਤੇ ਤੜਪਾਈ।
ਸਾਧੁ ਸੰਗਿ ਰਸ ਹਰਿ ਹਰਿ ਪਾਇਓ ਹਉਮੈਂ ਮੇਟ ਇਕ ਲਿਵ ਲਾਈ॥੧॥
ਆਧਿ ਵਿਆਧਿ ਉਪਾਧਿ ਵਿਨਾਸੀ ਪੀੜ ਗਵਾਇ ਸੁਖਹਿ ਸਰਸਾਈ।
ਜਨਮ ਜਨਮ ਕੇ ਵਿਛੁੜੇ ਮੇਲੇ ਲੱਖ ਚੌਰਾਸੀ ਯੋਨੀ ਵਿਹਾਈ॥੨॥
ਦੁਵਿਧਾ ਨਾਸ ਭਈ ਮਨ ਮਾਨਿਆ ਸੰਸ਼ੈ ਭਰਮ ਦੀਏ ਵਿਨਸਾਈ।
ਸਿਲਕ ਕਾਟਿ ਪਦ ਊਚ ਨਿਵਾਜੇ ਸ੍ਰੀਚੰਦਰ ਸਭ ਝੁਕਤਿ ਲੁਕਾਈ॥੩॥੯੭॥

**ਪਰਮੇਸ਼ਵਰ ਜਿਸ ਕਿਰਪਾ ਧਾਰੀ।**
**ਨਿਤ ਨਿਤ ਨਾਮ ਜਪਤ ਹਰਿ ਰਸਨਾ ਮੋਹ ਮਾਇਆ ਕੀ ਪ੍ਰੀਤਿ ਵਿਸਾਰੀ॥੧॥ਰਹਾਉ॥**
ਪਾਰਬ੍ਰਹਮ ਸਭ ਮਧੇ ਰਵਿਆ ਕਸ਼ੱਤਰੀ ਬ੍ਰਾਹਮਣ ਵੈਸ਼ ਚੰਡਾਰੀ।
ਵਣ ਤਿਰਣ ਏਕੋ ਏਕ ਪਛਾਤਾ ਦੁਵਿਧਾ ਭੇਟ ਭਇ ਨਿਰੰਕਾਰੀ॥੧॥

ਨਿਰਮਲ ਹਿਰਦੇ ਪ੍ਰਭੁ ਗੁਣ ਗਾਵਤ ਤ੍ਰਿਸ਼ਣਾ ਭੂਖ ਗੋਵਿੰਦ ਵਿਡਾਰੀ।
ਅਪਨ ਬਖਸ਼ਿਸ਼ ਕੀਨੀ ਕਰਤੇ ਸ਼ਾਂਤ ਭਇ ਉਰ ਹਉਂ ਪਰਿਹਾਰੀ॥੨॥
ਸੰਤ ਸੰਗ ਵੈਕੁੰਠ ਸਮਾਇ ਨੈਣੀ ਪੇਖਿਓ ਰਾਮ ਮੁਰਾਰੀ।
ਤ੍ਰਿਪਤ ਨ ਆਵਤ ਨਾਮ ਉਚਾਰਤ ਸ੍ਰੀਚੰਦਰ ਧੰਨ ਜਨਮ ਸੁਧਾਰੀ॥੩॥੮੮॥

**ਗੁਰੁ ਗੋਵਿੰਦ ਸਦਾ ਕਿਰਪਾਲ।**
**ਪ੍ਰਤਿਪਾਲਕ ਜਨ ਕਉ ਸਦਾ ਹਿਤਕਰਿ ਨਾਮ ਦਾਨ ਦੇ ਕਰਤ ਨਿਹਾਲ॥੧॥ਰਹਾਉ॥**
ਤਾਤੀ ਵਾਉ ਨ ਲਾਗਨ ਪਾਵੈ ਰਾਮ ਕਾਰ ਚਹੁੰਦਿਸਿ ਕਰ ਡਾਲ।
ਦੁਰਜਨ ਖੜਗ ਵਗਾਵਤ ਵਧਹਿਤ ਤਾਹਿ ਵਚਾਵਤ ਹੈ ਕਰਿ ਢਾਲ॥੧॥
ਭੂਖ ਦੂਖ ਨਹਿ ਨਿਕਟੈ ਆਵਤ ਸਦਾ ਸੰਭਾਲਤ ਹਿਰਦੈ ਬਾਲ।
ਵਨ ਬੇਹੜ ਨਿਰਜਨ ਥਲ ਭੀਤਰਿ ਕਰਤ ਦਿਖਾਵਨ ਮਾਰਗ ਚਾਲ॥੨॥
ਸਾਗਰ ਬੋਹਿਥ ਬੂਡਤ ਤਾਰੇ ਖੁੰਝੇ ਕਉ ਪਹੁੰਚਾਵਤ ਸਾਲ।
ਔਖੀ ਘੜੀ ਨ ਦੇਖਨ ਪਾਵੈ ਸ੍ਰੀਚੰਦਰ ਰਖਿਅਕ ਗੋਪਾਲ॥੩॥੮੯॥

**ਨਾਰਾਇਣ ਕੀ ਵਡੀ ਵਡਿਆਈ।**
**ਨੀਚਹਿ ਊਚ ਕਰਤ ਛਿਨ ਭੀਤਰ ਅਪਨੇ ਮੇਲੇ ਮੇਲ ਮਿਲਾਈ॥੧॥ਰਹਾਉ॥**
ਉਦਰ ਭਰਨ ਹਿਤ ਦਰ ਦਰ ਜੋਹਤ ਰਾਜ ਸਿੰਘਾਸਨ ਪਵਨ ਝੁਲਾਈ।
ਕੋਇ ਨ ਜਾਨੈ ਕੋਇ ਨ ਮਾਨੈ ਤਿਨ ਪਦ ਪਰਤੀ ਸਰਵ ਲੋਕਾਈ॥੧॥
ਫਟਾ ਲੂੰਗੜਾ ਲੋਚਤ ਓੜਨਿ ਪਸ਼ਮੰਬਰ ਤਨ ਪਰ ਓਢਾਈ।

ਆਦਰ ਕੋਇ ਨ ਦੇਵਤ ਜਿਨ ਕਉ ਹੋਵੇ ਨ ਨਿਰਾਦਰ ਕਾਈ॥੨॥
ਜਿਨ ਕੀ ਕੋਇ ਨ ਸੁਨਤ ਪੁਕਾਰਾ ਸ੍ਰੀਚੰਦਰ ਤਿਸ ਬਾਤ ਬਨਾਈ।
ਕਰਤੇ ਹਾਥ ਅਪਨੇ ਮਹਿ ਰਾਖੀ ਸਭ ਵਿਧਿ ਕੀ ਠਕੁਰਾਈ॥੩॥੯੦॥

**ਸੰਤ ਕੀ ਸੇਵਾ ਸਦਾ ਸੁਹੇਲੀ।**
**ਧਰਮ ਰਾਇ ਕਾ ਲੇਖਾ ਚੂਕੈ ਜਨਮ ਮਰਣ ਗਤਿ ਪਰੇ ਪਰੇਲੀ॥੧॥ਰਹਾਉ॥**
ਮੋਹ ਮਿਥਿਆ ਮਹਿ ਡਾਰਤ ਜੋਊ ਸਾਕਤ ਸੇਵਾ ਅਧਿਕ ਦੁਹੇਲੀ।
ਸਾਧੂ ਸੰਗ ਨਵਨਿਧਿ ਸਿਧਿ ਪ੍ਰਾਪਤ ਗੁਣ ਨਿਧਾਨ ਪ੍ਰੀਤਮ ਹਰਿ ਮੇਲੀ॥੧॥
ਮਨਮੁਖ ਮੁਖ ਜੁੜਨ ਕੀਨਹੇ ਕਾਲਖ ਦਾਗ ਲਗਤ ਉਰ ਲੈਲੀ।
ਮਨ ਨਿਰਮਲ ਸੰਗ ਸੰਭਾਸ਼ਣ ਰਾਮ ਨਾਰਾਇਣ ਗੋਵਿੰਦ ਸੈਲੀ॥੨॥
ਮਹਾ ਆਨੰਦ ਹਰਿ ਹਰਿ ਕੀਰਤਨ ਸੰਗ ਸਾਧੁ ਪਰਣ ਕੁਟੈਲੀ।
ਪੱਕੇ ਧੌਲਰ ਮਨਮੁਖਨ ਕੇਰ ਸ੍ਰੀਚੰਦਰ ਵਿਸ਼ਧਾਰ ਵਸੈਲੀ॥੩॥੯੧॥

**ਹਰਿ ਰਾਖਤ ਪੈਜ ਭਗਤ ਜਨ ਕੇਰੀ।**
**ਹਾਥ ਦੇਅ ਰਾਖਿਓ ਪ੍ਰਹਲਾਦੇ ਪ੍ਰਗਟ ਭਇਓ ਪ੍ਰਭੂ ਥੰਮ ਉਘੇਰੀ॥੧॥ਰਹਾਉ॥**
ਅਵਿਚਲ ਪਦ ਧਰੁਵ ਕੋ ਹਰਿ ਦੀਨੋ ਰਿਸ਼ੀਵਰ ਘੂਮਤ ਚਾਰ ਚੁਫੈਰੀ।
ਸੰਪਤਿ ਨਿੱਖੁਟ ਸੁਦਾਮੈ ਪਾਈ ਲਾਜ ਦਰੋਪਦੀ ਗਈ ਨ ਗੇਰੀ॥੧॥
ਸਰਵ ਸਿਧਿ ਹਨੁਮਾਨ ਵਡਾਈ ਚਰਣ ਕਮਲ ਕੌਂਸਲ ਖਤਿ ਹੇਰੀ।
ਪਥ ਰਥ ਹਾਂਕ ਗਿਰਿਧਾਰੀ ਗਮਨਿਓ ਕੌਰਵ ਕੁਲ ਨਾਸੀ ਇਕ ਬੇਰੀ॥੨॥

ਜਲ ਅਗਨਿ ਭੈਅ ਪਵਨ ਨਿਵਾਰੇ ਪਰਵਤ ਛਾਰ ਕਰਤ ਵਿਨ ਦੇਰੀ।
ਗੋਪਾਲ ਦਾਮੋਦਰ ਰਿਸ਼ੀਕੇਸ਼ ਪ੍ਰਭੁ ਸ੍ਰੀਚੰਦਰ ਰਹਿ ਹੈ ਜਨ ਨੇਰੀ॥੩॥੯੨॥
**ਜਨ ਕੀ ਕਰਤ ਰਖਿਆ ਪ੍ਰਭੁ ਆਪ।**
**ਰਾਮ ਕਾਰ ਨਾਰਾਇਣ ਖੈਂਚਤ ਲਗਤ ਨਹੀਂ ਤਨ ਕੋ ਸੰਤਾਪ॥੧॥ਰਹਾਉ॥**
ਜੋ ਜਨ ਉਪਰ ਵਾਰ ਪ੍ਰਹਾਰਤ ਢਾਲ ਧਾਰ ਬੋਚਤ ਪਗ ਦਾਪ।
ਜਹਿ ਜਨ ਭੀੜ ਪਰਤ ਅਨਹੋਨੀ ਕਰਿ ਉਧਮ ਗੋਵਿੰਦ ਪਧਰਾਪ॥੧॥
ਅਪਰ ਨਹੀਂ ਤਿੰਹ ਸਮ ਕੋ ਦੂਜਾ ਛਿਨ ਮਹਿ ਮੇਟੈ ਸਗਰੇ ਪਾਪ।
ਗਰਵਨ ਗਰਵ ਨਿਵਾਰਨ ਕਾਰਣ ਬਹੁ ਪ੍ਰਕਾਰੀ ਰਚਿਤ ਕਲਾਪ॥੨॥
ਭੀਤਰ ਬਾਹਰ ਜਨ ਨਿਰਜਨ ਥਲ ਘਟ ਘਟ ਪਦ ਪਦ ਸਰਵ ਵਿਆਪ।
ਸ੍ਰੀਚੰਦਰ ਮਨ ਸਿਮਰਹੁ ਸਵਾਮੀ ਚੰਡ ਪ੍ਰਚੰਡ ਅਖੰਡ ਅਮਾਪ॥੩॥੯੩॥
**ਹਉਮੈਂ ਕਰਤ ਕਰਤ ਦੁਖ ਪਾਈਐ।**
**ਰਾਵਣ ਹਉਮੈਂ ਮਾਰ ਨਿਵਾਰਿਓ ਕੋਟਿਨ ਮਿਤਰ ਨ ਭਇਓ ਸਹਾਈਐ॥੧॥ਰਹਾਉ॥**
ਸਵਾ ਲੱਖ ਨਾਤੀ ਲੱਖ ਸੁਤ ਯੁਤ ਕੁੰਭਕਰਣ ਸੇ ਯੋਧਾ ਭਾਈਐ।
ਚਤੁਰੰਗਿਣੀ ਕਸ਼ੌਹਿਣੀ ਕਈ ਕੋਟਿ ਮੇਘਨਾਦ ਸੇਨਾਪਤਿ ਰਾਈਐ॥੧॥
ਮੰਤਰੀ ਬੁਧਿਮਾਨ ਸਾਰਣ ਮੇ ਕੁੰਭ ਅਕੁੰਭ ਨਿਕਾਇ ਲਖਾਈਐ।
ਕੰਚਨ ਨਗਰੀ ਸ਼ਿਵਪੂਜਾ ਰਤਿ ਆਗਿਆਕਾਰੀ ਦੇਵ ਮਹਾਈਐ॥੨॥
ਸੂਪਕਾਰ ਨਿਸਿਪਤਿ ਦਿਨਪਤਿ ਜਿਹਿ ਪਾਵਕ ਰਜਕ ਕਰਮ ਹੇਰਾਈਐ।

ਨਿਮਸ਼ ਗਰਵ ਸ੍ਰੀਚੰਦਰ ਵਿਨਾਸਿਓ ਅਟਕਿਓ ਰਾਮ ਨ ਸਾਗਰ ਖਾਈਐ॥੩॥੯੪॥
**ਸਰਵ ਥਾਨ ਪ੍ਰਭੁ ਰਖਿਆ ਕੀਨ।**
**ਹਾਥ ਦੇਅ ਰਾਖਿਓ ਕਰਿ ਅਪਨਾ ਕਰਤੇਪੁਰਖ ਗੋਪਾਲ ਪ੍ਰਵੀਣ॥੧॥ਰਹਾਉ॥**
ਦੋਖੀ ਦੁਸ਼ਟ ਰਹੇ ਝਖ ਮਾਰਤ ਸ਼ਸਤਰ ਅਸਤਰ ਕੋ ਚਲਨ ਨ ਦੀਨ।
ਯੰਤਰ ਮੰਤਰ ਜਨ ਬਾਂਧ ਖਲਾਰੇ ਮੂਰਤਿ ਪਾਹਨ ਸਮਸਰ ਚੀਨ॥੧॥
ਚਹੁੰ ਦਿਸਿ ਕੋਟਿ ਹਰਿ ਕਿਰਪਾ ਕਾ ਮੁਹਕਮ ਦਵਾਰੈ ਬਜਰ ਜੜੀਨ।
ਗੋਲੀ ਗੋਲਾ ਤੁਪਕ ਤੁਫੰਗੜ ਭੂਤ ਈਟ ਇਤ ਉਤ ਫੈਂਕੀਨ॥੨॥
ਦਾਮੋਦਰ ਸ੍ਰੀਪਤਿ ਜਨ ਪਾਲਕ ਮਾਲਕ ਦੂੰਹ ਲੋਕਨ ਮਤਿ ਦੀਨ।
ਸ੍ਰੀਚੰਦਰ ਸਿਮਰਉਂ ਦਿਨ ਰੈਣੀ ਸਦਾ ਸਹਾਇਕ ਗਹਰ ਮਿਹੀਨ॥੩॥੯੫॥
**ਪਾਰਬ੍ਰਹਮ ਕਾ ਬੜਾ ਪ੍ਰਤਾਪ।**
**ਕੋਇ ਨ ਪਹੁੰਚਨ ਹਾਰਾ ਦੂਜਾ ਅਲਖ ਅਖੰਡ ਪ੍ਰਚੰਡ ਅਭਾਪ॥੧॥ਰਹਾਉ॥**
ਕਰਤੇ ਕੈ ਹਥ ਸਰਵ ਬਡਾਈ ਜਿਸ ਚਾਹੈ ਤਿਸ ਦੇਵੈ ਆਪ।
ਊਂਚਹਿ ਨੀਚ ਕਰਤ ਛਿਨ ਮਾਹੀ ਨੀਚਹਿ ਊਚ ਸਿੰਘਾਸਨ ਥਾਪ॥੧॥
ਊਣੇ ਭਰੇ ਭਰੇ ਕਰਿ ਊਣੈ ਆਕਰਖੀ ਉਦਕਰਖੀ ਜਾਪ।
ਇਕ ਪਲ ਲਗਤ ਨ ਪੁੰਨੀ ਡਾਰਤ ਚਾੜ੍ਹਤ ਸਾਤ ਲੋਕ ਗ੍ਰਹਿ ਪਾਪ॥੨॥
ਪਗ ਬੇਡੀ ਬੰਧਨ ਹਾਰੈ ਬੰਦ ਸਾਲ ਛੁਟਕਾਇ ਅਮਾਪ।
ਸ੍ਰੀਚੰਦਰ ਗੋਵਿੰਦ ਗੁਣ ਗਾਵੈ ਚਿੱਤ ਪ੍ਰਸੰਨ ਉਰ ਮਾਹੀ ਧਰਾਪ॥੩॥੯੬॥

**ਅਕਥ ਕਥਾ ਹਰਿ ਕਥੀ ਨ ਜਾਇ।**
**ਕਾਗ ਭੁਸ਼ੁਣਡੀ ਸਦਾ ਸਦ ਗਾਵਤ ਉਡ ਉਡ ਪੇਖ ਪੇਖ ਵਿਸਮਾਇ॥੧॥ਰਹਾਉ॥**
ਸ਼ੇਸਨਾਗ ਨਿਤ ਨਵਤਨ ਨਾਵਨ ਦੋਇ ਸਹੱਸਰ ਜਿਹਵਾ ਨ ਮੁਕਾਇ।
ਵਿਆਸ ਪਰਾਸ਼ਰ ਨਾਰਦ ਸ਼ਾਰਦ ਪਿਪਲਾਇਨ ਆਦਿ ਸਮੁਦਾਇ॥੧॥
ਸਨਕ ਸਨੰਦਨ ਸਨਤਕੁਮਾਰ ਸੋ ਪਰਮ ਰਿਸ਼ੀਸ਼ਵਰ ਮੁਨਿਨ ਮਹਾਇ।
ਧਿਆਨ ਮਗਨ ਸ਼ੰਕਰ ਥਿਤਿ ਇਕਰਸ ਅੱਖਰ ਮੁਖ ਸੇ ਵਰਣ ਨ ਜਾਇ॥੨॥
ਥਕ ਥਕ ਪਕਸ਼ੀ ਅੰਤਰਿਕਸ਼ ਸੇ ਉਤਰੇ ਧਰਣੀ ਪਰ ਬਲ ਲਾਇ।
ਅਲਖ ਅਕਥ ਅਗਮੇ ਅਪਾਰ ਸ੍ਰੀਚੰਦਰ ਕਥ ਕਥ ਸਿਰ ਨਿਆਇ॥੩॥੯੭॥
**ਅਨਾਥਨ ਨਾਥ ਗੋਪਾਲ ਮੁਰਾਰੀ।**
**ਸ਼ਰਣ ਪਾਲ ਜਨ ਜਨ ਪ੍ਰਤਿਪਾਲਕ ਅਰਿਦਲ ਘਾਇਲ ਪ੍ਰਭੁ ਗਿਰਿਧਾਰੀ॥੧॥ਰਹਾਉ॥**
ਸੂਖਮ ਸੇ ਸੂਖਮ ਕਰਿ ਕਹੀਐ ਅਸਥੂਲ ਪੁਕਾਰੀ।
ਸਰਵ ਸੰਗ ਸਭ ਸੇ ਨਿਰਲੇਪਾ ਸ਼ਰਭ ਰੂਪ ਅਨਰੂਪ ਬਿਹਾਰੀ॥੧॥
ਕਵਨ ਬ੍ਰਹਮ ਕੋ ਮਾਇਆ ਕਹੀਐ ਕੋ ਕਥਤੋ ਕੋ ਹਏ ਅਧਿਕਾਰੀ।
ਕਵਨ ਆਇ ਪੁਨ: ਕਵਨ ਜਾਇਗੋ ਕੋ ਹੈ ਜਿਹਿ ਯਹ ਖੇਲ ਖਿਲਾਰੀ॥੨॥
ਕਿਹ ਰਚਨਾ ਕੇ ਭੇਦ ਬਨਾਇ ਕੋ ਹੈ ਜਿਨ ਸਭ ਦਇ ਉਜਾਰੀ।
ਸ੍ਰੀਚੰਦਰ ਜਿਹਿ ਸਮਾਧਾਨ ਨਹਿ ਤਾਹੂੰ ਕੇ ਹਮ ਅਹੰ ਪੁਜਾਰੀ॥੩॥੯੮॥
**ਬਖਸ਼ਨਹਾਰ ਗੋਵਿੰਦ ਗੁਣ ਧਾਮ।**

**ਜਨ ਕੇ ਅਨਿਕ ਪਾਪ ਛਿਨ ਭੀਤਰ ਭਸਮ ਕੀਏ ਨਾਰਾਇਣ ਰਾਮ॥੧॥ਰਹਾਉ॥**
ਜਾਤ ਪਾਤ ਨ ਵਿਚਾਰੀ ਕੋਊ ਜਾ ਕੋ ਦੀਨੋ ਹਰਿ ਪ੍ਰਭੁ ਧਾਮ।
ਈਂਧਨ ਢੇਰ ਸਕੇਲ ਬਨਾਇਓ ਰੰਚਕ ਪਾਵਕ ਭਸਮ ਤਮਾਮ॥੧॥
ਸਾਰੀ ਆਯੂ ਵਿਤਾਈ ਕਸਮਲ ਤੋਤੇ ਹੇਤ ਭਨਿਓ ਮੁਖ ਨਾਮ।
ਅਜਾਮਲ ਰਤਿ ਵੇਸਵਾ ਭੋਗਨਿ ਪੁਤਰ ਨਾਰਾਇਣ ਅੰਤ ਭਨਾਮ॥੨॥
ਕੋਊ ਪੂਜ ਕਰਮ ਅਰੁ ਤੀਰਥ ਜਪ ਤਪ ਸੰਯਮ ਨਿਯਮ ਨ ਯਾਮ।
ਭਇਆ ਅਪਾਰ ਸੁਮਾਰ ਨ ਪਾਵਤ ਸ੍ਰੀਚੰਦਰ ਮਾਧਵ ਘਨਸ਼ਿਆਮ॥੩॥੯੯॥
**ਕਰਿ ਕਰਿ ਅਵਗੁਣ ਝੜ ਝੜ ਪੜੀਐ।**
**ਤਨ ਧਨ ਜੋਵਨ ਸਰਵ ਗਵਾਇ ਰੋਇ ਰੋਇ ਜਲ ਨਇਨਹੁੰ ਝੜੀਐ॥੧॥ਰਹਾਉ॥**
ਪੁਸਟ ਆਹਾਰ ਜੇਤਾ ਕਛੁ ਖਾਈਐ ਸਰਵ ਵਿਆਰਥ ਹਾਨੀ ਸੜੀਐ।
ਗੌਰ ਵਰਣ ਸੁੰਦਰ ਪਟ ਅੰਬਰ ਪਿਖਤ ਸਰੀਰ ਭਸਮ ਉਡਿ ਮੜੀਐ॥੧॥
ਭੁਜਦੰਡ ਬਲਵੰਡਨ ਕਰਿ ਕਰ ਸਮ ਨਹਾਇ ਰਾਖ ਛਾਨਤ ਸਿਰ ਧੜੀਐ।
ਸਰਭਵੰਤ ਚਾਤੁਰ ਅਤਿ ਸੋਭਾ ਵਿਨਸਤ ਲਾਗਿ ਏਕਉ ਘੜੀਐ॥੨॥
ਰਸ ਕਸ ਭੋਗ ਭੋਗ ਮਦ ਮਾਤਾ ਗਾਲਨ ਦੋਇ ਗਹਿਰ ਨਿਹੜੀਐ।
ਈਹਾਂ ਰੋਗ ਨਰਕ ਦੁਖ ਆਗੈ ਸ੍ਰੀਚੰਦਰ ਝੁਰ ਝੁਰ ਮਨ ਕੜੀਐ॥੩॥੧੦੦॥
**ਪਾਪ ਕਸਮਲ ਰੁਚਿ ਪਛਤਾਵਾ।**
**ਮਨਮੁਖ ਸੰਗਤਿ ਮਦ ਆਮਿਸ਼ ਰੁਚਿ ਪਰਧਨ ਪਰਤਨ ਸੰਗ ਲੁਭਾਵਾ॥੧॥ਰਹਾਉ॥**

ਨਿਸਿਦਿਨ ਵਿਸ਼ੈ ਭੋਗ ਰੰਗ ਰਾਤਾ ਮਨ ਚੰਚਲ ਕਾ ਨਹੀਂ ਟਿਕਾਣਾ।
ਏਕ ਸੇ ਏਕ ਵਡਚੜ੍ਹੈ ਉਪਦਰਵ ਦਇਆ ਵਿਸਾਰ ਹਿੰਸ ਲਪਟਾਣਾ॥੧॥
ਰਤਨ ਅਮੋਲਕ ਸਵਾਸ ਗਵਾਇ ਮੂਲ ਨ ਪਾਹਿਓ ਏਕ ਦੁਗਾਣਾ॥
ਸਕਲੀ ਆਯੂ ਵਿਅਰਥ ਵਿਹਾਈ ਬਲ ਵੀਰਜ ਪਤਿ ਰਹਿਓ ਨ ਤਾਣਾ॥੨॥
ਪਾਛਲ ਗਈ ਨ ਆਗਲ ਪਾਈ ਕਾਲ ਸੀਸ ਚੜ੍ਹ ਦਇਓ ਨਿਸਾਣਾ।
ਮਨਮੂਰਖ ਅਜਹੂੰ ਨਹਿ ਸਮਝਤ ਸ੍ਰੀਚੰਦਰ ਵਿਨ ਸਾਧੁ ਸੁਜਾਣਾ॥੩॥੧੦੧॥

**ਕਰਿ ਅਵਗੁਣ ਪਛਤਾਹਿੰਗਾ ਮਨ।**
**ਜੋਵਨ ਧਨ ਪ੍ਰਭੁਤਾ ਕੋ ਖੋ ਕਰ ਹਾਥ ਝਾੜ ਉਠਿ ਜਾਹਿੰਗਾ ਮਨ॥੧॥ਰਹਾਉ॥**
ਜਿਨ ਸਿਓਂ ਹਿਤ ਠਾਨੈਂ ਰਚਿ ਰਹਿਓ ਤਿਨ ਤੇ ਕਛੁ ਨ ਪਾਵੇਂਗਾ।
ਰਤਨ ਜਾਨ ਪਰ ਨਾਰਿ ਲੁਭਾਇਓ ਮਲ ਮੂਤਰ ਰੁਚਿ ਆਵੇਂਗਾ॥੧॥
ਲਛਣ ਨਿਰੇ ਨਿਗਮ ਆਗਮ ਲਖਿ ਯਾ ਹੀ ਸਿਓਂ ਚਿੱਤ ਲਾਵਹਿੰਗਾ।
ਪਗ ਡੋਲਤ ਕਰ ਸ਼ਾਕਿਤ ਵਿਹੂਨੇ ਨਇਨਨ ਕਛੁ ਨਹਿ ਲਖਾਵਹਿੰਗਾ॥੨॥
ਕੰਠੇ ਕਠ ਅਟਪਟ ਮੁਖ ਬੋਲਤ ਪੁਤਰ ਮਿਤਰ ਨ ਸੁਖਾਵਹਿੰਗਾ।
ਸਾਧੂ ਸੰਗ ਹਰਿਭਜਨ ਤਿਆਗੈ ਸ੍ਰੀਚੰਦਰ ਗੁਰੜਾਵਹਿੰਗਾ॥੩॥੧੦੨॥

**ਅਵਿਚਲ ਨੀਂਵ ਸਤਿਗੁਰੁ ਰਾਖੀ।**
**ਮਹਾ ਪ੍ਰਲੈ ਮਹਿ ਡੋਲਤ ਨਾਹੀ ਬ੍ਰਹਮਾ ਵਿਸ਼ਣੂ ਰੁਦਰ ਭਇ ਸਾਖੀ॥੧॥ਰਹਾਉ॥**
ਠਾਕੁਰ ਥਾਨ ਸੁਹਾਨਾ ਊੱਚਾ ਚੌਂਧਤ ਪੇਖਤ ਜੋ ਜਨ ਆਖੀ।

ਚਮਕ ਦਮਕ ਰਤਨ ਮਣਿ ਖਚਿੱਤ ਟਿਕਣ ਨ ਪਾਵਤ ਉਪਰ ਭਾਖੀ॥੧॥
ਚਤੁਰ ਦਿਸ਼ਾ ਫੂਲਨ ਫੁਲਵਾੜੀ ਭੰਵਰ ਗੁੰਜਾਰਤ ਸੰਘ ਨ ਲਾਖੀ।
ਹਰਿ ਹਰਿ ਨਾਮ ਹਰੀ ਹਰਿਆਵਲੀ ਸੰਤ ਸੰਗ ਜੁਰਤੇ ਅਭਿਲਾਖੀ॥੨॥
ਮੋਰਨ ਨਿਰਤਕਾਰ ਮੰਦ ਵਰਸਾ ਛਹਿਵਰ ਧਾਮ ਵਿਨਾਸੀ ਭਾਖੀ।
ਆਨੰਦ ਮਗਨ ਰਾਮ ਰੰਗ ਰਾਤੇ ਸ੍ਰੀਚੰਦਰ ਜਿਨਿ ਉਰ ਨਹਿ ਕਾਖੀ॥੩॥੧੦੩॥

**ਪਤਿ ਰਾਖੀ ਗੁਰੁ ਸਤਿਗੁਰੁ ਪੂਰੇ।**
**ਪਰਦਾ ਮੂਲ ਨ ਉਘੜਨ ਦੀਨੋ ਜੈ ਜੈਕਾਰ ਚਤੁਰ ਦਿਸ ਤੂਰੇ॥੧॥ਰਹਾਉ॥**
ਅੰਤਰ ਹਉਮੈਂ ਮੈਲ ਨਿਵਾਰੀ ਨਿਰਮਲ ਉਰ ਸਭ ਮਿਟੈ ਬਿਸੂਰੇ।
ਸਤ ਸੰਗਤਿ ਅਮ੍ਰਿਤਸਰ ਨਹਾਇ ਕਾਕ ਕਲੰਕ ਮਿਟਾਇ ਠਰੂਰੇਂ॥੧॥
ਜਨਮ ਮਰਣ ਕਾ ਸੰਸ਼ਾ ਮੇਟਿਓ ਆਨੰਦ ਮਗਨ ਸਹਿਜ ਭਰਪੂਰੇ।
ਦੁਵਿਧਾ ਪੀੜ ਵਿਨਾਸੀ ਸਗਲੀ ਜਹਿ ਤਹਿ ਪੇਖਿਓ ਪ੍ਰਭੁ ਹਜੂਰੇ॥੨॥
ਅਚਲ ਸਮਾਧ ਅਗਾਧ ਸਰੂਪੀ ਨਹਿ ਡੁਲਾਵਤ ਵਾਯੂ ਵਘੂਰੇ।
ਜਲ ਥਲ ਮਹਿਅਲ ਸਰਵ ਨਿਵਾਸੀਂ ਸ੍ਰੀਚੰਦਰ ਸਨਮੁਖ ਪਿਤ ਨੂਰੇ॥੩॥੧੦੪॥

**ਜਾ ਕੀ ਜੋਤਿ ਸਗਲ ਘਟ ਛਾਈ।**
**ਵਣ ਤਿਰਣ ਪਰਵਤ ਸਰਵ ਨਿਵਾਸੀ ਜੀਵ ਜੰਤੁ ਮਹਿ ਏਕ ਸਮਾਈ॥੧॥ਰਹਾਉ॥**
ਸਰਵ ਨਿਰੰਤਰ ਵਹੀ ਪ੍ਰਕਾਸ਼ਿਆ ਸੂਰਜ ਚੰਦਰ ਜਾਹਿ ਪਰਛਾਈ।
ਗਗਨ ਮੰਡਲ ਪਾਤਾਲੀ ਸਗਲੀ ਊਨ ਨ ਜਾਪਹਿ ਕਵਨਹੂੰ ਥਾਈ॥੧॥

ਕਸ਼ੱਤਰੀ ਬ੍ਰਾਹਮਣ ਸ਼ੂਦਰ ਵੈਸ਼ ਸਭ ਡੋਮ ਚੰਡਾਲਨ ਭੇਦ ਨ ਕਾਈ।
ਸਾਧੂ ਸੰਗ ਜਿਨਿ ਹਰਿ ਰਸ ਪਾਇਆ ਦਸਦਿਸਿ ਦੀਪਤ ਦੀਪ ਮਹਾਈ॥੨॥
ਮਾਇਆ ਪਟਲ ਉਛੇਦ ਗਵਾਇਓ ਬੁਧਿ ਪ੍ਰਕਾਸ਼ ਭਈ ਲਿਵ ਲਾਈ।
ਆਧਿ ਵਿਆਧਿ ਉਪਾਧਿ ਮਿਟਾਈ ਸ੍ਰੀਚੰਦਰ ਅਨੁਭਵ ਵਿਗਸਾਈ॥੩॥੧੦੫॥

**ਅਵਿਨਾਸ਼ੀ ਗੁਰੂ ਜਿਹਿ ਮਨ ਵਾਸਾ।**
**ਰਸਨਾ ਰਾਮ ਨਾਮ ਰੰਗ ਰਾਤੀ ਤੀਨ ਲੋਕ ਪਰਿਹਰ ਚਿਤ ਆਸਾ॥੧॥ਰਹਾਉ॥**
ਮਦ ਮਤਸਰ ਕਰਕਨ ਕੀ ਸਰਕਨ ਸਾਧੂ ਸੰਗਿ ਕਰ ਵਿਨਸ ਵਿਨਾਸਾ।
ਉਨਮਤ ਭਇ ਵਿਹਾਨੇ ਬੰਧਨ ਚਿਤਵਤ ਪਾਰਬ੍ਰਹਮ ਪ੍ਰਕਾਸ਼ਾ॥੧॥
ਧਾਵਤ ਫਿਰਤ ਮੂੜ੍ਹੇ ਘਰ ਅਪਨੇ ਰਿਧਿ ਸਿਧਿ ਨਵਨਿਧਿ ਨਿਵਾਸਾ।
ਮਨ ਵਾਂਛਤ ਪਾਇਓ ਵਰ ਪ੍ਰੀਤਮ ਤ੍ਰਿਪਤ ਸੰਤੋਖ ਦਇਆ ਅਵਿਨਾਸਾ॥੨॥
ਇਕੋ ਏਕ ਏਕ ਸਭ ਰਵਿਆ ਦੂਜਾ ਨਾਹਿਨ ਕੋ ਭਵ ਭਾਸਾ।
ਪੇਖ ਪੇਖ ਵਿਗਸਿਓ ਹਰਿ ਲੀਲਾ ਸ੍ਰੀਚੰਦਰ ਦ੍ਰਿੜ੍ਹ ਉਰ ਭਰਵਾਸਾ॥੩॥੧੦੬॥

**ਮੋਰੇ ਨਾਹੀ ਜਾਤ ਅਰੁ ਪਾਤ।**
**ਪਾਰਬ੍ਰਹਮ ਕੀ ਸਗਲ ਸ੍ਰਿਸ਼ਟ ਭੇਦ ਰਚੇ ਸੁਤ ਤਾਤ ਅਰੁ ਮਾਤ॥੧॥ਰਹਾਉ॥**
ਬ੍ਰਹਮ ਉਪਾਇ ਵਿਸ਼ਨੁ ਪ੍ਰਤਿਪਾਲੇ ਰੁਦਰ ਸੰਹਾਰਤ ਸਗਰ ਸੰਘਾਤ।
ਜੈਸੋ ਜਨਮ ਵਿਰਧਵੋ ਤੈਸੋ ਮਰਣੋ ਸਭ ਸਿਰ ਵੈਸੀ ਭਾਂਤਿ॥੧॥
ਰਜ ਵਿੰਦੁ ਮਹਿ ਭੇਦ ਨ ਕੋਉ ਪਵਨ ਪਾਣੀ ਪਾਵਕ ਇਕ ਜਾਤਿ।

ਆਦਿ ਕਰਮ ਬੰਧਨ ਤਨ ਸਾਜਾ ਕਾਲ ਸਰਵ ਭਇ ਅਵਸਾਤ॥੨॥
ਰਹਿਣ ਨ ਪਾਇ ਵਡੇ ਵਡੇਰੇ ਬਾਦਿਸ਼ਾਹਿ ਸ਼ਾਹਿ ਰੰਕ ਪਰਾਤ।
ਸਰਵ ਜੀਆਂ ਕਾ ਸਵਾਮੀ ਸੋਉ ਸ੍ਰੀਚੰਦਰ ਮਰਤ ਦਿਨ ਰਾਤ॥੩॥੧੦੭॥

**ਕਿਆ ਕਛੁ ਕਰਿ ਹੈਂ ਨਰ ਚਤੁਰਾਈ।**
**ਕਰਤ ਕਰਤ ਸ਼ਰਮ ਧੰਧੇ ਧਾਇਓ ਅਨਿਕ ਭਾਂਤਿ ਤਨ ਨਾਚ ਨਚਾਈ॥੧॥ਰਹਾਉ॥**
ਛਲ ਵਲ ਕਪਟ ਧਪਟ ਧਨ ਪਾਇਓ ਮਾਰਗ ਹੀ ਤਸਕਰ ਹਰਿ ਜਾਈ।
ਪੁਤਰ ਮਿਤਰ ਤਜ ਸਾਕ ਸਬੰਧੀ ਦੇਸ਼ ਛੋਡ ਪਰਦੇਸ਼ ਸਿਧਾਈ॥੧॥
ਲੈ ਲਾਹਾ ਗ੍ਰਹਿ ਭੀਤਰ ਆਇਆ ਰੁਜ ਗਰਾਸਿਓ ਨਿਰਧਨਤਾ ਪਾਈ।
ਕੈ ਮੁਹਤਾਜੀ ਜੀ ਜੀ ਭਾਖਤ ਕੰਚਨ ਰਾਜਤ ਭੂਮਿ ਅਪਨਾਈ॥੨॥
ਪ੍ਰਾਣ ਨਿਕਸ ਯਮ ਲੋਕ ਸਿਧਾਰੇ ਨਿਸ਼ਫਲ ਹੋਈ ਸਰਵ ਕਮਾਈ।
ਸ੍ਰੀਚੰਦਰ ਗੋਵਿੰਦ ਗੁਣ ਗਾਵੈ ਨਰਹਰਿ ਦੀਨ ਬੰਧੁ ਰਘੁਰਾਈ॥੩॥੧੦੮॥

**ਜਨ ਕੀ ਕੀਨੀ ਪ੍ਰਭੁ ਸਹਾਇ।**
**ਕੋਟਿ ਸ਼ਾਸਤਰ ਦੁਰਜਨ ਪਰਿਹਾਰੇ ਵਰਸਿਤ ਪੁਨ ਸੁੰਗਧਿਤ ਸਾਇ॥੧॥ਰਹਾਉ॥**
ਭੂਤ ਈਂਟ ਤਨ ਛੋਹ ਨ ਸਾਕਤ ਰਾਮਕਾਰ ਚਹੁੰਦਿਸਿ ਘਿਰਿ ਆਇ।
ਚਾਰਾ ਚਲਤ ਨ ਉਪਰ ਜਨ ਕੇ ਕਰ ਦੀਨਾ ਕਰਤੇ ਹਰਿ ਰਾਇ॥੧॥
ਦਾਮਣ ਕਾਮਣ ਕਛੁ ਨ ਲਾਗੈ ਰਾਮ ਨਾਮ ਜਪ ਜਪ ਵਿਗਸਾਇ।
ਅੰਤਰ ਅਗਨਿ ਦੁਰਜਨ ਤਨ ਦਾਹਿਓ ਚੰਡ ਪ੍ਰਚੰਡ ਜਵਾਲ ਮਹਾਇ॥੨॥

ਗੋਲੀ ਗੋਲਾ ਕਹੂੰ ਉਡਾਨੈ ਆਂਧੀ ਗੋਵਿੰਦ ਕਿਰਪਾ ਵਗਾਇ।
ਦਾਮੋਦਰ ਨਾਰਾਇਣ ਸਿਮਰਤ ਸ੍ਰੀਚੰਦਰ ਨਿਤ ਨਿਤ ਵਿਗਸਾਇ॥੩॥੧੦੯॥
**ਪ੍ਰਭੁ ਮੇਰੇ ਕਾ ਵਡ ਪ੍ਰਤਾਪ।**
**ਗੁਣ ਗੋਵਿੰਦ ਗਾਓ ਦਿਨ ਰਾਤੀ ਰਾਮ ਨਾਮ ਹਰਿ ਜਪੀਐ ਜਾਪ॥੧॥ਰਹਾਉ॥**
ਵਿਘਨ ਨ ਲਾਗੈ ਤਿਲਕਾ ਕਾਹੂੰ ਅਨਦਿਨ ਕੀਰਤਨ ਰਸਨਾ ਧਰਾਪ।
ਵੇਦਨ ਸਕਲ ਗਵਾਈ ਤਨ ਤੇ ਜਨਮ ਜਨਮ ਕੇ ਖੋਇ ਪਾਪ॥੧॥
ਨਿਰਭੈ ਭਇ ਇਕ ਰੰਗ ਰਾਤੇ ਆਧਿ ਵਿਆਧਿ ਨਾਸੈ ਤ੍ਰੈ ਤਾਪ।
ਦੁਸ਼ਮਨ ਦੂਤ ਰਹੈ ਝਖਮਾਰਤ ਪੋਹ ਨ ਸਾਕੈ ਦਹਦਿਸਿ ਵਿਆਪ॥੨॥
ਜਹਿ ਜਨ ਸਿਮਰਤ ਤਹਿ ਹਰਿ ਪ੍ਰਾਪਤ ਕਰ ਦੈ ਰਾਖਤ ਊਚ ਸਥਾਪ।
ਧਿਆਇ ਧਿਆਇ ਆਨੰਦ ਮਗਨ ਰਸ ਸ੍ਰੀਚੰਦਰ ਹਰਿ ਹੋਇਓ ਆਪ॥੩॥੧੧੦॥
**ਜਾ ਕੋ ਦੀਨੀ ਹਰਿ ਪ੍ਰਭੁ ਧੀਰ।**
**ਦੂਖ ਭੂਖ ਤਿਸ ਜਨ ਨ ਵਿਆਪੈ ਚੂਕੀ ਅੰਤਰ ਹਉਮੈ ਪੀਰ॥੧॥ਰਹਾਉ॥**
ਤ੍ਰਿਸ਼ਣਾ ਸਕਲ ਵਿਨਾਸੀ ਮਨ ਤੇ ਉਤਰ ਗਈ ਆਸ਼ਾ ਗੰਭੀਰ।
ਆਵਨ ਹਰਸ਼ ਨ ਜਾਵਨ ਚਿੰਤਾ ਜੋ ਹੋਵਨ ਗੋਵਿੰਦ ਤਦਵੀਰ॥੧॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਪੁਰਾ ਮਾਨੁਸ ਕਵਨ ਸੁ ਕੀਰ।
ਘੋੜਾ ਉੜ ਅਸਮਾਨ ਪਿਆਨਾ ਦ੍ਰਿਸ਼ਟਤ ਨਹਿ ਅਸਵਾਰ ਸਰੀਰ॥੨॥
ਸਿਰ ਸਭ ਲੇਖ ਕਲਮ ਤਿਸ ਲੇਖਾ ਪੇਖਿਆ ਨਹਿ ਕਰ ਕਬਹੂੰ ਵੀਰ।

ਸ੍ਰੀਚੰਦਰ ਤਨ ਧਨੁਸ਼ ਪ੍ਰਹਾਰਤ ਦਹਦਿਸਿ ਪਿਖਿਅਤ ਕੇਵਲ ਤੀਰ॥੩॥੧੧੧॥

**ਪ੍ਰਭੂ ਮੇਰੇ ਕਾ ਅੰਤ ਨ ਪਾਰ।**
**ਕੋ ਕਰ ਸਕਤ ਪ੍ਰਮੇਸ਼ਰ ਤਾ ਕਾ ਅਲਖ ਅਗਮੇ ਅਗੋਚਰ ਸਾਰ॥੧॥ਰਹਾਉ॥**
ਬਨ ਪਾਤਨ ਕਿਹ ਗਿਨ ਕਰ ਰਾਖਿਓ ਪਾਤ ਪਾਤ ਕੀ ਰੇਸ਼ ਅਪਾਰ।
ਪਾਵਕ ਫੂਲਿੰਗ ਰੇਤ ਕੇ ਕਿਣਕੇ ਤਨ ਰੋਮਨ ਕਵਨੈ ਨਿਰਧਾਰ॥੧॥
ਗਗਨ ਮੰਡਲ ਓੜ੍ਹਗਣ ਕੇਤਕ ਹੈਂ ਕੇਤਕ ਗਮਨ ਅਗਮਨੀ ਚਾਰ।
ਧਰਣੀ ਖੰਡ ਸੂਧੈ ਕੈ ਮੂਧੇ ਅਧ ਉਰਧ ਥਾਪੈ ਕਿਮਿ ਧਾਰ॥੨॥
ਕੇਤੇ ਜੀਵ ਕਿਤਕ ਗੁਣਡਾਰੇ ਕੇਤੇ ਦਾਨ ਦੇਤ ਦਾਤਾਰ।
ਕੇਤੀ ਵਿਦਿਆ ਕੇਤੀ ਬੁਧਿ ਸ੍ਰੀਚੰਦਰ ਅਨਮੋਲ ਸੁਮਾਰ॥੩॥੧੧੨॥

**ਗੋਵਿੰਦ ਮਾਇਆ ਅਚਰਜ ਭਾਈ।**
**ਕਿਆ ਪਰਮੇਸ਼ਵਰ ਕੋ ਪ੍ਰਕਿਰਤਿ ਕਰਿ ਵਿਭਾਗ ਕਾਹੂੰ ਨ ਜਨਾਈ॥੧॥ਰਹਾਉ॥**
ਤਨ ਮਨ ਕਤਹੂੰ ਨਹਿ ਪਰਿਛਿੰਨਾ ਵੁਧਿ ਜੀਵ ਅਨ ਨਹਿ ਦ੍ਰਿਸ਼ਟਾਈ।
ਹਰਿ ਜਗਤ ਕੀ ਏਕੋ ਹਸਤੀ ਵਸਤੀ ਵਸਤ ਸ਼ਕਿਤ ਸ਼ਕਤਾਈ॥੧॥
ਗੁਣ ਕੋ ਕਾਹੂੰ ਸਵਰੂਪ ਨ ਪਿਖਿਅਤ ਬਾਤ ਬਨਾਵਤ ਤਾਲ ਮਿਲਾਈ।
ਦੀਪਕ ਤਲੈ ਅੰਧੇਰਾ ਵਿਆਪਤ ਅੰਧੀ ਅੰਧਾ ਕੂਪ ਗਿਰਾਈ॥੨॥
ਕਾਮੀ ਸ਼ਿੰਸ ਕਾਮਹਿ ਭਾ ਜਾਰਤ ਅਦਭੁਤ ਕਥ ਕਥ ਲੋਕ ਹਿਰਾਈ।
ਸ੍ਰੀਚੰਦਰ ਕਸ ਕਥਹਿ ਅਕਥਹਿ ਰਾਮ ਰਾਮ ਅੱਖਰ ਦੋਇ ਗਾਈ॥੩॥੧੧੩॥

**ਜਨ ਕਉ ਕਹੁ ਕਾ ਕੀ ਪਰਵਾਹੁ।**
**ਅਠਦਸ ਸਿਧਿ ਨਵਨਿਧਿ ਰਿਧਿ ਪੇਖਤ ਮੁਖ ਜਾ ਕਾ ਕਰਿ ਚਾਹੁ॥੧॥ਰਹਾਉ॥**
ਕਰ ਜੋਰੇ ਦਰ ਠਾਂਢੈ ਵਿਨਵਤ ਸਿਰ ਸ਼ਾਹਾਂ ਬਡ ਸ਼ਾਹਿਨਸ਼ਾਹੁ।
ਬ੍ਰਹਮਾ ਵਿਸ਼ਣੁ ਰੁਦਰ ਸੂਰਜ ਸ਼ਸ਼ਿ ਦੇਵਰਾਜ ਚਾਹਤ ਰਜ ਰਾਹੁ॥੧॥
ਆਕਲ ਮਸਤ ਰਾਮ ਰੰਗ ਰਾਚੇ ਰਾਜਾਸਨ ਕੇ ਮਰਘਟ ਸਵਾਹੁ।
ਗੀਤ ਗੋਵਿੰਦ ਵਿਰਾਗੀ ਹਾਸਬ ਸੂਖ ਦੂਖ ਤਨ ਵੇਪਰਵਾਹੁ॥੨॥
ਖੀਰ ਖਾਂਡ ਘੀ ਦੁਧ ਮਲਾਈਆਂ ਸੂਖੀ ਰੋਟੀ ਚਨੇ ਭੁਨਾਹੁ।
ਖਾਇ ਅਘਾਇ ਟਾਂਗ ਧਰ ਸੋਇ ਸ੍ਰੀਚੰਦਰ ਚਿੰਤਾ ਕਹੁ ਕਾਹੁ॥੩॥੧੧੪॥
**ਜਨ ਕੀ ਟੇਕ ਇਕ ਹਰਿ ਨਾਮ।**
**ਆਨ ਓਟ ਨਿਜ ਚੀਤ ਨ ਧਾਰਤ ਸਿਮਰਤ ਗੋਵਿੰਦ ਆਠਹੁੰ ਜਾਮ॥੧॥ਰਹਾਉ॥**
ਸਾਕ ਸੈਨ ਸੁਤ ਰਾਜ ਤਿਆਗ ਪਗ ਨਾਰਾਇਣ ਲੀਨੀ ਸ਼ਾਮ।
ਹਉਮੈਂ ਖੋਇ ਭਇ ਮਨ ਨਿਰਮਲ ਕਰਮ ਕੁਕਰਮ ਵਿਨਾਸੀ ਘਾਮ॥੧॥
ਸੁਖ ਦੁਖ ਦਾਤਾ ਇਕੋ ਸਵਾਮੀ ਸਰਵ ਧਰਮ ਧਨ ਮਾਧਵ ਧਾਮ।
ਗੁਣ ਗਾਵਤ ਸਭ ਤ੍ਰਿਸ਼ਣਾ ਨਾਸੀ ਆਨੰਦ ਪਾਇਓ ਚੀਤ ਆਰਾਮ॥੨॥
ਦੂਜੀ ਥਾਉਂ ਨ ਸੂਝਤ ਮਨ ਮਹਿ ਸਰਵ ਸ਼ਿਰੋਮਣਿ ਰਮਣੋ ਰਾਮ।
ਸਗਲੀ ਅਟਕ ਝਟਕ ਦੈ ਚੂਕੀ ਸ੍ਰੀਚੰਦਰ ਨਿਸ਼ਚਲ ਵਿਸ਼ਰਾਮ॥੩॥੧੧੫॥
**ਪਾਰਬ੍ਰਹਮ ਜਨ ਰਹੈ ਸਮਾਇ।**

**ਮਾਇਆ ਮੋਹ ਵਿਨਾਸਿਓ ਮਨ ਤੇ ਨਾਮ ਜਪਤ ਨਾਰਾਇਣ ਰਾਇ॥੧॥ਰਹਾਉ॥**
ਦ੍ਰਿਸ਼ਟਮਾਨ ਨਹਿ ਸਿਥਰ ਕਢਾਉ ਰਾਚ ਮਾਚ ਕਾ ਸਿਓਂ ਵਿਗਸਾਏ।
ਸੂਖ ਦੂਖ ਅਨੁਚਰ ਪ੍ਰਭੁ ਪ੍ਰੇਰਕ ਜਿਓਂ ਚਾਹੈ ਤਿਓਂ ਦੇਅ ਪਹੁੰਚਾਇ॥੧॥
ਤਿਸ ਪਠਇ ਤਬ ਹੀ ਪਾਇਓ ਜਭ ਸਦਦੇ ਤਬ ਚਲਨੋ ਭਾਇ।
ਆਪੇ ਜਨਮੈ ਆਪੇ ਮਰਸੀ ਆਪਹਿ ਸਭ ਨਾ ਰਿਜਕ ਸੰਵਾਇ॥੨॥
ਭੁਗਤਾ ਭੋਗ ਆਪ ਹੋਏ ਰਹਿਓ ਆਪਹਿ ਭੋਗਨ ਕੀਨ ਉਪਾਇ।
ਪਰਮੇਸ਼ਵਰ ਤਨ ਸੰਤ ਬਨਾਇਓ ਸ੍ਰੀਚੰਦਰ ਆਪਹੁ ਭਵ ਆਇ॥੩॥੧੧੬॥

**ਸੰਤਨ ਕੇ ਘਰ ਕੇਵਲ ਰਾਮ।**
**ਕੀਰਤਨ ਕਥਾ ਗੋਵਿੰਦ ਗੁਣਨ ਕੀ ਰਾਗ ਨਾਦ ਸ਼ਰੁਤਿ ਮੂਰਧ ਗਰਾਮ॥੧॥ਰਹਾਉ॥**
ਸਹਿਜ ਸੰਗੀਤ ਸ਼ੀਤ ਚੰਦਨ ਤਰੁ ਵਿਸ਼ਧਾਰ ਵਿਸ਼ ਵਿਨਸੈ ਵਿਸ਼ਰਾਮ।
ਸੰਗਮ ਤੀਰ ਨੀਰ ਵਰ ਨਿਰਮਲ ਵੇਣੀ ਮੱਜਨ ਨਿਸ਼ਿ ਰਹਿ ਜਾਮ॥੧॥
ਰਸਨਾ ਰਸੀ ਰਚਿਕ ਪਰਿਵਾਰਿਤ ਦੁਰਮਤਿ ਕੂੜ ਨ ਪਾਪਨ ਠਾਮ।
ਦੇਵ ਗੁਣੀ ਸੰਗ ਦੇਵ ਸਮੂਹਨ ਪੀ ਪੀਯੂਸ਼ ਹਰਿ ਜਨ ਮਰਮਾਮ॥੨॥
ਤ੍ਰਿਗੁਣ ਵਿਨਾਸ ਅਵਗੁਣ ਉਰ ਉਰਝੇ ਦਾਮੋਦਰ ਦਿਆਲ ਸੁਖ ਧਾਮ।
ਸੋ ਰਸ ਸੋਈ ਜਾਨੈ ਰਸੀਆ ਸ੍ਰੀਚੰਦਰ ਅਨ ਕਉ ਨਹਿ ਕਾਮ॥੩॥੧੧੭॥

**ਅਕਥ ਕਥਾ ਹਰਿ ਕਥ ਕਥ ਕਹੀਐ।**
**ਕਹਿ ਕਹਿ ਜਬਹਿ ਅਕਹਿ ਪਦ ਪਾਈਐ ਤਤਬਹੀ ਹਰਿ ਹਰਿ ਰਟਤੇ ਰਹੀਐ॥੧॥ਰਹਾਉ॥**

ਉਡ ਉਡ ਮਨ ਪਕਸ਼ੀ ਅਸਮਾਨੀ ਭੂਮੀ ਪਤਾਰ ਸੁਧਿ ਵਿਸਰਈਐ।
ਰਾਮ ਨਾਮ ਰਸਨਾ ਰਸ ਲੀਨੀ ਰਸ ਕਸ ਕਵਨ ਵਿਚਾਰ ਸੁਨਈਐ॥੧॥
ਸ਼ਬਦ ਪ੍ਰਕਾਸ਼ ਭਇ ਧੁਨ ਉਪਜੈ ਧੁਨ ਪਰ ਧੁਨ ਅਨਰੂਪਾ ਹਨਈਐ।
ਗਾਇ ਗਾਇ ਅਨਗਾਇ ਪ੍ਰਗਟ ਹੈ ਅਨਗਾਇ ਵਿਸਮਾਇ ਸਮਈਐ॥੨॥
ਜੋਤੀ ਜੋਤਿ ਜੋਤਿ ਬਿਗਸਾਵੈ ਜੋਤਿ ਜੋਤਿ ਕਿਮਿ ਭੇਦ ਅਲਈਐ।
ਦੁਈ ਤੇ ਇਕ ਜਬੈਂ ਅਨੁਭਵ ਰਚਿ ਸ੍ਰੀਚੰਦਰ ਸਿਖ ਗੁਰੁ ਇਕ ਭਈਐ॥੩॥੧੧੮॥

**ਵਿਦਿਆ ਵੇਦ ਅਵੇਦ ਵਖਾਨੀ।**
**ਕਿਹੂ ਪ੍ਰਸਤਾਰ ਨ ਕਿਓਂ ਬੰਧ ਕਿਤ ਅੰਕਨ ਲੜੀ ਨ ਅਜਹੂੰ ਜੁੜਾਨੀ॥੧॥ਰਹਾਉ॥**
ਪਾਣੀ ਅਗਨਿ ਪਵਨ ਕੀ ਭਾਸ਼ਾ ਸਮਝ ਸੁਨਾਈ ਕਿਨਹੂੰ ਨ ਗਿਆਨੀ।
ਪੇਖਿਅਤ ਅਣੁ ਨ ਕਿਓਂ ਹੂੰ ਯਤਨੈ ਦਰਣੁਕ ਦਰਣੁਕ ਕਿਹ ਕਾਰਣ ਜਾਨੀ॥੧॥
ਕਿਮਿ ਉਪਜਾਇਓ ਕਿਸ ਵਿਨਸਾਇਓ ਗੋਰਖ ਧੰਧਾ ਖੁਲਤ ਨ ਗਾਨੀ।
ਬੋਲਤ ਗਤ ਹੋਵੈ ਚੁਪਬ ਗਤ ਹੋਵੈ ਅਗਤ ਗਤਹਿ ਗਤ ਅਗਤ ਸਮਾਨੀ॥੨॥
ਤਬ ਪਾਹਨ ਜੜ ਚੇਤਨ ਹੀ ਨਾ ਮਨ ਵੁਧਿ ਅਰ ਪਰਵਾਨੀ।
ਸ੍ਰੀਚੰਦਰ ਵਿਸਮਾਇ ਵਿਸਮਾਇਓ ਮੌਨ ਅਮੌਨ ਸਮਾਧਿ ਚਿਤਾਨੀ॥੩॥੧੧੯॥

**ਮੇਰੇ ਮਨ ਹਰਿ ਹਰਿ ਨਾਮ ਅਧਾਰਾ।**
**ਗੁਰੁ ਅਵਿਨਾਸ਼ੀ ਆਗਿਆ ਕੀਨੀ ਰਾਮ ਰਾਮ ਜਪਤੇ ਸੁਖ ਸਾਰਾ॥੧॥ਰਹਾਉ॥**
ਹਰਿ ਹਰਿ ਸਿਮਰਨ ਤੇ ਆਵਹਿ ਸਗਲੇ ਕਾਰਜ ਦੇਤ ਸਵਾਰਾ।

ਆਪ ਉਪਾਵੈ ਆਪ ਪ੍ਰਤਿਪਾਲੈ ਆਪਹਿ ਕਰਨੈਹਾਰ ਸੰਹਾਰਾ॥੧॥
ਕਰਣ ਕਾਰਣ ਸਮਰਥੋ ਸਵਾਮੀ ਜਿਓਂ ਭਾਵੈ ਵਰਤੈ ਵਰਤਾਰਾ।
ਜਲ ਥਲ ਜੀਅ ਜੰਤੁ ਵਨ ਤਿਰਣ ਮਹਿ ਸਰਵ ਵਿਆਪਕ ਇਕੰਕਾਰਾ॥੨॥
ਤਿਸ ਵਿਨ ਦੂਜਾ ਕੋਈ ਨਾਹੀ ਸਦਾਵਰਤ ਜਿਸ ਅਖੁਟ ਅਪਾਰਾ।
ਮਾਇਆ ਪਟਲ ਉਡਾਨੋ ਸ੍ਰੀਚੰਦਰ ਨਰਹਰਿ ਦੀਨਬੰਧੁ ਪਿਆਰਾ॥੩॥੧੨੦॥

**ਨਰ ਨਾਰਾਇਣ ਅੰਤਰਯਾਮਿ।**
**ਮਿਹਰ ਉਪਾਈ ਲੱਜਾ ਰਾਖੀ ਸਦਾ ਸਮਾਲਹੁ ਹਰਿ ਹਰਿ ਨਾਮ॥੧॥ਰਹਾਉ॥**
ਮੁੱਖ ਜੋ ਕਛੁ ਸ਼ਬਦ ਪ੍ਰਗਾਸਾ ਕੀਨੋ ਪੂਰਣ ਪੁਰਸ਼ ਤਮਾਮ।
ਜੋਰ ਖੜਗ ਕਿਛੁ ਸਕਤ ਨ ਮੋ ਪੈ ਭੈਅ ਧਰ ਕਾਂਪਤ ਖੜੇ ਇਮਾਮ॥੧॥
ਏਕਾ ਏਕੀ ਗਮਤ ਆਇਓ ਮਹੀ ਚਤੁਰੰਗਿਣੀ ਯੋਧੇ ਧਾਮ।
ਦੀਨ ਦਿਆਲ ਕਿਰਪਾਲ ਗੁਸਈਆਂ ਤੁਮ ਹੀ ਨਾਸੇ ਦਹਿਦਿਸਿ ਖਾਮ॥੨॥
ਹੇ ਜਗਦੀਸ਼ ਕਵਨ ਗੁਣ ਵਰਨਹੁ ਉਰਧ ਵਾਸ ਗਿਰਾਇ ਧਾਮ।
ਸਵਾਮੀ ਸ੍ਰੀਚੰਦਰ ਕਾ ਸੋਉ ਪਹੁੰਚ ਨ ਸਾਕਤ ਜਾ ਕਉ ਕਾਮ॥੩॥੧੨੧॥

**ਪ੍ਰਭੁ ਜੀ ਤੂੰ ਮੇਰੀ ਲਾਜ ਪਾਤ।**
**ਦੋਖੀ ਦੁਸਟ ਲਗੇ ਲਾਗੁ ਬਣ ਅਨਿਕ ਵਿਧਿਨ ਕਰਤੇ ਉਤਪਾਤ॥੧॥ਰਹਾਉ॥**
ਬੈਠਤ ਉਠਤ ਸਦਾ ਸੰਗ ਲਾਵੈ ਟੇਢੀ ਵੇਢੀ ਭਨਤੇ ਬਾਤ।
ਨਿਰਦੋਸ਼ੀ ਕਉ ਦੋਸ਼ ਬਤਾਵਨ ਸਹਜ ਸਵਾਭਾਵਿਕ ਤਿਨ ਕੋ ਘਾਤ॥੧॥

ਲੋਭ ਗਰਸੇ ਮਨ ਅੰਧ ਮੰਦ ਮਤਿ ਸੰਤ ਸੰਗ ਨਾਹਿਨ ਸੋ ਸੁਖਾਂਤ।
ਕੂੜੀ ਸੰਗਤਿ ਕੂੜ ਵਿਹਾਝਨ ਕੂੜ ਉਪਾਇ ਚਿਤਵ ਦਿਨ ਰਾਤ॥੨॥
ਕਸਮਲ ਭਾਰ ਧਾਰ ਸਿਰ ਉਪਰ ਉਰ ਵਾਂਛਤ ਨਿਤ ਸੁਖ ਕੁਸਰਾਤ।
ਜਿਸ ਕੇ ਸੀਸ ਹਾਥ ਕਰਤੇ ਕਾ ਸ੍ਰੀਚੰਦਰ ਕੋ ਡਾਰਹਿ ਝਾਤ॥੩॥੧੨੨॥

**ਜਿਹ ਜਨ ਪ੍ਰਭੁ ਕੀ ਸ਼ਰਣ ਨਿਹਾਰੀ।**
**ਚਿਤਵਤ ਅਨਿਕ ਉਦਰਵ ਦੋਸ਼ੀ ਪਚ ਪਚ ਪਰੇ ਮਹਾਂ ਝਖਮਾਰੀ॥੧॥ਰਹਾਉ॥**

ਦੁਸ਼ਟ ਸਭਾ ਦੁਰਯੋਧਨ ਬੈਠਾ ਦੁਸ਼ਾਸਨ ਦਰੋਪਦੀ ਨ ਉਘਾਰੀ।
ਗ੍ਰਸਿਓ ਗ੍ਰਾਹ ਗਜ ਵਾਹ ਨ ਕੋਉ ਧਾਰ ਸੁਦਰਸ਼ਨ ਕਾਟਸ ਤਾਰੀ॥੧॥
ਅਪਨਾ ਜਾਨ ਨਿਵਾਜਿਓ ਜਾਂ ਕੋ ਭਲੋ ਬੁਰੋ ਕਛੁ ਨਹਿ ਹਰਿ ਧਾਰੀ।
ਦਹਦਿਸਿ ਬਧਿਕ ਘੇਰਿਓ ਹਰਿਣੀ ਕਲ ਵਰਤਾਈ ਗੋਵਿੰਦ ਉਬਾਰੀ॥੨॥
ਸਗਰੇ ਸਾਜ ਵਾਜ ਕਰ ਰਾਖੇ ਊਚ ਨੀਚ ਕਸ ਸਕਤ ਵਿਚਾਰੀ।
ਸੰਤ ਸਹਾਇ ਸਦਾ ਰਘੁਰਾਈ ਸ੍ਰੀਚੰਦਰ ਨਿਸ਼ਚੇ ਉਰ ਧਾਰੀ॥੩॥੧੨੩॥

**ਰਾਖਤ ਲਾਜ ਪਤ ਗਿਰਿਧਾਰੀ।**
**ਸਭ ਸੋਂ ਪਰਦਾ ਜਗਤ ਮਝਾਰੀ ਭੂਸ਼ਣ ਵਸਨ ਪਹਿਰ ਝਲਕਾਰੀ॥੧॥ਰਹਾਉ॥**

ਪਰਮ ਨਿਸ਼ਾਨੀ ਪਵਿਤਰਤਾ ਵਰ ਸੋਹਤ ਸੰਗੇ ਕਾਪੜ ਡਾਰੀ।
ਜਹਾਂ ਦੂਜਾ ਤਹ ਘੁੰਘਟ ਪਟਕਾ ਇਕੋ ਇਕੀ ਪਰਿਹਰ ਸਾਰੀ॥੧॥
ਪ੍ਰੀਤਮ ਪ੍ਰੇਮ ਪਰਮ ਰਸ ਅਮ੍ਰਿਤ ਪੀਤ ਨ ਤ੍ਰਿਪਤੇ ਭਰੀ ਪਿਆਰੀ।

ਚੂਕੀ ਭੀਤ ਚੀਤ ਨਿਰਮਲ ਸ਼ੁਧ ਕਾਮ ਕਰੋਧ ਮਾਇਆ ਵਿਸ਼ ਮਾਰੀ॥੨॥
ਅਪਨੀ ਜਾਨ ਆਪ ਪ੍ਰਤਿਪਾਰੀ ਕਾਰਜ ਭਾਰ ਆਪ ਸਿਰ ਧਾਰੀ।
ਮਨ ਮੋਹਨ ਮੋਹਨ ਅਤਿ ਸੁੰਦਰ ਸ੍ਰੀਚੰਦਰ ਗੋਵਿੰਦ ਮੁਰਾਰੀ॥੩॥੧੨੪॥

**ਪਤਿਤ ਪਾਵਨ ਪ੍ਰਭੁ ਨਾਮ ਤੁਮਾਰਾ।**
**ਏਕ ਮਨ ਹੋਏ ਜਿਹਿ ਜਨ ਚਿੱਤ ਲਾਇਓ ਪਰਿਹਰ ਅਵਗੁਣ ਨਿਖਿਲ ਵਿਕਾਰਾ॥੧॥ਰਹਾਉ॥**
ਕੋਟਿਨ ਕੋਟਿ ਨੀਚ ਭਇ ਉਂਚੇ ਧਰਮਰਾਜ ਲੌ ਚਰਣ ਜੁਹਾਰਾ।
ਜਗਨਾਇਕ ਗੋਵਿੰਦ ਵਰਜ ਵਲਭ ਪਾਵਨ ਧਰਿ ਪਾਵਨ ਭੰਡਾਰਾ॥੧॥
ਗਣਕਾ ਤੇ ਕੋ ਅਧਮਾ ਨਾਰੀ ਰਾਮ ਭਨਤ ਸ਼ੁਕ ਹੇਤੁ ਸਗਾਰਾ।
ਅਜਾਮਲ ਵਿਖਲੀਪਤਿ ਪਾਪੀ ਗਇਓ ਪ੍ਰਭੁ ਪੁਰ ਮੁਕਤ ਦਵਾਰਾ॥੨॥
ਸਧਨਾ ਸੈਨ ਕਬੀਰ ਸੋ ਧੰਨਾ ਪਾਵਨ ਭਇਆ ਰਵਿਦਾਸ ਚਮਾਰਾ।
ਨਾਮਦੇਵ ਛੀਪਾ ਜਗ ਜਾਨੈ ਸ੍ਰੀਚੰਦਰ ਹਰਿ ਲਹਿਓ ਦਵਾਰਾ॥੩॥੧੨੫॥

**ਹਰਿ ਜਨ ਹਰਿ ਹੋਇ ਇਕ ਰੰਗਾ।**
**ਜਾਤ ਪਾਤ ਕੁਲ ਕਾਣ ਮਿਟਾਈ ਪ੍ਰਭੁ ਸੁ ਮਿਲੇ ਯਮੁਨ ਜਲ ਗੰਗਾ॥੧॥ਰਹਾਉ॥**
ਰਕਤ ਵਿੰਦੁ ਕਰ ਸੰਭਵ ਇਹ ਤਨ ਗੋਵਿੰਦ ਵਿਨ ਕਬ ਭਇਓ ਉਤੰਗਾ।
ਕਾਮਾਨੁਰਕਤ ਮਾਤ ਪਿਤ ਸੁਤ ਭਾ ਅੰਗ ਪ੍ਰਤਿਅੰਗ ਅਪਾਵਨ ਢੰਗਾ॥੧॥
ਮੂਤਰ ਦਵਾਰ ਤੇ ਉਤਪਤਿ ਜਾ ਕੀ ਵਿਸਟਾ ਗਰਭ ਨਿਵਾਸ ਨ ਚੰਗਾ।
ਜੂਠ ਕੂਠ ਕੀ ਵ੍ਰਿਧਿ ਵਿਹਾਈ ਯੁਵਾ ਭਇਓ ਬਡ ਡੀਲ ਸੁਰੰਗਾ॥੨॥

ਭਵ ਪੁਰੀਖ ਤੇ ਉਦਰ ਭਇਓ ਤੁਖ ਵਸਤੁ ਅਪਵਿਤਰ ਧਸੀ ਸਰਵੰਗਾ।
ਰਾਮ ਰਾਮ ਜਪ ਰਾਮ ਸੁ ਹੋਇ ਸ੍ਰੀਚੰਦਰ ਖੋਇ ਭਰਮ ਭੰਗਾ॥੩॥੧੨੬॥

**ਸੱਚਾ ਸਾਧੁ ਬੇਪ੍ਰਵਾਹੁ।**
**ਰਾਮ ਨਾਮ ਰਟ ਨਿਸਿਦਿਨ ਲਾਗੇ ਉਠ ਬੈਠਤ ਸਾਹ ਗਿਰਾਹੁ॥੧॥ਰਹਾਉ॥**
ਧਨੀ ਅਮੀਨ ਭੂਮੀਪਤਿ ਠਾਕੁਰ ਖਾਨ ਉਭਰਾਵ ਕਹਾਂ ਪਾਤਿਸ਼ਾਹ।
ਨਇਨ ਉਘਾੜ ਨੇ ਪੇਖਤ ਕਬਹੂੰ ਪਰ ਘਰ ਯਾਚਨ ਕੇ ਸਿਰ ਸਵਾਹ॥੧॥
ਪਾਹਨ ਈਂਟ ਰਚੇ ਹਰਮੰਦਰ ਅਠਸਠ ਤੀਰਥ ਜਲ ਪ੍ਰਵਾਹ।
ਪਾਣੀ ਪਾਥਰ ਪਰਿਹਰ ਸਿਮਰਤ ਹਰਿ ਨਾਮਨ ਗੁਣ ਅਗਮ ਅਥਾਹ॥੨॥
ਜਭ ਦੈ ਹੈਂ ਤਬ ਖੈ ਹੈਂ ਪੀ ਹੈ ਪ੍ਰਭੁ ਦਰ ਥਿਤ ਭਇ ਧੂਣਾ ਡਾਹ।
ਤਜਿ ਵੈਕੁੰਠ ਤਿਆਗ ਖਹਾਪਤਿ ਹਰਿ ਸ੍ਰੀਚੰਦਰ ਪਰਸਨ ਚਿਤ ਚਾਹ॥੩॥੧੨੭॥

**ਯੋਗ ਯੁਗਤ ਸਤਿਗੁਰੁ ਸਿਖਲਾਈ।**
**ਉਰਧ ਪਵਨ ਪ੍ਰਕਾਸ਼ ਭਈ ਹੈ ਸਹਿਜ ਸਮਾਧਿ ਅਗਾਧ ਲਗਾਈ॥੧॥ਰਹਾਉ॥**
ਅਸੁਰ ਨਦੀ ਨਾ ਮੂਲ ਬੰਧਾਨਾ ਭੂਚਰ ਤੇ ਖੇਚਰ ਵਿਗਸਾਈ।
ਓਂਕਾਰ ਧੁਨ ਅਨਹਦ ਵਾਣੀ ਸ੍ਰਵਣਨ ਦੁੰਦਭਿ ਘੋਖ ਸਮਾਈ॥੧॥
ਭੇਦਤ ਸਟ ਚਕਰਨ ਕੀ ਧਰਣੀ ਅਰਵਿੰਦਨ ਤੇ ਗੰਧੀ ਆਈ।
ਕੁੰਡਲੀ ਛਾਟ ਭੁਜੰਗਮ ਠਾਢੀ ਮੇਰੁਦੰਡ ਖਿੜਕੀ ਸੁਲਵਾਈ॥੨॥
ਜਯੋਤੀ ਆਲੇ ਭੀਤਰ ਚਮਕਤ ਗੰਗਾ ਉਤਰ ਆਕਾਸ਼ਹੁ ਧਾਈ।

ਤਨ ਮਨ ਸੁਧਿ ਬੁਧਿ ਗਈ ਹਿਰਾਨੀ ਸ੍ਰੀਚੰਦਰ ਸੁੰਨ ਤਾੜੀ ਲਾਈ॥੩॥੧੨੮॥

**ਸਹਿਜ ਯੋਗ ਸਤਿਗੁਰੁ ਪ੍ਰਕਾਸ਼ਾ।**

**ਨੇਤੀ ਧੋਤੀ ਤਨ ਮਨ ਸੁਧ ਕੀਨਾ ਉਲਟਾ ਕਮਲ ਖੋਲ ਮੁਖ ਖਾਸਾ॥੧॥ਰਹਾਉ॥**

ਤੀਰਥ ਅਠਸਠ ਸੰਗਮ ਵੇਣੀ ਤ੍ਰਿਕੁਟੀ ਛੂਟੀ ਜੋਤਿ ਵਿਗਾਸਾ।
ਗੰਗ ਆਕਾਸ਼ੀ ਅਮਲ ਕਸਮਲ ਮਹਿ ਡੁਬਕ ਡੁਬਕ ਰਵਿ ਉਦਭਵ ਭਾਸਾ॥੧॥
ਤਤੀ ਤਾਂਤ ਵਜੀ ਵਿਨ ਸੁੰਦਰੀ ਮੁਦ੍ਰਿਤ ਮੁੰਦਰਾ ਅਵਿਚਲ ਰਾਸਾ।
ਆਵਾਗਮਨ ਸਾਸ ਵਿਨ ਬੋਲਿਓ ਸੋੜਸ਼ ਪ੍ਰਣਵ ਧੁਨ ਅਵਕਾਸ਼ਾ॥੨॥
ਪਦਮ ਆਸਣ ਸਿਥਤ ਅਚਲ ਸਿੰਹਾਸਨ ਸਹਜ ਸਮਾਨੋ ਖੁਲੇ ਆਕਾਸ਼ਾ।
ਪਰਮ ਪਦਾਰਥ ਪਾਇ ਕਿਰਤਾਰਥ ਸ੍ਰੀਚੰਦਰ ਦ੍ਰਿੜ੍ਹ ਨਿਰਮਲ ਰਾਸਾ॥੩॥੧੨੯॥

**ਤਾਲਾ ਦੀਨੋ ਸਤਿਗੁਰੁ ਖੋਲ।**

**ਵਜਰ ਕਪਾਟ ਜੜੇ ਅਨਮੋਤੀ ਦ੍ਰਿੜ੍ਹ ਸਾਂਕਲ ਕੁੰਜੀ ਨਹਿ ਕੋਲ॥੧॥ਰਹਾਉ॥**

ਭਰਮ ਕੀ ਛਾਤਿ ਭੀਤਿ ਸੰਸ਼ੈ ਗਣ ਅਨਥਿਤਿ ਮੰਦਿਰ ਅੰਦਰਿ ਪੋਲ।
ਦਹਦਿਸਿ ਅੰਧਕਾਰ ਵਿਨ ਜਯੋਤੀ ਡਰ ਡਰ ਮਰਤ ਭੂਤ ਕੇ ਢੋਲ॥੧॥
ਓਮ ਸ਼ਬਦ ਡਾਰਿ ਸ਼ਰਵਣਨ ਮਹਿ ਸ੍ਰੀਮੁਖ ਵਾਕਿ ਵਖਾਨਿਓ ਬੋਲ।
ਅਨਹਦ ਸਹਜ ਧੁੰਨ ਪੰਚਨ ਮਿਲ ਰਾਗ ਨਾਦ ਨਿਰਤਿਐ ਕੀਨ ਨਿਰੋਲ॥੨॥
ਹਉਮੈਂ ਦੁਵਿਧਾ ਦੂਰ ਵਿਨਾਸੀ ਦੀਪਕ ਬਾਲਿਓ ਤੇਲ ਵਿਨੌਲ।
ਤਖਤੇ ਛੂਟੇ ਲਹਿਓ ਪ੍ਰਕਾਸ਼ਾ ਸ੍ਰੀਚੰਦਰ ਮਣਿ ਰਤਨ ਅਮੋਲ॥੩॥੧੩੦॥

**ਮਨ ਰੇ ਮਨ ਰਾਮ ਨਾਮ ਮੁੱਖ ਬੋਲ।**
**ਰਤਨ ਜਵਾਹਰ ਮਣੀਆਂ ਹੀਰੇ ਪੰਨੇ ਲਾਲ ਨ ਪੁਜਤ ਅਮੋਲ॥੧॥ਰਹਾਉ॥**
ਜਗਤ ਪਦਾਰਥ ਹੀਨ ਪਰਮਾਰਥ ਹੋਹਿ ਕਰਤਾਰਥ ਅੰਤਰ ਖੋਲ।
ਅੱਲਪਲਾਲੀ ਪੰਡ ਪਰਾਲੀ ਧੰਧੇ ਧਾਵਣ ਛੋਡਹੁ ਰੋਲ॥੧॥
ਸਤਿਗੁਰੁ ਪੂਰੇ ਪੂਰਣ ਵਸਤੁ ਇਕ ਨਾਮ ਹਰਿ ਦੀਨੀ ਟੋਲ।
ਵੈਕੁੰਠਹੁ ਤੇ ਉਪਰ ਜਾਈ ਸਪਤ ਪਾਤਾਲਹੁ ਆਨੀ ਫੋਲ॥੨॥
ਕਵਨ ਵਿਚਾਰੀ ਧਰਣੀ ਸਾਰੀ ਕੀ ਪਾਤਸ਼ਾਹੀ ਫੀਕਾ ਘੋਲ।
ਦੋਇ ਅੱਖਰ ਅੱਖਰ ਕਰਿ ਰਾਖਹਿ ਸ੍ਰੀਚੰਦਰ ਕੋ ਸਾਕਲ ਤੋਲ॥੩॥੧੩੧॥
**ਗੋਵਿੰਦ ਨਾਮ ਕੇ ਸੰਤ ਵਿਆਪਾਰੀ।ਪਉੜੀ**
**ਰਾਗ ਨਾਦ ਨਿਰਤਿਐ ਸੰਗ ਫੈਲਾਈ ਹਰਿ ਕੀਰਤਿ ਮੇਦਿਨੀ ਭਰਿ ਸਾਰੀ॥੧॥ਰਹਾਉ॥**
ਸੋਨਾ ਰੂਪਾ ਕਾਂਸੀ ਤਾਂਬਾ ਕਾਚਾ ਕਾਚ ਨ ਚਲਤ ਸੰਗਾਰੀ।
ਜੈਸੀ ਵਸਤੁ ਵਿਸਾਹੀਐ ਜਗ ਮਹਿ ਤੈਸੋ ਹੀ ਫਲ ਲਹਿ ਨਿਰਧਾਰੀ॥੧॥
ਧਨ ਭੋਗਨ ਕੋ ਕਾਰਣ ਵਨ ਹੈ ਭੋਗ ਰੋਗ ਤਨ ਮਹਿ ਵਿਸਤਾਰੀ।
ਰਾਜ ਪਦਾਰਥ ਰਸ ਕਸ ਸਗਲੇ ਤ੍ਰਿਪਤ ਨ ਤ੍ਰਿਸ਼ਣਾ ਕਾਹੂੰ ਨਿਵਾਰੀ॥੨॥
ਝੂਠੀ ਕਾਇਆਂ ਝੂਠੀ ਮਾਇਆ ਕਦਮ ਇਕ ਸੰਗ ਨਹਿਨ ਪਧਾਰੀ।
ਹੱਟੀ ਸਾਧੁ ਪੂੰਜੀ ਪ੍ਰਭੁ ਨਾਮਨ ਸ੍ਰੀਚੰਦਰ ਪਹੁੰਚਤ ਦਰਬਾਰੀ॥੩॥੧੩੨॥
**ਸਾਕਤ ਭਾਵੇ ਨ ਹਰਿ ਹਰਿ ਨਾਮ।**

**ਕਸ ਚੰਦਨ ਕੋ ਕਰਨ ਵਿਆਪਾਰਾ ਢੋਇਓ ਢੋਰਨ ਕਾਚੋ ਚਾਮ॥੧॥ਰਹਾਉ॥**

ਲਾਹਣ ਕੈਸ ਕਲਾਲਨ ਮੇਲੈ ਕੱਚੀ ਮਿੱਟੀ ਵਾਸਨ ਖਾਮ।
ਦੁਧ ਸ਼ੇਰਨੀ ਕੇ ਹਿਤ ਚਾਹਿਐ ਕੰਚਨ ਗੜਿਤ ਰਚਾਇਓ ਬਾਮ॥੧॥
ਬਗੁਲਾ ਕਾਗ ਅਹਿੰਸਾ ਕੈਸੀ ਡਡ ਮੱਛੀ ਵਿਸਟਾ ਜਿਨਿ ਤਾਮ।
ਜਪ ਤਪ ਸੰਤ ਸੰਤੋਸ਼ ਦਇਆ ਕਿਹ ਕਾਮ ਕ੍ਰੋਧ ਰਸ ਮੋਇਓ ਭਾਮ॥੨॥
ਪਰਨਿੰਦਾ ਰਤ ਨਿਸਿਦਿਨ ਬੀਤੈ ਸਾਧੁ ਸੰਗ ਕਿਮ ਤੀਸਰ ਜਾਮ।
ਮਦ ਆਮਿਸ਼ ਕੋ ਭੋਗਨ ਹਾਰਾ ਸ੍ਰੀਚੰਦਰ ਕਿਮਿ ਸਿਮਰਹਿ ਰਾਮ॥੩॥੧੩੩॥

**ਮੇਰੇ ਗੋਵਿੰਦਾ ਜਿਓਂ ਰਾਖੈ ਤਿਓਂ ਰਹੀਐ।**
**ਜਿਓਂ ਤੁਧ ਭਾਵਹਿ ਤਿਵੈ ਨਚਾਵਹਿ ਤੈਸਹਿ ਖੇਲ ਖੇਲ ਨਿਰਵਹੀਐ॥੧॥ਰਹਾਉ॥**

ਦੂਖ ਭੂਖ ਤੇਰੀ ਆਗਿਆ ਪਿਆਰੇ ਅਹੰ ਮਾਨ ਦੂਖਨ ਮਹਿ ਪਈਐ।
ਜਹਿ ਜਹਿ ਦਾਣਾ ਤਹਿ ਤਹਿ ਖਾਣਾ ਜਹਾਂ ਨ ਖਾਣਾ ਤਹਾਂ ਨ ਖਈਐ॥੧॥
ਜਹਾਂ ਪਠਾਵਹਿ ਤਹਿ ਚਲ ਜਾਵਹਿ ਜਹਾਂ ਬੈਠਾਵਹਿ ਤਹਾਂ ਬਿਠਾਈਐ।
ਕਬਹੁ ਰਾਜ ਨਗਰ ਸੁੰਦਰ ਰਮਿ ਕਬਹੂੰ ਸਿੰਧੁ ਪਹਾੜ ਗਮਈਐ॥੨॥
ਕਬਹੁ ਇਕ ਬੂੰਦ ਜਲ ਨਾਹੀ ਕਬਹੂੰ ਸ਼ਰਵਤ ਮੀਠ ਠਰਈਐ।
ਕਬਹੁ ਛਤਰ ਸਿੰਹਾਸਨ ਸਿਹਜਾ ਸ੍ਰੀਚੰਦਰ ਕਬ ਰੋੜਨ ਸਈਐ॥੩॥੧੩੪॥

**ਪ੍ਰਭੁ ਜੂ! ਤੂ ਹੀ ਸਹਾਇਕ ਮੇਰੋ।**
**ਹਮ ਨਿਸਿਦਿਨ ਚਿਤਵਤ ਬੁਰਿਆਈ ਤੁਮ ਪ੍ਰਭੁ ਦੇਵਤ ਦਾਨ ਘਨੇਰੋ॥੧॥ਰਹਾਉ॥**

ਅਪਨੀ ਮਿਹਰ ਆਪ ਹੀ ਕਰਤੇ ਹਮਰੀ ਔਰ ਨ ਕਬਹੂੰ ਹੇਰੋ।
ਹਮਰੇ ਅਵਗੁਣ ਚੀਤ ਨ ਧਰਤੇ ਪਾਪ ਕਸਮਲ ਨਾਹਿ ਚਿਤੇਰੋ॥੧॥
ਛਿਪ ਛਿਪ ਅਨਿਕ ਕੁਕਰਮ ਕਮਾਤੇ ਕਿਰਪਾ ਕਟਾਕਸ਼ ਪੰਖ ਨਿਸਤੇਰੋ।
ਕਿਆ ਗੁਣ ਤੇਰੇ ਵਰਣੈ ਰਸਨਾ ਸਿਰ ਨਹਿ ਹੋਵਤ ਮੋਹਿ ਊਚੇਰੋ॥੨॥
ਮਾਇਆ ਮੋਹ ਨਿਘਰਤ ਬਡ ਗਰਤੇ ਗਹਿ ਭੁਜ ਕਾਢੋ ਹੋਏ ਅਤਿ ਨੇਰੋ।
ਸਾਧੁ ਸੰਗ ਦੀਜੈ ਕਰ ਨਦਰੀ ਸ੍ਰੀਚੰਦਰ ਲਘੁ ਤੇ ਲਘੁ ਚੇਰੋ॥੩॥੧੩੫॥

**ਪ੍ਰਭੁ ਜੁ! ਮੋਹਿ ਅਤਿ ਦੀਨ ਵਿਚਾਰੋ।**
**ਕਵਨ ਮੂਲ ਤੇ ਕੇਤਾ ਕੀਨੋ ਕਿਮਿ ਕਰ ਕਹਹੁੰ ਸੁ ਸਰਵ ਸਮਾਰੋ॥੧॥ਰਹਾਉ॥**
ਜਨਮ ਜਨਮ ਕੇ ਰੰਕ ਮਹਾਨੈ ਸ਼ਾਹਨਸ਼ਾਹ ਕਰ ਵੰਦੇ ਜੇਰੋ।
ਸੂਕੇ ਟੂਕੇ ਗ੍ਰਹਿ ਗ੍ਰਹਿ ਜੋਹਤ ਸਦਾਵਰਤ ਬਰਸਾਤ ਘਨੇਰੋ॥੧॥
ਚੀਥੜ ਤਨ ਪਾਹਿ ਓੜ੍ਹ ਨ ਪਾਵਤ ਪਾਂਟਬਰ ਪਰਿ ਦ੍ਰਿਸ਼ਟ ਨ ਗੇਰੋ।
ਕੌੜੀ ਕੌੜੀ ਕੋ ਥੇ ਤਰਸਤ ਅੰਜੁਲ ਭਰ ਭਰ ਦੂਵਿਐ ਉਡੇਰੋ॥੨॥
ਪਰ ਘਰ ਜਾਇ ਸੇਵ ਹਿਤ ਲਾਗਹਿ ਪਾਇ ਪਰਤ ਸੇਵਕ ਜਗ ਚੇਰੋ।
ਸ੍ਰੀਚੰਦਰ ਕਿਮਿ ਆਖ ਵਖਾਨੈ ਗੁਣ ਨਿਧਾਨ ਗੁਣ ਅਗਮ ਘਨੇਰੋ॥੩॥੧੩੬॥

**ਸੰਤ ਸੰਗ ਦੀਜੈ ਪ੍ਰਭੁ ਸਵਾਮੀ।**
**ਉਰ ਤੇ ਸਗਲ ਵਿਨਾਸਹਿ ਵੰਧਨ ਨਿਸਿਦਿਨ ਸਿਮਰਉ ਅੰਤਰਯਾਮੀ॥੧॥ਰਹਾਉ॥**
ਦੂਖ ਭੂਖ ਤ੍ਰਿਸ਼ਨਾ ਸਭ ਨਾਸੈ ਵਿਨਸੈ ਮਨ ਤੇ ਮਿਥਿਆ ਕਾਮੀ।

ਅਹਿਨਿਸ ਗੁਣ ਗਾਵਉਂ ਰੰਗ ਰਾਤਾ ਰਾਮ ਜਪਤ ਪਦ ਲਹਹੁ ਅਨਾਮੀ॥੧॥
ਦੂਜਾ ਅਵਰ ਨ ਕੋਉਂ ਸੂਝੈ ਇਕ ਓਟ ਗੁਣ ਨਿਧਿ ਪਰਧਾਮੀ।
ਜਨਮ ਮਰਣ ਕੋ ਸੰਸ਼ੈ ਚੂਕੈ ਅੰਤਰ ਵਾਸੈ ਸੀਤਲ ਨਾਮੀ॥੨॥
ਹਉਮੈ ਰੋਗ ਜਲਨ ਪਰ ਪਰਿਹਰ ਵਿਸ ਵਿਸ਼ਿਆ ਛੂਟੇ ਜਵਰ ਆਮੀ।
ਨਿਰਮਲ ਮਨ ਉਜਲ ਮਤ ਰਾਵਣ ਸ੍ਰੀਚੰਦਰ ਕੀ ਭਰੀਐ ਹਾਮੀ॥੩॥੧੩੭॥

**ਜਨ ਕੇ ਪਾਪ ਸਕਲ ਪ੍ਰਭੁ ਛੀਨੇ।**
**ਹਰਿ ਹਰਿ ਨਾਮ ਮੁਖ ਉਜਲ ਮਨ ਨਿਰਮਲ ਕਰਮਨ ਗਤਿ ਲੀਨੇ॥੧॥ਰਹਾਉ॥**
ਨਾਰਾਇਣ ਗੋਵਿੰਦ ਕਥ ਰਸ ਰਾਗ ਨਾਦ ਕਰ ਤਾਲ ਨਵੀਨੇ।
ਮਾਧਵ ਬਿਨਾ ਨ ਦੂਜਾ ਪੇਖਤ ਸਗਲੀ ਸ੍ਰਿਸ਼ਟ ਦ੍ਰਿਸ਼ਟ ਰਤਿ ਹੀਨੇ॥੧॥
ਦੀਨ ਦਿਆਲੁ ਸਦਾ ਪ੍ਰਤਿਪਾਲਕ ਮਾਲਕ ਘਾਲਕ ਖਾਲਕ ਚੀਨੇ।
ਅਮ੍ਰਿਤ ਰਸ ਪਾਇਓ ਗਗਨੰਤਰ ਮਉਲਿਓ ਤਨ ਮਨ ਅੰਤਰ ਭੀਨੇ॥੨॥
ਧਰਮ ਨਿਵਾਸ ਪਰਮ ਪਦ ਪਾਵਨ ਪਤਿਤ ਪੁਨੀਤ ਕੀਏ ਹਰਿ ਦੀਨੇ।
ਗਿਆਨ ਪ੍ਰਕਾਸ਼ ਦਸੋ ਦਿਸ ਚਾਨਣ ਸ੍ਰੀਚੰਦਰ ਚਿਤ ਚਤੁਰ ਪ੍ਰਵੀਨੇ॥੩॥੧੩੮॥

**ਗੁਣ ਨਿਧਾਨ ਪ੍ਰੀਤਮ ਪ੍ਰਭੁ ਮੇਰਾ।**
**ਜਿਨ ਜਿਨ ਧਿਆਇਆ ਤਿਨ ਸੁਖ ਪਾਇਆ ਹਉਮੈ ਬੰਧਨ ਸਫਲ ਨਿਬੇਰਾ॥੧॥ਰਹਾਉ॥**
ਸਿਮਰ ਸਿਮਰ ਹਰਿ ਰੂਪ ਸਮਾਇ ਕਾਮ ਕਰੋਧ ਮੋਹ ਬਿਨਸਿਓ ਘੇਰਾ।
ਸਗਲੇ ਜੀਵ ਜੰਤੁ ਪ੍ਰਭੁ ਕੀਨੇ ਜੋ ਜੋ ਦੀਸੈ ਸੋ ਸੋ ਤੇਰਾ॥੧॥

ਕਸ਼ੱਤਰੀ ਬ੍ਰਾਹਮਣ ਸ਼ੂਦਰ ਚੰਡਾਰਨ ਸਵਪਚ ਚਮਾਰਨ ਪਾਂਚ ਬਸੇਰਾ।
ਮਾਈ ਬਾਪ ਹਿਤ ਪੂਤ ਲਡਾਵਨ ਸ਼ਿਆਮ ਗੌਰ ਗੋਧੂਮ ਨ ਹੇਰਾ॥੨॥
ਅਵਗੁਣ ਜਾਤ ਨ ਮਾਤ ਚਿਤਾਰੈ ਪੂਤ ਦੁਖੀ ਦੁਖ ਲਖਤ ਘਨੇਰਾ।
ਬਖਸ਼ਣ ਹਾਰ ਬਖਸ਼ਿ ਕਰ ਅਪਨੀ ਸ੍ਰੀਚੰਦਰ ਕੈ ਭਇਓ ਸੁ ਨੇਰਾ॥੩॥੧੩੯॥

**ਪਤਿ ਰਾਖੇ ਗੋਵਿੰਦ ਗੋਪਾਲਾ।**
**ਅਨਿਕ ਵਿਧਿਨ ਤੇ ਅਵਗੁਣ ਭੀਤਰਿ ਤਨ ਪਰ ਓਢੇ ਮੇਤ ਦੁਸ਼ਾਲਾ॥੧॥ਰਹਾਉ॥**

ਮਨ ਚਿਤਵਤ ਅਹਿਨਿਸਿ ਬੁਰਿਆਈ ਸਾਧ ਮੌਨ ਬੈਠਿਓ ਸੂਨੇ ਆਲਾ।
ਕਾਮ ਕਰੋਧ ਅਹੰਕਾਰ ਵਿਆਪੈ ਕਰ ਧਰ ਫੇਰ ਦਿਖਾਈ ਮਾਲਾ॥੧॥
ਤਿਲਕ ਲਿਲਾਟ ਸੂਤਰ ਗਲ ਡਾਰੇ ਪਰਧਨ ਪਰਤਨ ਜੋਹਤ ਜਾਲਾ।
ਪਹਿਰ ਦਿਖਾਇ ਉਜਲ ਵਸਨਨ ਅੰਤਰ ਕਪਟ ਭਿਆਵਨ ਕਾਲਾ॥੨॥
ਠਗਣ ਹਿੰਤ ਤਨ ਵੇਸ਼ ਬਨਾਇਓ ਦੰਭ ਨਿਧਾਨ ਗੁਮਾਨ ਗੁਆਲਾ।
ਦੀਨ ਦਿਆਲ ਕਿਰਪਾਲ ਵਖਸ਼ ਲੇਹੁੰ ਸ੍ਰੀਚੰਦਰ ਹਰਿ ਸ਼ਰਣ ਗੋਪਾਲਾ॥੩॥੧੪੦॥

**ਦੁਖ ਮਹਿ ਕਾਹੂੰ ਨਿਕਟ ਨ ਜਾਈਐ।**
**ਰਾਮ ਰਾਮ ਜਪ ਜਪ ਇਕਾਕੀ ਭਾਣਾ ਗੋਵਿੰਦ ਸੀਸ ਟਿਕਾਈਐ॥੧॥ਰਹਾਉ॥**

ਪਰ ਘਰ ਸਵਾਨ ਸਵਾਨ ਜਭ ਹੇਰਹਿ ਭੌਂਕਤ ਕਾਟਤ ਮਿਲਤ ਸਵਾਈਐ।
ਸੁਖ ਪਹੁੰਚਾਵਨ ਕੀ ਮੁਖ ਬਾਤੇਂ ਅੰਤਰ ਤਨ ਮਨ ਧਨ ਹਰਿ ਜਾਈਐ॥੧॥
ਮੇਰੋ ਚਾਰਾ ਪ੍ਰਭੁ ਦਰਬਾਰਾ ਮੈਂ ਮੁਖ ਅੰਤਰ ਸੰਗ ਸਹਾਈਐ।

ਵਿਸਟ ਦੀਵਾਨ ਮੁਕੱਦਮ ਜੇਤੇ ਮੇਰੋ ਕਥਨ ਨ ਸਕਤ ਹਰਾਈਐ॥੨॥
ਮਦ ਆਮਿਸ਼ ਇਨ ਕਰਹੁ ਰਸੋਈ ਪਾਂਚ ਸਹਸਤਰ ਰੁਪਏ ਦਿਵਾਈਐ।
ਕੂੜ ਬੋਲ ਧਨ ਹਰ ਲੈ ਜਾਵਹਿ ਸ੍ਰੀਚੰਦਰ ਮਤ ਚਿਤ ਵਿਰਮਾਈਐ॥੩॥੧੪੧॥

**ਕੋਉ ਦੂਖ ਨ ਸੰਗੀ ਨਾਹਿ।॥**
**ਜਭ ਹੀ ਰਾਮ ਗਏ ਵਨ ਭੀਤਰ ਭੂਤਿ ਸਮਬੰਧੀ ਲੋਕ ਵਿਨਾਹਿ॥੧॥ਰਹਾਉ॥**

ਪਾਂਡਵ ਏਕਲ ਭਇ ਦਾਸ ਰਹਿ ਕਾਹੂੰ ਨ ਗਹੀ ਆਇ ਤਿਨ ਬਾਂਹਿ।
ਆਇ ਕੇਵਲ ਨਰਪਤਿ ਨਲ ਭੋਗੀ ਮੀਰ ਵਜੀਰ ਪੀਰ ਘਰ ਮਾਹਿ॥੧॥
ਸੀਤਾ ਰੰਗ ਨ ਰਘੁਵਰ ਗਮਨਿਓ ਗਰਭਵੰਤ ਵੇਦਨ ਲਖ ਵਾਹਿ।
ਮਤ ਆਸਾ ਕੀਜੈ ਕਾਂਹੂ ਨਰ ਦੁਖ ਕਾਟਨ ਹਾਰਾ ਨਰ ਨਾਹਿ॥੨॥
ਭਜ ਉਰ ਸੇਖਮਾਦਿ ਗੋਵਿੰਦ ਸਾਗਰ ਲਹਰੀ ਸ਼ਾਂਤ ਕਹਾਹਿ।
ਜੋ ਸੁਖ ਦੇਹ ਨ ਮੇਟੇ ਕੋਉ ਸ੍ਰੀਚੰਦਰ ਦੁਖ ਨਾਹਿ ਹਰਾਹਿ॥੩॥੧੪੨॥

**ਕਾਰਣ ਕਰਣ ਗੋਵਿੰਦ ਗੋਪਾਲ।**
**ਏਕ ਮਨ ਏਕ ਚਿੱਤ ਭਜਹੁ ਸਦਾਹੀ ਸੁਖ ਦੁਖ ਭੀਤਰ ਹਾਲ ਵਿਹਾਲ॥੧॥ਰਹਾਉ॥**

ਪ੍ਰਾਲਬਧ ਵਸ ਆਵਨ ਜਾਵਨ ਭੋਗ ਅਭੋਗ ਆਨੰਦ ਮਲਾਲ।
ਇਕ ਆਵਤ ਇਕ ਜਾਵਤ ਬਵਰੇ ਹਰਿ ਆਗਿਆ ਮਹਿ ਭੋਗਤ ਕਾਲ॥੧॥
ਜਲ ਤੋਂ ਜਨਮਿਓ ਜਲ ਤੋਂ ਵਿਚਰਤ ਜਲਤੋ ਹੀ ਰਵਿ ਭਰ ਹੈ ਲਾਲ।
ਆਸ਼ੁਤੋਸ ਸੰਪਦ ਸਦ ਦਾਤਾ ਵਸਨ ਨ ਕੁਟੀਆ ਲਈ ਵਿਹਾਲ॥੨॥

ਕੰਜ ਪਛਾੜਤ ਸਾਗਰ ਲਹਰੀ ਕਮਜਲ ਸਿਥਰਤਾ ਨਿਤ ਭੂਚਾਲ।
ਕਰਤੇ ਪੁਰੁਸ ਹਾਥ ਨਿਜ ਰਾਖੈ ਸ੍ਰੀਚੰਦਰ ਜਡ ਕਰਮ ਵਿਸ਼ਾਲ॥੩॥੧੪੩॥
**ਨਾਰਾਇਣ ਕੀ ਵਡੀ ਬਡਿਆਈ।**
**ਸਿਮਰ ਸਿਮਰ ਰੰਗ ਮਾਣਹੁ ਨਿਸਿਦਿਨ ਹਰਿ ਹਰਿ ਨਾਮ ਸਦਾ ਸੁਖਦਾਈ॥੧॥ਰਹਾਉ॥**
ਜਨ ਕੀ ਪੈਰ ਰਖੇ ਨਿਤ ਗੋਵਿੰਦ ਆਪਹਿ ਆਪਨ ਕਲਿ ਵਰਵਾਈ।
ਨੀਚਹਿ ਤੇ ਰਾਖੇ ਉਂਚੇ ਕਰ ਥਾਪਹਿ ਊਚੇ ਨੀਚੇ ਕਰਤ ਸਦਾਈ॥੧॥
ਬਦਰੀ ਵਨ ਸਿੰਹ ਘਾਸ ਖਿਲਾਵਹਿ ਹਸਤੀ ਕੰਧੇ ਅਜ ਚੁਗਾਈ।
ਰਾਜ ਸਿੰਹਾਸਨ ਦੇਵਤ ਰੰਕਹਿ ਰੰਕਨ ਅਗਰਜ ਭੂਪ ਝੁਕਾਈ॥੨॥
ਅੰਨ ਦਾਨਾ ਸੀਚਾਨਾ ਖਾਣਾ ਗੋ ਮਹਿਸੀ ਆਮਿਸ ਵਰਸਾਈ।
ਥਲ ਮਹਿ ਜਲਨਿਧਿ ਸ੍ਰੀਚੰਦਰ ਪ੍ਰਗਟਤ ਸੋਖ ਸਮੁੰਦਰਨ ਧੂੜ ਉਡਾਈ॥੩॥੧੪੪॥
**ਗੋਵਿੰਦ ਕੀ ਗਤਿ ਕਹੀ ਨ ਜਾਇ।**
**ਜਿਓਂ ਭਾਵੈ ਤਿਓਂ ਹੀ ਕਰ ਵੇਖੈ ਉਲਟ ਪੁਲਟ ਨਿਤ ਨਿਤ ਵਿਗਸਾਇ॥੧॥ਰਹਾਉ॥**
ਜਲ ਮਹਿ ਅਗਨਿ ਅਗਨਿ ਮਹਿ ਪਾਣੀ ਆਪਹਿ ਰਾਖਤ ਵਣਤ ਵਣਾਇ।
ਮਿਤਰਹਿ ਸਤਰੁ ਕਰਤ ਛਿਨ ਮਾਹੀ ਸ਼ਤਰੂ ਮਿਤਰ ਠਟਤਾ ਸਦ ਭਾਇ॥੧॥
ਜਨਮਹਿ ਮਿਰਤਯੁ ਮਿਰਤਯੁ ਮਹਿ ਜਨਮਾ ਸੁਖ ਮਹਿ ਦੁਖ ਦੁਖ ਮਹਿ ਸੁਖ ਜਾਇ।
ਧਰਤੀ ਚੜ੍ਹਤ ਆਕਾਸ਼ ਚੜ੍ਹਾਵਤ ਚੜ੍ਹੈ ਆਕਾਸ਼ ਪਾਤਾਲ ਪਠਾਇ॥੨॥
ਉਜੜ ਥੇਹ ਵਸਾਵਤ ਜਗਰਨ ਰਾਜਨ ਨਗਰ ਉਜਾੜ ਕਰਾਇ।

ਭੋਗੀ ਯੋਗੀ ਯੋਗੀ ਭੋਗੀ ਸ੍ਰੀਚੰਦਰ ਕਰ ਕਰ ਹਰਸ਼ਾਇ॥੩॥੧੪੫॥

**ਜਿਸ ਜਨ ਉਪਰ ਗੋਵਿੰਦ ਹਾਥ।**
**ਤਿਸ ਕਉ ਕੋਇ ਨ ਪਹੁੰਚਨ ਹਾਰਾ ਸਿਰ ਪਰ ਖੜਾ ਅਨਾਥਨ ਨਾਥ॥੧॥ਰਹਾਉ॥**

ਅਨਿਕ ਉਪਾਵ ਚਿਤਵ ਨਹੀਂ ਪਾਵੈ ਪ੍ਰਾਣ ਨਾਥ ਕੀ ਗਹਰੀ ਆਥ।
ਭਗਤਿ ਭਾਵ ਪ੍ਰਭੁ ਦਇਆ ਭੰਡਾਰਾ ਨਹਿ ਪ੍ਰਾਪਤ ਧਰਿ ਰਗੜੇ ਮਾਥ॥੧॥
ਦੁਖੀਆ ਜੀਵਨ ਕੋਉ ਨ ਚਾਹੈ ਨਹਿ ਮਰਨਾ ਭਾਵਤ ਨਰ ਨਾਥ।
ਗਤਿ ਮਿਤਿ ਕਰਤੇ ਕੀ ਵਡਿਆਈ ਜਾਨੀ ਜਾਤ ਸਾਧੁ ਕੇ ਪਾਥ॥੨॥
ਜਿਸਹਿ ਨਿਵਾਜ ਸਾਜ ਸਭ ਸਾਜੈ ਵਾਜੇ ਬਜਤ ਰਿਦੰਗਨ ਸਾਥ।
ਇੰਦਰ ਉਪੇਦੰਰ ਮੁੰਨੀਦਰ ਸੁ ਸ੍ਰੀਚੰਦਰ ਕੀਰਤਿ ਕਥ ਕਾਥ॥੩॥੧੪੬॥

**ਮੈਂ ਮੇਰੀ ਜਿਹਿ ਰੋਗ ਲਗਾਨਾ।**
**ਮਾਇਆ ਮਗਨ ਪ੍ਰਭੁ ਨਾਮ ਨ ਜਾਨੈ ਇਤ ਉਤ ਪੇਖਤ ਫਿਰਤ ਦਿਵਾਨਾ॥੧॥ਰਹਾਉ॥**

ਇਤ ਤੇ ਪਾਵਹਿ ਇਤਹਿ ਗਵਾਵਹਿ ਸਿਰ ਨਿਜ ਕਾਲਰ ਭਾਰ ਲਦਾਨਾ।
ਭੂਮਿ ਹਮਾਰੀ ਹਮ ਹੂੰ ਭੂਮਿ ਪਤਿ ਅਪਰ ਨ ਦੂਨਾ ਮੋਹਿ ਸਮਾਨਾ॥੧॥
ਅੰਤ ਵਿਗੂਤਾ ਕਰ ਕਛੁ ਨਾਹੀ ਸਾਢੇ ਤੀਨ ਹਾਥ ਸ਼ਮਸ਼ਾਨਾ।
ਜੋਗੀ ਭੋਗੀ ਪੰਡਿਤ ਗੁਣੀਏ ਮੂਠੇ ਮਾਇਆ ਮੋਹਿ ਨਿਦਾਨਾ॥੨॥
ਘਿਰਤ ਪਿਆਜ ਲਸਨ ਮਹਿ ਫੇਰੀ ਦਰਬੀ ਲਹਿਓ ਨ ਰਸ ਕਸ ਖਾਨਾ।
ਰਾਮ ਨਾਮ ਵਿਨ ਹਉਮੈ ਭੂਸੈ ਸ੍ਰੀਚੰਦਰ ਭਇ ਨਰਕ ਰਵਾਨਾ॥੩॥੧੪੭॥

**ਪਾਪ ਘਟਾ ਘਟ ਛਾਈ ਜੋਰੇ।**
**ਜਹਿ ਤਹਿ ਫਿਰਤ ਪਰਜਾ ਧਨ ਹਿਰਤੇ ਸੇਨਾਪਤਿ ਸਿਪਾਹੀ ਘੋਰੇ॥੧॥ਰਹਾਉ॥**
ਲੁਟਤ ਮਾਰਤ ਨਿਸੰਗ ਧਾਵੜੀ ਕੋਉ ਨ ਕਰਤ ਤਾਹਿ ਹਟਕੋਰੇ।
ਜੇਤਕ ਮਹਰ ਮੁਕੱਦਮ ਵਿਸਟ ਸੁ ਵਿਨ ਬਢੀ ਨਹਿ ਸੁਨਤ ਨਿਹੋਰੇ॥੧॥
ਭਈ ਅਦਾਲਤ ਦੂਵਿਐਵਾਨ ਕੀ ਨਿਆਇ ਨ ਪਿਖਿਅਤ ਧਰਣੀ ਟੋਰੇ।
ਧੰਨ ਹੇਤੀ ਹਲਕਾਇ ਕੁੱਤੇ ਭੌਂਕਤ ਕਾਟਤ ਦਹਿਦਿਸ ਦੌਰੇ॥੨॥
ਰਈਅਤ ਰੰਕ ਸਹਿਮ ਸਦ ਸਦਮੇ ਅੰਦਰ ਮੁਖ ਰੋਵਤ ਬਿਨ ਰੌਰੇ।
ਕਿਰਪਾ ਧਾਰ ਕਲਕੀ ਅਭ ਆਵਉ ਸ੍ਰੀਚੰਦਰ ਵਿਨਵਤ ਕਰ ਜੌਰੇ॥੩॥੧੪੮॥
**ਅਘ ਓਘਟ ਧਰਣੀ ਸਭ ਛਾਈ।**
**ਗਰਜ ਗਰਜ ਤੜਿਤਾ ਸਮ ਕੜਕਤ ਮਹਿਸੀ ਰੰਕ ਪ੍ਰਾਣ ਵਿਨਸਾਈ॥੧॥ਰਹਾਉ॥**
ਮਦਮਤ ਲੋਭੀ ਭਰੀ ਕਚਹਿਰੀ ਕੜਕਨ ਪੱਕਾ ਖੇਤ ਗਵਾਈ।
ਬਸਨ ਵਿਹੂਨ ਪਰਜਾ ਭੈਅਭੀਤੀ ਭਾਗ ਭਾਗ ਚਾਹਤ ਲੁਕਠਾਈ॥੧॥
ਛੱਪਰ ਟੂਟੇ ਸਿਰ ਪੜ ਔਲੇ ਦੈ ਧਨ ਸਗਰੋ ਜਾਨ ਬਚਾਈ।
ਆਯੂ ਪਾਵਸ ਬੀਤੀ ਨਾਹਿਨ ਨਹਿ ਵਿਸਾਨ ਘਟ ਘੋਰ ਘਨਾਈ॥੨॥
ਚਿੰਤ ਗਰੀਬੀ ਦਿਨ ਜੀਵਨ ਕੇ ਕਾਟਨ ਹੇਤ ਬਨੀ ਕਠਿਨਾਈ।
ਦੀਨ ਦਰਦ ਦੁੱਖ ਭੰਜਨ ਹਾਰੇ ਸ੍ਰੀਚੰਦਰ ਕੀ ਸੁਨਹੁ ਦੁਹਾਈ॥੩॥੧੪੯॥
**ਕੁੱਤੇ ਹਲਕਾਇ ਰਖਵਾਰੇ।**

**ਅਪਨ ਪਰਾਇਆ ਸੂਝਤ ਨਾਹੀ ਕਾਟ ਕਾਟ ਹਲਕਾਵ ਵਿਥਾਰੇ॥੧॥ਰਹਾਉ॥**
ਦੰਡ ਚਲਾਵਤ ਧਨ ਹਰਵੇ ਹਿਤ ਦੋਸੀ ਦੋਸਨ ਧਰਤ ਕਿਨਾਰੇ।
ਕਰਤ ਕਰਾਹਨ ਨਿਰਧਨ ਰਈਅਤ ਭੋਂਕਤ ਖਾਇ ਖਾਇ ਹਡਵਾਰੇ॥੧॥
ਆਦਿ ਸੇ ਅੰਤਿਮ ਲਗ ਜੇਤੇ ਰਾਜ ਪੁਰਸ਼ ਧਨ ਲੋਭ ਵਿਗਾਰੇ।
ਗਿਆਨ ਵਿਹੂਣੀ ਅੰਧੀ ਪਰਜਾ ਗਹਨ ਸੂਝਤ ਰਾਜ ਦਵਾਰੇ॥੨॥
ਕੂੜਾ ਰਾਜ ਕੂੜ ਦਿਵਾਨੀ ਕੂੜੇ ਬੋਲ ਬੋਲ ਭਭਕਾਰੇ।
ਬਿਨ ਗੋਵਿੰਦ ਨ ਸੂਝਤ ਕੋਉ ਸ੍ਰੀਚੰਦਰ ਜੋਉ ਸੁਨਹਿ ਪੁਕਾਰੇ॥੩॥੧੫੦॥
**ਪ੍ਰਭੁ ਜੀ! ਮੈਂ ਕਿਮਿ ਦਰਸ਼ਨ ਪਾਵਉਂ।**
**ਦੂਰ ਦੇਸ਼ ਅੰਤਰ ਬਹੁ ਯੋਜਨ ਵਿਨ ਪਗ ਕੈਸੇ ਤੁਮ ਢਿਗ ਜਾਵਉਂ॥੧॥ਰਹਾਉ॥**
ਰਵਿ ਸਸਿ ਤਡਿਤਾ ਕੋਟਿ ਤੇਜਿ ਤੁਹਿ ਹੀਨ ਦਰਗਨ ਕਿਮਿ ਕਹੁ ਲਖਵਾਵਉ।
ਸਪਤ ਆਕਾਸ਼ ਪਾਤਾਲ ਖੰਡ ਨਵ ਬਪੁ ਕਿਮਿ ਕਰ ਮਾਨਵ ਸਹਲਵਾਉ॥੧॥
ਵਣ ਤਿਰਣ ਸਾਗਰ ਪਰਵਤ ਪਕਸ਼ੀ ਤੁਮਰੀ ਵਾਣੀ ਕਰਨ ਵਿਨਾਹਉਂ।
ਲੱਖ ਕੋਟਿ ਉਸਤਤਿ ਲੱਖ ਗਰੰਥਨ ਮੈਂ ਗੁੰਗਾ ਕਿਹਿ ਵਿਧਿ ਕਰ ਗਾਵਉਂ॥੨॥
ਤੀਨ ਸ਼ਕਤਿ ਮਨ ਵੁਧਿ ਗਿਰਿ ਦੀਨੀ ਤੁਮ ਸਭ ਹੀ ਤੇ ਪਰੇ ਪਰਾਵਉਂ।
ਆਪਹੁ ਆਪ ਆਪਣੀ ਮਇ ਤੇ ਸ੍ਰੀਚੰਦਰ ਗੋਚਰ ਚਲ ਆਵਉਂ॥੩॥੧੫੧॥
**ਪ੍ਰਭੁ ਜੀ ਤੁਮ ਵਿਨ ਕਵਨ ਉਬਾਰੇ?**
**ਕਿਹ ਭੀਤਰ ਏਤੋ ਬਲ ਪਿਖਿਐ? ਜਲਤੀ ਬਸਤੀ ਅਗਨਿ ਨਿਵਾਰੇ॥੧॥ਰਹਾਉ॥**

ਦਹਿਦਿਸਿ ਲੋਗ ਫਿਰਤ ਭਭਕਾਤੇ ਕਰ ਭੀਤਰ ਲੇ ਨਗਨ ਕਰਵਾਰੇ।
ਲਹਿਰ ਲੋਭ ਹਰਕਾਇ ਕੁੱਤੇ ਆਪਨ ਪਰ ਕਾ ਸਗਲ ਵਿਸਾਰੇ॥੧॥
ਮਹਿਸੀ ਇਕ ਕਰਦਮੈਂ ਲਿਵੜੀ ਛੀਂਟਤ ਵਗ ਚੌਤਰਫੀ ਡਾਰੇ।
ਵਿਸਟਾ ਭੂੰਡ ਵਦਨ ਮਹਿ ਲਾਗੀ ਅਰਵਿੰਦ ਸੌਰਭ ਨਾਹਿ ਸਮਾਰੇ॥੨॥
ਹੱਡੋ ਰੋੜੇ ਕੇਰੇ ਸਵਾਨਹਿ ਖੀਰ ਖੰਡ ਸਿਓਂ ਕਿਆ ਵਿਵਹਾਰੇ।
ਸ੍ਰੀਚੰਦਰ ਜੋਉ ਮਦ ਮਦਮਾਤੇ ਕਰ ਤੇ ਅਮ੍ਰਿਤ ਭੂਮਿ ਲੁਡਾਰੇ॥੩॥੧੫੨॥

**ਸੂਝ ਨਹਿ ਹਰਿ ਤੁਮ ਵਿਨ ਥਾਉ।**
**ਜਾਂ ਕੀ ਸ਼ਰਣ ਗਹੇ ਸੁਖ ਪਾਈਐ ਦੀਸਤ ਨਾਹਿਨ ਜਗ ਮਹਿ ਠਾਉਂ॥੧॥ਰਹਾਉ॥**
ਆਪ ਛੁਡਾਵਨ ਹੇਤੁ ਸਿਧਾਵਉ ਪੇਖਉਂ ਮਾਰਤ ਯਮ ਗਣ ਨਾਉਂ।
ਤੀਵਰ ਨਦੀ ਵੇਦ ਮਹਿ ਬਹਤੇ ਦੇਤ ਦਿਲਾਸੇ ਕਣਿਠਨਿ ਗਾਊ॥੧॥
ਜੋਗੀ ਜਤੀ ਤਪੀ ਬ੍ਰਹਮਚਾਰੀ ਰਾਮਦਾਸੀਏ ਇਭਗਤ ਪ੍ਰਭਾਉ।
ਸਨਿਆਸੀ ਜੈਨੀ ਵਰ ਬ੍ਰਾਹਮਣ ਕਾਮ ਅਗਨਿ ਦਗਧੇ ਹਰਿਆਉ॥੨॥
ਆਸ਼ਰਮ ਚਾਰ ਧਾਮ ਅਰੁ ਪੁਰੀਆਂ ਕਸਮਲ ਕਲਲ ਗਹਿਰ ਦਰਿਆਉ।
ਸ੍ਰੀਚੰਦਰ ਪਾਪਨ ਭਰਿ ਬੋਹਿਥ ਵਣਜਾਰੇ ਚਾਲੇ ਤਜ ਗਾਉਂ॥੩॥੧੫੩॥

**ਵਿਨਤੀ ਵਿਨਾ ਅਵਰ ਕਛੁ ਨਾਹੀ।**
**ਤੁਮ ਰਾਖਉ ਕੋ ਮਾਰ ਨ ਸਕਹੈ ਤੁਮ ਮਾਰਉ ਕੋ ਰਖ ਨ ਸਕਾਹੀਂ॥੧॥ਰਹਾਉ॥**
ਮਾਰਨ ਰਾਖਨਹਾਰ ਇਕ ਹੀ ਵਿਨਾ ਪੁਕਾਰੇ ਸਰਵ ਜਾਨਾਹੀ।

ਅੰਤਰਯਾਮੀ ਘਟ ਮਹਿ ਥਿਰ ਭਾ ਭਾਖਨ ਸੁਨਨ ਨ ਆਨ ਕਹਾਹੀ॥੧॥
ਹਾਥੀ ਕੀ ਚਿੰਘਾੜ ਸਭ ਜਨਿਅਤ ਚੀਂਟੀ ਬੋਲਨ ਸੋ ਲੱਖ ਪਾਹੀ।
ਰਖਿਆ ਹੇਤੁ ਸਿੰਹ ਵਿਲਲਾਵੈ ਅਜਾ ਭੀ ਅਰਜ ਕਰਤ ਵਿਲਲਾਹੀ॥੨॥
ਚਟਿਕਾ ਜਾਹਿ ਚਰਣ ਚਹਿ ਲਾਗੀ ਜੁਰਰੇ ਬਾਜ ਭੀ ਸ਼ਰਣ ਤਕਾਹੀ।
ਸ੍ਰੀਚੰਦਰ ਜਿਹਿ ਵਿਨਵਤ ਪਾਵਨ ਪਤਿਤ ਭੀ ਤਾਂਕੀ ਓਟ ਲਖਾਹੀ॥੩॥੧੫੪॥

**ਸੁਨ ਅਰਦਾਸ ਸਵਾਮੀ ਮੇਰੇ।**
**ਟੋਲ ਮਟੋਲ ਸਕਲ ਫੋਲਿਓ ਅਘ ਓਘਨ ਵਿਨ ਅਪਰ ਨ ਹੇਰੇ॥੧॥ਰਹਾਉ॥**
ਲੋਭ ਲਹਿਰ ਨਦੀਆਂ ਮਨ ਬੂਡਿਓ ਡੁਬਕਿਨ ਖਾਤੋ ਘੂਮਨਿ ਘੇਰੇ।
ਭਕ ਭਕ ਕੰਠ ਪ੍ਰਾਣ ਬੇਵਸ ਭਇ ਦ੍ਰਿਸ਼ਟ ਨ ਪਰਤ ਕੋਊ ਜਨ ਨੇਰੇ॥੧॥
ਸਨਮੁਖ ਚਿਤਰ ਗੁਪਤ ਦਫਤਰ ਕਰਿ ਲੇਖ ਕੁਕਰਮ ਦਿਖਾਵਤ ਪ੍ਰੇਰੇ।
ਖਾਵਨ ਪਹਿਰਣ ਕੇ ਜੋਊ ਸਾਥੀ ਭਾਗ ਗਇ ਲਖ ਵਿਪਤਿ ਬਡੇਰੇ॥੨॥
ਦੀਨ ਦਿਆਲੂ ਸ਼ਰਣ ਪ੍ਰਤਿਪਾਲਕ ਬਖਸ਼ਿਸ਼ ਕਰਹੁ ਜਾਨ ਨਿਜ ਚੇਰੇ।
ਤੁਮ ਬਿਨ ਸ੍ਰੀਚੰਦਰ ਕੋ ਨਾਹਿਨ ਸੰਕਟ ਕਾਟਹਿ ਜੋ ਅਭ ਢੇਰੇ॥੩॥੧੫੫॥

**ਸੰਕਟ ਕਾਟਨਹਾਰ ਗੋਸਾਈ।**
**ਜਹਾਂ ਨ ਕੋਊ ਰਾਖਨਹਾਰਾ ਤਹਾਂ ਤਹਾਂ ਪ੍ਰਭੁ ਹੋਤ ਸਹਾਈ॥੧॥ਰਹਾਉ॥**
ਜਿਸ ਕੇ ਬਾਲਕ ਸੋਊ ਨਿਵਾਜੇ ਜਿਨਹਿ ਫਸਾਇ ਸੋਊ ਛੁਡਾਈ।
ਜਿਨਹਿ ਉਪਾਇ ਪਾਲਹਿ ਸੋਊ ਜਿਨਹਿ ਦੀਏ ਦਿਰਗ ਸੋਊ ਲਖਾਈ॥੧॥

ਜਿਨਹਿ ਚੜ੍ਹਾਇ ਅਪਨੇ ਬੇੜੇ ਸੋਉ ਵੰਝ ਲਾ ਪਾਰ ਕਰਾਈ।
ਨੀਚ ਕੀਟ ਅਗਨਿ ਚਹੁਘਾਈ ਪੰਖ ਲਗਾਇ ਵੇਈ ਉਡਾਈ॥੨॥
ਸਜਨ ਮੀਤ ਕੁਟੁੰਬ ਸਹਾਈ ਨਾਰਾਇਣ ਹਰਿ ਪ੍ਰਭੁ ਸਾਵਾਈ।
ਦਿਨ ਰੈਣੀ ਸ੍ਰੀਚੰਦਰ ਧਿਆਈ ਕੋਟਿ ਓਟਿ ਚਰਣਨ ਚਿਤ ਲਾਈ॥੩॥੧੫੬॥

**ਵਿਨ ਹਰਿ ਨਾਮ ਨ ਆਵਸ ਕਾਮਾ।**
**ਓਟ ਕੋਟ ਖਾਈ ਚਹੁੰ ਧਾਈ ਪਰਲ ਅਗਾਰ ਅਰਗਲਾ ਧਾਮਾ॥੧॥ਰਹਾਉ॥**

ਮੰਦਿਰ ਬਾਗ ਚਿਰਾਗ ਸਾਖ ਗਿਰਿ ਮਾਲ ਸਬਾਬ ਮਕੀਮ ਅਰਾਮਾ।
ਹਸਤੀ ਘੋਰੇ ਬਹਿਲ ਸਿਅੰਦਨ ਜੋੜੇ ਸਕਲ ਪਟੰਬਰ ਬਾਮਾ॥੧॥
ਸ਼ਸਤਰ ਅਸਤਰ ਸਾਰੰਗ ਸਰ ਭੀਖਨ ਤੀਕਸ਼ਣ ਧਾਰ ਖੜਗ ਲੋਹ ਜਾਮਾ।
ਜੇਬ ਖਵਾਸ ਦਾਸ ਦੀਵਾਨਨ ਮੁਨਸਿ ਮਸੱਦੀ ਚਤੁਰੰਗ ਸਾਮਾ॥੨॥
ਅੰਤ ਕਾਲ ਸਗਰੇ ਤਜ ਭਾਗਹਿ ਸ੍ਰੀਚੰਦਰ ਗਹੁ ਰੇ ਚਿਤ ਰਾਮਾ।
ਦੇਖ ਉਪਾਇ ਰਚਾਇ ਘਨੇਰੇ ਟਾਰ ਨ ਸਾਕਹਿ ਰਵਿ ਸੁਤ ਨਾਮਾ॥੩॥੧੫੭॥

**ਗੋਵਿੰਦ ਨਾਮ ਵਿਨ ਵਿਰਥੇ ਕਾਜ।**
**ਰੰਗ ਰਾਗ ਰਸ ਬੜੇ ਅਡੰਬਰ ਰਾਮ ਨਾਮ ਵਿਨ ਮਿਥਿਆ ਪਾਜ॥੧॥ਰਹਾਉ॥**

ਵਨ ਸਧਨ ਮਹਿ ਖੇਲ ਸ਼ਿਕਾਰਨ ਗਹਿਵਾਇ ਸ਼ਵਾਨ ਸੀਚਾਨੈ ਬਾਜ।
ਊਚੇ ਮੰਦਿਰ ਗਜ ਗਚ ਸੇਤਨ ਉਪਰ ਬਾਂਧੀ ਧੁੱਜਾ ਦਰਾਜ॥੧॥
ਚਿਤਰਤ ਪਾਹਨ ਮੂਰਤਿ ਚੰਚਲ ਹੀਨ ਵਸਨ ਕੰਦੁਕ ਉਰ ਆਜ।

ਪੁਸ਼ਪਵਾਟਿਕਾ ਚਹੁੰਦਿਸਿ ਘੇਰੇ ਮਿਸਟ ਸੁਗੰਧਿ ਦ੍ਰਿਸ਼ਟ ਰਸ ਰਾਜ॥੨॥
ਦਾਸੀ ਦਾਸ ਅੰਗ ਮਿਹਰਾਵਤ ਅੰਗਰਾਗ ਪਟ ਰੇਸ਼ਮ ਸਾਜ।
ਆਜ ਮਿਲੇ ਕਲ ਬਿਛੁਰਹਿ ਸ੍ਰੀਚੰਦਰ ਪਰੋਂ ਲੋਚਤੇ ਅਨ ਸਿਰਤਾਜ॥੩॥੧੫੮॥

**ਇਕ ਛਿਨ ਦੁਨੀਆਂ ਟਿਕਨ ਨ ਪਾਈ।**
**ਜਾਨਿਓ ਜਾਤ ਨ ਕਬ ਉਪਜਤ ਭਇ ਰਵਿ ਸਸਿ ਉੜ ਮੰਡਲ ਭਰਮਾਈ॥੧॥ਰਹਾਉ॥**
ਅਨਿਕ ਯੁਗਨ ਕੀ ਬਾਤ ਪੁਰਾਨੀ ਜੀਵ ਉਪਾਇ ਵਿਰੰਚ ਚਲਾਈ।
ਉਤਭਜ ਚਰਿਤ ਲਖੈ ਨਹਿ ਜਾਹੀ ਸਟ ਭਾਸਟ ਭਰਿ ਥਿਤਿ ਕਠਿਨਾਈ॥੧॥
ਸੁਰਸਰਿ ਜਲ ਚਲ ਪਰਤ ਸਿੰਧੁ ਮਹਿ ਇਕਰਸ ਕਲਪਨ ਅਵਧਿ ਵਿਹਾਈ।
ਗੇੜੇ ਗਿੜਤ ਅਥਾਹ ਸਾਗਰੈ ਸਮਾ ਅਤੀਤ ਨ ਗਿਣਤੀ ਪਾਈ॥੨॥
ਜਬ ਤੇ ਤਨ ਜਬ ਤੇ ਸਵਾਸਨਿ ਗਤਿ ਕਰਿ ਸੁਮਾਰ ਸਭ ਰਿਸ ਨ ਜਨਾਈ।
ਚਕਰ ਚਕਰ ਚਕਰਿਓ ਕੁੰਭਾਰਹਿ ਸ੍ਰੀਚੰਦਰ ਲਖ ਚਕਰ ਨ ਜਾਈ॥੩॥੧੫੯॥

**ਕਰਤੇ ਕੁਦਰਤ ਅਗਮ ਅਪਾਰ।**
**ਜਲ ਤਰੰਗ ਵਾਹ ਨਾਲੇ ਨਦੀਆਂ ਨਦ ਸਰ ਦੋਭੇ ਸਾਗਰ ਸਾਰ॥੧॥ਰਹਾਉ॥**
ਸਿਕਤ ਕਨੂਰੇ ਥਲ ਸਿਰ ਭਾਰੀ ਦਰਿਆ ਜੋਰੇ ਗਨਤ ਨ ਪਾਰ।
ਜੰਤਨ ਰੋਮ ਕਹੋ ਕਿਹ ਭਾਖੇ ਵਨ ਪਾਤਨ ਭੀ ਹੈ ਭਰਮਾਰ॥੧॥
ਚੰਡ ਪ੍ਰਚੰਡ ਕਿਤਕ ਭਵ ਮਾਹੀ ਫੁਲਿੰਗਨ ਵਿਸਵ ਕਰੋ ਨਿਰਧਾਰ।
ਗੁਣੀ ਗੁਣਨ ਗੁਣ ਭੇਦ ਨ ਪਾਇਓ ਅਗੁਲ ਠੋਕ ਯੰਤਰ ਕੀ ਤਾਰ॥੨॥

ਜਹਾਂ ਵ੍ਰਿਧਿ ਤਹਿ ਸੁਧਿ ਨ ਕਾਈ ਸੁਧਿ ਵ੍ਰਿਧਿ ਹੀਨ ਨਿਸ਼ਫਲੀ ਕਾਰ।
ਗਹਿਰ ਗੰਭੀਰ ਅਥਾਹ ਅਗਾਹੇ ਸ੍ਰੀਚੰਦਰ ਲਖ ਕੋਟਿ ਜੁਹਾਰ॥੩॥੧੬੦॥
**ਬਖਸ਼ਣਹਾਰ ਗੋਵਿੰਦ ਗੁਰੂ ਮੇਰਾ।**
**ਰਾਮ ਨਾਮ ਦੀਨੋ ਹਿਰਦੈ ਮੰਤਰ ਅਘ ਓਘਨ ਕਾ ਛਾਂਟਿਓ ਡੇਰਾ॥੧॥ਰਹਾਉ॥**
ਮਦ ਮਾਇਆ ਕੀ ਤ੍ਰਿਸ਼ਣ ਘਨੇਰੀ ਆਸਾ ਕੋਟ ਚੋਟ ਦੈ ਤੋਰਾ।
ਅਨਿਕ ਪਾਤਾਲ ਆਕਾਸ਼ੀ ਧਾਤੋ ਸਤਿਗੁਰੁ ਸ਼ਬਦ ਲਿਆਣੇ ਮੋਰਾ॥੧॥
ਚਿਤਵਤ ਪਰਧਨ ਹਿਰਜ ਉਪਾਇਨ ਪਾਇਨ ਪਰਸਤ ਨਿਜ ਤਜਿ ਛੋਰਾ।
ਕਸਮਲ ਤੀਰਥ ਜਲ ਬੋਰਨ ਹਿਤੁ ਰਹਿਓ ਨ ਕਛੁ ਹੂੰ ਮੁਝ ਪੈ ਭੋਰਾ॥੨॥
ਹਉਮੈ ਧਰਤਿ ਕਰਤ ਕਤਲਾਮਾ ਤਿਆਗ ਪਰਾਇਓ ਤੁਪਕਨ ਘੋਰਾ।
ਤ੍ਰਿਪਤ ਨ ਨੈਣ ਰੂਪ ਰੰਗ ਰਾਤੇ ਸ੍ਰੀਚੰਦਰ ਵਿਨ ਰੂਪਹਿ ਜੋਰਾ॥੩॥੧੬੧॥
**ਵਿਨ ਗੋਵਿੰਦ ਅਵਰ ਨਹਿ ਦੂਆ।**
**ਕਿਆ ਕਿਛੁ ਕਰੋਂ ਕਾਹੂੰ ਪੈ ਛਪ ਕਰ ਕਰਤਾ ਪੁਰਖ ਥਿਰੋ ਮਨ ਕੂਆ॥੧॥ਰਹਾਉ**
ਮਹਾ ਅਘਨ ਕਿੰਹ ਥਾਂ ਗੁਪਤੈ ਰਚਿ ਜਾਂ ਕੇ ਭੀਤਰ ਵਿਆਪ ਨ ਹੂਆ।
ਸਪਤ ਪਾਤਾਲਨ ਲੁਕ ਕਮਾਵੈ ਪ੍ਰਗਟ ਧਰਣਿ ਆਕਾਸ਼ ਅਕੂਆ॥੧॥
ਅਘ ਤੇ ਅਘੀ ਪੁਨ ਪੁੰਨੀ ਕਰਮ ਕੁਕਰਮ ਸੁਧਰਮੀ ਬੂਆ।
ਮਸਤਕ ਲੇਖ ਲਿਖਤ ਨਿਤ ਹਰਿ ਪ੍ਰਭੁ ਵਿਸਵ ਪਠਿਤ ਵਿਨ ਪੰਡਿਤ ਰੂਆ॥੨॥
ਜਪ ਨਾਰਾਇਣ ਗਹਿਵਰ ਵਨ ਹਰ ਪਾਤ ਪਾਤ ਲਖ ਹੈ ਅਨ ਸੂਆ।

ਨਿਸ਼ਚੇ ਰਾਮ ਨਾਮ ਰਤਿ ਇਕਹਿ ਸ੍ਰੀਚੰਦਰ ਭਵ ਭਾਵ ਜਨੂਆ॥੩॥੧੬੨॥

**ਅੰਤ ਨ ਹੋਵਤ ਕੋਊ ਸਹਾਏ।**

**ਜਭ ਹੀ ਵਿਪਤ ਆਇ ਭਵ ਪ੍ਰਵਲੀ ਮਾਤ ਪਿਤਾ ਸੁਤ ਦਾਰ ਪਰਾਇ॥੧॥ਰਹਾਉ॥**

ਖਾਵਨ ਪਹਿਰਣ ਕੇ ਵਣਜਾਰੇ ਸਾਕ ਸਬੰਧੀ ਸੁਹਿਰਦ ਸਵਾਹਿ।
ਜਿਤ ਦਿਨ ਮਿਲੈ ਨਹੀ ਕਛੁ ਤਿਨ ਕੋ ਮੂਤਤ ਚੂਲ੍ਹੇ ਲਾਜ ਤਜਾਇ॥੧॥
ਮਨਮੁਖ ਤੇ ਫਲ ਰਦਿ ਪਾਈਐ ਖਾਧਾ ਪੈਧਾ ਬਹੈ ਨਦਾਇ।
ਸੰਗ ਨੀਚ ਤੇ ਪਦ ਨਹਿ ਊਚਾ ਕਰਿ ਕਰਿ ਯਤਨ ਰਹੈ ਪਛਤਾਇ॥੨॥
ਸਾਧੁ ਸੰਗ ਹਰਿ ਹਰਿ ਜਪ ਪ੍ਰਗਟੈ ਸ਼ਾਂਤਿ ਸਹਜ ਅੰਤਰ ਸੁਖਦਾਇਆ।
ਅਵਘਟ ਘਾਟ ਬਾਟ ਦੁੱਖਦਾਈ ਸ੍ਰੀਚੰਦਰ ਸਿਮਰੋ ਹਰਿ ਰਾਇਆ॥੩॥੧੬੩॥

**ਜਹਾਂ ਨ ਹੋਵਤ ਕੋਊ ਸਹਾਇ।**

**ਤਹਿ ਨਾਰਾਇਣ ਕੋ ਏਕ ਨਾਮਾ ਅਪਨੇ ਜਨ ਕਉ ਲੇਤ ਵਚਾਇ॥੧॥ਰਹਾਉ॥**

ਸ਼ਸਤਰ ਅਸਤਰ ਚਹੁੰਦਿਸਿ ਘਟ ਬਰਸਤ ਭੂਤ ਈਂਟ ਸਮ ਲਗਨ ਨ ਪਾਇ।
ਰਾਮ ਕਰ ਕੇ ਘੇਰੇ ਭੀਤਰ ਡਾਕਿਨੀ ਸ਼ਾਕਿਨੀ ਬੀਰ ਨ ਜਾਇ॥੧॥
ਅਭਿਮੰਤ੍ਰਿਤ ਕਰ ਕੋਟ ਰਚਾਇਓ ਤੀਰ ਤੁਪਕ ਕਿਓਂ ਕਰ ਪ੍ਰਵਿਸ਼ਾਇ।
ਮੂਰਤਿ ਪਾਹਨ ਧਨੁਸ ਚਢਾਇਓ ਦੁਸ਼ਮਨ ਹੁਟੇ ਮੂੰਹ ਕੀ ਖਾਇ॥੨॥
ਮਨਮੁਖ ਸੇਨਾ ਸੇਨਾਪਤਿ ਵਿਨ ਗੁਰੁਮੁਖ ਗੋਵਿੰਦ ਦ੍ਰਿਸ਼ਟ ਥਰਾਇ।
ਅਤਰ ਪਤਰ ਸਿਰ ਸੰਤਨ ਦੀਨੋ ਸ੍ਰੀਚੰਦਰ ਜੈ ਜੈ ਮੁਖ ਗਾਇ॥੩॥੧੬੪॥

**ਪਰਮੇਸ਼ਵਰ ਕੀ ਸਭ ਥਾਂ ਜੀਤ।**
**ਕਾ ਜਾਨੋ ਕਿਛੁ ਕਰਤੇ ਕੀਨੋ ਦੁਸ਼ਮਨ ਦੂਤ ਭਇ ਭੈਭੀਤ॥੧॥ਰਹਾਉ॥**
ਅਜਗੈਬੀ ਅਨਿ ਚੰਡ ਪ੍ਰਚੰਡਕ ਕਾਮ ਕਰੋਧ ਗੜ ਲੀਨੋ ਚੀਤ।
ਅਹੰਕਾਰੀ ਕੀ ਜੜ ਪੁਟ ਡਾਰੀ ਖਾਰੇ ਸਾਗਰ ਕਾਲ ਅਤੀਤ॥੧॥
ਆਪੈ ਆਪ ਸਹਾਈ ਹੋਇਆ ਆਦਿ ਜੁਗਾਦਿ ਸੰਤਨ ਮੀਤ।
ਦੁਸਟ ਦੂਤ ਪਚ ਮੁਇ ਸਗਰੇ ਪਰਤ ਤੁਸਾਰ ਆਕਾਸ਼ੀ ਸੀਤ॥੨॥
ਨਿਸ਼ਚਲ ਆਸਨ ਅਵਿਚਲ ਰਾਜਾ ਦਹਿਦਿਸਿ ਜਾ ਕੋ ਗਾਇਤ ਗੀਤ।
ਨਿਰਭੈ ਹੋਇ ਸਿਮਰ ਭਗਵਾਨੈ ਸ੍ਰੀਚੰਦਰ ਗਰਬੀ ਹਰਿ ਨੀਤ॥੩॥੧੬੫॥
**ਦਹਿਦਿਸਿ ਘੋਰ ਘਟਾ ਘਟ ਯੋਗ।**
**ਅਗਨੇਹਾ ਸ਼ਾਸਤਰ ਬਰਸਤ ਔਰਨ ਸਮ ਝੁਲਸਤ ਭੁਲਸਤ ਰੰਕ ਸਲੋਗ॥੧॥ਰਹਾਉ॥**
ਤੜ ਤੜ ਤੜਿਤਾ ਕੜਕਤ ਦੁਵਿਧਾ ਕੋਉ ਸਥਾਨ ਨ ਬੈਠਨ ਹੋਗ।
ਗਇ ਵਿਹਾਇ ਮਰੇ ਪਰ ਪਾਛੈ ਦੰਭੀ ਪ੍ਰਗਟੈ ਭੋਗਤ ਭੋਗ॥੧॥
ਕਲ ਪਸਾਰ ਮੁਖ ਕਚ ਛੁਟੈ ਵਰ ਵਿਚਰਤ ਖਾਵਨ ਹੇਤ ਅਯੋਗ।
ਦੇਤ ਕਿਲਕਟੀ ਕਾਲੀ ਧਾਈ ਲੰਕੁੜ ਨਿਰਤਿਐ ਭੈਰਵੀ ਸੋਗ॥੨॥
ਦਾੜ੍ਹਨ ਦੈਤ ਚਬਾਵਤਿ ਦੁਰਗਾ ਨਗਨ ਅੰਗ ਮੇਚ ਸੰਯੋਗ।
ਚੰਡਿ ਪ੍ਰਚੰਡ ਅਖੰਡ ਚੜੀ ਭਵ ਸ੍ਰੀਚੰਦਰ ਗਣ ਜੰਤੁ ਵਿਯੋਗ॥੩॥੧੬੬॥
**ਹਰਿ ਹਰਿ ਨਾਮ ਸਿਮਰ ਮਨ ਮਾਹਿ।**

**ਬਡੋ ਅਡੰਬਰ ਬਾਧ ਬਘੰਬਰ ਅੰਤ ਸੰਗ ਕੋਉ ਨਹਿ ਜਾਹਿ॥੧॥ਰਹਾਉ॥**
ਦਾਰਾ ਮੀਤ ਪੂਤ ਸਨਵੰਧੀ ਸੈਕ ਸਾਕ ਸਭ ਭਾਗ ਪਰਾਹਿ।
ਪਹਿਰਣ ਖਾਵਣ ਭੋਗ ਬਹਾਨੈ ਧਨ ਛੀਨਨ ਕੀ ਨਿਸਿਦਿਨ ਚਾਹਿ॥੧॥
ਕਬ ਮਰਹੈ ਹੋਏ ਖਾਲੀ ਬੇਹੜਾ ਲੰਮੀ ਸਿਰ ਧਰਿ ਸੋਇ ਹੈਂ ਬਾਂਹਿ।
ਜੀਵਤ ਬੈਠੋ ਮਲ ਕਰ ਧਰਣੀ ਜੂਹ ਨਿਦਾਨੀ ਬੁਈ ਹੈ ਬਾਹਿ॥੨॥
ਘਰ ਮਹੀ ਕੰਚਨ ਮੋਹਰਾਂ ਦਾਬੀ ਭਰੈ ਕਾਢ ਕੈ ਭੋਗ ਭੋਗਾਹਿ।
ਦੇਖ ਵਿਚਾਰ ਸੋਚ ਨਰ ਜੀਅ ਮਹਿ ਸ੍ਰੀਚੰਦਰ ਕੋ ਤੇਰੋ ਨਾਹਿ॥੩॥੧੯੭॥
**ਦੁਨੀਆਂ ਕੇ ਅੰਦਰ ਬਡ ਪੋਲ।**
**ਮੁਖ ਪੈ ਮੀਠੀ ਮੀਠੀ ਬਾਤੇਂ ਅੰਦਰ ਵਿਸ਼ ਰਾਖੀ ਹੈ ਘੋਲ॥੧॥ਰਹਾਉ॥**
ਸੁਨਤੇ ਧੁਨ ਮੋਹਿਤ ਸਭ ਨਗਰੀ ਪੇਖਿਓ ਨਿਕਟ ਤੇ ਖਾਲੀ ਢੋਲ।
ਆਪਦ ਜਾਨ ਪੀਠ ਦੇ ਭਾਗਤ ਮਲ ਮਲ ਡਾਰਤ ਪਗ ਪਗ ਰੋਲ॥੧॥
ਬੰਦ ਸਾਲ ਕੈ ਜਾਮਨ ਹਏ ਹੈ ਜਭ ਹੀ ਸੰਪਤਿ ਹਏ ਹੈ ਕੋਲ।
ਜਭ ਜਾਨੈ ਅਭ ਮਾਂਗਹਿ ਹਮ ਤੇ ਪੈ ਹੈਂ ਨਹੀਂ ਰਹਹਿ ਧਰਿ ਟੋਲ॥੨॥
ਜਭ ਲੈ ਹਾਥੀ ਮੰਦਿਰ ਘੋੜੇ ਤਬ ਲੋਂ ਪਾਸ ਬਹਾਲਹਿ ਬੋਲ।
ਚੇਤ ਅਚੇਤ ਮੂੜ੍ਹ ਮਨ ਮੇਰੇ ਸ੍ਰੀਚੰਦਰ ਹਰਿ ਨਾਮ ਅਲੋਲ॥੩॥੧੯੮॥
**ਔਖੇ ਵੇਲੇ ਕੌਨ ਸਹਾਈ?**
**ਦੁਨੀਆਂ ਕੇ ਸਨਬੰਧੀ ਜੇਤੇ ਵਿਪਤ ਦੇਖ ਸਭ ਜਾਤ ਪਰਾਈ॥੧॥ਰਹਾਉ॥**

ਸੁਖ ਮੇਂ ਘੇਰੇ ਰਹਿਤ ਚੌਫੇਰੇ ਸਾਕ ਸੈਨ ਸੁਤ ਬੰਧਪ ਭਾਈ।
ਵਸਤੁ ਵਿਨਾਸੀ ਸੰਗੀ ਭਾਗੇ ਨੇੜੇ ਆਵਤ ਬਾਪ ਨ ਮਾਈ॥੧
ਪਹਿਰਣ ਖਾਵਣ ਕੇ ਵਣਜਾਰੇ ਦੁਖ ਸਮੇ ਲਖਿ ਪੀਰ ਦਿਖਾਈ।
ਕਰਮ ਨ ਧਰਮ ਝੂਠ ਉਰ ਗਾੜ੍ਹਾ ਲੰਪਟ ਲੋਭੀ ਕਾਮ ਲੁਭਾਈ॥੨॥
ਕੂੜਿਨ ਕੂੜੀ ਪ੍ਰੀਤ ਜਨਾਈ ਠਗਣਹਾਰੀ ਵਿਉਂਤ ਬਨਾਈ।
ਰੇ ਮਨ ਭਜ ਗੋਵਿੰਦ ਗੋਪਾਲਹਿ ਸ੍ਰੀਚੰਦਰ ਜੋਉ ਸਾਚ ਸਖਾਈ॥੩॥੧੬੯॥

**ਅਨਹੋਣੀ ਨਹਿ ਕਬਹੂੰ ਹੋਇ।**
**ਕਰਤੇ ਪੁਰਖ ਜੋਉ ਲਿਖ ਰਾਖਾ ਨਿਸ਼ਚੇ ਹੀ ਵਰਤੇਗਾ ਸੋਇ॥੧॥ਰਹਾਉ॥**
ਪਾਰਬ੍ਰਹਮ ਜੋ ਪੂਰਵ ਲਿਖਿਆ ਪੱਛਮ ਜਾਇ ਨ ਸਾਕਹਿ ਕੋਇ।
ਜੇ ਨਿਰਧਨਤਾ ਪ੍ਰਾਵਧ ਮਹਿ ਨਰ ਗਣ ਭਵ ਕਿਮਿ ਧਨ ਸੰਜੋਇ॥੧॥
ਜੇ ਪਾਤਸ਼ਾਹੀ ਲਖਤ ਵਿਰਾਜਨ ਭਾਜਨ ਭਿਖਿਆ ਨਾਹਨ ਲੋਇ।
ਜਿੰਹ ਭੋਗਨ ਰਸ ਕਸ ਮਦ ਆਮਿਸ ਸਾਕ ਨ ਭੋਗਹਿ ਪ੍ਰਾਣ ਵਿਗੋਇ॥੨॥
ਨਰ ਜਿੰਹ ਰਾਤ ਦਿਵਸ ਭਰਮ ਭਰਮਣੋਂ ਇਕਾਸਨ ਅਵਿਚਲ ਨ ਥਿਰੋਇ।
ਸੰਤਨ ਕੀ ਸੁਣ ਸਾਚੀ ਵਾਣੀ ਸ੍ਰੀਚੰਦਰ ਨਿਤ ਰਾਮ ਰਮੋਇ॥੩॥੧੭੦॥

**ਸਾਧੁ ਸੰਗ ਜਪੀਐ ਸਦ ਰਾਮ।**
**ਹਰਿ ਦਰਗਹਿ ਮੁਖ ਉਜਲ ਹੋਇ ਹੈ ਮੰਗਲ ਕਸ਼ੇਮ ਸਹਜ ਸੁਖ ਧਾਮ॥੧॥ਰਹਾਉ॥**
ਅਨਿਕ ਜਨਮ ਯੋਨੀ ਲੱਖ ਭਰਮਣ ਛੂਟ ਆਨੰਦ ਲਹਹਿ ਵਿਸ਼ਰਾਮ।

ਹਉਮੈਂ ਖੋਇ ਸ਼ਾਂਤ ਪਦ ਵਾਸਾ ਭਟਕਣ ਦਵਾਰ ਦਵਾਰ ਤਜ ਧਾਮ॥੧॥
ਦੁਸ਼ਮਨ ਦੂਤ ਨ ਕੋਊ ਦੀਖਤ ਸਗਲੇ ਮੀਤ ਪੁਰਸ਼ ਅਰੁ ਗਾਮ।
ਇੰਕਕਾਰ ਸਰਵ ਮਹਿ ਰਵਿਆ ਨਾਹਿਨ ਊਨਉ ਕੋਊ ਠਾਮ॥੨॥
ਘਰ ਬਾਹਰ ਖੰਡੀ ਬ੍ਰਹਮੰਡੀ ਸਦਾ ਸਚਿਦਾਨੰਦ ਘਨ ਸ਼ਿਆਮ।
ਸਭ ਪ੍ਰਤਿਪਾਲਕ ਸਭ ਕਾ ਮਾਲਕ ਸ੍ਰੀਚੰਦਰ ਗੋਵਿੰਦ ਗੁਣ ਧਾਮ॥੩॥੧੭੧॥

**ਪ੍ਰਭੁ ਵਿਨ ਆਨ ਨ ਮਾਂਗਨ ਜਾਊਂ।**
**ਜਹਿ ਜਹਿ ਸਿਮਰੀ ਤਹਿ ਤਹਿ ਹਾਜਰ ਸਗਲ ਜਨਾਂ ਹਰਿ ਭੋਗ ਭੁਗਾਉ॥੧॥ਰਹਾਉ॥**
ਸਾਲ ਤਮਾਲ ਜਾਲ ਵਿਸਤਾਰੇ ਫਲ ਫੂਲ ਸੰਯੁਤ ਠੰਡੀ ਛਾਉਂ।
ਹਸਤੀ ਸਿੰਹ ਬਾਘ ਕਪਿ ਭਾਲੁਕ ਕੰਦ ਮੂਲ ਚੁਣ ਅਗਰ ਟਿਕਾਉ॥੧॥
ਵਿਸ਼ਧਰ ਮਹਿ ਅਮ੍ਰਿਤ ਪ੍ਰਗਟਾਇਓਂ ਮਾਇਆਧਾਰ ਮੂਲ ਜੀਵਾਉਂ।
ਤੁੰਮੇ ਨੀਮ ਅਮਰ ਫਲ ਦੇਵਤ ਜਿਨ ਭੁਤ ਨਿਤ ਸੇਵਤ ਪਾਉਂ॥੨॥
ਅਚਲ ਚਲਾਇ ਥਲ ਸਿਰ ਜਲ ਕਰਿ ਉਜੜ ਥੇਹ ਵਸਾਇ ਗਾਉਂ।
ਚੇਤ ਚੇਤ ਚਿਤ ਅਚਯੁਤ ਕਿਰਪਾਲਾ ਸ੍ਰੀਚੰਦਰ ਅਨੁਦਿਨ ਰਹਸਾਉ॥੩॥੧੭੨॥

**ਹਰਿ ਜੀ! ਮੈਂ ਜਨ ਸ਼ਰਣ ਤੁਹਾਰੀ ਆਇਆ।**
**ਦੂਖ ਭੂਖ ਤ੍ਰਿਸ਼ਣਾ ਸਭ ਚੂਕੀ ਰਾਮ ਨਾਮ ਹਰਿ ਗੁਣ ਨਿਧਿ ਪਾਇਆ॥੧॥ਰਹਾਉ॥**
ਮਿਟ ਗਈ ਆਸਾ ਬਹੁ ਪ੍ਰਕਾਰੀ ਇਕੰਕਾਰ ਗੋਵਿੰਦ ਧਿਆਇਆ।
ਮਨਮੋਹਨ ਨਾਰਾਇਣ ਮਿਲਿਓ ਆਨੰਦ ਮੰਗਲ ਸਹਜ ਸਮਾਇਆ॥੧॥

ਕੋਟਿ ਸੂਰ ਦਹਦਿਸਿ ਉਜਿਆਰਾ ਅੰਧਕਾਰ ਸਭ ਦੂਰ ਪਰਾਇਆ।
ਸੀਤਲ ਮੰਦ ਸੁਗੰਧ ਵਿਆਰੀ ਸ਼ਸ਼ਿ ਪ੍ਰਕਟਿਓ ਨਭ ਅਮਿਐ ਚੁਆਇਆ॥੨॥
ਤ੍ਰਿਕੁਟੀ ਛੂਟੀ ਖੁਲੇ ਕਪਾਟਾ ਜਯੋਤੀ ਜੋਤ ਮਿਲੀ ਰਸ ਛਾਇਆ।
ਆਧਿ ਵਿਆਧਿ ਉਪਾਧਿ ਵਿਨਾਸੇ ਸ੍ਰੀਚੰਦਰ ਹਰਿ ਚਰਣ ਸਮਾਇਆ॥੩॥੧੭੩॥

**ਤੁਮਰੀ ਮਹਿਮਾ ਅਪਰ ਅਪਾਰ।**
**ਬ੍ਰਹਮਾ ਵਿਸ਼ਣੁ ਰੁਦ੍ਰ ਸੂਰਜ ਸ਼ਸ਼ਿ ਕਹਿ ਕਹਿ ਸ਼ਰਣ ਪਰੇ ਹਰਿਦ੍ਵਾਰ॥੧॥ਰਹਾਉ॥**
ਵਿਆਸ ਪਰਾਸ਼ਰ ਨਾਰਦ ਸਾਰਦ ਬਕਦਾਲਭ ਸੇ ਯੋਗਾਚਾਰ।
ਗਿਆਨੀ ਧਿਆਨੀ ਪਰਮ ਮੁਨੀਸ਼ਵਰ ਜੈਨੀ ਵੁਧ ਸਿਧ ਅਵਤਾਰ॥੧॥
ਪੀਰ ਪੈਗੰਬਰ ਵਲੀ ਗੌਂਸ ਲੱਖ ਦੇਵ ਦੈਤ ਨਰ ਕੇ ਆਕਾਰ।
ਜਲ ਪਵਨੈ ਅਗਨਿ ਆਧਾਰਿਤ ਕਲਪਨ ਲੋਂ ਥਿਤ ਪਗ ਇਕ ਸਾਰ॥੨॥
ਉਰਧ ਬਾਹੁ ਜਟਾ ਜੂਟਨ ਧਰਿ ਲਟਕਤ ਅਧੋ ਭਇਓ ਸਿਰ ਭਾਰ।
ਅਗਮ ਅਨੰਤ ਅਥਾਹ ਸਵਾਮੀ ਸ੍ਰੀਚੰਦਰ ਨਹਿ ਪਾਇਓ ਪਾਰ॥੩॥੧੭੪॥

**ਪ੍ਰਭੁ ਕੈ ਨਾਹਿਨ ਕਛਹੂੰ ਛਾਨੀ।**
**ਘਟ ਘਟ ਪਟ ਪਟ ਭੀਤਰ ਰਵਿਆ ਅੰਤਰ ਬਾਹਰ ਸਭ ਵਿਧਿ ਜਾਨੀ॥੧॥ਰਹਾਉ॥**
ਜਲ ਮਹਿ ਜਲ ਥਲ ਮਹਿ ਥਲ ਸੋਉ ਪਵਨ ਪਵਨ ਮਹਿ ਅਨ ਨ ਕਹਾਨੀ।
ਕਿਆ ਕੋ ਤਿਸ ਸੇ ਲੂਕ ਕਮਾਵੈ ਸਗਰੋ ਭਵ ਜਾਂ ਕੀ ਰਾਜਧਾਨੀ॥੧॥
ਜੀਵ ਜੀਵ ਅਪਨੇ ਮਹਿ ਲਾਖਤ ਪਾਵਕ ਪਾਵਕ ਰੂਪ ਸਮਾਨੀ।

ਆਪਨ ਆਪ ਨ ਆਪ ਲੁਕਾਵਤ ਅਨਹਦ ਸ਼ਬਦ ਰਟਤ ਸਦ ਬਾਨੀ॥੨॥
ਕਣ ਰੇਣੀ ਵਣ ਤਿਰਣ ਦਲ ਫਲ ਫੂਲ ਸਾਖ ਕਾਂਡ ਕਰ ਬ੍ਰਿਛ ਮਹਾਨੀ।
ਪਾਰਬ੍ਰਹਮ ਪਰਮੇਸ਼ਵਰ ਆਤਮ ਸ੍ਰੀਚੰਦਰ ਰਸ ਰਸ ਰੰਗ ਮਾਨੀ॥੩॥੧੭੫॥

**ਵਿਨਤੀ ਸੁਨਹੁ ਪ੍ਰਭੁ ਦੀਨ ਦਿਆਲਾ।**
**ਹਮ ਨਿਰਗੁਣ ਮਤਿ ਥੋਰੀ ਰਾਖਤ ਨਿਜ ਜਨ ਜਾਨ ਕਰਹੁ ਪ੍ਰਤਿਪਾਲਾ॥੧॥ਰਹਾਉ॥**
ਤੁਮਰੀ ਸੇਵਾ ਤੁਮ ਹੀ ਜਾਨਹੁ ਅਗਿਆਨੀ ਕਿਆ ਜਾਨਹਿ ਬਾਲ।
ਜਪ ਤਪ ਸੰਯਮ ਕਛੁ ਨ ਸਾਧਾ ਘਾਲੀ ਨਾਹਿਨ ਭਗਤੀ ਘਾਲ॥੧॥
ਚਲ ਪੇਰੀ ਤੀਰਥ ਨਹੀਂ ਪਰਸੇ ਧਾਮ ਤੁਹਾਰ ਨਹਿ ਪਗ ਡਾਲ।
ਮਾਰਗ ਸੰਤ ਨ ਹਿਰਦੈ ਦ੍ਰਿੜ੍ਹਾਇਓ ਚਾਲੀ ਨਹਿ ਅਧਿਆਤਮ ਚਾਲ॥੨॥
ਅਵਗੁਣ ਕੋਟਿ ਭਰੇ ਮਨ ਭੀਤਰ ਜਨਮ ਅਨੇਕਨ ਲਾਗੀ ਕਾਲ।
ਬਖਸ਼ ਲੇਹੁ ਅਪਨੇ ਜਨ ਜਾਨੀ ਸ੍ਰੀਚੰਦਰ ਦੇਹੁ ਆਸਰੁ ਲਾਲ॥੩॥੧੭੬॥

**ਤੁਮਹਿ ਭਰੋਸੇ ਆਹਰ ਕਰਿਆ।**
**ਕਛੁ ਪਦਾਰਥ ਹਮ ਯਹਿ ਨਾਹੀ ਨਿਰੰਜਨ ਥਾਨ ਰਹਉ ਨਿਰਵਰਿਆ॥੧॥ਰਹਾਉ॥**
ਲੋਕ ਪਚਾਰਾ ਆਵਤ ਨਾਹਿਨ ਮੁਖ ਮੀਠੀ ਗਿਰ ਬੋਲ ਨ ਸਰਿਆ।
ਸ਼ਾਹਿ ਪਾਤਿਸ਼ਾਹ ਕੇ ਦਵਾਰ ਪਹਿ ਧਨ ਹਿਤ ਉਰ ਨਹਿ ਜਰਿਆ॥੧॥
ਕੁਲਹਾੜ ਕੁਦਾਲ ਨ ਤੰਗੁਲਿ ਲਾਂਗੁਲ ਜੈ ਹੈ ਬੋਹਲ ਕੈਸ ਉਡਰਿਆ।
ਕਰ ਪਗ ਦਿਰਗ ਘਰਾਣਨ ਸਰਵਨ ਵਿਨ ਤਿਨ ਕੋ ਭੀ ਤੂੰ ਹੀ ਪ੍ਰਤਿਪਰਿਆ॥੨॥

ਮਾਰਗ ਬਿਨ ਪਾਹਨ ਕੇ ਚੀਟੇ ਭੋਜਨ ਦੇਵਰ ਕੈ ਪਰ ਬਰਿਆ।
ਮਾਧਵ ਕਾਰਜ ਕਰਵੇ ਹੈ ਤੇ ਸ੍ਰੀਚੰਦਰ ਗੋਚਰ ਭਾ ਖਰਿਆ॥੩॥੧੭੭॥

**ਰਾਜਨ ਰਾਜ ਗਰੀਬ ਨਿਵਾਜ।**
**ਸਿਰ ਪਾਵਨ ਤਨ ਨਾਂਗੇ ਜਗ ਮਹਿ ਲੱਜਾ ਰਾਖਤ ਸ੍ਰੀ ਮਹਾਰਾਜ॥੧॥ਰਹਾਉ॥**
ਸੰਗੀ ਸਾਥੀ ਸਾਕ ਬਿਨਾ ਜਨ ਸਭ ਵਿਧਿ ਸਕਲ ਸਵਾਰਹਿ ਕਾਜ।
ਵਿਨ ਆਧਾਰ ਗਹਿਰ ਬਨਵਾਸੀ ਪਤਿ ਆਦੇਸ਼ ਸਿੰਧੁਜਾ ਸਾਜ॥੧॥
ਅਥਾਹ ਅਗਾਹ ਗੰਭੀਰ ਸਲਿਲਪਤਿ ਬੇ ਖੇਵਟ ਕਿਅ ਪਾਰਜਹਾਜ।
ਜੇਸਠ ਧਾਮ ਓੜ ਅਤਿ ਭੀਸ਼ਣ ਵਰਸ਼ਾ ਕੀਨਹੀ ਵਾਰਿਦ ਰਾਜ॥੨॥
ਮਹਾ ਰੰਕ ਨਹਿ ਗਾਂਠਿ ਵਿਰਾਟਕ ਧਨਦਾ ਕੀਏ ਨਵਨਿਧਿ ਇੰਦਿਰਾਜ।
ਪਾਤਿਸ਼ਾਹਾਂ ਸਿਰ ਸਾਚਾ ਸਾਹਿਬ ਸ੍ਰੀਚੰਦਰ ਕੀ ਰਾਖਹੁ ਲਾਜ॥੩॥੧੭੮॥

**ਅਤਿ ਚਿੰਤਾ ਕੀ ਘੁਮਨ ਘੇਰੀ।**
**ਪੂਰਣ ਪਾਰਬ੍ਰਹਮ ਪਰਮੇਸ਼ਵਰ ਪਾਰ ਕਰਬ ਬੇਖੇਵਟ ਬੇਰੀ॥੧॥ਰਹਾਉ॥**
ਦਹਿਦਿਸਿ ਪਵਨ ਵਹੇ ਵਹੁ ਤੀਕਸ਼ਣ ਉਂਚੀ ਮੌਜ ਉਠਤਿ ਭਵ ਕੇਰੀ।
ਗਇ ਮਲਾਹ ਪਰਾਇ ਲੈ ਚੱਪੂ ਬਾਂਸ ਬਹੇ ਵਿਨ ਦੇਰੀ॥੧॥
ਏਕਲ ਮੈਂ ਹੀ ਰਹਿਓ ਭੀਤਰਿ ਨਿਕਟ ਨ ਅਪਰ ਪਰਤ ਕੋਉ ਹੇਰੀ।
ਡਕ ਡੋਲੇ ਖਾਵਤ ਗਹਿਰੇ ਜਲ ਸਨਿੰਧ ਮਰਣੇ ਕਾਲ ਪਰੇਰੀ॥੨॥
ਦ੍ਰਿਸ਼ਟ ਨ ਆਵਤ ਕੋਉ ਕੰਠਾ ਧੀਰਜ ਛੂਟ ਗਈ ਸਭ ਮੇਰੀ।

ਹੇ ਭਗਵਾਨ ਮਇਆ ਘਰ ਆਵਹੁ ਸ੍ਰੀਚੰਦਰ ਕਉ ਆਸਾ ਤੇਰੀ॥੩॥੧੭੯॥

**ਕਹਾਂ ਨ ਕੋਉ ਹੋਤ ਸਹਾਇ।**

**ਕਰਣਾ ਨਿਧਾਨ ਦਇਆ ਕੇ ਸਾਗਰ ਤਹਿ ਜਨ ਅਪਨੇ ਆਪ ਬਚਾਇ॥੧॥ਰਹਾਉ॥**

ਦਾਰਾ ਮੀਤ ਸੁਤਾ ਸੁਤ ਨਾਤੀ ਸਾਕ ਸਬੰਧੀ ਧਨ ਕੇ ਦਾਇ।
ਵਿਪਤਿ ਪਰੀ ਸਭ ਹੀ ਤਜ ਭਾਗਤ ਪੂਛਨ ਨਿਕਟ ਨ ਕੋ ਦੁਖ ਆਇ॥੧॥
ਇਕ ਮਰਤੋਂ ਦੂਸਰ ਲਖ ਲੂਟਤ ਵਿਸਮਇ ਭਇਓ ਵਿਸਮਤਾ ਭਾਇ।
ਬਹਿਓ ਪ੍ਰਵਾਹ ਮਿਰਤਯੁ ਕੋ ਪ੍ਰਵਲੋ ਪੇਖਤ ਚਾਖਤ ਚੀਤ ਨ ਪਾਇ॥੨॥
ਕਪਿਨੀ ਸੁਤ ਤਪਤੇ ਬਾਰੂ ਮਹਿ ਪਗ ਤਲ ਦਾਬ ਨ ਰਹਿਮ ਕਮਾਇ।
ਨਾਰਾਇਣ ਗੋਵਿੰਦ ਗੋਪਾਲਾ ਸ੍ਰੀਚੰਦਰ ਪਰ ਦ੍ਰਿਸ਼ਟ ਧਰਾਇ॥੩॥੧੮੦॥

**ਸ਼ਰਣ ਰਾਖ ਪ੍ਰਭੂ ਦੀਨ ਦਿਆਲਾ।**

**ਹਮ ਤੇ ਕਛੁ ਹੋਇ ਸਾਕਤ ਨਹਿ ਅਪਨੀ ਔਰ ਨਿਹਾਰ ਗੋਪਾਲਾ॥੧॥ਰਹਾਉ॥**

ਜਪ ਤਪ ਸੰਯਮ ਕਛੁ ਨ ਸਾਧਾ ਨਾਮ ਤੁਹਾਰੋ ਰਟਿਓ ਨ ਮਾਲਾ।
ਦੁਸ਼ਟਨ ਸੰਗ ਰਹਿਓ ਨਿਸਿ ਬਾਸਰ ਮੂਲ ਨ ਭਗਤਿ ਘਾਲੀ ਘਾਲਾ॥੧॥
ਕਾਮ ਕਰੋਧ ਅਹੰਕਾਰ ਵਿਗੂਤਾ ਪਾਪ ਵਿਸ਼ੈ ਮਗ ਚਾਲੀ ਚਾਲਾ।
ਕੌਣ ਬੁਰਾਈ ਜੋ ਮੁਹਿ ਨਾਹੀ ਕਿੰਹ ਮੁਖ ਵਿਨਤੀ ਕਰਹੁ ਨੰਦ ਲਾਲਾ॥੨॥
ਨਿਹਾਰ ਵਿਚਾਰ ਜਵਹਿ ਉਰ ਪੇਖੋ ਦਹਿਦਿਸਿ ਪਸਰਿਓ ਕਾਲਾ ਕਾਲਾ।
ਮਧੁ ਕੈਟਭ ਮਰਦਨ ਗਿਰਿਧਾਰੀ ਸ੍ਰੀਚੰਦਰ ਪਕੜਿਓ ਤੁਹਿ ਪਾਲਾ॥੩॥੧੮੧॥

**ਕੋਊ ਉਪਾਇ ਨ ਸੂਝਤ ਮੋਹੀ।**
**ਅਘ ਓਘਨ ਦਹਿਦਿਸਿ ਘਿਰ ਰਾਖਿਓ ਫੇੜ ਗੇੜ ਪੜਿ ਦੇਊਂ ਨ ਦੋਹੀ॥੧॥ਰਹਾਉ॥**
ਪਰਨਿੰਦਾ ਰਤ ਨਿਸਿਦਿਨ ਬੀਤਤ ਸਾਧੂ ਸੰਗਤਿ ਕੋ ਮਹਾਨ ਦਰੋਹੀ।
ਮਾਇਆ ਮਲ ਲਾਗੀ ਮਨ ਕਾਲਾ ਕਿਸਹੂੰ ਭਾਂਤਿ ਨ ਜਾਨਿਓ ਤੋਹੀ॥੧॥
ਲੋਭ ਲਹਿਰ ਲਗ ਧਨ ਹਿਤ ਭਾਗਿਓ ਰੂਪਵੰਤ ਪਰਦਾਰਾ ਜੋਹੀ।
ਦਇਆ ਮਇਆ ਕੋ ਠਾਉਂ ਨ ਕੋਊ ਜੀਵ ਜੰਤੁ ਕਰ ਕਰਦਨ ਕੋਹੀ॥੨॥
ਸਿਰ ਬੁਰਿਆਈਆਂ ਕੋ ਗੜ੍ਹ ਦੁਰਗਮ ਇਕ ਮੇਰਾ ਹੀ ਠਗ ਧਰੋਹੀ।
ਹੇ ਮਾਇਆ ਪਤਿ ਜਨ ਪ੍ਰਤਿਪਾਲਕ ਸ੍ਰੀਚੰਦਰ ਚਿਤਵੋ ਵਿਰਦੋਹੀ॥੩॥੧੯੨॥
**ਅਘ ਓਘਨ ਘਟ ਘਿਰ ਘਹਿਰਾਈ।**
**ਵਿਸ਼ੇ ਉਪਲ ਸਭ ਓਰਨ ਵਰਸਤ ਮਹਾਕਲੰਕ ਚੋਟ ਸਿਰਲਾਈ॥੧॥ਰਹਾਉ॥**
ਅੰਧੀ ਪਰਜਾ ਗਿਆਨ ਵਿਹੂਣੀ ਖੇਤੀ ਫਲਤ ਸਰਵ ਨਸਟਾਹੀ।
ਅੰਨ ਧਨ ਗ੍ਰਿਹਿ ਭੀਤਰ ਨਹਿ ਆਇਓ ਹਾਇ ਹਾਇ ਕੀ ਬਾਲ ਦੁਹਾਈ॥੧
ਜੀਵਨ ਜਨ ਗਣ ਚਿੰਤਾ ਰੋਜੀ ਉਦਰ ਹੇਤੁ ਬਹੁਵਿਧਿ ਭਟਕਾਈ।
ਦੂਵਿ ਖਸੋਟ ਹਤਤ ਨਰ ਨਾਰੀ ਤਸਕਰ ਕਾਲੀ ਰਾਤ ਚਰਾਈ॥੨॥
ਵੱਡੀ ਵਿਨ ਨਹਿ ਰਾਜੇ ਸੁਨ ਹੈ ਬਿਲ ਬਿਲਾਪਤਿ ਸਕਲ ਲੁਕਾਈ।
ਪਾਰਬ੍ਰਹਮ ਪਰਮੇਸ਼ਵਰ ਮਾਧੋ ਸ੍ਰੀਚੰਦਰ ਕਿਤ ਰਹਿਓ ਛਪਾਈ॥੩॥੧੯੩॥
**ਕੁੱਤੇ ਮੂੰਹ ਕਲ ਆਇਓ ਘੋਰਾ।**

**ਜਟਾ ਜੂਟ ਸਿਰ ਡਾਰ ਵਿਭੂਤਿ ਅੰਤਰ ਲੋਭ ਵਿਸ਼ੇ ਝਕਝੋਰਾ॥੧॥ਰਹਾਉ॥**
ਤਨੇ ਸਗਰੇ ਪਰ ਰੋਮ ਨ ਕੋਉ ਪਾਵਕ ਕਾਮ ਜਰਿਤ ਮਨ ਕੋਰਾ।
ਭਗਵਾਂ ਪਹਰ ਭਗਵਤ ਬਨ ਬੈਠੋ ਸਭਾ ਕਾਮਿਨੀ ਰਸ ਚਿਤ ਬੋਰਾ॥੧॥
ਸ਼ਾਸਤਰ ਵੇਦ ਪੁਰਾਣ ਬਖਾਨੈ ਸਵਾਨ ਹੇਤੁ ਦੂਕਨ ਚਲਿ ਜੋਰਾ।
ਯਹੀ ਧਾਮ ਤੀਰਥ ਯਹੀ ਨਹਾਵਹੁ ਬਕ ਬਕ ਚਾਹਤ ਦੂਵਿ ਬਟੋਰਾ॥੨॥
ਕਾਲੇ ਮੰਤਰ ਯੰਤਰ ਕਾਲੇ ਲਿਖ ਲੇਖ ਬਨਾਇਸ ਮੋਰਾ।
ਕਰਣਾਮਇ ਗੋਪਾਲ ਗੋਵਿੰਦਾ ਸ੍ਰੀਚੰਦਰ ਕਉ ਦਿਹੁ ਦਰ ਧੋਰਾ॥੩॥੧੮੪॥
**ਅੰਧ ਧੁੰਧ ਵਰਤੀ ਚਹੁ ਔਰਾ।**
**ਰਾਤ੍ਰਿਕਾਲ ਮਹਾਂ ਅੰਧਿਆਰੀ ਕਹੂੰ ਨ ਚਾਨਣ ਦੀਖਤ ਭੋਰਾ॥੧॥ਰਹਾਉ॥**
ਰਾਜੇ ਪਰਜਾ ਲੜਾਵਤ ਆਪਹਿ ਆਪਹਿ ਮੇਲ ਕਰਾਵਤ ਜੋਰਾ।
ਆਪਹਿ ਧਨ ਦੇ ਮੰਦਿਰ ਥਾਪਹਿ ਆਪ ਬੇਦਅਵੀ ਹਿਤ ਚਿਤ ਲੋਰਾ॥੧॥
ਆਪਹਿ ਹਿੰਦੁ ਤੁਰਕ ਬਨਾਵਤ ਆਪਹਿ ਕਰਤ ਵਿਵਾਹ ਅਜੋਰਾ।
ਆਪਹਿ ਰਾਜੇ ਤਸਕਰ ਸਾਜਹਿ ਆਪਹਿ ਵਰਜਿਤ ਚੜ੍ਹ ਕਰ ਘੋਰਾ॥੨॥
ਆਪਹਿ ਸਭਾ ਸਮਾਜ ਹਿਤੈਸ਼ੀ ਆਪਹਿ ਸਭਾ ਸਮਾਜ ਵਿਛੋਰਾ।
ਕਰਣਹਾਰ ਕਰਤਾਰ ਕਿਰਪਾਲਾ ਸ੍ਰੀਚੰਦਰ ਚਿਤਵਹਿ ਕਿਹ ਔਰਾ॥੩॥੧੮੫॥
**ਕਹਹੁ ਕਾਲ ਤੇ ਕਿਮ ਕਰ ਬਾਚਹਿ।**
**ਪਰਵਤ ਕਾਟ ਗੁਫਾ ਰਚਿ ਬੈਠੋ ਬਜਰ ਕਪਾਟ ਜੜੈ ਦ੍ਰਿੜ੍ਹ ਸਾਚਹਿ॥੧॥ਰਹਾਉ॥**

ਪਰੀ ਭੀੜ ਵਨ ਕੀ ਉਠ ਭਾਗਿਓ ਕਾਂਟਨ ਬਦਰਿ ਆਸ਼ਰਮ ਢਾਂਚਹਿ।
ਚਹੁੰਦਿਸਿ ਜਲ ਮਹਿ ਮੰਦਿਰ ਜਾਕੇ ਪੈਠ-ਆਨੰਦ ਕਿਓ ਮਨ ਮਾਂਚਹਿ॥੧॥
ਸਪਤ ਕੋਟ ਖਾਈ ਸਾਤਨ ਮਹਿ ਕੀਨ ਨਿਵਾਸ ਮਹਲ ਰਚ ਕਾਚਹਿ।
ਜਹ ਤਹਿ ਕਾਲ ਧਰਿ ਕਿਰਪਾਣ ਕਰ ਅਗਰਜ ਠਾਂਢ ਚਹਤ ਨਰ ਯਾਚਹਿ॥੨॥
ਪਾਹਨ ਬ੍ਰਹਮਾ ਵਿਸ਼ਨੁ ਸੁਰੰਦਰੈ ਹੇਤੁ ਉਬਾਰਨ ਕੈ ਨ ਉਬਾਚਹਿ।
ਮਹਾ ਮੂਢ ਚਿਤ ਬੂਝ ਨ ਪਾਵਹਿ ਸ੍ਰੀਚੰਦਰ ਨਿਰਤਤਿ ਕਰਿ ਨਾਚਹਿ॥੩॥੧੯੬॥

**ਭਾਗਤ ਮੂੜ ਕਾਲ ਤੇ ਕਹਾ।**
**ਕੌਨ ਸਥਾਨ ਜਹਾਂ ਨਹਿ ਮਰ ਹੈਂ ਕੌਨ ਦੇਸ਼ ਕੋ ਕੁੰਟਹਿ ਲਹਾ॥੧॥ਰਹਾਉ॥**
ਜਾ ਕੋ ਅਗਰਜ ਮਾਥੋ ਰਗੜਤ ਤੇਊ ਕਾਲ ਵਸ ਹੋਇਓ ਮਹਾਂ।
ਸੂਰਜ ਚੰਦਰ ਸੁਰੇਸ਼ ਗਣੇਸ਼ ਜਲੇਸ਼ ਮਹੇਸ਼ ਫਣੇਸ਼ਹਿ ਦਹਾਂ॥੧॥
ਕਹਾਂ ਗਇ ਸਭ ਪੀਰ ਪੈਗੰਬਰ ਗੌਂਸ ਕੁਤੁਬ ਕੋ ਦ੍ਰਿਸ਼ਟ ਨ ਯਹਾਂ।
ਭਰਤ ਰੁ ਪਿਰਥੁ ਨਲ ਪੰਡੁ ਕੌਰਵ ਗੌਰਵ ਜਿਨਹਿ ਜਾਤ ਨਹਿ ਕਹਾਂ॥੨॥
ਭਾਗੈ ਭੀਰ ਬੀਰ ਨਹਿ ਛੋਡੈ ਹੋਡੇ ਹੁਡਤ ਨ ਨੀਤਿਕ ਨਹਾ।
ਮਹਾ ਮੂੜ ਭੈਭੀਤ ਚੀਤ ਮਹਿ ਸ੍ਰੀਚੰਦਰ ਮਨਮੁਖ ਜੂਝ ਰਹਾ॥੩॥੧੯੭॥

**ਪ੍ਰਭੂ ਜੀ ਕੀਨੇ ਨਾਹਿਨ ਪੰਥ।**
**ਉਦਰ ਭਰਨ ਹਿਤ ਦੰਭੀ ਲੋਗਨ ਪ੍ਰਭੂ ਭਜਨ ਤਜਨੇ ਕੀ ਸੰਥ॥੧॥ਰਹਾਉ॥**
ਸਾਸ ਗਿਰਾਸ ਸਿਮਰਨ ਆਦੇਸ਼ੈ ਤਜਿ ਕਰਿ ਕਾਂਚ ਬੰਧਾਇਓ ਗਰੰਥ।

ਕੌਨ ਜੀਵ ਜੁ ਹਰਿ ਨਹਿ ਕੀਨਾ ਕਿਓਂ ਕਰ ਲਾਇਓ ਜਲ ਕੈ ਮੰਥ॥੧॥
ਤੁਰਕ ਕੌਨ ਅਸਮਾਨੋ ਉਤਰੋ ਹਿੰਦੂ ਕੌਨ ਅਵੀਰੀਐ ਤੰਥ।
ਪਾਹਨ ਦੇਵਨ ਕਿਹ ਕਰ ਊਚੈ ਦੀਨੀ ਕੌਨ ਵਸਤੁ ਕਬਰੰਥ॥੨॥
ਭਰਮ ਭੁਲਾਨੇ ਮੂੜ੍ਹ ਦਿਵਾਨੇ ਪਹਿਰ ਵਸਨ ਮਾਨੈ ਮੁਖ ਪੰਥ।
ਏ ਮੁਗਧੇ! ਤਨ ਧਰਣੀ ਪਰ ਹੈ ਸ੍ਰੀਚੰਦਰ ਮਗ ਪ੍ਰਭੁ ਸਿਮਰੰਥ॥੩॥੧੯੮॥

**ਪਾਰਬ੍ਰਹਮ ਮਹਿ ਬੰਧੁ ਨ ਕੋਉ।**
**ਦੁਸਟ ਵਿਗਾਰੇ ਮਹਾ ਹਤਿਆਰੇ ਹਿੰਦੂ ਮੁਸਲਿਮ ਥਾਪੈ ਦੋਉ॥੧॥ਰਹਾਉ॥**
ਬੋਧੀ ਜੈਨ ਸ਼ੈਵ ਵੈਸ਼ਣਵ ਕੀ ਸੰਗਿਆ ਰਚਿ ਦੰਭ ਦਿਅ ਢੋਉ।
ਠਾਠ ਬਾਠ ਕਰਿ ਕਾਜੀ ਬ੍ਰਾਹਮਣ ਜੰਗ ਰੰਗ ਦੁੰਦੁਭਿ ਘੋਖੋਉ॥੧॥
ਸ਼ਿਆਮ ਸਵੇਤ ਹਰਿ ਪ੍ਰੀਤ ਘੁਮਰਣ ਪਹਿਰ ਵਸਨ ਰਣਖੇਡ ਰਚੇਉ।
ਕਾਮ ਦੁਸਟ ਅਰੁ ਨਾਮ ਸਾਧੁ ਲਖਿ ਅਚਰਜ ਮਾਨ ਨਾਰਾਇਣ ਹੋਉ॥੨॥
ਹਤ ਨਰ ਚਾਹਿਤ ਮੋਖ ਨਿਦਾਨਾ ਕਹਹੁ ਨਰਕ ਤਬ ਲਹਿ ਹੈ ਕੋਉ।
ਭਵ ਭੂਲੇ ਹਰਿ ਜਾਨੈ ਨਾਹਿਨਿ ਸ੍ਰੀਚੰਦਰ ਸਭ ਜੋਨ ਸੰਜੋਉ॥੩॥੧੯੯॥

**ਵੀਓ ਬਡੋ ਕਸਮਲ ਕੋਇ।**
**ਅਦਵੈ ਬ੍ਰਹਮ ਮੁਖ ਭਾਖਤ ਨਰ ਗਣ ਹਤਤ ਦਇਆ ਦੀਏ ਖੋਇ॥੧॥ਰਹਾਉ॥**
ਹਿਤ ਰਖਿਆ ਦੋਉ ਭੁਜਾ ਊਚਾਵਤ ਬਕ ਬਕ ਭਵ ਦਿਰਗ ਦੀਨ ਵਿਗੋਇ।॥
ਮਹਾ ਅਨਥਨ ਲੁਟਤ ਮਾਰਤ ਲਿੰਗ ਸੈਲ ਲੱਖ ਭੋਗ ਭਗੋਇ॥੧॥

ਗੌਰ ਮੜੀ ਰਚ ਕੂੜ ਕਮਾਵਹਿ ਖਾਇ ਸਰੀਨਿ ਨਿਚੰਤੈ ਸੋਇ।
ਰਕਸ਼ਕ ਭਕਸ਼ਕ ਤੀਰਥਵਾਸੀ ਮੱਕਾ ਅਪਰ ਮਦੀਨਾ ਸੋਇ॥੨॥
ਅਘ ਗੜ ਸੁਰਸਰਿ ਬੇਣੀ ਜਮ ਜਮ ਕਿਮ ਕਰ ਪਾਪ ਨ ਸਕਹੈਂ ਧੋਇ।
ਧਰਣੀ ਪੁਕਾਰੇ ਪ੍ਰਭੁ ਦਰ ਠਾਢੀ ਸ੍ਰੀਚੰਦਰ ਕੋ ਸਾਧੂ ਢੋਇ॥੩॥੧੯੦॥

**ਪਾਰਬ੍ਰਹਮ ਕੋ ਬੜੋ ਪ੍ਰਤਾਪ।**
**ਕੋਟਿ ਸੂਰ ਸਮ ਪਹੁੰਚ ਨ ਸਾਕਤ ਦੂਤੀਆ ਨ ਭਾਸ਼ਤ ਦੀਜੈ ਥਾਪ॥੧॥ਰਹਾਉ॥**
ਸੁਰ ਨਰ ਦੇਵ ਅਸੁਰ ਗਣ ਜੇਤੇ ਉਪਰ ਨੈਣ ਨ ਸਾਕਤ ਝਾਪ।
ਸਿਰ ਸ਼ਾਹਨ ਕੇ ਸਾਚਾ ਸਾਹਿਬ ਚਰਣ ਕਮਲ ਨਾਸਤ ਤ੍ਰੈ ਤਾਪ॥੧॥
ਲਾਖ ਆਕਾਸ਼ਨ ਤੇ ਅਤਿ ਊਚੋ ਲੱਖ ਚੰਦਰ ਵਰ ਸੀਤਲ ਧਰਾਪ।
ਲਾਖੋਂ ਇੰਦਰ ਉਪਿੰਦਰ ਮੁਨੀਦਰ ਨ ਤ੍ਰਿਪਤਤ ਜਪਤ ਅਜਪਾ ਜਾਪ॥੨॥
ਚੌਂਦਹ ਲੋਕ ਭੁਵਨ ਤਰੈ ਜੰਤੁਨ ਮਾਇਆਧਾਰ ਕਰ ਦੇਵਤ ਆਪ।
ਮਹਾਰਾਜ ਰਾਜਨ ਸਿਰ ਤਾਜਾ ਸ੍ਰੀਚੰਦਰ ਸਭ ਰਹਿਓ ਸੋ ਵਿਆਪ॥੩॥੧੯੧॥

**ਸਾਧੁ ਸਰੋਵਰ ਮਜਨ ਕੀਜੈ।**
**ਰਾਮ ਨਾਮ ਨਿਰਮਲ ਜਲ ਪੂਰਣ ਡੁਬਕੀ ਲੇ ਅੰਤਰ ਮਲ ਛੀਜੈ ॥੧॥ਰਹਾਉ॥**
ਪਾਹਨ ਹੂੰ ਤੇ ਮਹਾਂ ਕਠੋਰ ਮਨ ਨਿਮਸ਼ ਮਾਹਿ ਮੋਮਹੁ ਨਰਮੀਜੈ।
ਦਾਵਾ ਦਿਵ ਜਠਰ ਤਰੈ ਪਾਵਕ ਨਿਵਰਿ ਸੀਤ ਮੰਦਿਰ ਕਰ ਥੀਜੈ॥੧॥
ਮਿਲਤ ਵਿਮਾਨ ਇਮਾਨ ਘਨੇਰੋ ਸਰਵ ਲੋਕ ਚਲ ਦਰਸ਼ਨ ਦੀਜੈ।

ਵਿਨ ਪੰਛਨ ਕੇ ਸੈਲ ਸਮੂਹ ਸੁ ਪੰਖ ਧਾਰ ਸੁਰਪੁਰ ਗਮਨੀਜੈ॥੨॥
ਪੰਗੂ ਚਰਣ ਅੰਧੇ ਕੈ ਦਿਰਗ ਵਰ ਬਹਿਰੇ ਕਰਣ ਅਜੀਵਨ ਜੀਜੈ।
ਸਦਾਵਰਤ ਲਾਗੋ ਮਨ ਮੂੜੇ ਸ੍ਰੀਚੰਦਰ ਰਸ ਅਮਿਐ ਪਿਵੀਜੈ॥੩॥੧੯੨॥

**ਪੰਥ ਬਨਾਵਤ ਮੂੜ੍ਹਨ ਲੋਗ।**
**ਜਟਾ ਜੂਟ ਤਨ ਭਸਮ ਰਮਾਵਹੁ ਦੀਰਘ ਨਖਨ ਆਪਾਵਨ ਭੋਗ॥੧॥ਰਹਾਉ॥**
ਪਾਰਵਤੀ ਰਿਤੁ ਰੰਗੇ ਵਸਨਨ ਪਹਿਰ ਲਖਾਵਤ ਵਾਣਾ ਯੋਗ।
ਵਿਜਿਆ ਚਰਸ ਗਲੋਲੇ ਆਫੂ ਮਦ ਰਸ ਮਤ ਨ ਵਿਆਪ ਸੋਗ॥੧॥
ਮਲ ਮੂਤਰ ਯੂਕਾ ਤਨ ਧਾਰਉ ਹਰਿਪੁਰ ਪ੍ਰਵਿਸ਼ਿਤ ਅਟਕਨ ਹੋਗ।
ਲਿੰਗ ਦਰਾਜ ਨਗਨ ਹੋਇ ਬਿਚਰਹੁ ਨਾਮ ਧਰਮ ਉਪਹਾਸੀ ਲੋਗ॥੨॥
ਤ੍ਰਿਪਤ ਨ ਪਾਵਤ ਵੀਰਜ ਖਾਵਤ ਕੰਥਾ ਚੀਰ ਮਲੀਨ ਸੰਯੋਗ।
ਏਉ ਯੇ ਮਾਰਗ ਵੈਕੁੰਠਹਿ ਸ੍ਰੀਚੰਦਰ ਕੋ ਨਰਕ ਯੋਗ॥੩॥੧੯੩॥

**ਭੂਲੇ ਨਰ ਤਨ ਵੇਖ ਮਝਾਰ।**
**ਲੰਬੀ ਦਾੜ੍ਹੀ ਝੰਬੂ ਝਾੜੀ ਬਧਿਕ ਬਾਧ ਲਗਾਇਓ ਜਾਰ॥੧॥ਰਹਾਉ॥**
ਦੀਰਘ ਚੋਲਾ ਚਹੁੰਦਿਸਿ ਝੋਲਾ ਨਿਰਤ ਅਖਾੜੇ ਵੇਸ਼ੀਆ ਨਾਰਿ।
ਉਰਘ ਤ੍ਰਿਪੁੰਡੀ ਤਿਲਕਨ ਮੁੰਡੀ ਤੁਲਸੀ ਮਾਲਾ ਲਇ ਗਲ ਡਾਰਿ॥੧॥
ਪੰਚਾਮਿਰਤ ਟੁਕ ਟੁਕ ਵਰਤਾਵਤ ਮਸਤਕ ਭਸਮ ਰਚਾਈ ਧਾਰ।
ਅਗਿਆਨੀ ਗਾਦੀ ਥਿਰ ਉਂਚੀ ਗੁਰੁ ਬਡੋ ਭਵ ਕਲੀਆ ਚਾਰ॥੨॥

ਚੋਮ ਰਬਾਬੀ ਭਾਟ ਮਰਾਸੀ ਰਾਗ ਰਾਗਨੀ ਵਿਰਦੋ ਚਾਰ।
ਸ੍ਰੀਚੰਦਰ ਹਰਿ ਰਾਮ ਨਾਮ ਤਜਿ ਵਿਨ ਸੰਯਮ ਬਹਿ ਕਾਲੀ ਧਾਰ॥੩॥੧੯੪॥
**ਪ੍ਰੇਮ ਪੰਥ ਪਾਇਓ ਨਹਿ ਪ੍ਰਾਣੀ।**
**ਦੰਭ ਲਾਗ ਸਭ ਅਵਧਿ ਵਿਤਾਈ ਸੂਝ ਨ ਸੂਝੀ ਅਕਥ ਕਹਾਨੀ॥੧॥ਰਹਾਉ॥**
ਲੋਭ ਚੀਤ ਤੀਰਥ ਅਠਸਠ ਮਹਿ ਮਲ ਮਲ ਨਹਾਇਓ ਨਿਰਮਲ ਪਾਨੀ।
ਪਰਧਨ ਪਰਨਾਰੀ ਰਤਿ ਲਾਗੈ ਮੁਖ ਮੀਠੀ ਅਤਿ ਭਾਖੀ ਬਾਨੀ॥੧॥
ਸਾਧੁ ਸੰਗ ਨਹਿ ਸੇਵ ਕਮਾਈ ਭਗਤਿ ਛਾਪ ਕਰਿ ਧਰੀ ਨਿਸ਼ਾਨੀ।
ਮਨ ਕਠੋਰ ਹਰਿ ਨਾਮ ਵਿਹੂਨਾ ਭੇਦੇ ਨਾਹਨ ਪਾਹਨ ਪਾਨੀ॥੨॥
ਤ੍ਰਿਸ਼ਣਾ ਕਾਮ ਅਗਨਿ ਕਾ ਜਾਰਾ ਸੀਤਲ ਹੋਤ ਨ ਕਤਹੂੰ ਥਾਨੀ।
ਸੰਤ ਸੰਗ ਜਪ ਗੁਰੁ ਗੋਪਾਲਹਿ ਸ੍ਰੀਚੰਦਰ ਰੰਗ ਰਉ ਅਸਮਾਨੀ॥੩॥੧੯੫॥
**ਕਾਹੇ ਜਨਮ ਅਕਾਰਥ ਖੋਤ।**
**ਰਾਮ ਨਾਮ ਵਿਨ ਅਭਿਮਾਨੈ ਰਤਿ ਅਤਿ ਊਚੋ ਜਾਨਤ ਨਿਜ ਗੋਤ॥੧॥ਰਹਾਉ॥**
ਕਾਮਿਨੀ ਸਰ ਕਾਮਿਨੀ ਜਲ ਪੂਰਣ ਦਿਓ ਬਹਾਇ ਮਾਨਵੀ ਪੋਤ।
ਕੋਸਨ ਲੌਂ ਚਲਿ ਸਾਥ ਗਇਓ ਹੋਏ ਨਿਸ਼ਚਿੰਤ ਰਹਿਓ ਪਰ ਸੋਭ॥੧॥
ਕੂੜ ਪਦਾਰਥ ਸਚਿੰਤ ਸਵਾਰਥ ਆਗ ਲਗੀ ਗ੍ਰਹਿ ਕੂਪਹਿ ਖੋਤ।
ਜਿਨ ਸਿਉਂ ਰਾਚਿ ਮਾਚਿ ਚਿੱਤ ਲਾਇਓ ਤਜਹਿ ਅੰਤ ਸਭ ਨਾਤੀ ਪੋਤ॥੨॥
ਖਾਵਨ ਚਹਤ ਖਜੂਰ ਦਾਖ ਵਰ ਤੋਂ ਕਾਹੇ ਤਰੁ ਬਬੂਲਨ ਬੋਤ।

ਸਾਧੁ ਸੰਗ ਗੋਵਿੰਦ ਰੰਗ ਰੰਗੇ ਸ੍ਰੀਚੰਦਰ ਲਹਿ ਜੋਤੀ ਜੋਤਿ॥੩॥੧੯੬॥

**ਪਾਰ ਲਗਾਵਹੁ ਹੇ ਕਰਤਾਰਾ।**

**ਜਾਨ ਸੁਖਾਲਾ ਕਦਮ ਧਰਿਓ ਥੋਂ ਜੋ ਪਰਿਓ ਜਹਿ ਸਾਗਰ ਖਾਰਾ॥੧॥ਰਹਾਉ॥**

ਗ੍ਰਹਿ ਤਜ ਬਨਵਾਸਾ ਰਚਿ ਰਹਿਓ ਮਨ ਬੂਡਿਓ ਜਲ ਮਹਾਂ ਵਿਕਾਰਾ।
ਪੰਚਾਗਿਨ ਤਾਪਤ ਹਤਿ ਪੰਚਨ ਮਾਰਤ ਮੋ ਕੋ ਗਹਿ ਤਲਵਾਰਾ॥੧॥
ਹੋਇ ਏਕਾਂਤ ਦਿਰਗ ਮੂੰਦ ਧਿਆਨੀ ਅਗਰਜ ਪੇਖਉ ਨਾਰਿ ਸਿੰਗਾਰਾ।
ਜਿਹਵਾ ਬੋਲ ਨ ਭਾਖਉਂ ਕਿਹ ਸਿਓਂ ਕਰੋਧ ਚਢਾਇਓ ਨੈਣਨ ਤਾਰਾ॥੨॥
ਅਭ ਸੂਝਤ ਨਹਿ ਦਾਵ ਸੁ ਕੋਊ ਜਾਤੇ ਹੋਏ ਹੈ ਪਾਰ ਉਤਾਰਾ।
ਤੁਮ ਵਿਨ ਕਾ ਪਹਿ ਕਰਉ ਬੇਨਤੀ ਸ੍ਰੀਚੰਦਰ ਨਹਿ ਸੁਨਨੇਹਾਰਾ॥੩॥੧੯੭॥

**ਪਰਿਓ ਅਸਮੰਜਸ ਮਹਿ ਭਾਰੀ।**

**ਪਾਰਬ੍ਰਹਮ ਵਿਨ ਰੂਪ ਸਿਥਤ ਹੈ ਧਿਆਨ ਧਰਉਂ ਕਹਿ ਭਾਂਤਿ ਨਿਹਾਰੀ॥੧॥ਰਹਾਉ॥**

ਨਿਰਤਨ ਪਰਮੇਸ਼ਵਰ ਪ੍ਰਧਾਨਾ ਕਹਿ ਵਿਧਿ ਸੇਵਾ ਹੋਹਿ ਤੁਮਾਰੀ।
ਪਗ ਵਿਹੂਨ ਭਗਵਾਨ ਗੋਵਿੰਦ ਕਿਮਿ ਸਹਾਇਤਾ ਹੇਤੁ ਪਧਾਰੀ॥੧॥
ਨਰ ਨਾਹਿਨ ਹਰਿ ਕਰਤੇ ਕੇਰੇ ਦਾਨ ਦੇਤ ਕਿਮਿ ਸ੍ਰਿਸ਼ਟ ਅਪਾਰੀ।
ਵਿਨ ਨੈਣਾ ਕਰਣਾਮਇ ਪ੍ਰਭੁ ਜੁ ਕਰਮ ਸੁਕਰਮ ਪੇਖ ਨਿਰਧਾਰੀ॥੨॥
ਸਰਵ ਧਰਮ ਤੇ ਰਹਿਤ ਮੁਰਾਰੀ ਭੇਟੈਂ ਕੇਸ ਧਰਮ ਧੁਰ ਧਾਰੀ।
ਜੋ ਜਾਨੇ ਸੋ ਹੋਇ ਨਹੀਂ ਵਹ ਸ੍ਰੀਚੰਦਰ ਕਉ ਪੰਥ ਦਿਖਾਰੀ॥੩॥੧੯੮॥

**ਕਿਹਿ ਸਿੰਧ ਪਾਰ ਉਤਾਰਾ ਹੋਇ।**
**ਸਾਚ ਪੰਥ ਡਰ ਜਾਨਉ ਨੀਕਾ ਕਦਮ ਨ ਚਾਲ ਸਕਉ ਇਕ ਦੋਇ॥੧॥ਰਹਾਉ॥**
ਮਾਇਆ ਝੂਠੀ ਮੈਂ ਲਖਿ ਲੀਨਸ ਤਿਆਗ ਨ ਹੋਵਤ ਯਤਨ ਵਿਗੋਇ।
ਜਾਨ ਹਉਂ ਵਿਸ਼ਿਆਂ ਸੰਗ ਖਵਾਰੀ ਤਉ ਵਿਸ਼ ਹੀ ਚਿਤਵਤ ਲੋਇ॥੧॥
ਕਰਮ ਨ ਪਹੁੰਚਤ ਪ੍ਰਭੁ ਨਿਰਵਾਣੀ ਕਬਹੂੰ ਕਰਮ ਨ ਦੀਨੇ ਖੋਇ।
ਮਨ ਤਰੰਗ ਸਾਗਰ ਅਤਿ ਗਹਿਰਾ ਮਨ ਤਰੰਗ ਹੀ ਨਿਕਸਨ ਜੋਇ॥੨॥
ਜਾਂ ਕੋ ਆਜ ਲਖਾਉ ਬ੍ਰਹਮ ਗਿਆਨਾ ਵਹੀ ਕਾਲ ਅਗਿਆਨ ਵਿਲੋਇ।
ਘੁਮਣ ਘੇਰ ਅਥਾਹ ਗਾਖੜੀ ਸ੍ਰੀਚੰਦਰ ਵਿਖਾਰਉ ਕੋਇ॥੩॥੧੯੯॥
**ਤੁਮਰੀ ਗਤਿ ਪ੍ਰਭੁ ਲਖੀ ਨ ਜਾਈ।**
**ਨ ਸਵਰੂਪ ਭੀ ਤੇਰੋ ਕਹਿਅਤ ਹੈ ਤੁਮਰੀ ਹੀ ਭੀ ਬਡਿਆਈ॥੧॥ਰਹਾਉ॥**
ਸੂਖਮ ਸੇ ਸੂਖਮ ਕਰ ਵਰਣਤ ਵਿਰਧਨ ਵਿਰਧ ਭੀ ਕਹਿਓ ਸੁਨਾਈ।
ਵਿਅਕਤ ਕਥਿਤ ਤੁਮਰੋ ਹੀ ਵਿਗਰਹ ਅਨਵਿਅਕਤ ਕਰਿ ਤੁਮਹਿ ਲਖਾਈ॥੧॥
ਪੁਨ ਅਪੁਨ ਕੁਕਰਮ ਸੁਕਰਮੀ ਧਰਮ ਅਧਰਮੀ ਤੁਮਹਿ ਬਤਾਈ।
ਮਾਇ ਅਮਾਇ ਗਿਆਨ ਅਗਿਆਨਹਿ ਕਾਮ ਅਕਾਮ ਕਰੋਧ ਸ਼ਾਂਤਾਈ॥੨॥
ਅਪ੍ਰਾਕਿਰਤ ਪ੍ਰਾਕਿਰਤ ਅਪਰਿਮਿਤ ਪਰਿਮਿਤ ਰੰਗ ਅਰੰਗ ਜਨਾਈ।
ਬੋਲ ਅਬੋਲਹਿ ਦ੍ਰਿਸ਼ਟ ਅਦ੍ਰਿਸ਼ਟਹਿ ਸ੍ਰੀਚੰਦਰ ਸਿਮਰਤ ਵਿਗਸਾਈ॥੩॥੨੦੦॥
**ਦਾਸ ਅਪਨੇ ਕੋ ਸੰਗ ਸਖਾਇ।**

**ਜਲਤੀ ਅਗਨਿ ਆਪ ਨਿਰਵਾਰੇ ਘਨ ਅਨਹਦ ਘਟ ਘਿਰ ਬਰਸਾਇ॥੧॥ਰਹਾਉ॥**
ਪਾਥਰ ਈਂਟ ਦੁਸਟ ਕਰਿ ਧਾਰੇ ਮੂਰਤਿ ਪਾਹਨ ਸੇ ਥਿਰ ਥਾਇ।
ਤੋਪ ਤੁਪਕ ਚਲਿ ਗੋਲਾ ਗੋਲੀ ਰਾਮ ਕਾਰ ਮਹਿ ਨਹਿ ਪ੍ਰਵਿਸ਼ਾਇ॥੧॥
ਆਦਿ ਜੁਗਾਦਿ ਸਦਾ ਸੁਖ ਪਰਦ ਹੇਤੁ ਪ੍ਰਹਲਾਦ ਥੰਭ ਤੇ ਆਇ।
ਵਨਵਾਸੀ ਪਾਂਡਵ ਸੰਪਦ ਵਿਨ ਹਿਤ ਗੋਵਿੰਦ ਕੌਰਵ ਰਣ ਘਾਇ॥੨॥
ਸਾਗਰ ਗਹਰੇ ਬੂਡਤ ਬੋਹਿਥ ਹੋਇ ਮਲਾਹ ਪ੍ਰਭੁ ਪਾਰ ਲਗਾਇ।
ਅਮ੍ਰਿਤ ਕਰਤ ਹਲਾਹਲ ਘੋਰਾ ਸ੍ਰੀਚੰਦਰ ਨਿਜ ਕਲ ਵਰਤਾਇ॥੩॥੨੦੧॥

**ਹੇ ਪ੍ਰਭੁ ਆਪ ਲਖਾਵਹੁ ਬਾਟ।**
**ਨਾਮ ਤੁਮਾਰੋ ਨਿਸਿਦਿਨ ਸਿਮਰੂ ਕਬਹੂੰ ਭਰੋਸਾ ਹੋਇ ਨ ਘਾਟ॥੧॥ਰਹਾਉ॥**
ਕੇਤਾ ਹੂੰ ਸੰਕਟ ਸਿਰ ਆਵੈ ਤੁਮਰਾ ਦੀਆ ਤਜਹੁ ਨਹਿ ਠਾਟ।
ਅਨਹੋਨੀ ਨਿੰਦਾ ਨਿੰਦਕ ਕੀ ਸੁਨ ਕਰਿ ਮੁਰ ਮਨ ਹੋਇ ਨ ਊਚਾਟ॥੧॥
ਮਨਮੁਖ ਸੰਗਤਿ ਤੇ ਗੁਰੁ ਗੋਵਿੰਦ ਤਨ ਆਪਨ ਕਉ ਡਾਰਹੁ ਛਾਟ।
ਅਹਿਨਿਸਿ ਗੁਰੁਮੁਖ ਦਰਸ਼ਨ ਦੀਜੈ ਸੀਸ ਧਰਉਂ ਪਗ ਰਜ ਮੁਖ ਚਾਟ॥੨॥
ਯਤ ਸਤ ਸੰਯਮ ਧਰਮ ਕਰਮ ਮੈਂ ਦੰਭ ਨ ਆਵੈ ਨਟ ਕਰਿ ਨਾਟ।
ਦੀਨ ਦਿਆਲ ਗੋਪਾਲ ਮਇਆਨਿਧਿ ਸ੍ਰੀਚੰਦਰ ਕਉ ਰਾਖਹੁ ਡਾਟ॥੩॥੨੦੨॥

**ਸਾਧਨ ਵਿਨਤੀ ਵਿਨਾ ਕਛੁ ਨਾਹਿ।**
**ਜਪੁ ਕਰਤੋ ਤਮਸੋ ਥਕ ਪਰਤੋ ਤਪ ਰਤਿ ਤਪਸੀ ਹਾਰ ਪਰਾਹਿ॥੧॥ਰਹਾਉ॥**

ਅੱਖਰ ਟੂਟ ਜਾਤ ਮੰਤਰਨ ਸਿਓਂ ਲਖ ਯੰਤਰਨ ਥਾਕੇ ਪਰਵਾਹਿ।
ਤੰਤਰਨ ਢੂੰਢਿ ਚੂੰਡ ਸਿਰ ਲੀਨੋ ਸਿਧ ਨ ਹੋਵਤ ਜਨਮ ਗਵਾਹਿ॥੧॥
ਕਰਮ ਕਰਤਹੁ ਵਿਘਨ ਅਨੇਕਾ ਯਾਚਕ ਯਾਚਾ ਕੋ ਪਰਵਾਹਿ।
ਧਰਮ ਮਹਾਂ ਡੂੰਘਾ ਜਲਪਤਿ ਸਰ ਪਾਰ ਨ ਪਾਵਤ ਜੇ ਚਲ ਜਾਹਿ॥੨॥
ਗਿਆਨ ਧਿਆਨ ਸੰਜਮ ਸਭ ਨੇਮਾਂ ਕੂੜ ਵਿਗੂਤੇ ਰਹਿ ਅਧ ਮਾਹਿ।
ਕਰਣਾਨਿਧਿ ਭਗਵਾਨ ਵੀਠਲੇ ਸ੍ਰੀਚੰਦਰ ਕੀ ਗਹਿਓ ਵਾਹਿ॥੩॥੨੦੩॥

**ਅਪਨੇ ਪ੍ਰਭੁ ਪਹਿ ਵਿਨੇ ਵਖਾਨ।**
**ਵਿਘਨ ਵਿਨਾਸ਼ਕ ਜਪ ਕੇ ਆਦਿ ਅੰਤ ਪਾਕ ਸ਼ੁਭ ਕਰਤੀ ਦਾਨ॥੧॥ਰਹਾਉ॥**
ਪਠਨ ਪਾਠ ਵਿਦਿਆ ਵੇਦਨ ਮਹਿ ਚਿੰਤ ਗ੍ਰਸਤ ਨਹਿ ਹੋਵਹਿ ਹਾਨਿ।
ਕੁਠੰਤ ਬੁਧਿ ਮਾਨਵ ਤਨ ਮਾਹੀ ਪਹੁੰਚ ਨ ਸਾਕਤ ਪੂਰਣ ਗਿਆਨ॥੧॥
ਹੈ ਤੋ ਅੰਤ ਮਾਨਵੀ ਚਿਤਵਿਰਤਿ ਸੂਖਮ ਤੇ ਸੂਖਮ ਰਤਿ ਧਿਆਨ।
ਵਾਕਿਆ ਵਾਕ ਕੀ ਕਰਣਾ ਚਾਹਤ ਹੋਇ ਨ ਭੰਗ ਕਹੂੰ ਕਿਤ ਮਾਨ॥੨॥
ਤੀਰਥ ਵਰਤ ਸ਼ੀਲ ਸੰਤੋਸ਼ਹਿ ਕਰਮ ਧਰਮ ਸਤ ਦਇਆ ਨਿਧਾਨ।
ਪੂਰਣ ਪਰਮਾਨੰਦ ਮਨੋਹਰ ਸ੍ਰੀਚੰਦਰ ਰਖਿਅਕ ਭਗਵਾਨ॥੩॥੨੦੪॥

**ਜਪ ਤਪ ਸੰਜਮ ਕਛੂ ਨ ਸਾਧਾ।**
**ਧਨ ਲੋਭੈ ਲਗਿ ਵਿਚਰਿਓ ਨਿਸਿਦਿਨ ਜੰਤਨ ਅਧਿਕ ਪਹੁੰਚਾਈ ਬਾਧਾ॥੧॥ਰਹਾਉ॥**
ਪਾਪ ਵਿਕਾਰ ਵਿਸ਼ੇ ਰਸ ਮਾਤੋ ਤੇਲੀ ਵਲਦ ਦਾਰ ਰਜੂ ਬਾਧਾ।

ਕੂੜ ਕਮਾਈ ਨਿਤ ਕਮਾਈ ਮਨ ਮਤਿ ਸਾਗਰ ਪਰਿਓ ਅਗਾਧਾ॥੧॥
ਕੌਡੀ ਦਾਨ ਨ ਰੰਕਹਿ ਦੀਨੋ ਨਹਾਇ ਨਿਵਾਰਤ ਅਧਿ ਸੁਵਿਆਧਾ।
ਧਰਮ ਕਰਮ ਕੋ ਮਾਰਗ ਭੂਲਿਓ ਭੁਲਾਨਾ ਕਰਮਣ ਨਾਧਾ॥੨॥
ਸਾਧੁ ਸੰਗ ਵਿਸ਼ਰਾਮ ਨ ਉਪਜਿਓ ਰਾਮ ਨਾਮ ਹਰਿ ਮਨ ਨ ਆਰਾਧਾ।
ਜਿਓਂ ਜਾਨਹੁ ਤਿਓਂ ਬਖਸ਼ਨ ਕੀਜੈ ਸ੍ਰੀਚੰਦਰ ਗੋਵਿੰਦ ਪਤਿ ਰਾਧਾ॥੩॥੨੦੫॥

**ਭਵ ਭੀਤਰਿ ਸੁਖ ਹੈ ਕਿਹ ਠਾਉਂ॥**
**ਹਿੰਦੂ ਦੁਖੀਏ ਮੁਸਲਿਮ ਦੁਖੀਏ ਘਰ ਘਰ ਪੇਖਿਅਤ ਸਗਲੇ ਗਾਉਂ॥੧॥ਰਹਾਉ॥**
ਰੋਗ ਗ੍ਰਸਤ ਮਹਾਰਾਜੇ ਦੁਖੀਏ ਪਿਤਾ ਪੂਤ ਬੰਧਪੁ ਹਤ ਚਾਉ।
ਭਰਤਾ ਦੁਖੀਆ ਨਾਰੀ ਦੁਖੀਆ ਸੁਖ ਹੇਤੁ ਬੈਠੇ ਘਾਤ ਲਗਾਉ॥੧॥
ਪੜ੍ਹਤ ਕਰਾਣਹਿ ਮੁੱਲਾਂ ਦੁਖੀਆਂ ਦੁਖੀਆਂ ਪੰਡਿਤ ਵੇਦ ਵਿਦਾਉ।
ਦੁਖੀਏ ਯੋਗੀ ਜਤੀ ਤਪੀਸ਼ਵਰ ਦੁਖੀਏ ਜਪੀ ਜਪਤ ਹਰਿ ਨਾਉਂ॥੨॥
ਦੁਖੀਏ ਤੀਰਥ ਵਾਸੀ ਬੈਠੇ ਛੱਪਰ ਪੱਲਵ ਤਰੁ ਕਰਿ ਛਾਉਂ।
ਤਨ ਦੁਖ ਮਨ ਦੁਖ ਧਨ ਦੁਖ ਕਾਰਣ ਸ੍ਰੀਚੰਦਰ ਸੂਖ ਭੂਲ ਭੁਲਾਉ॥੩॥੨੦੬॥

**ਕਿਓਂ ਭੂਲੋ ਸੁਖ ਹੇਤੁ ਇਆਨੋ।**
**ਦੁਖੀ ਮੁਹੰਮਦ ਮੱਕਾ ਤਿਆਗਿਓ ਮਰਣ ਪਰਿਅੰਤ ਨ ਲਹਿਓ ਠਿਕਾਨੋ॥੧॥ਰਹਾਉ॥**
ਦੁਖੀ ਹੁਸੈਨ ਪਿਆਸਾ ਮੂਆ ਦੁਖੀਆ ਹਸਨ ਹਲਾਹਲ ਜਾਨੋ।
ਪੀਰ ਪੈਗਬੰਰ ਵਲੀ ਮੀਰ ਸਭ ਸਈਅਦ ਭੀ ਦੁਖ ਕਰਤ ਵਖਾਨੋ॥੧॥

ਦੁਖੀਆ ਰਾਮ ਚੰਦਰ ਬਨਵਾਸਾ ਸੀਤਾ ਦੁਖੀਆ ਮਹਲ ਵਿਹਾਨੋ।
ਦੁਖੀਐ ਕੌਰਵ ਪਾਂਡਵ ਗੋਵਿੰਦ ਰਾਵਣ ਕੰਸ ਜਰਾਸੰਧ ਜਾਨੋ॥੨॥
ਦੁਖੀਐ ਕਛਪ ਮੰਦਿਰ ਧਾਰਿਓ ਦੁਖੀਆ ਸ਼ੇਸ਼ ਸ਼ੀਸ ਧੁਰਿ ਧਾਨੋ।
ਜੋ ਆਇਓ ਭਵ ਮਹਿ ਸੋਂ ਦੁਖੀਆ ਸ੍ਰੀਚੰਦਰ ਕਿਹ ਕਾਇ ਹਿਰਾਨੌ॥੩॥੨੦੭॥

**ਸਤਿਗੁਰੁ ਪੂਰੇ ਦੀਨੋ ਨਾਮ।**
**ਜਪ ਤਪ ਜਾਪ ਸਹਿਜ ਸੁਖ ਪਾਈਐ ਆਗੈ ਦਰਗਹਿ ਆਵਹਿ ਕਾਮ॥੧॥ਰਹਾਉ॥**
ਸਕਲ ਵਿਕਾਰ ਜਾਹਿ ਮਨ ਕੇਰੇ ਹੋਇ ਨਿਵਾਸਾ ਅਵਿਚਲ ਧਾਮ।
ਮਾਇਆ ਮੈਲ ਜਨਮ ਜਨਮਾਂਤਰ ਧੋਇ ਨਿਵਾਰਤ ਨਿਰਮਲ ਰਾਮ॥੧॥
ਏਕਾ ਮੂਰਤਿ ਸਕਲੇ ਭੁਵਨੀ ਪਾਰਬ੍ਰਹਮ ਪਰਮੇਸ਼ਵਰ ਸ਼ਿਆਮ।
ਸਗਰੇ ਜੀਅ ਜੰਤੁ ਤਿਸ ਕੇਰੇ ਪੂਰਵ ਪੱਛਮ ਵਿਆਪਤ ਆਮ॥੨॥
ਦੂਜਾ ਕੋਇ ਨ ਸੂਝੈ ਪ੍ਰਾਣੀ ਜਾਇ ਮਾਇ ਥਾਪ ਇਕ ਠਾਮ।
ਸਦਾ ਆਨੰਦ ਮਨਹਿ ਪ੍ਰਗਾਸਾ ਸ੍ਰੀਚੰਦਰ ਰਸ ਅਨੁਭਵ ਤਾਮ॥੩॥੨੦੮॥

**ਮਨਮੁਖ ਸੰਗ ਸਦਾ ਦੁਖ ਪਾਈਐ।**
**ਵਿਸ਼ ਵਿਸ਼ਿਆਂ ਕੋ ਚਾਖਤ ਚਾਖਤ ਮਰਣ ਸਨਿੰਧਿ ਤੁਰਤ ਹੀ ਜਾਈਐ॥੧॥ਰਹਾਉ॥**
ਮਿਰਗ ਮਿਰਗ ਤ੍ਰਿਸ਼ਣਾ ਕੋ ਜਲ ਚਾਹਤ ਭਟਕਤ ਭਟਕਤ ਪ੍ਰਾਣ ਗਵਾਈਐ।
ਕੋਇਲੇ ਕੇ ਮੰਦਿਰ ਮਹਿ ਪੈਸੇ ਵਿਨ ਕਾਲਖ ਅਨ ਨ ਵਥੁ ਪਾਈਐ॥੧॥
ਸਿਰ ਪਰ ਕਾਲਰ ਬੋਝ ਉਠਾਇਓ ਜਾਇ ਬਾਜਾਰ ਨ ਦਾਮ ਲਹਾਈਐ।

ਫੰਡਰ ਧੇਨੁ ਦਵਾਰ ਪਰ ਬਾਂਧੀ ਘੀ ਦੂਧ ਆਖਨ ਕਿਸ ਖਾਈਐ॥੨॥
ਰੇਤੇ ਕੇਰਿ ਦੀਵਾਰਨ ਉਪਰ ਛਾਤ ਪਾਇ ਪਾਵਸ ਬਿਤਵਾਈਐ।
ਹਰਿ ਚੰਦਉਰੀ ਸ੍ਰੀਚੰਦਰ ਪਿਖ ਨਗਰ ਸਵਰਨਨ ਨ ਜਾਨ ਲੁਭਾਈਐ॥੩॥੨੦੯॥

**ਪੰਡਿਤ ਝੋੜੀ ਭਾਰਤ ਜਾਉ।**
**ਕਾਜੀ ਮੁੱਲਾਂ ਬਢੀ ਖੋਰੇ ਥਿਰੀ ਕਚਿਹਰੀ ਕੂੜ ਨਇਆਉ॥੧॥ਰਹਾਉ॥**
ਕੰਨ ਪੜਾਇ ਜੋਗੀ ਹੋਇ ਹਥ ਖਪਰ ਮੰਗਣ ਕੇ ਦਾਉ।
ਤੁਲਸੀ ਮਾਲਾ ਪਹਿਰ ਦਿਖਾਈ ਦਾੜੀ ਝਾੜੀ ਜਾਲ ਵਿਛਾਉ॥੧॥
ਰੁੰਡ ਮੁੰਡ ਸੰਨਿਆਸੀ ਵਨ ਗਇ ਨੰਗ ਲਿੰਗ ਕਰਨ ਕੋ ਚਾਉ।
ਮਨ ਸੇ ਵਿਸ਼ ਵਿਸ਼ਿਆਂ ਨਹਿ ਤਿਆਗੀ ਭਇ ਉਦਾਸੀ ਦੁਤੀਆ ਭਾਉ॥੨॥
ਮਾਇਆ ਮੁਤੇ ਉਦਰਹਿ ਜੁਤੇ ਭਰਮ ਵਿਗੁਤੇ ਨਰਕਹਿ ਠਾਂਉ।
ਭਗਵਨ ਹੈ ਇਕਰਾਰ ਤੁਹਾਰਾ ਸ੍ਰੀਚੰਦਰ ਕਲਕੀ ਬਨ ਆਉ॥੩॥੨੧੦॥

**ਪ੍ਰਭੁ ਆਵਨ ਕੋ ਕੋ ਹੈ ਕਾਲਾ।**
**ਪਾਪ ਬੋਝ ਤੇ ਧਰਣੀ ਡੋਲਤ ਜਹ ਜਹਿ ਹੋਵਤ ਮਹਾ ਭੂਚਾਲਾ॥੧॥ਰਹਾਉ॥**
ਵਗਲ ਕਿਤਾਬਹਿ ਦਾੜੀ ਕਾਟੀ ਚਾੜੀ ਖਾਵਤ ਰੰਕਨ ਜਾਲਾ।
ਮੁਖ ਤੇ ਮੀਠੀ ਵੇਦਨ ਵਾਣੀ ਧਨ ਹਿਤ ਯਾਚਨ ਦਵਾਰ ਭੂਪਾਲਾ॥੧॥
ਤੇਲ ਡਾਰ ਦਿਰਗ ਅਸ਼ਵ ਖਪਾਤਿਤ ਪ੍ਰੇਮ ਭਗਤਿ ਬਦਨਾਮ ਸਮਾਲਾ।
ਚੇਲੇ ਸੰਗ ਸਕੇਲੇ ਝੂਮਤ ਠੂਠਾ ਹਾਥ ਕਿਓ ਮੂੰਹ ਕਾਲਾ॥੨॥

ਕੂੜ ਵਾਪਾਰਾ ਕੂੜ ਭੰਡਾਰਾ ਰਾਜਾ ਪ੍ਰਜਾ ਕੂੜ ਕੁਚਾਲਾ।
ਹੇ ਗੋਵਿੰਦ ਦੀਨ ਦੁਖ ਭੰਜਨ ਸ੍ਰੀਚੰਦਰ ਤਜਿ ਭੈ ਜਲ ਆਲਾ॥੩॥੨੧੧॥

**ਪੜ੍ਹ ਪੜ੍ਹ ਨਿਸਿਦਿਨ ਭਰਮ ਭੁਲਾਨੇ।**
**ਆਪ ਨ ਬੂਝਹਿ ਲੋਕ ਬੁਝਾਵਹਿ ਮੂਰਖ ਅੰਧ ਘੋਰ ਅਗਿਆਨੇ॥੧॥ਰਹਾਉ॥**

ਮੂੰਡ ਮੁੰਡਾਇ ਤਛਾਮੁਛ ਕੇਤੇ ਕੇਤੇ ਦਾੜ੍ਹੀ ਕੇਸਨ ਰੋਮਨ ਹਾਨੈ।
ਕੇਤੇ ਜਟਾਜੂਟ ਨਖ ਵਾਢੇ ਕੇਤੇ ਤਨ ਮੁਨਿ ਪਟ ਪਹਿਰਾਨੇ॥੧॥
ਕੇਤੇ ਕੰਠ ਕਾਠ ਕੀ ਮਾਲਾ ਕੇਤੇ ਤਿਲਕ ਛਾਪ ਰੁਚਿ ਠਾਨੈ।
ਕੇਤੇ ਇਸਤਰੀ ਵੇਸ਼ ਸਿੰਗਾਰਤ ਕੇਤੇ ਲਾਲ ਪੀਤ ਪਟ ਮਾਨੇ॥੨॥
ਕੇਤੇ ਨਿਰਤ ਨਾਟ ਕਰਿ ਗਾਵਤ ਲਾਲ ਮਿਰਦੰਗ ਤੁਰਾਨ ਵਜਾਨੈ।
ਅਗਰਨ ਸੋ ਕਿਮਿ ਪੰਥ ਦਿਖਾਵਹਿ ਸ੍ਰੀਚੰਦਰ ਜਿਨਿ ਦਿਰਗ ਨ ਲਹਾਨੈ॥੩॥੨੧੨॥

**ਗੋਵਿੰਦ ਨਾਮ ਵਿਨਾ ਸਭ ਧੰਧਾ।**
**ਗਲ ਰੁਦਾਰਕਸ਼ ਪਹਿਰ ਪਟ ਭਗਵੇਂ ਗ੍ਰਹਿ ਗ੍ਰਹਿ ਜਾਚਤ ਦੰਭੀ ਅੰਧਾ॥੧॥ਰਹਾਉ॥**

ਅਧਿਕ ਬਟੋਰੇ ਚੇਲੇ ਬਾਲਕ ਚਾਲਿਓ ਗੁਰੁ ਹਿਤ ਛੰਦਾ ਬੰਦਾ।
ਰਾਸ ਰਚਾਇ ਲੋਗ ਡਹਕਾਇਓ ਰਾਵਣ ਸੀਤਾ ਮੇਲੀ ਫੰਦਾ॥੧॥
ਰਾਮ ਬਨਿਓ ਅਨ ਕਾਮ ਵਿਹੂਨਾ ਵ੍ਰਿਧਿ ਮਲੀਨ ਮਾਇ ਮਤਿ ਮੰਦਾ।
ਜਗਤ ਠਗਤ ਹਰਿ ਭਗਤਿ ਵਿਹਾਈ ਧਰਮ ਕਰਮ ਤਜਿ ਭਇ ਸਵਛੰਦਾ॥੨॥
ਵਾਟ ਲੀਨ ਆਪਹ ਯਮਪੁਰ ਕੀ ਲੀਏ ਸੰਗ ਕਰਿ ਕੋਟਿਕ ਬੰਦਾ।

ਕਲਿ ਆਇਆ ਉਡ ਧਰਮ ਪਲਾਨੋ ਸ੍ਰੀਚੰਦਰ ਗੁਰੁ ਅੰਧੀ ਅੰਧਾ॥੩॥੨੧੩॥
**ਸਾਹਿਬ ਅਨਿਕ ਜਨਮ ਭਰਮ ਆਇਓ।**
**ਤਨ ਮਨ ਧਨ ਥਿਤਿ ਕਹੁੰ ਨ ਪਾਈ ਤੇਲੀ ਬਲਦ ਚੱਕਰ ਚਲ ਧਾਇਓ॥੧॥ਰਹਾਉ॥**
ਹਸਤੀ ਘੋੜੇ ਸਿੰਹ ਸਿਆਰ ਕਪਿ ਸ਼ੂਕਰ ਸਵਾਨ ਮਾਜਾਰੀ ਗਾਇਓ।
ਮਹਿਸੀ ਅਜਾ ਗਾਡਰ ਭਾਲੁਕ ਮਿਰਗ ਰੋਝ ਝੰਖਾਰ ਚੀਤ ਚਿਤਾਇਓ॥੧॥
ਗੋਧ ਗਿਧ ਕੰਕ ਕਾਕ ਕੋਕਿਲਾ ਸਾਰਕ ਸਾਰਕ ਸ਼ੁਕ ਚਟਕਾਇਓ।
ਚੀਂਟੀ ਮਸ਼ਕ ਗਰੁੜ ਨਾਗਨ ਕੁਲ ਨਕੁਲ ਵਾਘ ਖਟ ਪਟ ਝਿਲਾਇਓ॥੨॥
ਸਾਲ ਤਮਾਲ ਦਰਭ ਦੂਰਬਾ ਬਦਿਰਿ ਆਮਰ ਅਣਰੁਖ ਅਖਾਇਓ।
ਹਰਿ ਸਿਮਰਨ ਕੀ ਬੇਲਾ ਨਰ ਤਨ ਸ੍ਰੀਚੰਦਰ ਮੁਸ਼ਿਕਲ ਕਰ ਪਾਇਓ॥੩॥੨੧੪॥
**ਮੂੜ੍ਹੇ! ਫਿਰ ਪਾਛੇ ਪਛਤੈ ਹੈ।**
**ਪਉੜੀ ਛੁਟਕੀ ਹਾਥ ਨ ਅਈ ਹੈ ਸਮਾ ਗਇਓ ਕਿਮਿ ਕਰਿ ਕਰ ਪੈ ਹੈ॥੧॥ਰਹਾਉ॥**
ਗਿਣਤੀ ਨਹੀ ਜੇਤ ਗਇ ਸਵਾਸਾ ਲਾਖ ਕੋਟਿ ਦੈ ਇਕ ਨ ਲੈ ਹੈ।
ਓਜ ਤੇਜ ਵਲ ਵੀਰਜ ਸ਼ਕਿਤ ਚਲ ਜੈ ਹੈ ਕਰ ਪਗ ਨ ਹਿਲੈ ਹੈ॥੧॥
ਬੈਨ ਅਟਪਟੇ ਰਸਨਾ ਨਿਕਸੈ ਜਲ ਪ੍ਰਵਾਹ ਦਿਰਗ ਨਾਹਿ ਥੰਭੈ ਹੈ।
ਸਿਮਰਤ ਸਗਲ ਵੁਧਿ ਵਿਸਰੈ ਹੈ ਕਫ ਕੰਠਹਿ ਰੁੰਧੋ ਸਵਾਸੈ ਹੈਂ॥੨॥
ਸੁਤ ਦਾਰਾ ਮਿਤ ਭਾਈ ਬੰਧੁ ਆਸਾ ਪੂਰਹਿ ਨ ਜਲ ਗਰਾਸੈ ਹੈ।
ਹਰਿ ਕੇ ਭਜਨ ਵਿਹੂਨੇ ਸ੍ਰੀਚੰਦਰ ਵਾਸਾ ਕਰ ਹੈਂ ਯਮ ਵਾਸੈ ਹੈਂ॥੩॥੨੧੫॥

**ਵਿਨਤੀ ਹਰਿ ਪ੍ਰਭੁ ਆਗੈ ਕਰਿ ਰੇ!**
**ਪਾਵਨ ਪਤਿਤ ਪੁਨੀਤ ਪਰਮੇਸ਼ਵਰ ਸਭ ਵਿਧਿ ਦੈ ਸੋ ਘਰ ਭਰਿ ਰੇ॥੧॥ਰਹਾਉ॥**
ਜਾਂ ਕੇ ਦਾਨ ਦੇਤ ਨ ਨਿਖੁੱਟੇ ਨਹਿ ਪਛਤਾਵੈ ਦੇ ਰਜ ਜਰ ਰੇ।
ਦੇਅ ਨ ਪੂਛਹਿ ਬਹੁਰ ਹਿਸਾਬਹਿ ਤਾਂ ਕੀ ਆਸ ਹਿਰਦੈ ਨਿਜ ਧਰ ਰੇ॥੧॥
ਦਾਤ ਸਮਾਨ ਨ ਤਾਂ ਕੀ ਪਹੁੰਚਹਿ ਧਰਣੀ ਸਵਾਈ ਕੇ ਨਖਰ ਰੇ।
ਸੁਰ ਨਰ ਅਸੁਰ ਕੁਬੇਰ ਸ਼ੇਸ ਲੋਂ ਜਾਂ ਕੋ ਯਾਚਤ ਲੱਜਾ ਹਰਿ ਰੇ॥੨॥
ਅਠਦਸ ਸਿਧਿ ਨਵ ਹੀ ਨਿਧਿ ਸਦਾ ਰਹਤ ਜਾਂ ਕੇ ਕਰ ਤਰ ਰੇ।
ਮਾਇਆ ਪਤਿ ਭਗਵਾਨ ਬੀਠਲਾ ਸ੍ਰੀਚੰਦਰ ਸਵਾਮੀ ਨਰਹਰਿ ਰੇ॥੩॥੨੧੬॥
**ਜਾਂ ਕੇ ਨਿਧਿ ਸਿਧਿ ਭਰੇ ਭੰਡਾਰ।**
**ਤੂ ਤਾਹੀਂ ਕੀ ਸੇਵ ਕਮਾਵਉ ਕਤਹੀ ਕਬਹੂੰ ਨ ਆਵਹਿ ਹਾਰ॥੧॥ਰਹਾਉ॥**
ਬ੍ਰਹਮ ਵਿਸ਼ਨੁ ਰੁਦਰ ਸ਼ਸ਼ਿ ਸੂਰਜ ਨਾਰਦ ਸਾਰਦ ਸੁਰਪਤਿ ਸਾਰ।
ਜਲੇਸ਼ ਧਨੇਸ਼ ਸ਼ੇਸ ਸੁਰ ਪੂਜਣ ਸਭ ਦਰ ਠਾਂਢੇ ਕਰਨ ਪਸਾਰ॥੧॥
ਰਿਸ਼ਿਵਰ ਮੁਨਿਵਰ ਵਿਆਸ ਪਰਾਸ਼ਰ ਭਿਰਗੂਵਰ ਸਾਲ ਅਨੰਤ ਅਪਾਰ।
ਪੀਰ ਪੈਗੰਬਰ ਗੌਸ ਕੁਤੁਬ ਹਰ ਉਲਮ ਇਮਾਮ ਮੁੰਹਮਦ ਯਾਰ॥੨॥
ਬਰਸਾਵਤ ਜਾ ਕੇ ਕਰ ਹੂੰ ਤੇ ਤੋਂ ਭੀ ਵਸਤੁ ਦੇਤ ਨ ਹਾਰ।
ਅਨਿਕ ਯੁਗਨ ਸਦਾਵਰਤ ਲਾਇਓ ਸ੍ਰੀਚੰਦਰ ਅਧਿਕੈ ਵਿਸਤਾਰ॥੩॥੨੧੭॥
**ਪ੍ਰੇਮ ਰਸਾਇਣ ਜੋ ਜਨ ਰਾਤਾ।**

**ਸਾਕ ਸੈਨ ਸੁਤ ਸੁਤਾ ਸਬੰਧੀ ਤੋੜ ਦਿਓ ਸਭ ਜਗ ਕੇ ਨਾਤਾ॥੧॥ਰਹਾਉ॥**
ਮਜਨੂੰ ਮਜਨੂ ਕਾਟੈ ਪਰਵਤ ਬੋਲੈ ਲੈਲੀ ਲੈਲੀ ਰਾਤਾ।
ਕੱਚਾ ਘੜਾ ਨ ਜਾਣੈ ਸੋਹਣੀ ਭੂਲਿ ਨਦੀ ਮਹੀਵਾਲੇ ਗਾਤਾ॥੧॥
ਤੱਤੀ ਰੇਤ ਪਈ ਜਾ ਸੱਸੀ ਪੁੰਨੂ ਪੂਨਮ ਚੰਦ੍ਰ ਪਛਾਤਾ।
ਹੀਰੇ ਹੀਰਾ ਰਾਂਝਾ ਲਧਾ ਸਾਹਿਬਾਂ ਮਿਰਜਾ ਹੀ ਇਕ ਜਾਤਾ॥੨॥
ਤਨ ਛੂਟੈ ਪਰ ਪ੍ਰੇਮ ਨ ਤੂਟੈ ਦੂਖ ਭੂਖ ਮਹਿ ਸਹਿਜ ਸਮਾਤਾ।
ਵਿਸ਼ਿਆ ਅਮ੍ਰਿਤ ਕਰਤ ਪ੍ਰੇਮ ਇਕ ਸ੍ਰੀਚੰਦਰ ਪੀ ਰਸ ਮਨ ਮਾਤਾ॥੩॥੨੧੮॥
**ਪਾਵਕ ਪ੍ਰੇਮ ਬਲੀ ਤਨ ਜਾਹਿ।**
**ਬੰਧਨ ਸਗਲੇ ਤਨ ਕੇ ਜਾਰੇ ਲਾਟ ਪ੍ਰਕਾਸ਼ੀ ਮਿਥਿਆ ਸਵਾਹਿ॥੧॥ਰਹਾਉ॥**
ਰਾਜ ਭਾਗ ਕੈ ਛਤਰ ਸਿੰਹਾਸਨ ਤਜ ਕਰ ਗਹੀ ਜੰਗਲੀ ਰਾਹਿ।
ਸਬਰ ਪਿਆਲਾ ਭਰ ਭਰ ਪੀਤਾ ਅੰਤਰ ਦੁਖਿਤ ਨ ਕਾਢੀ ਆਹਿ॥੧॥
ਭਇਆ ਮਰਨਾ ਪਰਮ ਖੁਸ਼ੀ ਚਿੱਤ ਔਥੇ ਮਾਰੇ ਨਹਿ ਕੋ ਧਾਹਿ।
ਆਇਆ ਸਵਾਦ ਵਿਛੋੜੇ ਪ੍ਰੇਮਹਿ ਜੋੜੇ ਮਹਿ ਤਰੰਗ ਕੇ ਨਾਹਿ॥੨॥
ਪ੍ਰੇਮੀ ਸੁਰਤਿ ਚੜ੍ਹੀ ਅਸਮਾਨੀ ਹਫਤ ਵਲਾਇਤ ਰਹੀ ਹਿਠਾਇ।
ਅਨਲ ਮੁਕਾਮ ਜਾਹਿ ਵਿਚਰਤੋ ਸ੍ਰੀਚੰਦਰ ਚਿੜੀਆ ਨ ਲਖਾਹਿ॥੩॥੨੧੯॥
**ਜਿਨ ਜਨ ਸਹਿਓ ਪ੍ਰੇਮ ਕੋ ਤੀਰ।**
**ਜਪ ਤਪ ਸੰਜਮ ਤਿਸ ਹੀ ਭੀਤਰਿ ਤਨ ਦੁਖ ਕਰੀ ਹੋਇ ਨ ਪੀਰ॥੧॥ਰਹਾਉ॥**

ਘੋੜ ਸਵਾਰ ਦੌੜ ਪੁਰ ਅਗਮੇ ਅਗਰਜ ਨਿਕਸਿਓ ਸੂਰਾ ਧੀਰ।
ਭਵਪਾਵਕ ਚਹੁੰਦਿਸਿ ਪ੍ਰਚੰਡ ਮਹਿ ਸੀਤਲ ਮੰਦ ਸੁਗੰਧ ਗਮੀਰ॥੧॥
ਹਰਿ ਪ੍ਰਭੁ ਭਗਤੀ ਚੋਲਿਕਾ ਪਹਿਰੀ ਨਾਰੀ ਨਿਰਤਿ ਕਿਰਤਿ ਰਤਿ ਸੀਰ।
ਪਲਕਾ ਪਲਕ ਨ ਉਖੜੀ ਲਾਗੀ ਟਕ ਟਕ ਦ੍ਰਿਸ਼ਟ ਸੁ ਦਿਬ ਗੰਭੀਰ॥੨॥
ਸੋਵਤ ਜਾਗਤ ਬੈਠਤ ਉਠਤੇ ਰੰਗ ਸੁੰਰਗਿਓ ਮਨ ਸੁਚ ਚੀਰ।
ਵਾਕਿਅ ਪ੍ਰਵਾਹ ਪਾਪ ਬਹਿ ਜਾਵਤ ਸ੍ਰੀਚੰਦਰ ਭਾਗੀਰਥ ਨੀਰ॥੩॥੨੨੦॥

**ਪਰਮੇਸ਼ਵਰ ਕੀ ਝਲਕ ਅਥਾਹ।**
**ਕੋਟਿਕ ਕਰਾਮਾਤ ਕੀ ਲਹਰੀ ਰਿਧਿ ਸਿਧਿ ਨਵ ਨਿਧਿ ਅਗਾਹ॥੧॥ਰਹਾਉ॥**
ਜਪਤ ਨਾਮ ਦਰ ਪ੍ਰਭੁ ਜਨ ਠਾਂਢੇ ਧੂਣਾ ਡਾਰਿਓ ਤਨ ਮਲ ਸਵਾਹ।
ਦੀਜੈ ਦਰਸ਼ਨ ਹੇ ਅਦਰਸ਼ਨਾ ਨਹੀ ਤੋਂ ਤੁਵ ਸਨਮੁਖ ਮਰ ਜਾਹ॥੧॥
ਕੇਤਿਕ ਭਾਣਾ ਨਿਜ ਸੀਸਨ ਧਰ ਭੂਖ ਪਿਆਸ ਨ ਕਹੂੰ ਜਨਾਹ।
ਕੇਤਿਕ ਹਠ ਕਰ ਯਾਚਤ ਗੋਵਿੰਦ ਆਪ ਦੇਹਿ ਤਬ ਡਾਰਹਿ ਗਰਾਹ॥੨॥
ਕੇਤਿਕ ਇਕ ਪਾਂਵ ਉਰਧ ਬਾਂਹ ਠਾਂਢੇ ਕਲਪ ਵਿਤਾਵਤ ਚਾਹ।
ਕਿਰਪਾ ਨਿਧਾਨ ਜਾਨ ਘਟ ਘਟ ਕੀ ਸ੍ਰੀਚੰਦਰ ਤੋਖਿਤ ਹਰਿ ਨਾਹ॥੩॥੨੨੧॥

**ਪ੍ਰਭੁ ਮੇਰੇ ਕੋ ਅਖੁਟ ਭੰਡਾਰ।**
**ਹਾਥ ਜੋੜ ਯਾਚਤ ਜਨ ਸਗਰੇ ਦੇਂਦੇ ਦਾਨ ਨ ਪਰੈ ਸੁਮਾਰ॥੧॥ਰਹਾਉ॥**
ਜਤੀ ਸਦਾਵਹਿ ਜਤ ਹੀ ਮਾਂਗਹਿ ਬ੍ਰਾਹਮਣ ਮਾਂਗਤ ਬ੍ਰਹਮਾਚਾਰ।

ਭਗਤੀ ਭਗਤ ਕਰਤ ਦਿਨ ਰਾਤੀ ਗੁਣ ਨਿਧਾਨ ਗੁਣ ਊਚ ਆਧਾਰ॥੧॥
ਵਿਦਿਆ ਵਿਸਮ ਵੇਦਿਅਨ ਯਾਚੀ ਪੜ੍ਹ ਪੜ੍ਹ ਸ਼ਬਦਹਿ ਕਰਤ ਵਿਚਾਰ।
ਕਰਮ ਕਰਤ ਕਰਮਨ ਅਧਿਕਾਰੀ ਧਰਮੀ ਧਰਮ ਪ੍ਰੀਤਿ ਉਰਧਾਰ॥੨॥
ਦੂਸਰ ਦੇਹ ਪ੍ਰਵੇਸ਼ ਨਿਕਸਬੋ ਜਨਮ ਅਨੇਕ ਨਿਹਾਰਬ ਧਾਰ।
ਪੇਖਤ ਸਭ ਕੋ ਹਰਿ ਨਾਰਾਇਣ ਸ੍ਰੀਚੰਦਰ ਗੋਵਿੰਦ ਮੁਰਾਰਿ॥੩॥੨੨੨॥

**ਗੋਵਿੰਦ ਜੀਉ! ਆਪਹਿ ਲੇਹੁ ਨਿਵਾਹਿ।**
**ਛਿਨ ਛਿਨ ਭੂਲ ਪਰਤ ਮਨ ਮੇਰਾ ਚਲਤ ਚਲਤ ਉਲਟੋ ਪਗ ਰਾਹਿ॥੧॥ਰਹਾਉ॥**
ਬੈਠੋ ਹੋਹਿ ਇਕਾਂਤ ਸਥਾਨੀ ਕਰਮਾਲਾ ਕਾਮਿਨੀ ਚਿਤਵਾਹਿ।
ਤਜ ਘਰ ਬਾਰ ਗਇਓ ਬਨਮਾਹੀ ਚਿਤਵਤ ਕੰਚਨ ਮਹਲ ਥਿਰਾਹਿ॥੧॥
ਸੰਸ਼ੈ ਤਜਨ ਹੇਤੁ ਸਤ ਸੰਗਤਿ ਉਪਜਤ ਘਨੇ ਨ ਜਿਨਿ ਸਿਰ ਬਾਹਿ।
ਮੰਦਿਰ ਗਮਨਿਓ ਕਰੋਧ ਨਿਵਾਰਨ ਪ੍ਰਗਟ ਭਈ ਨਰ ਗਨ ਹਨਿ ਚਾਹਿ॥੨॥
ਪਰਸੇ ਅਠਸਠ ਲੋਭ ਨ ਵਿਆਪੇ ਇੰਦਰ ਰਾਜ ਤੇ ਤ੍ਰਿਪਤ ਨਾਹਿ।
ਚਕਰ ਅਨੇਕ ਪੜਿਓ ਮਨ ਮੇਰਾ ਸ੍ਰੀਚੰਦਰ ਕਛੁ ਨਹਿ ਅਭ ਵਾਹਿ॥੩॥੨੨੩॥

**ਏਕਹਿ ਆਸ ਨਾਰਾਇਣ ਕੇਰੀ।**
**ਟੋਹ ਟਾਹ ਸਭ ਸਾਫ ਨਿਹਾਰੇ ਵਿਨ ਗੋਵਿੰਦ ਢਹੀ ਅਨ ਢੇਰੀ॥੧॥ਰਹਾਉ॥**
ਜੋ ਨਰ ਬੰਧੇ ਆਸਾ ਫਾਸੀ ਬੰਦੇ ਕੀ ਹਰਿ ਸਕਤ ਨ ਬੇਰੀ।
ਜਾ ਪਹਿ ਗਇਓ ਆਸ ਚਿੱਤ ਧਾਰੀ ਹੋਇ ਨਿਰਾਸ ਆਇਓ ਮੁੰਹ ਫੇਰੀ॥੧॥

ਕੂੜੇ ਸਬੰਧੀ ਭਵ ਸਾਰੇ ਵਿਪਤਿ ਹੇਠ ਤਜ ਜਾਤ ਪਰੇਰੀ।
ਜਭ ਦੇਖਹਿ ਧਨ ਸਭ ਮਿਲ ਆਵਹਿ ਬਾਤ ਬਨਾਵਹਿ ਹੋਇ ਅਤਿ ਨੇਰੀ॥੨॥
ਬਨੀ ਕੇਰ ਸਭ ਹੀ ਜਗ ਗਾਹਕ ਅਨਬਨਿ ਕੀ ਅਨਬਨਿਤਾ ਟੇਰੀ।
ਪਾਰਬ੍ਰਹਮ ਪਰਮੇਸ਼ਵਰ ਰਾਮਹਿ ਸ੍ਰੀਚੰਦਰ ਡਰ ਥਾਪਿਓ ਹੇਰੀ॥੩॥੨੨੪॥

**ਪ੍ਰਭੁ ਬਿਨ ਆਨ ਨ ਰਾਖਨ ਹਾਰਾ।**
**ਆਨ ਆਸ ਸਗਲੀ ਕਉ ਪਰਹਰਿ ਰਾਮ ਨਾਮ ਬੜ ਰਾਖ ਸਹਾਰਾ॥੧॥ਰਹਾਉ॥**
ਟੂਟੀ ਨਾਵ ਵਹੀ ਸਭ ਪਾਟੀ ਆਪਹਿ ਲਿਆਵਹਿ ਨਿਕਟਿ ਕਿਨਾਰਾ।
ਜਹਾਂ ਨ ਜਨ ਵਿਚਰਤ ਕਬਿ ਭੂਲੀ ਤਹਾਂ ਦੇਤ ਸਟ ਰਸ ਆਹਾਰਾ॥੧॥
ਗਰੀਸ਼ਮ ਮਧਆਨੈ ਥਲ ਬਾਰੁ ਸੀਤਲ ਪਾਨ ਮਇਆ ਕਰਤਾਰਾ।
ਭੁਜ ਦੋ ਬਾਂਧ ਦੁਸਟ ਗਹਿ ਲੀਨਸ ਦੀਨਸ ਚਾੜਿ ਹਰਿ ਕਰ ਦਾਰਾ॥੨॥
ਜਹਿ ਜਹਿ ਭੀਰ ਪਰੀ ਜਨ ਉਪਰ ਕਿਸ ਵਿਧਿ ਚਾਲਤ ਨਾਹਿ ਚਾਰਾ।
ਮਾਧਵ ਤਹਿ ਹੀ ਛਿਨ ਮਹਿ ਪ੍ਰਗਟ ਸ੍ਰੀਚੰਦਰ ਨਿਜ ਵਿਰਦ ਸਮਾਰਾ॥੩॥੨੨੫॥

**ਪ੍ਰਭੁ ਜੂ! ਤੋ ਹੀ ਕਉ ਜਨ ਲਾਜ।**
**ਰਖਹੁ ਪੈਜ ਦਾਸ ਅਪਨੇ ਕੀ ਏਕਾ ਟੇਕ ਗਰੀਬ ਨਿਵਾਜ॥੧॥ਰਹਾਉ॥**
ਅਲਪ ਵੁਧਿ ਕਿਮਿ ਜਾਨ ਸਕੈ ਹੈ ਤੁਮ ਹੀ ਕਰਤੇ ਹੋ ਸਭ ਕਾਜ।
ਮਨ ਛੋਟਾ ਤੁਛ ਅਹੈਂ ਵਿਚਾਰਾਂ ਲਖ ਨਹੀ ਪ੍ਰਭੁ ਰੂਪ ਦਰਾਜ॥੧॥
ਦ੍ਰਿਸ਼ਟ ਵਿਕਾਰੀ ਜਨ ਤਨ ਲਾਗੀ ਪਰਦਾ ਡਾਰਿਓ ਮੁਖ ਮਹਾਰਾਜ।

ਅਦ੍ਰਿਸ਼ਟ ਅਗੋਚਰ ਅਗਮ ਅਥਾਹਾ ਉਤਰ ਆਕਾਸ਼ੈ ਗੈਬੀ ਸਾਜ॥੨॥
ਜਲ ਤੇ ਥਲ ਥਲ ਤੇ ਜਲ ਕਰਤੇ ਛਿਨ ਮਹਿ ਰੰਕੇ ਦੇਤੇ ਰਾਜ।
ਪਤ ਰਾਖਹੁ ਪੂਰਣ ਪਰਮੇਸ਼ਵਰ ਸ੍ਰੀਚੰਦਰ ਤੁਮ ਸਾਜ ਅਸਾਜ॥੩॥੨੨੬॥

**ਰਾਮਾ! ਹਮ ਤੁਮਰੀ ਸ਼ਰਣਾਈ।**
**ਕਾਮ ਕਰੋਧ ਅਗਨਿ ਕੇ ਜਾਰੇ ਤੁਮਰੀ ਹੀ ਚਿਤ ਓਟ ਤਕਾਈ॥੧॥ਰਹਾਉ॥**
ਕਰਿ ਵਿਚਾਰ ਇਕ ਅਨੁਭਵ ਪਾਇਆ ਤੂੰ ਹੀ ਮੀਤ ਸਖਾ ਸੰਗ ਭਾਈ।
ਵਸਿ ਅਗਿਆਨ ਵਟੋਰਤ ਮਿਥਿਆ ਜੋ ਦਰਗਾਹੇ ਹੋਇ ਨ ਸਹਾਈ॥੧॥
ਲਾਗ ਪਰੇ ਭਵ ਝੂਠ ਪਦਾਰਥ ਮਾਇਆ ਮੂਠੇ ਲਹਹਿ ਸਜਾਈ।
ਹਿਤਕਾਰੀ ਲੋਗਨ ਬਨ ਬੈਠੇ ਨਿਜ ਹਿਤ ਸਗਰੋ ਦੀਨ ਭੁਲਾਈ॥੨॥
ਹਮ ਢਿਗ ਪੁਰਬਹੁ ਕਾਮਨ ਸਗਰੀ ਜਗ ਜਨ ਗਨ ਕੋ ਰਹੇ ਡਹਕਾਈ।
ਮਨ ਡੋਲਤ ਲਖ ਆਪਨ ਕਰਣੀ ਸ੍ਰੀਚੰਦਰ ਪ੍ਰਭੁ ਬਖਸ਼ ਮਿਲਾਈ॥੩॥੨੨੭॥

**ਪ੍ਰਭੁ ਜੀ! ਆਪਹਿ ਪੰਥ ਦਿਖਾਵਹੁ।**
**ਅਗਿਆਨ ਅੰਧੇਰਾ ਚਹੁੰਦਿਸਿ ਪਸਰਿਓ ਲਖ ਨ ਸਕਤ ਹਮ ਥਾਵ ਕੁਥਾਵਉਂ॥੧॥ਰਹਾਉ॥**
ਨੈਣ ਨਹੀ ਲਕੁਟੀ ਕਰ ਨਾਹੀ ਕੰਟਕ ਵਨ ਵੇਹੜ ਘਿਰ ਆਵਉ।
ਭੁਜ ਪਕੜਨ ਹਾਰੋ ਕੋ ਨਾਹੀ ਗਾਵ ਨਿਕਟਿ ਨਹਿ ਕਿੰਹ ਗੁਹਰਾਵਉ॥੧॥
ਹਸਤੀ ਸਿੰਹ ਸਾਂਪ ਫੁੰਕਾਰਤ ਭੂਤ ਕੂਕ ਭੈਭੀਤ ਡਰਾਵਉ।
ਗੜੇ ਗਰਤ ਪਗ ਕੈਸੇ ਧਾਰਉ ਸੂਝਤ ਨਾਹਿਨ ਕੋਉ ਉਪਵਾਉ॥੨॥

ਸਭ ਵਿਧਿ ਹੀਨ ਦੀਨ ਵੇਚਾਰਾ ਭੂਲਿਓ ਸਗਰੇ ਥੇਵਉ ਥਾਵਉ।
ਬਿਨ ਬੈਠਨ ਕਛੁ ਆਨ ਨ ਸੂਝਿਓ ਸ੍ਰੀਚੰਦਰ ਤਜਿ ਧਾਵਉ॥੩॥੨੨੮॥

**ਸਤਿਗੁਰੁ ਸ਼ਰਣ ਸਦਾ ਸੁਖ ਵਾਸ।**
**ਮੰਤਰ ਰਾਮ ਨਾਮ ਜਪ ਨਿਰਮਲ ਆਤਮ ਗਿਆਨ ਮਹਾ ਪ੍ਰਕਾਸ਼॥੧॥ਰਹਾਉ॥**
ਹਿਰਦੈ ਸ਼ਾਂਤ ਮੈਤਰੀ ਸਭ ਸਿਓਂ ਦੁਵਿਧਾ ਦੂਰ ਸਕਲ ਆਭਾਸ।
ਇੰਕਕਾਰ ਆਧਾਰ ਜੀਵ ਕਾ ਤਾਹੂੰ ਦੀਨੇ ਸਾਸ ਗਿਰਾਸ॥੧॥
ਜਹਿ ਜਹਿ ਜਾਇ ਤਹਾਂ ਹਰਿ ਠਾਕੁਰ ਖੰਡ ਬ੍ਰਹਮੰਡ ਪਾਤਾਲ ਆਕਾਸ਼।
ਹਉਮੈ ਖੋਇ ਅਗਨਿ ਨਿਵਾਰੀ ਸਾਧੁ ਸੰਗ ਪੂਰਣ ਵਿਸ਼ਵਾਸ॥੨॥
ਪੰਚ ਸ਼ਬਦ ਧੁਨ ਅੰਤਰ ਪ੍ਰਗਟੀ ਰਾਗ ਨਾਦ ਰਸ ਪਰਮ ਵਿਲਾਸ।
ਪਰਮਾਨੰਦ ਮਗਨ ਮਨ ਨਿਸਿਦਿਨ ਸ੍ਰੀਚੰਦਰ ਯਮ ਕੋ ਹਰਿ ਤਰਾਸ॥੩॥੨੨੯॥

**ਪੂਰਣ ਪਾਰਬ੍ਰਹਮ ਗੁਰੁਦੇਵ।**
**ਅਗਮ ਅਗੋਚਰ ਪ੍ਰਭੁ ਅਵਿਨਾਸੀ ਸੁਰ ਨਰ ਅਸੁਰ ਨ ਪਾਵਤ ਭੇਵ॥੧॥ਰਹਾਉ॥**
ਦਰਸ਼ਨ ਭੇਟਤ ਮੈਲ ਉਤਾਰੀ ਅੰਤਰ ਆਤਮ ਨਿਵਰੇ ਭੇਵ।
ਸੁਨਤ ਵਾਕਿ ਪਦ ਸ਼ਾਂਤ ਨਿਵਾਸਾ ਦੁਵਿਧਾ ਦੂਰ ਵਿਨਾਸੀ ਦੇਵ॥੧॥
ਪੁਰਿ ਵੈਕੁੰਠ ਸਾਧੁ ਕੀ ਸੰਗਤਿ ਸੰਸ਼ੈ ਛੇਪ ਵਿਪਰਅਪ ਛੇਵ।
ਰਿਧਿ ਸਿਧਿ ਨਿਧਿ ਕਵਨ ਵਿਚਾਰੀ ਮੁੱਖ ਤਾਕਤ ਹਿਤ ਲਾਗਨ ਸੇਵ॥੨॥
ਕੋਟਿ ਮੁਕਤ ਚਰਣਨ ਕੇ ਮਾਹੀਂ ਰੇਤ ਕਨੂਕ ਪੜੇ ਲਖ ਏਵ।

ਤੀਨਹੁੰ ਲੋਕ ਭੁਵਨ ਚੌਦਹ ਮਹਿ ਸ੍ਰੀਚੰਦਰ ਅਨ ਤੁਲ ਨ ਦੇਵ॥੩॥੨੩੦॥

**ਗੁਰੂ ਕੀ ਚਰਣ ਸ਼ਰਣ ਨਿਸਤਾਰਾ।**

**ਜਨਮ ਜਨਮ ਕਾ ਸ਼ਿਆਮ ਆਵਰਣ ਦੂਰਿ ਕਿਓ ਰਵਿ ਸਮ ਭੁਨਸਾਰਾ॥੧॥ਰਹਾਉ॥**

ਭਵਸਾਗਰ ਮਨ ਬੇਬਸ ਪੌਤੇ ਪੇਖਿਓ ਉਤਰ ਦਿਸ਼ਾ ਧਰੁਵ ਤਾਰਾ।
ਬੂਡਿ ਨਦੀ ਜਨ ਗੋਤੇ ਖਾਵਤ ਔਚਕ ਮੌਜ ਕਿਨਾਰੇ ਡਾਰਾ॥੧॥
ਗਾਂਠ ਨ ਕੌੜੀ ਭੂਖ ਪਿਆਸੈ ਜਨੁ ਘਟ ਪਾਇਓ ਭਰੋ ਦੀਨਾਰਾ।
ਨਿਸਿ ਅੰਧਕਾਰੀ ਗਹਿਬਰ ਬਨ ਮਹਿ ਟਾਂਡਾ ਲਹਿਓ ਜਾਤ ਵਣਜਾਰਾ॥੨॥
ਮੋਹ ਪਰਿਵਾਰੈ ਕੈ ਬੈਰਾਗੀ ਪੋਟ ਡਰਾਇਓ ਹਰਾਇਓ ਭਾਰਾ।
ਨਿਧਰਤ ਹਸਤੀ ਦਲ ਦਲ ਸ੍ਰੀਚੰਦਰ ਪਗ ਤਲ ਕੀਨਹੋਂ ਖੁਸ਼ਕ ਪਹਾਰਾ॥੩॥੨੩੧॥

**ਸਤਿਗੁਰੁ ਪੂਰੇ ਬਜਾਇਓ ਨਾਦ।**

**ਤਨ ਮਨ ਸੁਧ ਸਿਖ ਮ੍ਰਿਗ ਭੂਲੀ ਚਾਇ ਮਰਨ ਕੋ ਉਪਜਿਓ ਆਦਿ॥੧॥ਰਹਾਉ॥**

ਫਨ ਫੈਲਾਇ ਫਣੀ ਸਿਰ ਢੋਰਤ ਸਤੋਤਰ ਵਿਹਾਨੀ ਬੀਨਹਿ ਸਾਦ।
ਟਕ ਟਕ ਬਾਂਧ ਚਕੋਰ ਨਿਹਾਰੈ ਸਸਿ ਰਸ ਭਾਤੀ ਰੰਗ ਅਹਲਾਦ॥੧॥
ਆਮਰ ਮੌਲ ਰੰਗ ਰਿਤੁਰਾਜਹਿ ਕੋਕਿਲ ਕੂਕੈ ਉਠੀ ਅਗਾਜ।
ਨਿਰਤਿਅਤ ਪੈਲ ਪਾਇ ਪਾਵਸ ਮਹਿ ਕੇਕੀ ਕੇਕਾ ਕੋ ਹੈ ਕਾਜ॥੨॥
ਰੈਣ ਵਿਹਾਨੀ ਪ੍ਰਾਚੀ ਰਵਿ ਉਦ ਚਕਵੀ ਜਾਨਿਓ ਆਨੰਦ ਅਨਾਦ।
ਅਨਹਦ ਸ਼ਬਦ ਵਿਪੰਚੀ ਪੰਚਾ ਸ੍ਰੀਚੰਦਰ ਅਚਰਜ ਵਿਸਮਾਦ॥੩॥੨੩੨॥

**ਕਿਹ ਪਾਇਓ ਰਸ ਨਾਦ ਅਗਾਧਾ।**
**ਸ਼੍ਰਵਣ ਵਿਹੂਨ ਆਮਰ ਉਪਵਨ ਮਹਿ ਵੈਰ ਵਿਰੋਧ ਕਾਕ ਉਰ ਨਾਧਾ॥੧॥ਰਹਾਉ॥**
ਕੰਬੂ ਚਟਿਕਾ ਵਿਜੜ ਮੁਰਗਾ ਬਤ ਮੁਰਗਾਬ ਸੰਗ ਵਿਨ ਸਾਧਾ।
ਕਾਂਕ ਗਿਧ ਨਭ ਮੰਡਲ ਡੋਲਤ ਕੋਕ ਚਕੋਰ ਦਿਵਸ ਨਿਸਿ ਬਾਧਾ॥੧॥
ਸਾਰਕ ਸਾਰਸ ਸ਼ਿਖੀ ਅਸੰਗਤ ਕੀਰਨ ਮੇਲ ਤਜਨ ਮਗ ਲਾਧਾ।
ਮਾਨਸ ਵਿਨਾ ਹੰਸ ਨਹਿ ਥਿਰਤੇ ਭਿਰੰਗ ਪਤੰਗ ਝਿਲੀ ਅਨੁਰਾਧਾ॥੨॥
ਜਾਤਿ ਮਜਾਤੀ ਸ਼ਬਦ ਸਮਾਵੈ ਗੁਰੁਮੁਖ ਗੁਰੁਮੁਖ ਸੰਗ ਸਮਾਧਾ।
ਕੋਕਿਲ ਕੋਕਿਲ ਕੋ ਵਿਗਸਾਵੈ ਸ੍ਰੀਚੰਦਰ ਮਨ ਮਹਿ ਰੰਗ ਰਾਧਾ॥੩॥੨੩੩॥
**ਮਾਨੁਸ ਤਨ ਸਫਲੈ ਗੁਰੁ ਸ਼ਰਣਾ।**
**ਚਿੰਤਾ ਲਾਗੀ ਮਨ ਮਾਨਵ ਕੈ ਗੁਰੁ ਉਪਦੇਸ਼ ਕਰਤ ਹੈ ਹਰਣਾ॥੧॥ਰਹਾਉ॥**
ਨਿਸਿ ਅੰਧਿਆਰੀ ਕੁਹ ਅਮਾਵਸ ਸਤਿਗੁਰੁ ਸ਼ਬਦ ਉਦੇ ਤਨ ਤਰਣਾ।
ਜੰਗਲ ਭਰਮ ਗਾਢੋ ਤਰੁ ਕੰਟਕ ਮਾਰਗ ਡਾਰ ਉਤਾਰਤ ਪਰਣਾ॥੧॥
ਭਵ ਜਲਨਿਧਿ ਤ੍ਰਿਸ਼ਣਾ ਕੀ ਲਹਰੀ ਚਿਤ ਬੋਹਿਥ ਚਿੰਤਾ ਪਰਿਹਰਣਾ।
ਕਰਦਮ ਰਸ ਤਿਰਣ ਭਾਵ ਲੁਕਾਨਾ ਸੰਭਲ ਸੰਭਲ ਪਗ ਹਾਥੀ ਧਰਣਾ॥੨॥
ਪਰਮਾਨੰਦ ਨੀਰ ਸਰ ਬੁਧਿ ਸੂਕ ਰਹਿਓ ਗੁਰੁ ਸ਼ਬਦੀ ਭਰਣਾ।
ਦੇਵ ਨ ਪਹੁੰਚ ਸਕਹਿ ਤਿਸ ਜਨ ਸ੍ਰੀਚੰਦਰ ਵਖੁ ਅਜਰੀ ਜਰਣਾ॥੩॥੨੩੪॥
**ਪੱਕਾ ਰੰਗ ਗੋਵਿੰਦ ਕੋ ਨਾਮ।**

**ਦੁਨੀਆ ਰੰਗ ਕੁਸੁੰਭਾ ਕੱਚਾ ਨਾਹਿ ਸਹਾਰਤ ਕਰੜੀ ਘਾਮ॥੧॥ਰਹਾਉ॥**
ਜਭ ਲਗ ਗ੍ਰਹਿ ਮਹਿ ਅੰਨ ਧਨ ਵਸਤੁ ਤਭ ਲਗ ਲੋਗਨ ਆਵਨ ਧਾਮ।
ਜਭ ਖਾਵਨ ਪਹਿਰਣ ਨਹਿ ਪਾਵਹਿ ਤਬ ਮੁਖ ਭਾਖਤ ਕਟੁ ਕਲਾਮ॥੧॥
ਉਦਰ ਭਰਤ ਬਦਨੈ ਰਹਿ ਉਸਤਤਿ ਭੂਖੈ ਨਿੰਦਾ ਠਾਮਹਿ ਠਾਮ।
ਸੰਪਦ ਹੇਤੁ ਨਰਨ ਕੀ ਭੀੜਾ ਵਿਪਦਾ ਪੜਤ ਭਜਤ ਕਹ ਕਾਮ॥੨॥
ਲੋਗ ਲੁਗਾਈ ਅਵਧਿ ਵਿਭੂਤਿ ਬਨ ਖੰਡ ਤਿਆਗ ਪਰਾਈ ਰਾਮ।
ਹਰਿ ਹਰਿ ਰਾਮ ਨਾਮ ਆਰਾਧਉ ਸ੍ਰੀਚੰਦਰ ਨਹਿ ਪੌਹੇ ਯਾਮ॥੩॥੨੩੫॥
**ਪ੍ਰਭੁ ਜੂ! ਤੂੰ ਮੇਰੇ ਮੈਂ ਤੇਰਾ।**
**ਸੁਖ ਦੁਖ ਵਰਤੈ ਹੁਕਮ ਤੁਮਾਰੇ ਚਿਤ ਨ ਵਿਸਰੈ ਕਾਂਹੂ ਬੇਰਾ॥੧॥ਰਹਾਉ॥**
ਘਰ ਬਾਹਰ ਤੇਰਾ ਭਰਵਾਸਾ ਸਰਵ ਠੌਰ ਮਹਿ ਸਦ ਹੀ ਨੇਰਾ।
ਕਾਲ ਕਰਮ ਗਤਿ ਤੋ ਮਹਿ ਨਾਹੀਂ ਜਲ ਅਗਨਿ ਸਮ ਤੋਹਿ ਬਸੇਰਾ॥੧॥
ਨਿਤ ਸੁਨ ਸੁਨ ਕਰ ਤੋਹਿ ਸਾਲਾਹੀਂ ਸੁਨਿ ਨਿੰਦਾ ਤਜਿ ਜਾਉ ਨ ਡੇਰਾ।
ਪੰਛੀ ਧੁੰਨ ਪ੍ਰਭਾਤ ਬਖਾਨੀ ਕੁਦਰਤਿ ਭਨਤ ਸੁਵਹਾਨ ਵਟੇਰਾ॥੨॥
ਰਟਤ ਨਾਮ ਤਬ ਤਰੁਵਰ ਵਨ ਕੇ ਝੂਲਨ ਝੂਲਨ ਝੁਕਤ ਝੁਲੇਰਾ।
ਗੋਸਾਈਂ ਸਾਹਿਬ ਕਰ ਕਿਰਪਾ ਸ੍ਰੀਚੰਦਰ ਕਉ ਦੀਜੈ ਨੇਰਾ॥੩॥੨੩੬॥
**ਪ੍ਰਭੁ ਜੁ! ਅਵਗੁਣ ਮੋਹਿ ਨ ਚਿਤਾਰੋ।**
**ਮਾਨੁਸ ਤਨ ਅਵਗੁਣ ਤੇ ਉਪਜੈ ਅਵਗੁਣ ਹੀ ਕਰਤੋ ਪ੍ਰਤਿਪਾਰੋ॥੧॥ਰਹਾਉ॥**

ਵਿਰਧਾਪਨ ਭੀ ਛੂਟਤ ਨਾਹੀ ਕਬਰ ਲਾਤ ਭੀ ਕਰਤ ਸੁਮਾਰੋ।
ਯੁਗਹਿ ਯੁਗੰਤਰ ਤੇ ਚਲਿ ਚਾਲਾ ਬ੍ਰਹਮਾ ਵਿਸ਼ਣੁ ਬੁਡੇ ਦੂਰ ਧਾਰੋ॥੧॥
ਜੈਮੁਨਿ ਆਦਿ ਮੁਨੀਸ਼ ਮਹਾਨੈ ਨਾਰਦ ਜੈਸੇ ਰਿਸ਼ੀ ਵਿਚਾਰੋ।
ਛੂਟ ਨ ਸਾਕੈ ਅਵਗੁਣ ਤਿਨ ਕੇ ਮੈਂ ਕਿਆ ਜੰਤੁ ਅਨਾਥ ਸਮਾਰੋ॥੨॥
ਪਗ ਪਗ ਕਦਮ ਕਦਮ ਮਹਿ ਭੂਲਤ ਮਾਇਆ ਮੋਹ ਨ ਕੋਉ ਸਹਾਰੋ।
ਤੁਮ ਕਿਰਪਾਲ ਸ਼ਰਣ ਸੁਖ ਦਾਇਕ ਸ੍ਰੀਚੰਦਰ ਕਉ ਨਹਿ ਦੁਰਕਾਰੋ॥੩॥੨੩੭॥

**ਸੰਤਨ ਸੰਗ ਰਾਮ ਪ੍ਰਕਾਸ਼।**
**ਹਉਮੈ ਰੋਗ ਜਾਇ ਮਨ ਤਨ ਤੇ ਰਵਿ ਬਾਰਹ ਸਮ ਹੋਇ ਉਜਾਸ ॥੧॥ਰਹਾਉ॥**
ਮਾਇਆ ਨਿਸਿ ਅੰਧਿਆਰ ਅਮਾਵਸ ਸਤਿਗੁਰੁ ਸ਼ਬਦ ਚੰਦਰ ਪਰਿਭਾਸ।
ਅਗਨਿ ਸਾਗਰ ਭਵ ਜਲ ਤੇ ਅਹਿਨਿਸ ਸਾਧੂ ਸੰਗ ਸੀਤਲ ਜਲ ਰਾਸ॥੧॥
ਤਨ ਠੰਡਾ ਮਨ ਠੰਡਾ ਜਪਤੇ ਰਾਮ ਨਾਮ ਨਿਤ ਸਾਸ ਗਿਰਾਸ।
ਦੁਵਿਧਾ ਦੂਰ ਗਈ ਦੁਖ ਭਾਗੇ ਸਰਵ ਜਗਤ ਇਕ ਰਾਮ ਨਿਵਾਸ॥੨॥
ਹਰਿ ਹਰਿ ਕਥਾ ਕੀਰਤਨ ਰੁਣ ਝੁਣ ਰਾਗ ਨਾਦ ਘਨ ਤਾਲ ਸੁਆਸ।
ਤਨ ਨਾਰਾਇਣ ਸਾਧੂ ਵਿਰਾਜਿਓ ਸ੍ਰੀਚੰਦਰ ਨਹਿ ਅਨ ਤੈ ਆਸ॥੩॥੨੩੮॥

**ਸਤਿਗੁਰੁ ਸ਼ਰਣ ਗੋਵਿੰਦ ਗੁਣ ਗਾਓ।**
**ਕਸ਼ੀਰ ਸਾਗਰ ਹਰਿ ਨਾਮ ਨਿਧਾਨਾ ਸਤਿਗੁਰੁ ਸ਼ਬਦੀ ਰਤਨ ਲਹਾਉ॥੧॥ਰਹਾਉ॥**
ਅਗਨਿ ਪ੍ਰਚੰਡ ਵਿਸ਼ੇ ਵਿਸ਼ਿਆਂ ਰਤਿ ਰਾਮ ਨਾਮ ਸੀਤਲ ਦਰਿਆਉ।

ਤ੍ਰਿਵਿਧ ਤਾਪ ਸੰਤਾਪ ਜਗਤ ਸਭ ਹਰਿ ਹਰਿ ਔਸ਼ਧਿ ਦੂਰ ਹਟਾਉ॥੧॥
ਮਨ ਮਿਰਗ ਮਿਰਗਤ੍ਰਿਸ਼ਣਾ ਮਹਿ ਭਾਗਤਿ ਸਤਿਗੁਰੁ ਚਰਣ ਲਹੈ ਹਰਿਆਉ॥
ਭਗਤ ਪਿਆ ਹਸਤੀ ਤਲ ਨਿਘਰਤ ਸਤਿਗੁਰੁ ਆਸਰ ਨਿਸ਼ਚਲ ਠਾਉ॥੨॥
ਜਲ ਵਿਹੂਨ ਮੀਨਾ ਤੜਫਤ ਕਉ ਸੰਤ ਸੰਗ ਜਲ ਨਿਧਿ ਕਉ ਪਾਉ।
ਸਾਰੰਗਧਰ ਭਗਤ ਵਸਲ ਪ੍ਰਭੁ ਸ੍ਰੀਚੰਦਰ ਸਤਿਗੁਰੁ ਕੋ ਨਾਉ॥੩॥੨੩੯॥

**ਸੰਤਨ ਸੰਗ ਸਹਜ ਪ੍ਰਕਾਸ਼ਾ।**
**ਦੁਵਿਧਾ ਦੂਰ ਵਿਹਾਨੀ ਮਨ ਤੇ ਪਰਮਾਤਮ ਗੋਵਿੰਦ ਨਿਵਾਸਾ॥੧॥ਰਹਾਉ॥**
ਇੰਕਕਾਰ ਸਗਲ ਘਟ ਮਾਹੀ ਦੂਜਾ ਅਪਰ ਨ ਭਵ ਮਹਿ ਭਾਸਾ।
ਜਭ ਸੂਰਜ ਆਇਓ ਮਧਆਨੈ ਤਬ ਅੰਧੇਰ ਕਿਮਿ ਰਹੈ ਅਵਾਸਾ॥੧॥
ਕਾਮਿਨੀ ਪੰਥ ਨਿਹਾਰੇ ਵਾਢੀ ਪਤੀ ਮਿਲ ਰਾਤੀ ਭੋਗ ਵਿਲਾਸਾ।
ਦੁਸਟ ਵਿਕਾਰ ਮਨਹਿ ਸਫਲਿੱਤ ਬਰਖ ਸੰਤ ਬੀਏ ਨਾਸ ਜਵਾਸਾ॥੨॥
ਤਨ ਮਨ ਧਨ ਜਭ ਹੀ ਹਿਰ ਲੀਨੋ ਕੋ ਜਾਵੈ ਅਨ ਤੇ ਕਰਿ ਆਸਾ।
ਗੋਵਿੰਦ ਕ੍ਰਿਸ਼ਣ ਮੁਰਾਰਿ ਸਾਧੁ ਤਨ ਸ੍ਰੀਚੰਦਰ ਪੇਖਿਓ ਉਰ ਖਾਸਾ॥੩॥੨੪੦॥

**ਸੰਤਹੁ ਮੋਰ ਕਰੋ ਕਲਿਆਣਾ।**
**ਮੋਹ ਮਾਇਆ ਮਹਿ ਨਿਸਿਦਿਨ ਫਾਸਿਓ ਇਤ ਉਤ ਵਿਚਰਤ ਭਇਓ ਦਿਵਾਨਾ॥੧॥ਰਹਾਉ॥**
ਪਰ ਕੀ ਕਉ ਅਪਨੀ ਕਰ ਮਾਨਿਓ ਵਿਸ਼ ਵਿਸ਼ਿਆਂ ਮਹਿ ਮਸਤ ਹਿਰਾਨਾ।
ਜਿਨਿ ਸਿਓਂ ਲਾਗ ਜਨਮ ਸੁਖ ਖੋਇਓ ਧਨ ਹੀਨੋ ਲਖ ਤੇਉ ਪਰਾਨਾ॥੧॥

ਲਾਗਿ ਕੁਟੰਬ ਅਗਨਿ ਕੀ ਪਾਂਚਹਿ ਚਲਨ ਨ ਦੀਨੋ ਮਗ ਭਗਵਾਨਾ।
ਸੰਚ ਸੰਚ ਦ੍ਰਵਿ ਸੁਖ ਕਉ ਚਾਹਿਓ ਦੁਖ ਪਰਦ ਭਇਓ ਗਇਓ ਢਿਗ ਆਨਾ॥੨॥
ਕੀਨੇ ਭੋਗ ਰੋਗ ਤਨ ਉਪਜੈ ਵਾਂਛਿਤ ਮਾਨ ਲਹਿਓ ਅਪਮਾਨਾ।
ਮਹਾ ਦੁਖੀ ਸ਼ਰਣ ਮੈਂ ਆਇਓ ਸ੍ਰੀਚੰਦਰ ਲਖਿ ਅਪਨ ਵਿਰਾਨਾ॥੩॥੨੪੧॥

**ਮਨ ਭਜਿ ਰਾਮ ਨਾਮ ਸ਼ਰਣਾਈ।**
**ਮਾਨੁਸ ਤਨ ਦੁਰਲਭ ਜਗ ਪਾਇਆ ਲੱਖ ਚੌਰਾਸਹਿ ਗੇੜ ਗਿੜਾਈ॥੧॥ਰਹਾਉ॥**

ਜੀਵ ਜੰਤੁ ਖਗ ਮਿਰਗ ਭਵ ਜੇਤੇ ਸਭ ਸਿਰਤਾਜ ਦਈ ਪ੍ਰਭੁਤਾਈ।
ਸਭ ਕੋ ਨਥ ਚਲਾਵਤ ਮਾਨਵ ਹਸਤੀ ਸਿੰਹ ਵਾਘ ਬਾਜਾਈ॥੧॥
ਅਕਲ ਸ਼ਕਲ ਸਭ ਹੂੰ ਤੇ ਨੀਕੀ ਪਹਿਰਨ ਭੋਗਨ ਵਿਓਂਤ ਬਨਾਈ।
ਅਪਰ ਕਾਜ ਅਨ ਯੋਨਿਨ ਭਾਵਤ ਸਿਮਰਨ ਨਾਮ ਇਸਹਿ ਬਡਿਆਈ॥੨॥
ਆਪਨ ਫਰਜ ਪਛਾਣਹੁ ਪਰਾਣੀ ਭਜ ਗੋਵਿੰਦ ਰਾਮ ਲਿਵ ਲਾਈ।
ਪੌੜੀ ਛੁਟਕੀ ਹਾਥ ਨ ਆਈ ਹੈ ਸ੍ਰੀਚੰਦਰ ਰਹਿ ਹੈਂ ਪਛਤਾਈ॥੩॥੨੪੨॥

**ਰਸਨਾ ਸਫਲ ਬਖਾਨੈ ਰਾਮ।**
**ਜਪਤ ਜਪਤ ਮਨ ਨਿਰਮਲ ਹੋਵੈ ਤਬ ਹੀ ਆਇ ਵਿਰਾਜਹਿ ਸ਼ਿਆਮ॥੧॥ਰਹਾਉ॥**

ਉਤਰੇ ਵਿਸ਼ ਵਿਸ਼ਿਆ ਮਦ ਮਸਤੀ ਦਿਰਗਨ ਪਰਸੀਐ ਗੋਵਿੰਦ ਧਾਮ।
ਚਿੱਤ ਬਉਰਾ ਦਹਿਦਿਸਿ ਕੋ ਧਾਵਤ ਅਵਿਚਲ ਥਾਨ ਲਹਹਿ ਵਿਸ਼ਰਾਮ॥੧॥
ਨਿਸ਼ਾ ਅਵਿਦਿਆ ਘਨੀ ਅੰਧੇਰੀ ਦਿਨਪਤਿ ਉਦੇ ਭਇ ਦੋਇ ਜਾਮ।

ਭਾਂਡਾ ਕੱਚਾ ਹੋਏ ਹੈ ਪੱਕਾ ਭਠੇ ਸਹ ਪਾਵਕ ਕੀ ਧਾਮ॥੨॥
ਰੰਗੇ ਰੰਗ ਮਜੀਠੀ ਲਾਲੇ ਮੋਹ ਲੋਭ ਕਰੋਧ ਤਿਆਗੈ ਕਾਮ।
ਭਾਵ ਭਗਤਿ ਸਾਧੂ ਕੀ ਸੰਗਤਿ ਸ੍ਰੀਚੰਦਰ ਨਹਿ ਵਿਆਪੈ ਆਮ॥੩॥੨੪੩॥

**ਕਹਹੁ ਗਾਰ ਕਿਆ ਚਿਤਰ ਬਨਾਇਓ।**
**ਮਿਥਿਆ ਭਰਮ ਲਾਗ ਕਸ਼ੋਭਿਓ ਮਨ ਮਰਣੈ ਨਿਕਟ ਆਪ ਚਲ ਆਇਓ॥੧॥ਰਹਾਉ॥**
ਸੁਤਾ ਕਵਨ ਰਾਖੇ ਗ੍ਰਹਿ ਭੀਤਰ ਨਿਜ ਭਗਿਨੀ ਘਰ ਕਿਨਹਿ ਵਸਾਇਓ।
ਕਾਹੂੰ ਕੀ ਪਤਨੀ ਹੈ ਮਾਤਾ ਕਵਨ ਹੇਤੁ ਮਨ ਕਉ ਡਹਕਾਇਓ॥੧॥
ਕਵਨ ਚਿਹਨ ਲਾਗਿਓ ਤਨ ਤੋਰੇ ਘਾਵ ਘਨੋ ਕਰਿ ਤੀਰ ਸਿਧਾਇਓ।
ਸ਼ਤਰੁ ਮਿਤਰ ਕਉ ਜਗ ਮਹਿ ਮੇਲਾ ਜਲ ਮਹਿ ਅਗਨਿ ਵੰਧ ਰਖਾਇਓ॥੨॥
ਸੁਖ ਦੁਖ ਕਰਤੇ ਕੇਰ ਰਜਾਈ ਮਾਨੁਸ ਯਤਨ ਕਾਜ ਨਹਿ ਕਾਇਓ।
ਹਿਰਦੈ ਵਿਚਾਰ ਕਾਲ ਆਗਮਨਹਿ ਸ੍ਰੀਚੰਦਰ ਧੂਣਾ ਤਨ ਤਾਇਓ॥੩॥੨੪੪॥

**ਮਨਮੁਖ ਸੰਗ ਮਹਾ ਦੁਖ ਵਿਆਪੈ।**
**ਲੋਭ ਲਹਰ ਮਨ ਭੀਤਰ ਜਾਗੈ ਕਾਮ ਕਰੋਧ ਅਗਨਿ ਪਰਤਾਪੈ ॥੧॥ਰਹਾਉ॥**
ਅਨ ਪ੍ਰਭਾਵ ਨਿਜ ਚੀਤੈ ਆਨੈ ਪਰ ਐਸ਼ਵਰਿਆ ਪਰਧਨ ਸੰਤਾਪੈ।
ਦਿਵਸ ਚਾਰ ਜਗ ਜੀਵਨ ਪਾਇਆ ਯੁਗ ਅਨੇਕ ਕੈ ਸਾਧਨ ਥਾਪੈ॥੧॥
ਤ੍ਰਿਪਤਾਵਤ ਨਹਿ ਏਕਉ ਨਾਰੀ ਤੀਨ ਲੋਕ ਕੀ ਵਰਨ ਕਲਾਪੈ।
ਸੇਰ ਅਢਾਈ ਜਾ ਕਉ ਚਹੀਐ ਲਾਇ ਅੰਵਾਰ ਭੰਡਾਰ ਅਮਾਪੈ॥੨॥

ਤ੍ਰਿਸ਼ਣਾ ਜਲਤ ਜਲਤ ਦਿਨ ਰਾਤੀ ਬਹੁ ਪ੍ਰਕਾਰੀ ਕਰਤੋ ਪਾਪੈ।
ਸਾਧੁ ਸੰਗਿ ਗੁਰੁ ਮਇਆ ਵਿਹੂਨਾ ਸ੍ਰੀਚੰਦਰ ਕਬਹੂੰ ਨਹਿ ਧਰਾਪੈ॥੩॥੨੪੫॥
**ਭਜਿ ਗੋਵਿੰਦ ਹੋਇ ਛੁਟਕਾਰਾ।**
**ਤ੍ਰਿਸ਼ਣਾ ਪਾਵਕ ਮਨ ਜਲ ਰਹਿਆ ਹਰਿ ਹਰਿ ਨਾਮ ਸੀਤ ਜਲ ਧਾਰਾ॥੧॥ਰਹਾਉ॥**
ਹਰਕਾਈ ਕੁਤੀ ਆਸਾ ਇਹ ਕਾਟਤ ਅਨਿਕ ਨਰਨ ਬਰਿਆਰਾ।
ਸਭ ਜਗ ਕੀ ਬਾਦਸ਼ਾਹੀ ਪਾਈ ਛਤਰ ਸਿੰਹਾਸਨ ਚਮਰਹਿ ਢਾਰਾ॥੧॥
ਭੋਗ ਭੋਗਤੋ ਤ੍ਰਿਪਤੈ ਨਾਹਿਨ ਰੂਪਵੰਤ ਲਹਿ ਕੋਟਿਕ ਦਾਰਾ।
ਚੰਡ ਪ੍ਰਚੰਡ ਪਾਵਕ ਕੀ ਜਵਾਲਾ ਕਬੈ ਅਘਾਇ ਤੇਲ ਕੀ ਧਾਰਾ॥੨॥
ਮਹਿਲ ਸਰਾਈਂ ਹਸਤੀ ਘੋੜੇ ਜੋੜੇ ਜੋੜੇ ਅੰਤ ਨ ਪਾਰਾ।
ਏਕੋ ਰਾਮ ਨਾਮ ਅਖਰ ਮਹਿ ਸ੍ਰੀਚੰਦਰ ਜਗ ਕਰਹਿ ਪੁਕਾਰਾ॥੩॥੨੪੬॥
**ਸਾਧੁ ਸੰਗਿ ਭਜੀਐ ਭਗਵਾਨ।**
**ਮਨ ਨਿਰਮਲ ਮੁਖ ਉਜਲ ਹੋਏ ਹੈ ਹਉਮੈ ਮਮਤਾ ਹਰੈ ਨਿਸ਼ਾਨ॥੧॥ਰਹਾਉ॥**
ਤਨ ਮਨ ਧਨ ਦੀਜੈ ਸੰਤਨ ਕਉ ਪੋਹ ਨ ਸਾਕਤ ਉਰ ਅਭਿਮਾਨ।
ਪਾਰਬ੍ਰਹਮ ਪਰਮੇਸ਼ਵਰ ਸਿਮਰਤ ਨਾਹਿਨ ਉਪਜਤ ਝੂਠ ਗੁਮਾਨ॥੧॥
ਇਕੰਕਾਰ ਸਰਵਮਹਿ ਪੂਰਣ ਜਲ ਥਲ ਮਹਿਅਲ ਇਕ ਸਮਾਨ।
ਸਰਵ ਸੂਖ ਆਨੰਦ ਮੰਗਲ ਰਸ ਗਿਆਨ ਸਦਾ ਕਲਿਆਣ॥੨॥
ਸਹਿਜ ਸਮਾਧਿ ਪ੍ਰੀਤਿ ਹਰਿ ਭਗਤਿ ਅਸਟਦਸੇ ਸਿਧਿ ਨਿਧਿ ਨਿਧਾਨ।

ਕਾਮ ਧੇਨੁ ਚਿੰਤਾਮਣਿ ਦਵਾਰੇ ਸ੍ਰੀਚੰਦਰ ਦਰੁਮ ਕਲਪ ਪ੍ਰਮਾਣ॥੩॥੨੪੭॥

**ਸਾਧੁ ਸੰਗਿ ਗੋਵਿੰਦ ਰੰਗ ਲਾਗਾ।**
**ਨਾਮ ਜਪਤ ਤ੍ਰਿਸ਼ਣਾ ਸਭ ਵਿਨਸੈ ਪਰਾ ਪੂਰਵਲ ਉਤਮ ਭਾਗਾ॥੧॥ਰਹਾਉ॥**
ਜਨਮ ਜਨਮ ਕਾ ਸੋਇਆ ਮੋਹਮਇ ਪੈਰੀ ਟੂੰਬ ਉਠਾਇਓ ਜਾਗਾ।
ਮਹਾ ਕੁਰਾਹ ਬੇੜਾ ਵਨ ਮਾਇਆ ਪੰਥ ਲਵਾਇ ਚਲੋ ਧਰਿ ਆਗਾ॥੧॥
ਵਿਸ਼ ਵਿਸ਼ਿਆਂ ਰਸ ਪਰਮ ਵਿਕਾਰੀ ਮਨ ਤੇ ਨਿਵਰੀ ਧਧਕਤ ਆਗਾ।
ਅਘ ਜਾਇਸਠ ਕੀ ਧਾਮੈ ਰਾਹੀ ਸੀਤਲ ਜਲ ਹਰਿ ਭਗਤੀ ਲਾਗਾ॥੨॥
ਕੂੜਾ ਰੰਗ ਕੁਸੁੰਭ ਉੜਾਨਾ ਲਾਲ ਮਜੀਠੀ ਪਹਰਿਓ ਬਾਗਾ।
ਅਹਿਨਿਸਿ ਧੁੰਨ ਸਹਿਜ ਮਸਤਾਨਾ ਸ੍ਰੀਚੰਦਰ ਧੋਇ ਕਲ ਦਾਗਾ॥੩॥੨੪੮॥

**ਸਾਧੁ ਸਰੋਵਰ ਮਨ ਇਸਨਾਨੈ।**
**ਨਿਰਮਲ ਆਤਮ ਪ੍ਰਕਾਸ਼ਾ ਪਾਵਨ ਹੋਇ ਪਾਪ ਮਿਟਾਨੈ ॥੧॥ਰਹਾਉ॥**
ਪਾਰਬ੍ਰਹਮ ਪਰਮੇਸ਼ਵਰ ਕਰਤਾ ਊਚ ਨੀਚ ਥਿਤਿ ਸਰਵ ਸਥਾਨੈ।
ਡੋਮ ਚੰਡਾਲ ਵਿਪਰ ਸ਼ੂਦਰ ਸਭ ਵਿਨ ਵਿਰੰਚਿ ਉਪਜਾਇ ਨ ਕਾਨੈ॥੧॥
ਕੁਦਰਤ ਕਰਣਹਾਰ ਜੋ ਕੀਨੀ ਮੇਟ ਨ ਸਾਕਤ ਭਵ ਨਿਰਵਾਣੈ।
ਭੂਤ ਭਾਵ ਮਾਨਵ ਉਰ ਗਿਆਨਾ ਲਖਤ ਭਵਿਸ ਆਪ ਭਗਵਾਨੈ॥੨॥
ਤੜਿਤਾ ਵਿਨ ਬਾਦਲ ਤੜਿਤਾਵੈ ਜਲ ਮਹਿ ਅਗਨਿ ਪ੍ਰਗਟ ਉਥਾਨੈ।
ਦੀਨ ਦਰਦ ਦੁੱਖ ਭੰਜਨ ਹਰਿ ਪ੍ਰਭੁ ਸ੍ਰੀਚੰਦਰ ਸਿਮਰਤ ਕਲਿਆਣੈ॥੩॥੨੪੯॥

**ਸੰਤ ਸੰਗ ਪ੍ਰਭੁ ਪੇਖਿਓ ਨੇਰਾ।**
**ਜਲ ਥਲ ਮਹਿਅਲ ਪੂਰਣ ਕਰਤਾ ਘਟ ਘਟ ਅੰਤਰ ਸਰਭ ਬਸੇਰਾ॥੧॥ਰਹਾਉ॥**
ਸਗਲੇ ਜੀਵ ਜੰਤੁ ਹਰਿ ਪ੍ਰਭੁ ਕੇ ਕਾਂਹੂ ਦੂਰ ਨ ਕਾਂਹੂ ਨੇਰਾ।
ਮਨਮੁਖ ਕਾਮ ਵਿਆਪੀ ਮਾਇਆ ਹਉਮੈ ਵੰਧਨ ਪੈਖੜ ਪੈਰਾ॥੧॥
ਵਿਸ਼ ਵਿਸ਼ਿਆਂ ਮਲ ਅੰਤਰ ਲਾਗੀ ਅੰਧੈ ਕਉ ਦਿਨ ਮਾਹਿ ਅੰਧੇਰਾ।
ਸੰਤ ਸੰਗ ਮਨ ਨਿਰਮਲ ਬੁਧਿ ਰਾਮ ਜਪਤ ਨਿਤ ਸਾਂਝ ਸਵੇਰਾ॥੨॥
ਲਾਹਾ ਲਾਭ ਪਰਾਤਮ ਭਾਤਾ ਭਇਓ ਪ੍ਰਕਾਸ਼ ਪ੍ਰਭਾਤ ਵਧੇਰਾ।
ਸਫਲ ਜਨਮ ਮਾਨਵ ਸੰਤਨ ਤੇ ਸ੍ਰੀਚੰਦਰ ਦੁਖ ਢਾਹਿਓ ਡੇਰਾ॥੩॥੨੫੦॥
**ਰੰਗੇ ਰੰਗ ਗੋਵਿੰਦ ਗੋਪਾਲ।**
**ਸਵਾਸ ਸਵਾਸ ਸਿਮਰਤ ਹਰਿ ਰਾਮਹਿ ਰਸਨਾ ਰਟਤੀ ਨਾਮਨ ਮਾਲ॥੧॥ਰਹਾਉ॥**
ਸਦ ਹੀ ਸੁਖ ਆਨੰਦ ਘਨੇਰਾ ਪ੍ਰੇਮ ਰਸਾਇਣ ਬੂਡੇ ਲਾਲ।
ਜਨਮ ਮਰਣ ਕੀ ਚਿੰਤਾ ਨਾਸੀ ਮੈਂ ਮਮਤਾ ਮੇਰੀ ਪਾਮਾਲ॥੧॥
ਦੁਵਿਧਾ ਗਈ ਭਇਆ ਪ੍ਰਕਾਸ਼ ਅਨੁਭਵ ਪਾਇਆ ਨੂਰ ਕਮਾਲ।
ਚੜ੍ਹ ਘੋੜੇ ਅਸਮਾਨੀ ਚਾਲ ਨੈਣ ਸੰਤੋਸ਼ੇ ਰੂਪ ਨਿਹਾਲ॥੨॥
ਦੂਰ ਨ ਜਾਨਾ ਅੰਤਰ ਮਾਨਾ ਧੁੰਨ ਸਮਾਨਾ ਵੰਸ਼ੀ ਤਾਲ।
ਅਗਮ ਅਗੋਚਰ ਅਪਰ ਪਰੰਪਰ ਸ੍ਰੀਚੰਦਰ ਲਹਿ ਜੈਲ ਜਲਾਲ॥੩॥੨੫੧॥
**ਮੈਂ ਹਰਿ ਦਾਸਨ ਦਾਸ ਤੁਮਾਰਾ।**

**ਮੂਲ ਖਰੀਦ ਗੁਲਾਮ ਬਾਪੁਰਾ ਜਿਵੈਂ ਚਲਾਵਹਿ ਚਾਲਨਹਾਰਾ॥੧॥ਰਹਾਉ॥**
ਜਹਾਂ ਰਖਹਿ ਤਹਾਂ ਹੀ ਰਹਿਣਾ ਜੋ ਦੇਵਹਿ ਸੋ ਖਾਇ ਅਹਾਰਾ।
ਨੰਗੇ ਤੇਰੇ ਭੂਖੇ ਤੇਰੇ ਤੇਰੇ ਰੰਕ ਤੇਰੇ ਦਾਤਾਰਾ॥੧॥
ਤਜੀ ਸਿਆਣਪ ਚਿੰਤ ਵਿਸਾਰੀ ਨਿਸਿਦਿਨ ਪੜੇ ਰਹਤ ਦਰਬਾਰਾ।
ਪ੍ਰਤਿਪਾਲਕ ਗੋਪਾਲ ਗੋਸਈਆਂ ਖੇਲ ਖੇਲਾਵਹਿ ਪੁਤਰੀ ਦਾਰਾ॥੨॥
ਤੁਮਰੇ ਚਰਿਤ ਨ ਜਾਈ ਲਖਣੇ ਅਗਮ ਅਨੰਤ ਬੇਅੰਤ ਅਪਾਰਾ।
ਦੀਜੈ ਨਾਮ ਦਾਨ ਦਰ ਠਾਂਢੋ ਸ੍ਰੀਚੰਦਰ ਤੁਛ ਜੰਤੁ ਵਿਚਾਰਾ॥੩॥੨੫੨॥
**ਹਮ ਚੇਰੇ ਗੋਵਿੰਦ ਗੋਸਾਈਂ।**
**ਅਵਿਨਾਸੀ ਸਭ ਜਗ ਪ੍ਰਤਿਪਾਲਕ ਆਪਹਿ ਲਾਜਹਿ ਦਾਸ ਰਖਾਈ॥੧॥ਰਹਾਉ॥**
ਸਾਰ ਸੰਮਾਰ ਸਦਾ ਗਲ ਲਾਵਹਿ ਵਾਲਕ ਜਿਮਿ ਰਾਖਤ ਹਰਿ ਮਾਈ।
ਅਨਿਕ ਵਿਘਨ ਤੇ ਆਪ ਵਚਾਵਤ ਸਾਂਪ ਸਿੰਹ ਵਿਆਘਰ ਹਸਤਾਈ॥੧॥
ਅਗਿਆਨ ਵਿੱਵਸਥਾ ਸੂਝਤ ਨਾਹੀ ਕਰਣਹਾਰ ਨਿਜ ਪੈਰ ਧਰਾਈ।
ਜਿਸ ਕਾ ਵਿਰਦ ਉਸੇ ਕੀ ਦ੍ਰਿਸ਼ਟ ਝੁਕ ਝੁਕ ਪਰਤ ਪੈਰ ਲੋਗਾਈ॥੨॥
ਨੀਚਹਿ ਕਰ ਊਚ ਸਥਾਪੈ ਪਾਰਬ੍ਰਹਮ ਨਿਜ ਕਲਾ ਫਿਰਾਈ।
ਰਾਮ ਨਾਰਾਇਣ ਹਰਿ ਪ੍ਰਭੁ ਜਾਪਤ ਸ੍ਰੀਚੰਦਰ ਪਾਈ ਬਡਿਆਈ॥੩॥੨੫੩॥
**ਤੱਤੀ ਵਾਉ ਨ ਲਾਗਨ ਪਾਈ।**
**ਪਾਰਬ੍ਰਹਮ ਪ੍ਰਭੁ ਪੂਰਨ ਸਵਾਮੀ ਕਰ ਦੈ ਲੀਨੇ ਦਾਸ ਬਚਾਈ॥੧॥ਰਹਾਉ॥**

ਜਲ ਪੂਰਣ ਸਰਿਤਾ ਕੀ ਮੌਜੈ ਉਡੀ ਰੇਤ ਅਸਮਾਨਹਿ ਛਾਈ।
ਅਗਨਿ ਘਟਾ ਚਹੁੰਦਿਸਿ ਤੇ ਵਰਸਤ ਫੂਲ ਬਹਾਰ ਖਿਡੇ ਸਮੁਦਾਈ॥੧॥
ਆਯੂਧ ਗਹਿ ਮਾਨਵ ਮੁਧ ਉਤਰੇ ਪਾਹਨ ਮੂਰਤਿ ਕਰ ਦਿਖਲਾਈ।
ਕਵਨ ਵਿਚਾਰੀ ਡਾਕਿਨੀ ਸਾਕਿਨੀ ਰਾਮ ਕਾਰ ਢਿਗ ਜਲਨ ਸਵਾਈ॥੨॥
ਪਿਤਾ ਹਮਾਰੋ ਵਡ ਸਮਰਥਾ ਅਨਵਣ ਵਣਤ ਵਿਓਂਤ ਵਣਾਈ।
ਦਾਸ ਅਪਨੇ ਕਉ ਰਾਖਨਹਾਰਾ ਸ੍ਰੀਚੰਦਰ ਗੋਵਿੰਦ ਗੁਸਾਈ॥੩॥੨੫੪॥

**ਰੇ ਮਨ! ਭਜਿ ਹਰਿ ਗੁਰੁ ਗੋਵਿੰਦ।**
**ਈਹਾਂ ਉਹਾਂ ਸਰਵ ਕਾਲ ਮਹਿ ਜਿਸਹਿ ਹਮਾਰੀ ਵਿਆਪੈ ਚਿੰਦ॥੧॥ਰਹਾਉ॥**
ਮਾਤ ਗਰਭ ਮਹਿ ਜਿਨ ਪ੍ਰਤਿਪਾਰੇ ਅਭ ਭੀ ਵਹੀ ਰਾਖਤ ਜਿੰਦ।
ਸੰਕਟ ਕੋਟਿ ਨਿਵਾਰੇ ਛਿਨ ਮਹਿ ਪਾਰਬ੍ਰਹਮ ਪੂਰਣ ਵਖਸਿੰਦ॥੧॥
ਅਵਗੁਣ ਦਾਸਨ ਚੀਨ ਨ ਰਾਖਤ ਕੋਟ ਓਟ ਜਿੰਹ ਪਰ ਅਰਵਿੰਦ।
ਦਾਸ ਅਪਨੇ ਕਉ ਦੇਵ ਬਡਾਈ ਲੋਗ ਲਾਖ ਕਰਤੇ ਰਹਿ ਨਿੰਦ॥੨॥
ਪੜ੍ਹਤ ਕੁਰਾਣ ਭੁਲਾਨੇ ਮੁਲਾਂ ਅਕਲ ਕਲਾ ਪ੍ਰਭੁ ਲਹਹਿ ਨ ਬਿੰਦ।
ਹਰਿ ਭਗਵਾਨ ਭਗਤਿ ਕਾ ਨਿਕਟੀ ਸ੍ਰੀਚੰਦਰ ਪ੍ਰਭੁ ਰਾਜ ਨਰਿੰਦ॥੩॥੨੫੫॥

**ਮਨ! ਕਾਹੇ ਤੂ ਭਰਮ ਭੁਲਾਨਾ।**
**ਵਿਨਸਨਹਾਰੀ ਝੂਠੀ ਦੁਨੀਆਂ ਤਾਂ ਸਿਓਂ ਲਾਗੈ ਭਇਓ ਦਿਵਾਨਾ॥੧॥ਰਹਾਉ॥**
ਪੂਰਣ ਪੁਰਖ ਪਰੰਪਰ ਕਰਤਾ ਪ੍ਰਤਿ ਪਾਲਕ ਪ੍ਰੀਤਮ ਭਗਵਾਨਾ।

ਤਿਹ ਤਜ ਧਨ ਹਿਤ ਲਾਗ ਪਰਾਇਓ ਨਹਿ ਬੂਝਿਓ ਕਿਆ ਅਪਨ ਵਿਗਾਨਾ॥੧॥
ਭੂਮੀ ਦ੍ਰਵਿ ਨ ਸੰਗ ਸਿਧੈ ਹੈ ਛੋਡ ਚਲੇ ਬਾਦਸ਼ਾਹ ਦਿਵਾਨਾ।
ਸੁਖ ਰੰਚਕ ਹਿਤ ਨਾਰਿ ਲੁਭਾਇਓ ਸਭ ਸੁਖ ਮੂਲ ਰਾਮ ਨਹਿ ਜਾਨਾ॥੨॥
ਰਾਚ ਮਾਚ ਜਿਨ ਸਿਓਂ ਚਿਤ ਲਾਇਓ ਤਿਨਹੁ ਉਚਾਇ ਘੇਰਿਓ ਮਸਾਨਾ।
ਮੂਰਖ ਅੰਧੇ ਮੁਗਧ ਇਆਣੇ ਸ੍ਰੀਚੰਦਰ ਠਗ ਮੂਰੀ ਖਾਨਾ॥੩॥੨੫੬॥

**ਮਾਧਵ! ਅਪਨੀ ਬੂਝ ਬੁਝਾਇ।**
**ਢੂੰਢ ਢੂੰਢ ਹਮ ਥਾਕ ਪਰੇ ਹੈਂ ਤੂ ਛੁਪ ਕਰ ਕਿਤ ਵੈਠੋ ਜਾਇ॥੧॥ਰਹਾਉ॥**
ਚਾਰ ਧਾਮ ਪੁਰੀਆ ਸਤ ਪਰਸੀ ਅਠਸਠ ਤੀਰਥ ਚਲਿ ਚਲਿ ਨਹਾਇ।
ਸਾਤਹੁ ਸਾਗਰ ਸਾਤਹੁ ਨਦੀਆਂ ਜਲ ਪਾਵਨ ਲਖਿ ਧੋਈ ਕਾਇ॥੧॥
ਜੱਗਿਆਗਨ ਪਾਵਨ ਸਮਿਧਾ ਯੁਤ ਤਨ ਹੋਮਿਓ ਰਤੀ ਕਟਵਾਇ।
ਸਗਲ ਸਮਗਰੀ ਸਰਵਸਵ ਦਾਨਾ ਦੁਰਜਨ ਕੈ ਕਰਿ ਦੀਨ ਉਠਾਇ॥੨॥
ਕਰਮ ਕਰੇ ਅਧਿਆਤਮ ਅਧਿਕੈ ਅੰਤਰ ਤਮਹਿ ਅੰਧੇਰਾ ਭਾਇ।
ਕਰਿ ਕਿਰਪਾ ਮੇਲਉ ਸਾਧੁ ਜਨ ਸ੍ਰੀਚੰਦਰ ਲਖ ਲੇਉ ਲਖਾਇ॥੩॥੨੫੭॥

**ਭਗਵਾਨ! ਰੋਗ ਰਹਿਤ ਜਨ ਕੌਨ?**
**ਮਇਆ ਧਾਰ ਨਿਜ ਆਪ ਜਨਾਵਉ ਜਾਂ ਤੇ ਦ੍ਰਿਸ਼ਟ ਪਰੇ ਤੁਵ ਜਉਨ॥੧॥ਰਹਾਉ॥**
ਖਟ ਪਟ ਕਮਲ ਗੰਧ ਲਪਟਾਨਾ ਤਨ ਵਿਨਾਸਾਨੌ ਸਾਧੈ ਮੌਨ।
ਕਰੀ ਵਿਨਾਸਿਓ ਕਰਿਣੀ ਰਾਮਹਿ ਅੰਕੁਸ਼ ਸ਼ੀਸ਼ ਸਹਾਰਿਓ ਤੌਨ॥੧॥

ਰਸ ਰਸਨਾ ਕੈ ਮੀਨ ਵਿਨਾਸਿਓ ਫਾਂਧਿਓ ਬਡਿਸ ਛੁਟੋ ਜਲ ਭਉਨ।
ਸ਼ਰਵਣੀ ਨਾਦ ਧੁੰਨ ਹਿਰਣ ਸਿਧਾਇਓ ਚਾਰਾ ਗਇਓ ਵਿਚਾਰ ਸਉਨ॥੨॥
ਜਵਲਿਤ ਜਵਾਲ ਲਖ ਧਇਓ ਪਤੰਗਾ ਰਾਤਾ ਤਨ ਮਨ ਕਰਬੇ ਹਉਨ।
ਮਾਨੁਸ ਮਹਿ ਪੰਚਹੁ ਧਰਿ ਦੀਨੇ ਸ੍ਰੀਚੰਦਰ ਅਭ ਉਬਰੇ ਕਉਨ॥੩॥੨੫੮॥

**ਪ੍ਰਭੂ! ਵਗਾਈ ਕੈਸੀ ਹਵਾਇ।**
**ਮਾਤ ਪਿਤਾ ਸੰਗ ਤਿਆਗ ਪਧਾਰੇ ਸੰਗ ਸਬੰਧੀ ਗਇ ਕਿਤ ਧਾਇ॥੧॥ਰਹਾਉ॥**
ਜੋ ਜਨ ਤਾਕਤ ਥੇ ਬਾਰਕ ਮੁਖ ਅਭ ਵਿਲਲਾਵਤ ਪਾਨ ਨ ਪਾਇ।
ਲੱਖ ਭੂਖੋ ਭੋਜਨ ਦੇਵੈ ਕਹ ਪੀਰ ਫਿਰਾਇ ਨ ਵਦਨ ਦਿਖਾਇ॥੧॥
ਖਾਵਨ ਪਹਿਰਨ ਲੋਭ ਵਿਗੁਤੇ ਮਿਤਰ ਕਹਾਵਤ ਸ਼ਤਰੂ ਸਵਾਇ।
ਅੰਨ ਧਨ ਖੂਟੇ ਸੱਜਨ ਟੂਟੇ ਗ੍ਰਹਿ ਤੇ ਖੋਲ ਲਿਜਾਵਤ ਗਾਇ॥੨॥
ਕਿਆ ਪੁਕਾਰ ਕੋ ਰੰਕਨ ਸੁਨ ਹੈ ਹਿਰਦੈ ਨਿਵਾਸ ਕਿਓਂ ਜਿਨ ਮਾਇ।
ਰਾਮ ਨਾਮ ਵਿਨ ਕੌਨ ਸਹਾਈ ਸ੍ਰੀਚੰਦਰ ਦੇਖਹੁ ਪਤਿਪਾਇ॥੩॥੨੫੯॥

**ਜਪ ਮਨ! ਰਾਮ ਹਰਿ ਗੋਪਾਲ।**
**ਅਵਰ ਕਛੁ ਨਹਿ ਕਾਜ ਤੁਹਾਰੇ ਦੀਨ ਦਰਦ ਦੁਖ ਹਰਿ ਨੰਦ ਲਾਲ॥੧॥ਰਹਾਉ॥**
ਅੰਤਰ ਬਾਹਰ ਸਦਾ ਸੰਗ ਪ੍ਰਭੁ ਨਿਤ ਪ੍ਰਤਿਪਾਰੇ ਸਾਰ ਸੰਭਾਲ।
ਰੰਚਕ ਅੰਚ ਨ ਲਾਗਨਿ ਪਾਵੈ ਸੀਤਲ ਅੰਕ ਨਾਮ ਪ੍ਰਭੁ ਨਾਲ॥੧॥
ਹਉਮੈ ਰੋਗ ਜਾਇ ਸੁਖ ਪ੍ਰਾਪਤ ਅਵਿਨਾਸ਼ੀ ਗੁਰੁ ਚਾਲਹਿ ਚਾਲ।

ਕਾਮਧੇਨੁ ਚਿੰਤਾਮਣਿ ਗ੍ਰਿਹਿਮਹਿ ਕਲਪਬ੍ਰਿਕਸ਼ ਛਾਇਆ ਸਿਰ ਭਾਲ॥੨॥
ਕਵਨ ਵਿਚਾਰੇ ਮਾਣਕ ਹੀਰੇ ਮਣੀਂ ਜਵਾਹਰ ਪੰਨੇ ਲਾਲ।
ਰਾਮ ਨਾਮ ਤੁਲ ਪੁਜਤ ਨ ਕੋਉ ਸ੍ਰੀਚੰਦਰ ਕਰ ਹਿਰਦੈ ਖਿਆਲ॥੩॥੨੯੦॥

**ਓਮ ਪਾਰਬ੍ਰਹਮਣੇ ਨਮಃ॥**

## ਰਾਗ ਕਾਫੀ

**ਇਹ ਜਗ ਚਲਣਹਾਰ ਹੈ ਥਿਰ ਨਾਹਿਨ ਕੋਈ।**
**ਬਾਦਿਸ਼ਾਹਿ ਉਮਰਾਵ ਖਾਨ ਸਭ ਜਾਵਹਿ ਲੋਈ॥੧॥**
ਦਾਮਿਨ ਝਿਲਮਿਲਕਾਰ ਸੋਂ ਛਿਨ ਪਲ ਕੀ ਵਾਜੀ।
ਸਾਥ ਨ ਕੋਊ ਚਾਲਸੀ ਅੰਤਰਿ ਲਖ ਤਾਜੀ॥੨॥
ਗੋਇਲ ਆਇਆ ਗੋਇਲੀ ਦਿਨ ਚਾਰ ਵਿਤਾਈ।
ਰੁਤ ਫਿਰੀ ਖੜ ਸੁਕਿਆ ਤੁਰਿਆ ਲੈ ਗਾਈ॥੩॥
ਮਾੜੀ ਮਹਿਲ ਅਟਾਰੀਆਂ ਸਭ ਹੀ ਛਡ ਜਾਣਾ।
ਝੂਠਾ ਹੇਤੁ ਵਧਾਇ ਕੈ ਕਿਓਂ ਫਿਰਤ ਭੁਲਾਣਾ॥੪॥
ਸਮਝ ਬੂਝ ਚਿਤ ਸੋਚ ਲੇ ਜਿਤ ਰਹਹਿ ਸੁਖਾਲਾ।
ਸ੍ਰੀਚੰਦਰ ਪ੍ਰਭੁ ਨਾਮ ਜਪ ਰਾਮਨਹਿ ਸੁਰਸਾਲਾ॥੫॥੧॥
**ਸੋਈ ਸੁਖੀਆ ਈਤ ਉਤ ਜਿਨ ਨਾਮ ਧਿਆਇਆ।**
**ਹਉਮੈ ਦੁਵਿਧਾ ਖੋਇ ਕੈ ਗੁਣ ਗੋਵਿੰਦ ਗਾਇਆ॥੧॥**

ਸਾਧੁ ਸੰਗਤਿ ਕੇ ਵਾਰਣੈ ਹਰਿ ਪੰਥ ਲਗਾਇਆ।
ਅੰਤਰ ਚਾਨਣ ਹੋਇਆ ਨਹਿ ਮੋਹਿਆ ਮਾਇਆ॥੨॥
ਤਪਤਿ ਬੁਝੀ ਸੀਤਲ ਭਇਆ ਤਹੈ ਤਾਪ ਮਿਟਾਇਆ।
ਮਾਨੁਸ ਜਨਮ ਸੁਹੇਲੜਾ ਹਰਿ ਲੇਖੇ ਲਾਇਆ॥੩॥
ਕਾਮ ਕਰੋਧ ਅਹੰ ਲੋਭ ਮੋਹ ਪੰਚ ਚੋਰ ਭਗਾਇਆ।
ਉਜਲ ਮੁਖ ਦਰਗਹਿ ਹਰਿ ਪੂਰਾ ਗੁਰੁ ਪਾਇਆ॥੪॥
ਰਾਮ ਨਾਮ ਜਪ ਦਿਨਸੁ ਰਾਤ ਅਗਿਆਨ ਗਵਾਇਆ।
ਸਭ ਮਹਿ ਏਕੋ ਵਰਤਦਾ ਸ੍ਰੀਚੰਦਰ ਲਖਾਇਆ॥੫॥੨॥

**ਜਿਨ ਜਿਨ ਨਾਮ ਧਿਆਇਆ ਸੇ ਸਦਾ ਸੁਹੇਲੇ।**
**ਗੁਰੁ ਪ੍ਰਸਾਦਿ ਉਬਰੇ ਹਰਿ ਰੰਗ ਹਰਿ ਕੇਲੇ॥੧॥**

ਸ਼ਬਦ ਗੁਰੂ ਰਸ ਮਾਣਿਆ ਅਮ੍ਰਿਤ ਤੇ ਊਚਾ।
ਮਾਇਆ ਮੋਹ ਵਿਸਰਜਿਆ ਅਘ ਜਾਲਨ ਮੂਚਾ॥੨॥
ਦੁਰਮਤਿ ਲਾਗੈ ਮਨਮੁਖੀ ਨਿਜ ਜਨਮ ਵਿਗੋਇਆ।
ਰਾਮ ਨਾਮ ਨਹਿ ਜਾਪਿਆ ਜੀਵਤ ਹੀ ਮੋਇਆ॥੩॥
ਜਿਸ ਲਾਵੈ ਲੜ ਆਪਣੈ ਤਿਸ ਸੰਤ ਮਿਲਾਈ।
ਗੋਵਿੰਦ ਸਿਮਰਣ ਲਾਗ ਕੈ ਜੀਵਨ ਪਦ ਪਾਈ॥੪॥
ਮਗਨ ਭਇਆ ਰੰਗ ਰਾਮ ਕੈ ਤਨ ਮਨ ਵਿਗਸਾਨਾ।

ਮਤਿ ਊਂਚੀ ਮਨ ਉਜਲਾ ਸ੍ਰੀਚੰਦਰ ਗਿਆਨਾ॥੫॥੩॥
**ਹਰਿ ਹਰਿ ਨਾਮ ਧਿਆਇ ਮਨ ਜੋ ਸੰਗੀ ਤੇਰੋ।**
**ਇਹ ਜਗ ਬ੍ਰਿਕਸ਼ ਸੁਹਾਵਨਾ ਇਕ ਰੈਣ ਬਸੇਰੋ॥੧॥**
ਉਠ ਪ੍ਰਭਾਤੈ ਚਲਣਾ ਦਿਸ਼ਿ ਗਿਆਨ ਨ ਹੋਈ।
ਚੁਗ ਚੋਗ ਕਿਤ ਜਾ ਰਹੈਂ ਕੋ ਵਿਸ਼ੈ ਅਲੋਈ॥੨॥
ਉਦਰ ਭਰਨ ਸਿਓਂ ਕਾਜ ਹੈਂ ਗੰਠੇ ਕਛੂ ਨਾਹੀ।
ਆਪਨ ਆਪ ਸਵਾਰ ਲੈ ਸੰਤਨ ਪਗ ਪਾਹੀ॥੩॥
ਫਿਰ ਪਛਤਾਵਹਿ ਗਹਲੜੇ ਜਭ ਵਕਤ ਬਿਹਾਈ।
ਸਿਰ ਧੁਣ ਹਾਥਨ ਮਲਤ ਰਹਿ ਭਰਿ ਸਾਸ ਹਵਾਈ॥੪॥
ਨਾਮ ਨਾਰਾਇਣ ਮਾਧਵੈ ਹਰਿ ਪ੍ਰਭੁ ਧਿਆਵੋ।
ਸ੍ਰੀਚੰਦਰ ਸੰਗ ਸਾਧੁ ਕੈ ਵਿਚ ਮੁਕਤ ਸਮਾਵੋ॥੫॥੪॥
**ਮਨਮੁਖ ਮਰਹਿ ਵਿਕਾਰ ਮਹਿ ਨਿਜ ਜਨਮ ਗਵਾਇਆ।**
**ਆਗਲ ਲੋਕ ਨ ਸੂਝਹਿ ਮੋਹਿਆ ਵਿਸ਼ ਮਾਇਆ॥੧॥**
ਭੋਗਹੁ ਭੋਗ ਉਪਾਇਨ ਆਗ ਅੰਤਰ ਪਾਚੀ।
ਦੂਖੈ ਦੁਖ ਵਰਤਾਇਨ ਤ੍ਰਿਸ਼ਣਾ ਰਸ ਯਾਚੀ॥੨॥
ਨਾਮ ਨਿਧਾਨ ਵਿਸਾਰਿਆ ਕੌੜੀ ਕੋ ਕਾਜਾ।
ਗ੍ਰਿਹਿ ਗ੍ਰਿਹਿ ਮਾਂਗ ਭਿਖਿਆ ਰਾਜਨ ਮਹਾਰਾਜਾ॥੩॥

ਗੁਰੁਮੁਖ ਆਪ ਪਛਾਣਿਆ ਅਧਿਆਤਮ ਰੰਗੈ।
ਨਾਮ ਧਿਆਇਆ ਸੰਤ ਸੰਗ ਮਨ ਨਾਹਿਨ ਭੰਗੈ॥੪॥
ਸਹਿਜ ਸਮਾਧਿ ਉਪਾਧਿ ਗਤਿ ਅਨੁਭਵ ਇਕ ਰਾਮਾ।
ਤਾਪ ਨਿਵਾਰੇ ਗਿਰਹ ਤੇ ਸ੍ਰੀਚੰਦਰ ਅਨਾਮਾ॥੫॥੫॥
**ਕਾਹੇ ਪਾਂਵ ਪਸਾਰੀਐ ਜਭ ਹੈ ਉਠ ਜਾਣਾ।**
**ਸੰਗ ਨ ਕੋਊ ਚਾਲ ਹੀ ਫਿਰ ਹੈ ਪਛਤਾਣਾ॥੧॥**
ਅਨਿਕ ਕਸਟ ਕਰ ਸੰਚੀਐ ਧਨ ਮਾਲ ਅਪਾਰਾ।
ਅੰਤਰ ਭਇਆ ਪਰਾਇਆ ਚਲਿਆ ਵਣਜਾਰਾ॥੨॥
ਪਾਪਾਂ ਫੇਰੀ ਗੰਠੜੀ ਨਿਜ ਸਿਰ ਊਚਵਾਈ।
ਗਲ ਸੰਗਲ ਯਮ ਪਾਇਆ ਕਰਿ ਲੀਏ ਅਗਵਾਈ॥੩॥
ਚਿਤਰ ਗੁਪਤ ਦਫਤਰ ਭਰਾ ਕਾਲੇ ਲਿਖ ਲੇਖਾ।
ਉਮਰ ਵਿਤਾਈ ਬਾਦ ਹੀ ਜਗ ਪਰੇ ਭੁਲੇਖਾ॥੪॥
ਸੰਤਨ ਕੇ ਬਲਿਹਾਰਣੈ ਜਿਨ ਬਾਤ ਬਤਾਈ।
ਸ੍ਰੀਚੰਦਰ ਗੁਣ ਗਾਇ ਲੈ ਗੋਵਿੰਦ ਚਿਤ ਲਾਈ॥੫॥੬॥
**ਨਾਮ ਨਾਰਾਇਣ ਵਿਸਰੈ ਮਰਣੋ ਤਿਤ ਜਾਪੈ।**
**ਪਾਰਬ੍ਰਹਮ ਚਿਤ ਆਇਆ ਜੀਵਨ ਪਦ ਭਾਪੈ॥੧॥**
ਮਨਮੁਖ ਸੰਗਤਿ ਪਾਈਐ ਪਾਪਨ ਕੇ ਭਾਰਾ।

ਸੰਗਤਿ ਗੁਰੁਮੁਖ ਕੀ ਲਹਹਿ ਹਰਿ ਭਗਤ ਭੰਡਾਰਾ॥੨॥
ਪਰਮੇਸ਼ਵਰ ਤੇ ਭੁਲਿਆਂ ਰਸਕਸ ਉਰਝਾਈ।
ਰਾਮ ਨਾਮ ਜਪ ਅਹਿਨਿਸਹਿ ਗੁਰੁਮੁਖ ਸੰਗ ਪਾਈ॥੩॥
ਕੰਚਨ ਤਨ ਲੋਹਾ ਭਇਆ ਮਨਮੁਖ ਰੰਗ ਰਾਤਾ।
ਕੱਚ ਗੁਰੁਮੁਖੀ ਸੰਗ ਤੇ ਹੀਰਾ ਵਿਗਸਾਤਾ॥੪॥
ਸੰਤ ਸੰਗ ਗੁਣ ਗਾਈਐ ਅਮ੍ਰਿਤਰਸ ਰਾਮਾ।
ਗਰਵ ਗਵਾਈਐ ਸ੍ਰੀਚੰਦਰ ਨਿਸ਼ਚਲ ਵਿਸ਼ਰਾਮਾ॥੫॥੭॥

**ਕਿਆ ਗੁਣ ਤੇਰੇ ਵਰਣੀਐ ਪ੍ਰਭੁ ਅਗਮ ਅਪਾਰਾ।**
**ਨਿਧਰਤ ਜਾਤੋ ਸਿੰਧੁ ਭਵ ਦੈ ਹਾਥੀ ਤਾਰਾ॥੧॥**
ਸਤਿਗੁਰੁ ਪੂਰਾ ਭੇਟੀਐ ਨਿਜ ਜਨਮ ਪਛਾਤਾ।
ਸ਼ਬਦ ਗੁਰੁ ਹੀਰਾ ਲਹਾ ਚਮਕ ਬੜ ਗਾਤਾ॥੨॥
ਅਨਹਦ ਨਾਦ ਸੁਹਾਵਣਾ ਗੁਰੁ ਸ਼ਬਦ ਸੁਣਾਇਆ।
ਮਾਇਆ ਮੋਹ ਵਿਸਾਰਿਆ ਚਾਨਣ ਹਰਿ ਪਾਇਆ॥੩॥
ਕਾਲਖ ਜਨਮ ਅਨੇਕ ਕੀ ਗੁਰੁ ਸ਼ਬਦ ਭਗਾਈ।
ਪਰਮੇਸ਼ਵਰ ਪ੍ਰਭੁ ਪਾਇਆ ਬੜੀ ਬਡਿਆਈ॥੪॥
ਲਿਵ ਲਾਗੀ ਨਾਰਾਇਣੈ ਸੰਤਨ ਪਰਤਾਪੈ।
ਸ੍ਰੀਚੰਦਰ ਹਉਮੈ ਗਈ ਗੁਰੁ ਸ਼ਬਦੀ ਜਾਪੈ॥੫॥੮॥

**ਮੈਂ ਸੇਵਕ ਗੋਵਿੰਦ ਕਾ ਅਨ ਚੀਤ ਨ ਧਾਰੀ।**
**ਗੁਰੁ ਅਵਿਨਾਸ਼ੀ ਭੇਟਿਆ ਰੰਗ ਲਾਗ ਮੁਰਾਰੀ॥੧॥**
ਦੁਖ ਨ ਵਿਆਪੇ ਕਦੇ ਜੀਅ ਭੁਖ ਤ੍ਰਿਸ਼ਣ ਨਿਵਾਰੀ।
ਹਉਮੈ ਦੁਵਿਧਾ ਦੂਰ ਕਰਿ ਜਪਿਆ ਗਿਰਿਧਾਰੀ॥੨॥
ਭੁਲਾ ਮਾਰਗ ਪਾਇਆ ਕੰਟਕ ਹਤ ਝਾਰੀ।
ਗਈ ਬਹੋੜੀ ਆਯੂਸਾ ਕਲਿਕਾਲ ਮਝਾਰੀ॥੩॥
ਆਪਹਿ ਚਾਲ ਚਲਾਈਆ ਖੰਡੇ ਕੀ ਧਾਰੀ।
ਬੀਂਗਾ ਪਾਂਵ ਨ ਪਾਈਐ ਨਿਤ ਨਿਰਤਿਐ ਨਾਰੀ॥੪॥
ਹਰਿਆ ਮੋਹ ਅਪਾਰ ਤਨ ਨਿਸਿ ਨਾਸ਼ ਅੰਧਾਰੀ।
ਸ੍ਰੀਚੰਦਰ ਰੰਗ ਲਾਲ ਭਇਆ ਜਪ ਤਪ ਤ੍ਰਿਪੁਰਾਰੀ॥੫॥੯॥
**ਤੂੰ ਦਾਤਾ ਸਭ ਜੀਵ ਜੰਤੁ ਪ੍ਰਤਿਪਾਲਕ ਪੂਰਾ।**
**ਜਾਨਹਿ ਬਿਰਥਾ ਜੀਅ ਕੀ ਸਭ ਕਲ ਭਰਪੂਰਾ॥੧॥**
ਜਿਨਿ ਜਿਨਿ ਸੇਵਿਆ ਬਾਲ ਵ੍ਰਿਧਿ ਦੁਖ ਕੀਨੇ ਦੂਰਾ।
ਜਹਾਂ ਨ ਕੋਈ ਦੇਵ ਨਰ ਮੁਖ ਡਾਰਸ ਚੂਰਾ॥੨॥
ਅਗਿਆਨ ਅੰਧੇਰ ਗਵਾਇਆ ਪ੍ਰਗਟਾਇਸ ਨੂਰਾ।
ਰਾਮ ਰਸਾਇਣ ਚਾਖ ਕੈ ਵਿਰਧਾਪਨ ਘੂਰਾ॥੩॥
ਸਤਿਗੁਰੁ ਮੇਲ ਮਿਲਾਇਆ ਮਤ ਨਾਮ ਸਰੂਰਾ।

ਆਤਮ ਰਤਾ ਗੁਰੁਮਤੀ ਦੁਰਮਤਿ ਚਕ ਚੂਰਾ॥੪॥
ਲੜ ਪਕੜਾਇਓ ਆਪਣਾ ਸੰਗਿ ਸਾਧੁ ਸੂਰਾ।
ਸ੍ਰੀਚੰਦਰ ਹਰਿ ਨਾਮ ਜਪੁ ਮਨ ਭਇਓ ਠਰੂਰਾ॥੫॥੧੦॥
**ਜੋ ਪ੍ਰਭੁ ਕਾ ਹਊਂ ਦਾਸਤਾ ਤਿਸ ਹੀ ਕਉ ਲਾਜ।**
**ਆਪਹਿ ਕਰਿ ਸੰਜੋਗ ਕਉ ਪੂਰੇ ਸਭ ਕਾਜ॥੧॥**
ਔਘਟ ਘਾਟ ਨਿਵਾਰ ਕੈ ਕਰਿ ਪਾਰ ਉਤਾਰਾ।
ਸੜਦਾ ਜਾਂਦਾ ਮੋਹ ਨਦ ਲਹਿਓ ਜਾਇ ਕਿਨਾਰਾ॥੨॥
ਦੁਰਮਤਿ ਰੰਗ ਮਿਟਾਇ ਕੈ ਗੁਰੁਮਤ ਸਿਖਲਾਈ।
ਮੋਹ ਕੁਟੰਬ ਨਿਵਾਰ ਕੇ ਦੀਨੀ ਭਗਤਾਈ॥੩॥
ਉਝੜ ਜਾਂਦੇ ਅਗਰ ਹੋਇ ਗੁਰੁ ਮਾਰਗ ਪਾਇ।
ਸੁਤਾ ਦੁੰਬ ਉਠਾਇਆ ਹਰਿ ਰੰਗ ਲਗਾਇ॥੪॥
ਯੋਗ ਯੁਗਤਿ ਨਿਧਿ ਪਾਇਆ ਲਿਵ ਤਾਰ ਅਡੋਲੀ।
ਸ੍ਰੀਚੰਦਰ ਸਤਿਗੁਰੁ ਸ਼ਰਣ ਹਰਿ ਹਰਿ ਬੁਲ ਬੋਲੀ॥੫॥੧੧॥
**ਮਾਤ ਪਿਤਾ ਸੁਤ ਬੰਧੁ ਜਨ ਛੜ ਚਲਣ ਭਾਈ।**
**ਸੰਗ ਨ ਕੋਊ ਚਾਲਈ ਊਚ ਮਹਲ ਸਰਾਈ॥੧॥**
ਪੇਖ ਪੇਖ ਬਹੁ ਮਾਲ ਧਨ ਕਾਹੇ ਵਿਗਸਾਈ।
ਤਿਆਗ ਚਲੋਗੇ ਇਤ ਹੀ ਜਿਨ ਸਿਓਂ ਚਿੱਤ ਲਾਈ॥੨॥

ਵਿਅਰਥ ਹੀ ਗਰਵ ਵਧਾਇਆ ਵਥੁ ਸਾਂਭ ਪਰਾਈ।
ਖਸਮ ਸੰਭਾਲੀ ਵਸਤੁ ਸਭ ਬੇਗਾਰੀ ਪਾਈ॥੩॥
ਭਾੜੀ ਭਾੜਾ ਹੀ ਲਹਹਿ ਅੰਨ ਸੇਰ ਅਢਾਈ।
ਸਾਢੇ ਤਿਨ ਹਥ ਮੇਦਿਨੀ ਮਲਕੀਅਤ ਥਾਈ॥੪॥
ਸਾਧੁ ਸੰਗ ਪ੍ਰਭੁ ਸਿਮਰ ਲੇਹੁ ਹੋਹਿ ਅੰਤ ਸਹਾਈ।
ਜਨਮ ਸੰਵਾਰੇ ਸ੍ਰੀਚੰਦਰ ਨਾਹਿਨ ਪਛਤਾਈ॥੫॥੧੨॥

**ਮਾਤ ਗਰਭ ਕੀ ਪਾਵਕਹੁ ਜਿਨ ਲੀਓ ਉਬਾਰਾ।**
**ਵਿੰਦ ਨ ਸਾਕੀ ਜਾਲ ਸੋਂ ਨਿਤ ਦਗਧ ਅਹਾਰਾ॥੧॥**
ਜਨਮ ਦਿਓ ਸੰਗ ਸੇਵ ਕੋ ਦਾਈਅਨ ਨਿਰਧਾਰਾ।
ਵਿਨ ਦੰਤਨ ਕੇ ਜਾਨ ਕੈ ਦੂਧੈ ਦੀਏ ਧਾਰਾ॥੨॥
ਮਲ ਮੂਤਰ ਮਾਂ ਸਾਂਭਈ ਰਾਖਤ ਪੋਚਾਰਾ।
ਅਨਿਕ ਭਾਂਤਿ ਭੋਜਨ ਦੀਏ ਕੀਨੀ ਪ੍ਰਤਿਪਾਰਾ॥੩॥
ਡਾਕਿਨੀ ਸ਼ਾਕਿਨੀ ਸਾਂਪ ਅਗਿ ਰਾਖਿਓ ਕਰ ਸਾਰਾ।
ਲਾਡ ਲਡਾਇ ਖੇਲਾਇਆ ਪਿਤ ਅਧਿਕ ਪਿਆਰਾ॥੪॥
ਸਭ ਵਿਧਿ ਰਚਨ ਰਚਾਵਤਾ ਹਰਿ ਪ੍ਰਭੁ ਕਰਤਾਰਾ।
ਸ੍ਰੀਚੰਦਰ ਵਿਸ਼ਵਾਸ ਰਖ ਅਭ ਭੀ ਨਹਿ ਹਾਰਾ॥੫॥੧੩॥

**ਕਿਆ ਗੁਣ ਤੇਰੇ ਵਰਣੀਐ ਪ੍ਰਭੁ ਦੀਨ ਦਿਆਲਾ।**

**ਜਭ ਤੇ ਲੀਨੋ ਜਨਮ ਹਮ ਤੁਮ ਕੀਨ ਸੰਭਾਲਾ॥੧॥**
ਅਨਿਕ ਭਾਂਤ ਕੇ ਵਿਘਨ ਗਣ ਸਭ ਹੀ ਦੀਏ ਟਾਲਾ।
ਮੇਵੇ ਅਨਿਕ ਪ੍ਰਕਾਰ ਕੇ ਭੋਜਨ ਰਸ ਆਲਾ॥੨॥
ਸੁੰਦਰ ਪਟ ਪਟੰਬਰਹਿ ਰਿਤੁ ਯੋਗਿ ਰਸਾਲਾ।
ਵਿਨ ਦਾਮਨ ਸੇਵਕ ਦੀਏ ਕੀਨੀ ਪ੍ਰਤਿਪਾਲਾ॥੩॥
ਭਰਮ ਭੁਲਾਇਆ ਕਿਰਤਘਨ ਮਗ ਪਰਾ ਕੁਚਾਲਾ।
ਨਾਰਾਇਣ ਮਧੁ ਸੂਦਨੋ ਮਾਧਵ ਗੋਪਾਲਾ॥੪॥
ਤਿਆਗ ਲਗਾ ਅਨ ਕਾਜ ਸਿਓਂ ਗ੍ਰਹਿ ਬੰਧ ਜੰਜਾਲਾ।
ਅਜਹੁੰ ਸਮਝ ਸ੍ਰੀਚੰਦਰ ਮਨ ਪ੍ਰਭੁ ਮਹਾ ਕਿਰਪਾਲਾ॥੫॥੧੪॥
**ਜਨਨੀ ਚੀਤ ਅਵਗੁਣ ਨਹੀਂ ਸੁਤ ਕੇਰ ਹਜਾਰਾ।**
**ਪ੍ਰਭੁ ਬਖਸੰਦ ਦਿਆਲੁ ਹੈ ਚਿੱਤ ਲੇਹੁ ਸਮਾਰਾ॥੧॥**
ਲਾਖ ਖਤੇ ਪਗ ਪੜਤ ਹੀ ਛਿਨ ਮਹਿ ਨਿਖਾਰਾ।
ਵਿਨ ਭੂਲੀ ਮਾਨੁਸ ਨਹੀਂ ਜਾਨਤ ਹਰਿ ਸਾਰਾ॥੨॥
ਕਾਮਹੁੰ ਕਰਤੇ ਕੀਨ ਹੈ ਤਨ ਮਾਨਵ ਕਾਰਾ।
ਕਿਮਿ ਕਾਮਹਿ ਨਹਿ ਵਸ ਹਏ ਇਹ ਜੀਵ ਵਿਚਾਰਾ॥੩॥
ਲਾਈ ਮਾਇਆ ਮੋਹ ਹੀ ਕਿਮਿ ਕਰਹਿ ਸੰਹਾਰਾ।
ਅਲਪ ਬੁਧਿ ਅਗਿਆਨ ਰਾਸ ਮੁਹਿ ਹੀ ਉਰਧਾਰਾ॥੪॥

ਕੇਵਲ ਚਿਤਵਨ ਚਾਹਤਾ ਮਨ ਕੀ ਕਰਤਾਰਾ।
ਦੇਰਿ ਨ ਤਾਂ ਕਉ ਬਖਸ਼ਤੇ ਸ੍ਰੀਚੰਦਰ ਲਵਾਰਾ॥੫॥੧੫॥

**ਸਾਹਿਬ ਦਾਤ ਅਤੋਲੜੀ ਕਭੀ ਨਿਖੁਟ ਨ ਜਾਈ।**
**ਨਾਮ ਭੰਡਾਰਾ ਵਰਤਤੇ ਵਧ ਦੂਣੀ ਸਵਾਈ॥੧॥**
ਜਪੁ ਤਪ ਸੰਯਮ ਨਾਲ ਲਹਿ ਝੂਠੀ ਬਡਿਆਈ।
ਤਾਪ ਗਵਾਇ ਹਥ ਫੇਰ ਤਨ ਆਪ ਚੜ੍ਹਾਈ॥੨॥
ਇਕ ਥਲ ਮੀਂਹ ਪਵਾਇਆ ਧੁਪ ਕਸਟ ਉਠਾਈ।
ਵਛੁੜਾ ਮੇਲ ਦੁਹਾਈਆਂ ਆਟਾ ਦੇ ਰਾਈ॥੩॥
ਧਾਗਾ ਵਧਾ ਬਾਂਝਨੀ ਪੁਤਹੁ ਵਰਸਾਈ।
ਕੂੜੀ ਸ਼ਕਿਤ ਧਾਰ ਕੈ ਕਿਨਿ ਸ਼ਾਂਤਿ ਪਾਈ?॥੪॥
ਸੰਤ ਪੜੇ ਦਰ ਪ੍ਰਭੂ ਕੈ ਬਖਸ਼ਿਸ਼ ਤਿਨਿ ਥਾਈ।
ਨਾਮ ਗੋਵਿੰਦ ਗੋਪਾਲ ਕੇ ਸ੍ਰੀਚੰਦਰ ਮਹਾਈ॥੫॥੧੬॥

**ਜੋ ਜਨ ਪ੍ਰਭੁ ਨਿਵਾਜਿਆ ਤਿਸ ਦੂਰ ਨ ਕੀਤਾ।**
**ਜਿਨ ਮਨ ਦੀਨਾ ਪਾਰਬ੍ਰਹਮ ਤਿਸ ਪ੍ਰਭੁ ਮਨ ਦੀਤਾ॥੧॥**
ਪਰਮੇਸ਼ਵਰ ਕੀ ਸ਼ਰਣ ਮੇਂ ਮਨ ਸੀਤਲ ਸੀਤਾ।
ਵਿਸ਼ਿਆਂ ਤਪਤ ਨਿਵਾਰੀਆਂ ਹਰਿ ਸਰਿਤ ਸਰੀਤਾ॥੨॥
ਭਾਊ ਭਇਆ ਗੁਰੁਮੁਖ ਮਨਾ ਗਾ ਗੋਵਿੰਦ ਗੀਤਾ।

ਆਪਾ ਆਪ ਪਛਾਣਿਆ ਆਪਹਿ ਵਿਗਸੀਤਾ॥੩॥
ਦੁਵਿਧਾ ਖੋਈ ਏਕ ਹੋਏ ਪਰ ਰੂਪ ਅਭੀਤਾ।
ਬੰਦੇ ਅੰਦਰ ਵੰਦਗੀ ਖਾਵੰਦ ਪਰਤੀਤਾਂ॥੪॥
ਤਾਂ ਕਉ ਕੋਇ ਪੁਜਈ ਲਖ ਕੋਟਿ ਪੁਨੀਤਾ।
ਸੇਵਕ ਸਾਧੁ ਸਮਾਇਆ ਸ੍ਰੀਚੰਦਰ ਅਤੀਤਾ॥੫॥੧੭॥

**ਏਕੰਕਾਰ ਆਰਾਧੀਐ ਭੈਅ ਦੂਜਾ ਭਾਗੈ।**
**ਸਾਧੁ ਸੇਵ ਕਮਾਈਐ ਹਊਮੈਂ ਨਹੀ ਲਾਗੈ॥੧॥**
ਕਰਣੀ ਕਰਮ ਕਮਾਇਆ ਨਹਿ ਅੰਤਰ ਦਾਗੈ।
ਕਾਮ ਕਰੋਧ ਅਹੰਕਾਰ ਮੋਹ ਸੰਗ ਸਾਧਾਂ ਠਾਗੈ॥੨॥
ਰਾਮ ਨਾਮ ਰੰਗ ਰਤੜੇ ਨਾਹੀ ਅਨ ਲਾਗੈ।
ਆਤਮ ਗਰਵ ਨਿਵਾਰਿਆ ਰਸ ਸੀਤਲ ਪਾਗੈ॥੩॥
ਨੀਂਦ ਅਵਿਦਿਆ ਪਰਿਹਰੀ ਹਰਿ ਭਗਤੀ ਜਾਗੈ।
ਚਾਨਣ ਗਿਆਨ ਪ੍ਰਕਾਸ਼ਿਆ ਪਰਾਚੀ ਦਿਸ ਬਾਗੈ॥੪॥
ਪਾਪ ਵਿਕਾਰ ਮਨ ਤੇ ਛੁਟੈ ਗੁਰੁਮਤੀ ਥਾਗੈ।
ਸ੍ਰੀਚੰਦਰ ਹਰਿ ਹਰਿ ਜਪਤ ਸੰਤਨ ਪਗ ਪਾਗੈ॥੫॥੧੮॥

**ਜੋ ਪ੍ਰਭੁ ਝਲਕ ਦਿਖਾਇ ਕੈ ਅਪਨੇ ਕਰਿ ਲੀਨੇ।**
**ਚਾਲ ਨਿਰਾਲੀ ਤਿਨ੍ਹਾ ਕੀ ਹਰਿ ਰੰਗ ਰੰਗੀਨੈ॥੧॥**

ਲਾਲੋ ਲਾਲ ਗੁਲਾਲ ਸੇ ਅਮ੍ਰਿਤ ਸਿੰਚੀਨੈ।
ਉਬਟ ਚਲਤ ਪਗ ਡਗਮਗੈ ਮਦ ਮੈਤ ਪਰਵੀਨੈ॥੨॥
ਮਾਰਗ ਖੰਡੇ ਧਾਰ ਪੈ ਨਹਿ ਡੋਲਤ ਬੀਨੈ।
ਨੈਣ ਸੰਤੋਸੇ ਪ੍ਰਭੁ ਦਰਸ ਅਨ ਚਾਹਨ ਛੀਨੈ॥੩॥
ਪੁਰਜਨ ਪਰਜਨ ਪਰਿਹਰੈ ਬਨਵਾਸਾ ਲੀਨੈ।
ਲਿਵ ਲਾਗੀ ਗੋਵਿੰਦ ਸਿਉਂ ਪਰੀਤਮ ਹਿਤ ਚੀਨੈ॥੪॥
ਆਇ ਸਫਲੇ ਜਗਤ ਮਹਿ ਆਤਮ ਰਸ ਭੀਨੈ।
ਤਿਨਿ ਸੰਗਤਿ ਸ੍ਰੀਚੰਦਰ ਲਹ ਰੰਗ ਖਹਿ ਨਵੀਨੈ॥੫॥੧੯॥

**ਹੀਰੇ ਲਖਤਾ ਜੌਂਹਰੀ ਜਯੋਤੀ ਕਾ ਗਿਆਨੀ।**
**ਕੰਚਨ ਲਖੇ ਸਰਾਫ ਹੀ ਕਸਵੱਟੀ ਤਾਨੀ॥੧॥**
ਰੋਗ ਪਛਾਣਤ ਵੈਦਰਾਜ ਕਰਿ ਨਾੜਿ ਗਹਾਨੀ।
ਸਾਲਿਹੋਤਰੀ ਜਾਨ ਹੈ, ਅਸਪਾਨ ਕਹਾਨੀ॥੨॥
ਨਿਰਤ ਨਟੀ ਸਮਝਤ ਹਿਰਦੈ ਪਗ ਤਾਲ ਪਛਾਨੀ।
ਰਾਗ ਨਾਦ ਸਵਰ ਮੂਰਛਾ ਗਾਇਕ ਅਨੁਮਾਨੀ॥੩॥
ਸਿਧ ਸ਼ਬਦ ਕਰਿ ਭਾਖਤਾ ਵਿਆਕਰਣ ਸਿਆਨੀ।
ਬਨ ਮਾਰਗ ਬੰਧਕ ਲਹੈ ਮਿਰਗ ਆਵਨ ਜਾਨੀ॥੪॥
ਪਾਰਬ੍ਰਹਮ ਪਰਮੇਸ਼ਵਰੈ ਲਹਿ ਸੰਤ ਸੁਜਾਨੀ।

ਸਾਧੁ ਸੰਗਤਿ ਸ੍ਰੀਚੰਦਰ ਕਥ ਅਕਥ ਕਹਾਨੀ॥੫॥੨੦॥

**ਸਿਆਸੇਸ ਵਿਰਾਜਣਾ ਵਣਿਆ ਭਗਵਾਨੈ।**

**ਚੌਦਹ ਲੋਕਨ ਗਮਨ ਗਤਿ ਖਗਪਤਿ ਪ੍ਰਧਾਨੈ॥੧॥**

ਸ਼ੀਸ ਉਂਚਾਈ ਮੇਦਿਨੀ ਸ਼ੇਸ਼ੈ ਊਚ ਥਾਨੈ।

ਰਵਿ ਪਾਵਕ ਕਾ ਵੇੜਿਆ ਜਗ ਅਰਪਿਤ ਪਾਨੈ॥੨॥

ਮਹਿਸੈ ਸ਼ੁੰਭ ਨਿਸ਼ੁੰਭ ਹਤਿ ਦੁਰਗਾ ਬਡਿਆਨੈ।

ਕਮਲਜ ਡੋਲਤ ਕਮਲ ਥਿਰ ਜੀਅ ਜੰਤੁ ਰਚਾਨੈ॥੩॥

ਨੰਗ ਧੜੰਗੇ ਗੰਗ ਸਿਰ ਹਰ ਭੰਗ ਪਿਆਨੈ।

ਸ਼ੀਲ ਧਰਮ ਜਪ ਕਰਮ ਕੋ ਕਰਤਾ ਰਸ ਜਾਨੈ॥੪॥

ਦੂਖ ਭੂਖ ਰਸ ਸਾਧ ਕਾ ਕਿਮਿ ਆਨ ਪਛਾਨੈ।

ਪਰ ਉਪਕਾਰੀ ਮੁੰਡ ਦੇ ਸ੍ਰੀਚੰਦਰ ਸਿਆਨੈ॥੫॥੨੧॥

**ਪ੍ਰੀਤਮ ਪ੍ਰੇਮ ਨਿਵਾਹਿਐ ਸਿਰ ਭੇਟ ਚਢਾਈ।**

**ਸੂਲੀ ਉਪਰ ਅਨਲ ਹਕ ਧੁਨ ਸੁਨੀ ਲੁਗਾਈ॥੧॥**

ਤਤੀ ਤਬੀਐ ਨਿਰਤ ਰਚ ਮਨ ਤੇ ਵਿਗਸਾਈ।

ਗਰੀਬਾ ਅਗੈ ਖੜਗ ਕਰਿ ਨਹੀ ਸੀ ਅਲਾਈ॥੨॥

ਰਹਿ ਭੂਖੇ ਨਹਿ ਮੰਗਿਆ ਦੈ ਰਾਮ ਦੁਹਾਈ।

ਭੁਖ ਰਾਖ ਅਨਡੋਲ ਰਹਿ ਅਨ ਆਸ ਤਜਾਈ॥੩॥

ਲਟਕ ਰਹਹਿ ਸਿਰ ਭਾਰ ਹੋਵੈ ਦੁਖ ਸੁਖ ਮਨਾਈ।
ਉਰਧ ਬਾਂਹ ਉਬਾਰਿਆ ਬਹੁ ਕਲਪ ਵਿਤਾਈ॥੪॥
ਪੰਚ ਅਗਨਿਤਪ ਤਾਪਿਆ ਤਨ ਮਾਸ ਜਲਾਈ।
ਸ੍ਰੀਚੰਦਰ ਤਿਨ ਸੰਤ ਜਨਾ ਹਰਿ ਝਲਕ ਲਖਾਈ॥੫॥੨੨॥
**ਮਨਮੁਖ ਵੇਈ ਜਾਣੀਐ ਯਤਿ ਸੰਯਮ ਤਿਆਗੀ।**
**ਮੁਖਹੁ ਭਗਤਿ ਵਖਾਣ ਕਰ ਜਗ ਲੋਗਨ ਠਾਗੀ॥੧॥**
ਗੁਰੁਮੁਖ ਵੇਸ਼ ਵਣਾਇਆ ਵਿਭਚਾਰਨ ਪਾਗੀ।
ਆਸ਼ਾ ਤ੍ਰਿਸ਼ਣਾ ਕੂਕਰੀ ਭੌਂਕਤ ਮੁਖ ਝਾਗੀ॥੨॥
ਵੇਦ ਵਚਨ ਪਰਮਾਣ ਕਰਿ ਲੋਭੈ ਦਵ ਜਾਗੀ।
ਤੀਰਥ ਨਹਾਤਾ ਕਾ ਕਰਹਿ ਚਿਤ ਵਿਤ ਕੀ ਲਾਗੀ॥੩॥
ਪਾਖੰਡ ਕਰਮ ਨ ਪਾਈਐ ਹਰਿ ਜੋਤ ਸਭਾਗੀ।
ਲੋਕ ਦਿਖਾਵਾ ਧਰਮ ਨਹਿ ਡਰ ਮਿਟਤ ਨ ਦਾਗੀ॥੪॥
ਮਨ ਤੇ ਪਾਈਐ ਪਾਰਬ੍ਰਹਮ ਗੁਰੁਮੁਖ ਸ਼ਰਨਾਗੀ।
ਅੰਤਰ ਗੋਵਿੰਦ ਸ੍ਰੀਚੰਦਰ ਮੇਲਹੁ ਵਡਭਾਗੀ॥੫॥੨੩॥
**ਲਾਗੀ ਲਗਨ ਨਾਰਾਇਣੈ ਕਿਆ ਜਗਤ ਵਿਚਾਰਾ।**
**ਦੂਖ ਭੂਖ ਨਹਿ ਵਿਆਪਈ ਉਰ ਨਾਮ ਅਧਾਰਾ॥੧॥**
ਮੋਹ ਮਾਇਆ ਸਭ ਵਿਸਰੈ ਰੰਗ ਮਤ ਖੁਮਾਰਾ।

ਕਿਸਹਿ ਜਣਾਵਹਿ ਆਪ ਕਉ ਦੂਜਾ ਨਿਰਵਾਰਾ॥੨॥
ਆਪਹਿ ਰਵਿਆ ਆਪ ਮਹਿ ਸਗਲੇ ਸੰਸਾਰਾ।
ਚਿੰਤ ਵਿਹਾਨੀ ਜੀਵਨੈ ਜੀਵਨ ਰਸ ਸਾਰਾ॥੩॥
ਕੀਰਤਿ ਕਰਮ ਕਮਾਈਐ ਉਰ ਮੋਹ ਗੁਬਾਰਾ।
ਕਿਆ ਭਵ ਕਿਆ ਹਮ ਕਿਆ ਲਹਹਿ? ਸਭ ਸੂਝ ਵਿਸਾਰਾ॥੪॥
ਸੁਧਾ ਸਮਾਨੈ ਰਾਮ ਨਾਮ ਕਿੰਹ ਸਾਦ ਊਚਾਰਾ।
ਸ੍ਰੀਚੰਦਰ ਸਾਧੁ ਸ਼ਰਣ ਹੋਇ ਪਾਰ ਉਤਾਰਾ॥੫॥੨੪॥

**ਮੈਂ ਤਨ ਮਨ ਤਿਨਿ ਸੌਂਧਿਆ ਜਿਨ ਨਾਹਿਨ ਚਾਹਾ।**
**ਚਾਹਨ ਹਾਰੇ ਆਦਮੀ ਦੁਖਦਾਇਕ ਮਾਹਾ॥੧॥**
ਵਿਰਲੇ ਜਨ ਸੰਸਾਰ ਮਹਿ ਜਿਨ ਲਾਲਸ ਤਿਆਗੀ।
ਸਤਿਗੁਰੁ ਪੂਰੇ ਸੰਗ ਮਿਲਿ ਹੋਇ ਵਡਭਾਗੀ॥੨॥
ਸ਼ਬਦ ਕਮਾਈ ਕੀਤਿਆ ਰੰਗੇ ਹਰਿ ਪ੍ਰੇਮਾ।
ਸਫਲ ਜਨਮ ਜਗ ਆਇਆ ਉਰ ਚਾਹ ਨ ਛੇਮਾ॥੩॥
ਦੁਖ ਤੇ ਸੁਖ ਪਰਗਟ ਭਇਆ ਚਿਤ ਆਨੰਦ ਅਪਾਰਾ।
ਅਖੁਟ ਖਜਾਨਾ ਨਾਮ ਧਨ ਖਾਇ ਖਰਚ ਨ ਹਾਰਾ॥੪॥
ਸਾਧੁ ਸ਼ਰਣ ਜੋ ਜਨ ਪਰੇ ਤਿਨ ਕਮੀ ਨ ਕਾਈ।
ਸ੍ਰੀਚੰਦਰ ਤਿਹਿ ਲੋਕ ਮਹਿ ਊਂਚ ਪਦਵੀ ਪਾਈ॥੫॥੨੫॥

**ਸੰਤ ਕਰਹਿ ਕਿਆ ਲਾਲਸਾ ਤਨ ਮਨ ਧਨ ਕੇਰੀ।**
**ਸਭ ਅਵਗੁਣ ਭਰਪੂਰ ਹੈ ਵਿਚਰਤ ਨਿਤ ਫੇਰੀ॥੧॥**
ਜਿਨ ਸਰਵੰਸ ਨਿਜ ਤਿਆਗਿਆ ਪਰ ਕਾ ਕਿਮਿ ਗਰਾਹੈ।
ਮੋਕਸ਼ ਪਦਾਰਥ ਪਰਮ ਧਨ ਜਾ ਸਦਾ ਉਮਾਹੈ॥੨॥
ਪਰਮਾਰਥ ਹਰਿਭਜਨ ਸੰਗਿ ਮਨ ਪ੍ਰੀਤਿ ਲਗਾਨੀ।
ਨਿਤ ਪ੍ਰਤਿ ਰਸਨਾ ਬੋਲਦੀ ਗੁਰੂ ਗੋਵਿੰਦ ਵਾਣੀ॥੩॥
ਉਰ ਨਿਰਮਲ ਵਿਨ ਲਾਲਸਾ ਨਾਰਾਇਣ ਵਾਸਾ।
ਜਪੁ ਗੋਵਿੰਦ ਗੋਪਾਲ ਰਾਇ ਸਿਮਰਤ ਹਰਿ ਸਵਾਸਾ॥੪॥
ਧੰਨ ਧੰਨ ਜਗ ਆਇਆ ਸਾਧੁ ਅਵਤਾਰਾ।
ਸ੍ਰੀਚੰਦਰ ਕੁਲ ਸਫਲ ਹੀ ਸਭ ਸੰਗ ਉਧਾਰਾ॥੫॥੨੬॥
**ਸਾਤ ਸਮੁੰਦਹਿ ਨਦੀ ਸਤ ਤੀਰਥ ਅਠਸਾਠਾ।**
**ਪੰਚ ਸਰੋਵਰ ਨਹਾਤਿਆਂ ਮਨ ਛੂਟਿ ਨ ਗਾਠਾ॥੧॥**
ਕਭੀ ਸ਼ਰੀਰ ਨ ਸ਼ੁਧ ਹੋਇ ਮਲ ਮੂਤ ਪਲੀਤਾ।
ਲਾਖੋਂ ਜਲ ਘਟ ਡਾਰ ਕੈ ਧੋ ਕਾਚੀ ਭੀਤਾ॥੨॥
ਮਨਮੁਖ ਸੇਤੀ ਸੰਗ ਕਰ ਮਲ ਸਗਵੀਂ ਲਾਈ।
ਦੇਵ ਦੇਵਾਲਇ ਪਰਸ ਕੈ ਉਰ ਲੋਭ ਜਮਾਈ॥੩॥
ਮੂਰਤਿ ਪਾਹਨ ਕੰਚਨੈ ਸਿਰ ਮੁਕਟ ਸਵਾਰਾ।

ਹੀਰੈ ਨੈਣੀ ਜੜਤ ਕਰਿ ਤ੍ਰਿਸ਼ਣਾ ਵਿਸਤਾਰਾ॥੪॥
ਅੰਧਾ ਅੰਧਾ ਕਰ ਗਹੈ ਨਹਿ ਲਹਿ ਹੈਂ ਕੂਆ।
ਸੰਤ ਵਿਹੂਨਾ ਸ੍ਰੀਚੰਦਰ ਭਵ ਡੂਬ ਮੂਆ॥੫॥੨੭॥

**ਮਨ ਧੋਵੈ ਗੁਰੁ ਸ਼ਬਦ ਸੰਗ ਤਬ ਹੋਇ ਪੁਨੀਤਾ।**
**ਅਠਸਠ ਤੀਰਥ ਮੱਜਨਾ ਤਿਨ ਹੀ ਪੁਨ ਕੀਤਾ॥੧॥**
ਜਿਸ ਅੰਤਰ ਮਲ ਉਤਰੀ ਜਿਸ ਕਾਲਖ ਖੋਈ।
ਜਿਸ ਕਿਛ ਪਾਇਆ ਸਾਧੁ ਸੰਗ ਮਨ ਜਾਨੈ ਸੋਈ॥੨॥
ਜਿਸ ਮਨ ਪੜ੍ਹਿਆ ਆਪਣਾ ਸੋਊ ਮਹਾ ਗਿਆਨੀ।
ਫੀਕੀ ਅਗਰਜੈ ਤਾਹਿ ਕੈ ਕਥ ਵੇਦ ਪੁਰਾਨੀ॥੩॥
ਪਢੇ ਕੁਰਾਣ ਪੁਕਾਰਿਆ ਧੁਨਿ ਊਚੀ ਅਲਾਈ।
ਭਰਮ ਭੁਲਾ ਮਨ ਅੰਧੁਲਾ ਅੰਧੇਰ ਢੁਆਈ॥੪॥
ਸੰਤ ਸੰਗ ਮਨ ਸ਼ੁਧ ਹੋਇ ਸ਼ਿਆਮਹੁ ਭਵ ਰਾਮਾ।
ਤੁਲ ਨ ਸੰਤਨ ਸ੍ਰੀਚੰਦਰ ਲਖਿ ਕੋਟਿ ਕਲਾਮਾ॥੫॥੨੮॥

**ਸੰਤ ਸੰਗਤਿ ਤੇ ਪਾਇਐ ਜਪੁ ਤਪ ਨਿਅਮਾਈ।**
**ਸਤ ਸੰਤੋਸ਼ ਦਇਆ ਧਰਮ ਕਰ ਕੇਰਿ ਕਮਾਈ॥੧॥**
ਪਰਧਨ ਪਰਤਨ ਪਰਤ੍ਰਿਆ ਕੁਤਿਸਤ ਹਰਿ ਕਾਮਾ।
ਇੰਦਰੀਆ ਵਸ਼ ਕਰ ਰਾਖੀਐ ਪਰਿਹਰ ਪਰਧਾਮਾ॥੨॥

ਗੁਰਸ਼ਬਦੀ ਮਨ ਮਾਂਜੀਐ ਲਹੀਐ ਮਨ ਰੂਪਾ।
ਮਨ ਗੁਰ ਗਹਰੀ ਜਾਇ ਕੈ ਲਖਿ ਜਯੋਤੀ ਭੂਪਾ॥੩॥
ਜਯੋਤੀ ਧੁਨ ਜਭ ਮਨ ਸੁਨੈ ਤਬ ਕੁਛ ਕੁਛ ਪਾਵਾ।
ਧੁਰ ਕੀ ਕਾਰ ਕਮਾਵਣੀ ਪ੍ਰਭੁ ਮਾਰਗ ਧਾਵਾ॥੪॥
ਧਾਰਾ ਖੰਡੇ ਚਲੀਐ ਬਹੁ ਕਲਪਨ ਤਾਈ।
ਜਯੋਤੀ ਧੁੰਨ ਸ੍ਰੀਚੰਦਰ ਸੁਨਿ ਸੰਤਨ ਗਤਿ ਪਾਈ॥੫॥੨੯॥

**ਸਤਿਗੁਰੁ ਸ਼ਬਦੈ ਲਗਿਆ ਮਨ ਨਿਰਮਲ ਹੋਇਆ।**
**ਪਾਇਆ ਕਸ਼ੀਰ ਨਿਧਿ ਪੋਤ ਗਹ ਹਰਿ ਦਰਸ਼ਨ ਜੋਇਆ॥੧॥**
ਤਿਤ ਹੀ ਠਵਰੈ ਸਿੰਧੁਜਾ ਚਰਣਨ ਸੰਗਿ ਲਾਗੀ।
ਕਮਲਜ ਸਗਰੀ ਸ੍ਰਿਸ਼ਟ ਲਖਿ ਭਵ ਲਹਿਓ ਵਿਰਾਗੀ॥੨॥
ਉਲਟਾ ਖੇਲ ਪਿਰਮ ਕਾ ਮਨ ਸਾਜ ਸਮਾਇਆ।
ਤਨ ਮਹਿ ਮਨ ਮਨ ਤਨ ਵਿਖੈ ਕਿਨਹਿ ਭੇਦ ਨ ਪਾਇਆ॥੩॥
ਮੁਖ ਸੋਂ ਕਹਿਓ ਨ ਜਾਤ ਕਛੂ ਨਾਹੀ ਅਨ ਨਾਹੀਂ।
ਮਨ ਗਤਿ ਅਦਭੁਤ ਅਦਭੁਤੀ ਛਾਹੀਂ ਪਰ ਛਾਹੀਂ॥੪॥
ਮਨ ਸਾਧੈ ਸਿਧ ਹੋਈਐ ਮਨ ਮੋਖ ਨਿਧਾਨਾ।
ਸ੍ਰੀਚੰਦਰ ਗੁਰੁ ਸ਼ਬਦ ਲਗਿ ਮਨ ਭਇਆ ਨਿਰਵਾਣਾ॥੫॥੩੦॥

**ਮਨ ਮਾਇਆ ਮਨਬ੍ਰਹਮ ਹੋਏ ਮਨ ਸਾਚ ਅਸਾਚਾ।**

**ਮਨ ਪ੍ਰਵਿਰਤ ਨਵਿਰਤ ਮਨ ਮਨ ਪੱਕਾ ਕਾਚਾ॥੧॥**
ਮਨ ਪ੍ਰਕਿਰਤਿ ਅਪਕਿਰਤਿ ਮਨ ਮਨ ਧਰਮ ਅਧਰਮਾ।
ਮਨ ਆਸਿਤਕ ਮਨ ਨਾਸਿਤਕ ਮਨ ਕਰਮ ਅਕਰਮਾ॥੨॥
ਮਨ ਰਾਗੀ ਮਨ ਰਾਗ ਤਿਆਗ ਮਨ ਮੋਹ ਅਮੋਹਾ।
ਕਾਮ ਕਰੋਧ ਮਨ ਲੋਭ ਮਨ ਛੋਡ ਖਰੋਹਾ॥੩॥
ਮਨ ਯੋਗੀ ਮਨ ਭੋਗੀਆ ਮਨ ਨਾਰੀ ਪੁਰੁਖਾ।
ਮਨ ਨਿਰਭੈਅ ਭੈਭੀਤ ਮਨ ਮਨ ਅੰਤਰ ਪੁਰੁਸਾ॥੪॥
ਮਨ ਜੰਜਾਲੀ ਵੇੜਿਆ ਮਨ ਹਰਤ ਜੰਜਾਲਾ।
ਮਨ ਅਕਾਲ ਸ੍ਰੀਚੰਦਰ ਹੈ ਮਨ ਸਰਵ ਸੁ ਕਾਲਾ॥੫॥੩੧॥
**ਮਨ ਤੀਰਥ ਸੁਤ ਸੰਯਮੀ ਮਨ ਜਤ ਸਤ ਪੂਰਾ।**
**ਮਨ ਗਾਹਿ ਖੜਗ ਦੁਦੰਭੀ ਦਇ, ਮਨ ਰੰਕਨ ਧੂਰਾ॥੧॥**
ਮਨ ਡੂਠਾ ਮਨ ਤਰ ਰਹਾ ਸਭ ਸਾਗਰ ਨਾਰੇ।
ਮਨ ਲਾਖੋ ਨਰ ਪਾਰ ਪਰ ਮਨ ਗਮਤ ਪਤਾਰੇ॥੨॥
ਮਨ ਸਾਕਤ ਵੈਕੁੰਠ ਪੁਰ ਮਨ ਯਮਪੁਰ ਰਾਚੇ।
ਮਨ ਸਤ ਰਾਜ ਚਲਾਇਆ ਮਨ ਕੇ ਗਨ ਕਾਚੇ॥੩॥
ਮਨ ਤਨ ਸਾਜ ਸਵਾਰਿਆ ਤਨ ਹੀ ਮਨ ਕੀਨਾ।
ਨਹਿ ਮਨ ਤਹਿ ਤਨ ਹੋਤ ਨਹਿ ਤਨਿ ਮਨ ਤਜ ਦੀਨਾ॥੪॥

ਭੂਮਿ ਬੁਧਿ ਗੁਰੁ ਸ਼ਬਦ ਕਾਠ ਗਡਿ ਖੂਬ ਟਿਕਾਵਾਂ।
ਸ੍ਰੀਚੰਦਰ ਮਨ ਭੂਤ ਕਉ ਇਤ ਕਾਰਿਆ ਲਾਵਾਂ॥੫॥੩੨॥
**ਤਨ ਮਨ ਧਨ ਜਿਹਿ ਪ੍ਰਭੁ ਦਿਆ ਸੋ ਸਿਮਰਹੁ ਭਾਈ।**
**ਹਰਿ ਸਿਮਰਨ ਤਜ ਜਗਤ ਮਹਿ ਕੋ ਸ਼ਾਂਤ ਸਮਾਈ॥੧॥**
ਭਵਨਾ ਰਚਨਾ ਕਰਿ ਪੈਖੀਐ ਪਾਵਕ ਭੜਕਾਈ।
ਤ੍ਰਿਸ਼ਣਾ ਘਟ ਆਕਾਸ਼ ਕਬ ਕਿਹ ਭਰਿਆ ਆਈ॥੨॥
ਏਕ ਮਨੁਖ ਨ ਭਰਿ ਸਕੈ ਉਦਰਨ ਲੋਗਾਈ।
ਲੱਖ ਉਪਕਾਰ ਕਮਾਈਐ ਸਿਰ ਪਾਈਐ ਛਾਈ॥੩॥
ਜਿਨ ਇਹ ਜਗਤ ਉਪਾਇਆ ਪ੍ਰਤਿਪਾਲੈ ਸਾਈ।
ਰਾਜਾ ਰੰਗ ਵਣਾਇ ਕੇ ਸਭ ਰੀਤਿ ਚਲਾਈ॥੪॥
ਜਿਓਂ ਭਾਵੈ ਤਿਓਂ ਰਾਖਤਾ ਕਰ ਨੀਚ ਊਚਾਈ।
ਭਜਿ ਗੋਵਿੰਦ ਗੋਪਾਲ ਰਾਮ ਸ੍ਰੀਚੰਦਰ ਲਖਾਈ॥੫॥੩੩॥
**ਲੱਖ ਚੌਰਾਸੀ ਭਰਮ ਭਰਮ ਪਾਈ ਨਰ ਦੇਹੀ।**
**ਸਾਧੁ ਸੰਗ ਗੁਰੁ ਸ਼ਬਦ ਰੰਗ ਭਜ ਰਾਮ ਸਨੇਹੀ॥੧॥**
ਕਾਰਜ ਕਛੁ ਨ ਸਾਰ ਹੈ ਭਵ ਆਲ ਜੰਜਾਲਾ।
ਜੀਅ ਕੀ ਵਿਰਥਾ ਨਾਸ਼ ਹੋਏ ਭਜ ਹਰਿ ਗੋਪਾਲਾ॥੨॥
ਤ੍ਰਿਪਤ ਨਹਿ ਕਬ ਇੰਦਰੀਆਂ ਲੱਖ ਭੋਗਤ ਨਾਰੀ।

ਹਰਿ ਹਰਿ ਨਾਮ ਆਰਾਧੀਐ ਭੁਖ ਸਰਵ ਵਿਦਾਰੀ॥੩॥
ਲਹਹਿ ਸੁਮੇਰੁ ਕੁਬੇਰ ਧਨ ਸੰਤੋਸ ਵਿਹੂਨਾ।
ਗੋਵਿੰਦ ਨਾਮ ਜਪਤਿਆਂ ਮਨ ਪੂਰਣ ਪੂਨਾ॥੪॥
ਮਹਿਲ ਅਟਾਰੀਂ ਵਾਸ ਕਰ ਅਨ ਆਸਾ ਲਾਈ।
ਸੰਤ ਸੰਗ ਤਿਰਣ ਛਾਪਰੀ ਸ੍ਰੀਚੰਦਰ ਅਘਾਈ॥੫॥੩੪॥

**ਸੱਚੇ ਹੀ ਸੱਚ ਸਿਰ ਜਪਾ ਭਵ ਖੇਲ ਅਪਾਰਾ।**
**ਸੱਚੀ ਧਰਤੀ ਸਾਜੀਆ ਸੱਚ ਸਾਗਰ ਖਾਰਾ॥੧॥**
ਸੱਚ ਆਕਾਸ਼ ਪਾਤਾਲ ਸੱਚ ਸੱਚ ਚੰਦ੍ਰ ਸਿਤਾਰਾ।
ਪਵਣ ਪਾਣੀ ਬੈਸੰਤਰਾ ਸੱਚਾ ਅਕਾਰਾ॥੨॥
ਸਤਿ ਜਯੋਤ ਸੂਰਜ ਰਚਾ ਤਰੈ ਲੋਕ ਉਜਾਰਾ।
ਸੱਚ ਕਾਰਣ ਸੱਚੋ ਕਰਣ ਸੱਚਾ ਪਸਾਰਾ॥੩॥
ਨਿਗਮਾਗਮ ਸੱਚ ਸੰਯਮੋ ਸੱਚੋ ਵਰਤਾਰਾ।
ਸੱਚੀ ਕੁਦਰਤ ਧਾਰੀਆ ਸੱਚ ਕਰਣੈਹਾਰਾ॥੪॥
ਗੁਰੂ ਸ਼ਬਦੀ ਸੱਚ ਪਾਈ ਸੱਚ ਦੀਦਾਰਾ।
ਸੱਚੇ ਸੱਚਾ ਮਿਲ ਰਹੈ ਸ੍ਰੀਚੰਦਰ ਮਝਾਰਾ॥੫॥੩੫॥

**ਗੁਰੂ ਪ੍ਰਸਾਦਿ ਪਾਈਐ ਸੱਚ ਕਰਮ ਕਮਾਈ।**
**ਮੈਂ ਮੇਰੀ ਸਭ ਵਿਸਰੈ ਸੱਚੀ ਵਡਿਆਈ॥੧॥**

ਸੱਚੀ ਭਗਤੀ ਰਤਿਆ ਸੱਚ ਜਯੋਤੀ ਦੀਪਾਈ।
ਸੱਚ ਸੰਗਤਿ ਮਿਲੇ ਸੱਚ ਵਿਛੁੜੇ ਨ ਕਦਾਈ॥੨॥
ਸੱਚ ਗੁਰੂ ਸੇਵਾ ਸੱਚੀ ਸੱਚ ਕੀਮਤ ਪਾਈ।
ਸੱਚਾ ਹੀ ਜਪ ਜਾਪੀਐ ਸੱਚ ਤਾਪ ਤਪਾਈ॥੩॥
ਸੱਚ ਪਦਾਰਥ ਪਾਇ ਕੈ ਸੱਚ ਰਹੈ ਅਘਾਈ।
ਸੱਚ ਮੁਕਤਿ ਸੱਚ ਸੰਤ ਸੰਗ ਸੱਚ ਧਰਮ ਮਿਲਾਈ॥੪॥
ਸੱਚ ਸੰਤੋਖੈ ਸੱਚ ਦਇਆ ਸੱਚ ਥਾਨ ਸੁਹਾਈ।
ਸ੍ਰੀਚੰਦਰ ਸੱਚ ਲਾਗ ਲਗ ਸੱਚ ਮਾਹਿ ਸਮਾਈ॥੫॥੩੬॥

**ਕੂੜ ਨ ਚਲੈ ਖਸਮ ਨਾਲ ਹਰਿ ਪ੍ਰਭੁ ਸਚਿਆਰਾ।**
**ਕੂੜ ਮੁਲੰਮਾ ਪਾਜਿਆ ਪਰਖੈ ਸੁਨਿਆਰਾ॥੧॥**

ਕੂੜੇ ਲਾਲਚ ਲਗਿਆ ਵਧੇ ਸਿਰ ਭਾਰਾ।
ਚਿਤਰ ਗੁਪਤ ਲੇਖਾ ਲਿਖੈ ਸੱਚ ਕੂੜ ਨਿਤਾਰਾ॥੨॥
ਸੱਚ ਵਣਜ ਵਣਜਿਐ ਮਸਤਕ ਚਮਕਾਰਾ।
ਸੱਚ ਧਨ ਪੱਲੈ ਧਰੈ ਕੋ ਠਗਣਹਾਰਾ॥੩॥
ਤਿਹੁੰ ਲੋਕੀ ਸੱਚ ਪਰਖੀਐ ਮੁਲ ਪਾਇ ਅਪਾਰਾ।
ਗੁਰੁਮੁਖ ਸੱਚ ਵਿਹਾਜਿਆ ਸੱਚੇ ਦਰਵਾਰਾ॥੪॥
ਸੱਚ ਕਰਣੀ ਹਰਿ ਭਗਤ ਭਾਵ ਸੱਚ ਰੂਪ ਉਜਾਰਾ।

ਸਾਧ ਸੰਗਤਿ ਸੱਚ ਨਾਮ ਲਗਿ ਸ੍ਰੀਚੰਦਰ ਉਬਾਰਾ॥੫॥੩੭॥

**ਸੰਤ ਸੰਗਤਿ ਸਿਉਂ ਲਾਗਿਆਂ ਹਰਿ ਨਾਮ ਨਿਵਾਸਾ।**
**ਸੰਤ ਸੰਗਤਿ ਸਿਉਂ ਲਾਗਿਆਂ ਸੱਚਾ ਭਰਵਾਸਾ॥੧॥**

ਸੰਤ ਸੰਗਤਿ ਸਿਉਂ ਲਾਗਿਆਂ ਸਦਗੁਣ ਭਰਪੂਰਾ।
ਸੰਤ ਸੰਗਤਿ ਸਿਉਂ ਲਾਗਿਆਂ ਹਉਮੈਂ ਦੁਖ ਦੂਰਾ॥੨॥
ਸੰਤ ਸੰਗਤਿ ਸਿਉਂ ਲਾਗਿਆਂ ਨਹਿ ਆਵਣ ਜਾਣਾ।
ਸੰਤ ਸੰਗਤਿ ਸਿਉਂ ਲਾਗਿਆਂ ਮੀਠਾ ਪ੍ਰਭੁ ਭਾਣਾ॥੩॥
ਸੰਤ ਸੰਗਤਿ ਸਿਉਂ ਲਾਗਿਆਂ ਸੰਯਮ ਸੰਤੋਸਾ।
ਸੰਤ ਸੰਗਤਿ ਸਿਉਂ ਲਾਗਿਆਂ ਵਿਨਸੈ ਕੁਲ ਦੋਖਾ॥੪॥
ਸੰਤ ਸੰਗਤਿ ਸਿਉਂ ਲਾਗਿਆਂ ਮੁਖ ਉਜਲ ਨੂਰਾ।
ਸ੍ਰੀਚੰਦਰ ਸੰਤਨ ਲਾਗ ਕਰਿ ਵਰ ਮੁਕਤੀ ਹੂਰਾ॥੫॥੩੮॥

**ਸੱਚਾ ਸਤਿਗੁਰੁ ਸੇਵੀਐ ਮਨ ਵਸਿ ਗਤਿ ਆਣੈ।**
**ਅੰਦਰਹੁ ਗਰਵੈ ਦੂਰਿ ਕਰਿ ਚੱਲੈ ਹਰਿ ਭਾਣੈ॥੧॥**

ਜਾਪ ਅਜਪਾ ਜਾਪੀਐ ਸਤਿ ਸੰਗਿ ਸਮਾਈ।
ਦਇਆ ਸ਼ੀਲ ਵਰਤ ਜਪ ਧਰਮ ਪਰਮਾਰਥ ਪਾਈ॥੨॥
ਏਕੰਕਾਰ ਆਰਾਧੀਐ ਸੁਰਗਤਿ ਦਰਸ਼ਾਵੈ।
ਤ੍ਰਿਕੁਟੀ ਛੂਟੈ ਜੋਤਿ ਲਖ ਅਨਹਦ ਧੁਨਿ ਗਾਵੈ॥੩॥

ਸੱਚਾ ਜਗ ਸੱਚਾ ਥਿਰਾ ਸੱਚੇ ਹਰਿ ਸੰਤਾ।
ਚੀਤ ਨ ਵਿਸਰੈ ਕਾਲ ਤ੍ਰਿਹੁੰ ਨਿਰਮਲ ਗੁਰੁਮੰਤਾ॥੪॥
ਆਪਾ ਆਪ ਪਛਾਣੀਐ ਆਤਮ ਰੰਗ ਰਾਂਗੈ।
ਨਾਮ ਦਿਨ ਇਸਨਾਨ ਦ੍ਰਿੜ੍ਹ ਸ੍ਰੀਚੰਦਰ ਸੁ ਮਾਂਗੈ॥੫॥੩੯॥

**ਗੁਰੁਮੁਖ ਹਰਿ ਆਰਾਧੀਐ ਪਾਈਐ ਪਰਕਾਸ਼ਾ।**
**ਅਗਿਆਨ ਅੰਧੇਰਾ ਨਾਸ਼ ਹੈ ਅਧਿਆਤਮ ਵਾਸਾ॥੧॥**
ਸ਼ਾਂਤ ਸਮਾਣੈ ਸਹਜ ਨਿਧਿ ਚੰਦਨ ਚੰਚ ਭਾਸਾ।
ਪ੍ਰੇਮ ਪਦਾਰਥ ਪਾਇ ਕੈ ਮਨ ਚੜ੍ਹੈ ਆਕਾਸ਼॥੨॥
ਲਗਾ ਰੰਗ ਅਪਾਰ ਹੀ ਲਾਲੋ ਲਾਲ ਖਾਸਾ।
ਨਾਮ ਖਜਾਨਾ ਸੰਤ ਸੰਗਿ ਦ੍ਰਿੜ੍ਹਤਾ ਦ੍ਰਿੜ੍ਹ ਰਾਸਾ॥੩॥
ਸੁਰਤੀ ਸੁਰਤਿ ਮਿਲਾਈਆ ਗਤਿ ਰੋਧ ਸੁ ਆਸਾ।
ਗਰਵ ਗਵਾਇ ਜਾਤ ਤਨ ਹੋਇ ਦਾਸਨ ਦਾਸਾ॥੪॥
ਗੁਣ ਗੋਵਿੰਦ ਵਖਾਣੀਆ ਮਨ ਮਤ ਵਿਨਾਸਾ।
ਸ੍ਰੀਚੰਦਰ ਭਰਮ ਭੈਅ ਗਇਆ ਰਸ ਰਾਮ ਰਮਾਸਾ॥੫॥੪੦॥

**ਦੁਰਤਿ ਵਿਨਾਸੈ ਸਾਧੁ ਸੰਗਿ ਸੱਚ ਤੀਰਥ ਨਹਾਈਐ।**
**ਰਾਮ ਨਾਮ ਜਪੁ ਦਿਨਸੁ ਰਾਤਿ ਪੂਰੇ ਗੁਰੁ ਪਾਈਐ॥੧॥**
ਸੁਤਾ ਮਨ ਉਠ ਜਾਗਿਆ ਨਿਸਿ ਮੋਹ ਵਿਹਾਨੀ।

ਊਚੀ ਧੁਨ ਕੰਨੀ ਪੜੀ ਸੰਖੀ ਸ਼ਬਦ ਬਾਨੀ॥੨॥
ਗਿਆਨ ਸੂਰਜ ਪ੍ਰਕਾਸ਼ ਕਰਿ ਤਮ ਗਇਆ ਪਲਾਈ।
ਉਰ ਵੜ ਸੰਸ਼ੈ ਮਿਟ ਗਈ ਹਰਿ ਰਾਮ ਦੁਹਾਈ॥੩॥
ਜੋਤੀ ਜੋਤਿ ਉਜਾਲਇਹੁ ਨਗ ਪ੍ਰੇਮ ਲਭਾਨਾਂ।
ਗੁਰੂ ਮੰਤਰ ਗੁੰਠ ਫੋਲਿਆ ਲਭ ਸ਼ਾਹ ਖਜਾਨਾ॥੪॥
ਕੋਟਿਕ ਕਰਮ ਨ ਪੁਜਈ ਹਰਿ ਨਾਮ ਸਮਾਨਾ।
ਗੁਰੂ ਪ੍ਰਸਾਦਿ ਸ੍ਰੀਚੰਦਰ ਨਵਨਿਧਿ ਨਿਧਾਨਾ॥੫॥੪੧॥

**ਕਿਆ ਕਹੀਐ ਗੁਣ ਤੇਰਿਆਂ ਹਰਿ ਅਗਮ ਗੁਸਾਈਂ।**
**ਜਿਸ ਤੂੰ ਮੇਲਹਿ ਆਪ ਸਿਓਂ ਤਿਸ ਦੁਵਿਧਾ ਜਾਈ॥੧॥**
ਅੰਤਰ ਸ਼ਾਂਤ ਸਰੋਵਰੈ ਨਿਜ ਮਹਲ ਸਖਾਈ।
ਨਾਰਾਇਣ ਦਰ ਜਾਇ ਕੈ ਵਿਸਮਇ ਵਿਸਮਾਈ॥੨॥
ਕਰੋਧ ਨਿਵਾਰ ਆਨੰਦ ਭਇਆ ਸਤਿ ਰੂਪ ਸਮਾਈ।
ਗੋਵਿੰਦ ਆਂਗਨ ਉਤਰਿਆ ਮਾਇਆ ਪਗ ਲਾਈ॥੩॥
ਗੁਰੁਮੁਖ ਪ੍ਰੇਮ ਦੀਵਾਨਿਆ ਪ੍ਰਭੁ ਦੰਡ ਮਚਾਈ।
ਆਵਣ ਜਾਣ ਮੇਟ ਕੈ ਜੋਤੀ ਜਤਿ ਪਾਈ॥੪॥
ਪਰਮਾਨੰਦ ਅਪਾਰ ਰਸ ਕਿਮਿ ਜਿਹਵਾ ਗਾਈ।
ਸ੍ਰੀਚੰਦਰ ਮਸਤੁਲ ਮਸਤ ਕਹਿ ਰਾਮ ਦੁਹਾਈ॥੫॥੪੨॥

**ਭਰਤੇ ਹੀਨੀ ਭਾਰ ਜਹਿ ਨਹਿ ਰਾਗ ਸੁਹਾਈ।**
**ਸੂਰੇ ਆਯੁਧ ਹੀਨ ਨੇ ਜੰਗ ਜੀਤ ਨ ਪਾਈ॥੧॥**
ਵਿਨ ਅਨੁਰਾਗ ਨ ਸੋਭਈ ਭਾਈ ਸੋਂ ਭਾਈ।
ਵਿਨ ਵਸੰਤ ਰਿਤੁ ਲਤਿਕਾ ਜਾਵਤ ਕੁਮਲਾਈ॥੨॥
ਵਿਨ ਚੰਦਰਮਾ ਕੇ ਯਾਮਿਨੀ ਪਗ ਪਗ ਡਰਪਾਈ।
ਨਿਰਧਨ ਗ੍ਰਹਿ ਕੇ ਮਾਹਿ ਜਨ ਆਵਨ ਨ ਸੁਖਾਈ॥੩॥
ਵਿਨ ਪੰਕਜ ਸਰਵਰ ਸੁਭਰ ਸੋਭਾ ਨ ਸੁਹਾਈ।
ਵਿਨਾ ਭਰੰਗ ਕੇ ਮਾਲਤੀ ਵਿਰਥੋ ਗੰਧਾਈ॥੪॥
ਵਿਨਾ ਕਮਰ ਕੇ ਲਛ ਪਰ ਨਹਿ ਵਿਸ਼ਿਖ ਪੁਜਾਈ।
ਸ੍ਰੀਚੰਦਰ ਵਿਨ ਸਾਧੁ ਸੰਗਿ ਅਵਿਗਤ ਨਰ ਜਾਈ॥੫॥੪੩॥
**ਘੋੜੇ ਵਿਨਾ ਨ ਹੋਇ ਕੋ ਕਬਹੂੰ ਅਸਵਾਰਾ।**
**ਰਾਗ ਤਾਨ ਕੇ ਗਿਆਨ ਵਿਨ ਨਹਿ ਗਾਵਨਹਾਰਾ॥੧॥**
ਵਿਨ ਪ੍ਰਾਚੀ ਪਿਆਰੀ ਪਰੇ ਨਾਹਿਨ ਭੁਨਸਾਰਾ।
ਵਿਨ ਅਰਵਿੰਦ ਮਲਿੰਦ ਭੀ ਸੋਭਿਤ ਗੁੰਜਾਰਾ॥੨॥
ਵਿਨਾ ਚਾਂਦ ਨਹਿ ਚੰਦਰਿਕਾ ਕੋਟਿਹੁ ਧਰੁਵਤਾਰਾ।
ਵਿਨ ਬੇੜੀ ਪਾਵਸ ਨਦੀ ਨਹਿ ਹੋਵਤ ਪਾਰਾ॥੩॥
ਨੈਣ ਵਿਹੂਨਾ ਨਹਿ ਲਖੈ ਰੰਗ ਰੂਪ ਅਪਾਰਾ।

ਹਾਥ ਤੁਪਕ ਜਿਹਿ ਨਹਿ ਗਹੀ ਸਰਦੂਲ ਨ ਮਾਰਾ॥੪॥
ਪਗ ਵਿਨ ਨਾਹੀ ਚਾਲਣਾ ਵਿਨ ਕਰ ਨਹਿ ਕਾਰਾ।
ਗੁਰੁ ਸਾਧੁ ਵਿਨ ਸ੍ਰੀਚੰਦਰ ਨਾਹੀ ਹਰਿ ਦਵਾਰਾ॥੫॥੪੪॥
**ਜਟਾ ਜੂਟ ਨਖ ਦੀਰਘਾ ਕਨ ਮੁੰਦਰਾਂ ਪਾਈ।**
**ਅਲਖ ਨਿਰੰਜਨ ਬੋਲਤਾ ਧੁਨਿ ਸਿੰਗੀ ਵਾਈ॥੧॥**
ਪਹਿਰੇ ਭਗਵੇਂ ਵਸਨ ਤਨ ਸਭ ਮੂੰਡ ਮੁਡਾਈ।
ਸੰਗ ਚੇਲਕਾ ਝੁੰਡ ਕਰਿ ਅਠਸਠ ਮਜੱਨਾਈ॥੨॥
ਪੁਰੀ ਸੁਦਾਮਾ ਦਵਾਰਿਕਾ ਮਧੁ ਮਿਥਿਲਾ ਜਾਈ।
ਅਵਧੀ ਬਨਾਰਸ ਜਗਨਨਾਥ ਅਵੰਤਿਕਾ ਥਾਈ॥੩॥
ਯੰਤਰ ਮੰਤਰ ਚੇਟਕ ਕੀਏ ਬਡ ਸਿਧਿ ਕਹਾਈ।
ਊਚ ਸਿੰਹਾਸਨ ਸਾਜਿਆ ਧੁਨਿ ਰਾਗਿਨੀ ਲਾਈ॥੪॥
ਰਚੇ ਭੁਵਨ ਭਾਗੀਰਥੀ ਮੰਡਪ ਤੁੰਗ ਛਾਈ।
ਹਰਿ ਭਗਤਿ ਵਿਹੂਨਾ ਸ੍ਰੀਚੰਦਰ ਨਰ ਗਣ ਡਹਕਾਈ॥੫॥੪੫॥
**ਕੁੱਤੇ ਮੂੰਹ ਕਲਿ ਆਇਆ ਜਨ ਕਾਟਨ ਹੇਤੈ।**
**ਲੋਭ ਵਿਗੂਤੇ ਮੂੜ੍ਹ ਨਰ ਮਦ ਮਾਇਆ ਸੇਤੈ॥੧॥**
ਦੇਵ ਸਕਲ ਧਰ ਪੰਖ ਤਨ ਚਾਲੈ ਨਭ ਪੰਥਾ।
ਪਾਹਨ ਥਿਰ ਭਇ ਮੰਦਿਰੀ ਭੂਲੇ ਸਦ ਗਰੰਥਾ॥੨॥

ਜਪੁ ਜਪ ਸੰਜਮ ਹੀਨ ਭਵ ਦੰਭੀ ਵਿਸਤਾਰਾ।
ਜਹਿ ਤਹਿ ਧਰਮ ਨ ਜੋਹੀਐ ਕਰਮਣ ਲਗ ਖਵਾਰਾ॥੩॥
ਮਾਰਗ ਵੇਦ ਨ ਮਨ ਗਹੈ ਮੁਖ ਰਿਸਚਨ ਉਬਾਚਾ।
ਚਿਤਹੁ ਕਾਲ ਵਿਸਾਰਿਆ ਕਾਚੈ ਸੰਗ ਮਾਚਾ॥੪॥
ਮੂਰਖ ਪੰਡਿਤ ਅਰਗਣੀਆ ਹੁੱਜਤ ਪਰਿਚਾਰਾ।
ਰਾਮ ਨਾਮ ਵਿਨ ਸ੍ਰੀਚੰਦਰ ਭਰਮ ਭਵੈ ਗਵਾਰਾ॥੫॥੪੬॥

**ਕਲਰ ਬੋਵਤ ਵੀਜ ਕੈ ਬੋਹਲ ਨਹਿ ਪਾਈਐ।**
**ਮਿਰਗ ਤ੍ਰਿਸ਼ਣਾ ਜਲ ਹੇਤ ਲਗਿ ਵਿਰਥੀ ਸਭ ਧਾਈਐ॥੧॥**
ਪਾਹਨ ਬੇੜੀ ਜੋ ਚੜ੍ਹੈ ਕੰਢੇ ਕਿਮਿ ਜਾਈਐ।
ਨੀਰ ਵਿਰੋਲੈ ਅਨਿਕ ਵਿਧਿ ਹਰਿ ਕਸਟ ਉਠਾਈਐ॥੨॥
ਮੰਦਿਰ ਹਰਿ ਚੰਦਉਰੜੀ ਕਹਿ ਵਾਸ ਲਹਾਈਐ।
ਅਤਰ ਨ ਅਕਹੂ ਉਪਜੈ ਲਖ ਮੇਲ ਮਿਲਾਈਐ॥੩॥
ਸਰਪਹਿ ਦੂਧ ਪੀਆਲਿਆਂ ਵਿਸ਼ ਨਾਹਿ ਹਰਾਈਐ।
ਪਾਲੀ ਫੰਡਰ ਧੇਨੁ ਲਖ ਨਹਿ ਖੀਰ ਦੁਹਾਈਐ॥੪॥
ਕਾਚੇ ਘਟ ਪਾਨੀ ਭਰੇ ਛਿਨ ਥਿਰ ਨ ਰਹਾਈਐ।
ਵਿਨ ਗੁਰੁ ਪੂਰੇ ਸ੍ਰੀਚੰਦਰ ਕਲਿ ਰਾਮ ਨ ਪਾਈਐ॥੫॥੪੭॥

**ਝੂਠੇ ਕਰਮ ਕਮਾਇਆਂ ਅੰਤਰ ਨਹਿ ਭੀਜੈ।**

**ਮਾਇਆ ਮੂਠੇ ਦੁਰਮਤਿ ਮਨ ਨਾਹਿ ਪਤੀਜੈ॥੧॥**
ਆਪਨ ਆਪ ਭੁਲਾਇਆ ਮਨਮੁਖ ਅਗਿਆਨੈ।
ਅਠਸਠ ਤੀਰਥ ਨਹਾਇਆਂ ਬੂਡਾ ਅਭਿਮਾਨੈ॥੨॥
ਆਸ਼ਾ ਤ੍ਰਿਸ਼ਣਾ ਬਾਂਧਿਆਂ ਉਰ ਮਹਾਂ ਅੰਧੇਰਾ।
ਸੂਰਨ ਗਿਰਾ ਮੁਖ ਮਹਿ ਰਹੀ ਫੇਡਨ ਕੈ ਘੇਰਾ॥੩॥
ਸਾਧੁ ਸੰਗ ਭਟ ਉਪਜੈ ਹਰਿ ਭਗਤੀ ਲਾਗੈ।
ਦਇਆ ਧਰਮ ਸੱਚ ਪਾਈਐ ਸੋਇਆ ਮਨ ਜਾਗੈ॥੪॥
ਗੁਰੁ ਪੂਰੇ ਤੇ ਪਾਈਐ ਸੱਚ ਨਾਮ ਵਡਾਈ।
ਜੋਤਿ ਜਗਾਈ ਸ੍ਰੀਚੰਦਰ ਮਗ ਸੂਝਸ ਨਾਈ॥੫॥੪੮॥
**ਸਾਧੁ ਸੰਗਿ ਭਜਿ ਕਾਲ ਦ੍ਰਿੜ੍ਹ ਜਪੁ ਨਾਮ ਅਕਾਲਾ।**
**ਤੀਨਹੁ ਵਸਤੁ ਵਿਸਾਹੀਐ ਤੂਟੈ ਯਮ ਜਾਲਾ॥੧॥**
ਨਾਮ ਦਾਨ ਇਸਨਾਨ ਸੰਗਿ ਸਹਿਜੈ ਮਗ ਜਾਣਾ।
ਸੱਚ ਗਾਂਠ ਸੰਤੋਸ਼ ਉਰ ਹਰਿ ਮੰਨਣ ਭਾਣਾ॥੨॥
ਸੰਤ ਸੇਵ ਮੁਖ ਰਾਮ ਰਾਮ ਕਰਣਾ ਰਸ ਰੰਗਾ।
ਕਰ ਜਿਹਵਾ ਉਰ ਉਜਲ ਸਾਚ ਲਾਲ ਉਮੰਗਾ॥੩॥
ਹਉਮੈਂ ਤ੍ਰਿਸ਼ਣਾ ਅਗਿਆਨ ਤਮ ਵਿਨਸਹਿ ਲਹਿ ਜਯੋਤੀ।
ਹੀਰੇ ਮਾਣਕ ਮਣਕਿਆਂ ਸੰਗ ਪੋਇ ਮੋਤੀ॥੪॥

ਧਰਮ ਕਰਮ ਭਰਮ ਭੇਦ ਵਿਨ ਆਸਨ ਸੱਚ ਪਾਈਐ।
ਚਿਤ੍ਰਗੁਪਤ ਸ੍ਰੀਚੰਦਰ ਦੁਖ ਯਮਦੂਤਨ ਹਾਈਐ॥੫॥੪੯॥

**ਮਨਮੁਖ ਸੇਤੀ ਸੰਗ ਕਰ ਮੁੰਹ ਕਾਲਿਖ ਲਾਗੈ।**
**ਧੋਇ ਲੱਖ ਅਨੇਕ ਜਲ ਨਹਿ ਉਤਰਸ ਦਾਗੈ॥੧॥**

ਫੇੜੇ ਫੇੜ ਕਮਾਈਐ ਮਾਇਆ ਕੀ ਆਗੈ।
ਜਿਓਂ ਜਿਓਂ ਕਰਹਿ ਬੁਰਾਇਆਂ ਚੰਗਿਆਇਓਂ ਭਾਗੈ॥੨॥
ਤਿਓਂ ਤਿਓਂ ਜਿਲਣ ਧਸੀਏ ਬਹੁ ਗਹਿਰੇ ਪਾਗੈ।
ਬਾਹਰ ਧੋਈ ਲੱਖ ਜਿਓਂ ਉਰ ਮੇਚਕ ਕਾਗੈ॥੩॥
ਗੁਰੁਮੁਖ ਸੰਗਤਿ ਪਾਈਐ ਉੱਚ ਮਸਤਕ ਭਾਗੈ।
ਪਰਮਹੰਸ ਮੋਤੀ ਚੁਗਹਿ ਮਾਨਸ ਹੋਇ ਬਾਗੈ॥੪॥
ਨਾਰਾਇਣ ਗੋਪਾਲ ਗੁਣ ਸਿਮਰਤ ਅਨੁਰਾਗੈ।
ਮਾਧਵਰਾਮ ਸ੍ਰੀਚੰਦਰ ਪ੍ਰਭੁ ਗਾਵਤ ਨਿਸਿ ਜਾਗੈ॥੫॥੫੦॥

**ਰਾਮੋ ਰਾਮ ਨਿਧਾਨ ਹੈ ਅਨਖੱਟ ਅਪਾਰਾ।**
**ਗੁਰੁ ਪ੍ਰਸਾਦਿ ਪਾਈਐ ਗੁਰੁਮੁਖ ਨਿਸਤਾਰਾ॥੧॥**

ਗਰਵ ਗਵਾਇ ਆਪਣਾ ਅਧਿਆਤਮ ਸਾਰਾ।
ਜੋਤੀ ਜੋਤਿ ਪ੍ਰਕਾਸ਼ੀਐ ਵਿਨਸੈ ਅੰਧਿਆਰਾ॥੨॥
ਸਤ ਸ਼ੀਲ ਸੁੱਚ ਸੰਯਮੈ ਜੀਵਨ ਲਿਵਤਾਰਾ।

ਸਾਧੂ ਸੰਗ ਹਉਮੈਂ ਗਈ ਜਪ ਨਾਮ ਅਧਾਰਾ॥੩॥
ਨਿਰਮਲ ਕਰਮ ਕਮਾਈਐ ਵਿਚਰਤ ਸੰਸਾਰਾ।
ਰਾਮ ਨਾਮ ਸੱਚ ਵਣਜ ਹੈ ਗੁਰੁਮੁਖ ਵਣਜਾਰਾ॥੪॥
ਅਹਿਨਿਸਿ ਲਾਹਾ ਅਗਲਾ ਅਨੁਭਵ ਸੁਖ ਸਾਰਾ।
ਹਰਿ ਹਰਿ ਨਾਮੈ ਲਗਿਆ ਸ੍ਰੀਚੰਦਰ ਸਗਾਰਾ॥੫॥੫੧॥

**ਨੌਕਾ ਜਗ ਮਹਿ ਪਾਰ ਲਗ ਸਭ ਵਿਛੁੜ ਜਾਨਾ।**
**ਭਿੰਨ ਭਿੰਨ ਪੰਥੀ ਪਰੇ ਇਕ ਦੂਜ ਅਨਾਣਾ॥੧॥**
ਨਹੀਂ ਮੂਝ ਕਹ ਜਾਇ ਹੈ ਕਹ ਤੇ ਭਇ ਆਨਾ?
ਕਿਤ ਕੂਪੈ ਪਾਨੀ ਪੀਐ ਕਿਆ ਖਾਣਾ ਦਾਨਾ?॥੨॥
ਦਮ ਕਿਹ ਬਲ ਬਹਿ ਲਇ ਹੈਂ ਬਿਠੈ ਹੈਂ ਮਧਿਆਨਾ।
ਰੈਣ ਲਗੇ ਗ੍ਰਹਿ ਜਾ ਥਿਰਹਿ ਕਿਆ ਚਲਬ ਵਿਹਾਨਾ॥੩॥
ਤੌਸਾ ਕੇਤਕ ਸੰਗ ਹੈ ਕਰਬੇ ਗੁਜਰਾਨਾ।
ਕਵਨ ਮੇਲ ਮਿਲਐ ਹਮੇਂ ਕਿਮਿ ਕਾਮ ਕਮਾਨਾ॥੪॥
ਅਲਪ ਵੁਧਿ ਮਤ ਅਲਪ ਸੀ ਕਿਆ ਲਹਿ ਅਗਿਆਨਾ।
ਏਕ ਆਸ ਸ੍ਰੀਚੰਦਰ ਹਰਿ ਕਰਤੇ ਭਗਵਾਨਾ॥੫॥੫੨॥

**ਮਾਧਵ ਮੋਹਨ ਗੋਵਿੰਦਾ ਜਨ ਸ਼ਰਣ ਤੁਮਾਰੀ।**
**ਰਾਖਹੁ ਅਪਨੇ ਚਰਣ ਮੈਂ ਹਰਿ ਕਿਰਪਾ ਧਾਰੀ॥੧॥**

ਕੋਊ ਕਰਮ ਨ ਜਾਨ ਹਉ ਕਿਮਿ ਭਜਹੁ ਮੁਰਾਰੀ।
ਮੋਹ ਮਾਇਆ ਅਗਿਆਨ ਵਸਿ ਨਹਿ ਕਛੂ ਸਮਹਾਰੀ॥੨॥
ਨਿਸ ਅੰਧਿਆਰੀ ਪੋਤ ਸਿੰਧੁ ਦਿਸ਼ਿ ਭਰਮ ਮਝਾਰੀ।
ਵਿਨ ਆਸਰ ਰਿਦ ਡੋਲਈ ਜੀਵਨ ਗਾ ਹਾਰੀ॥੩॥
ਨਿਕਟ ਨ ਸੂਝਤ ਕੋਊ ਨਰ ਕਿਹ ਕਰਊਂ ਪੁਕਾਰੀ।
ਸਭ ਵਿਧਿ ਸਭ ਆਸਾ ਚੁਕੀ ਨਭ ਔਰ ਚਿਤਾਰੀ॥੪॥
ਤੇਰੇ ਜਨ ਸਦ ਬੋਲ ਹੈਂ ਥਲ ਗਿਰਿਧਾਰੀ।
ਤੇਰੀ ਟੇਕ ਗੋਪਾਲਰਾਇ ਸ੍ਰੀਚੰਦਰ ਨਿਹਾਰੀ॥੫॥੫੩॥

**ਪੇਖਹੁ ਆਪਨ ਔਹ ਪ੍ਰਭੁ ਹਰਿ ਕਿਰਪਾ ਧਾਰੇ।**
**ਹਮ ਤੇ ਕਛੁ ਨ ਹੋਇ ਹੈ ਥਕ ਪਰੇ ਦਵਾਰੇ॥੧॥**
ਕਰਮ ਧਰਮ ਨਹਿ ਜਾਨਉ ਭਰਮੇ ਭਰਮਾਰੇ।
ਤੂੰ ਹੀ ਰਾਖਨਹਾਰ ਹੈ ਮਾਇਆ ਸੰਸਾਰੇ॥੨॥
ਭਰਮ ਭੁਲਾਨੇ ਅੰਧੁਲੇ ਲਕੁਟੀ ਕਰਿ ਡਾਰੇ।
ਜੇ ਤੂ ਦੇ ਹੈ ਮਿਹਰ ਕਰਿ ਨਇਨਨ ਦਿਸਿ ਤਾਰੇ॥੩॥
ਤਬ ਹੀ ਹਮ ਕਛੁ ਲਹਿ ਸਕਹਿ ਭਵ ਅੰਧ ਗੁਬਾਰੇ।
ਕਰਹੁ ਕਿਰਪਾ ਜਗ ਜੀਵਨਾ ਦਾਸਨ ਦਾਤਾਰੇ॥੪॥
ਮੇਲਹੁ ਅਪਨੇ ਸੰਤ ਜਨ ਗਹਿ ਭੁਜਾ ਪਸਾਰੇ।

ਭਰਮ ਭੈਅ ਛੇਦ ਮਿਲਾਈਐ ਸ੍ਰੀਚੰਦਰ ਮੁਰਾਰੇ॥੫॥੫੪॥

**ਹਮ ਦਾਸਨ ਕੇ ਦਾਸਰੇ ਪ੍ਰਭੁ ਖਸਮ ਹਮਾਰਾ।**
**ਊਚੇ ਤੇ ਊਚਾ ਮਹਾਂ ਜਾ ਕਾ ਦਰਬਾਰਾ॥੧॥**
ਅਨਿਕ ਯੁਕਿਤ ਕਰ ਰਚ ਰਹਿਆ ਜੋਊ ਸੰਸਾਰਾ।
ਊਚ ਨੀਚ ਲਖਿ ਕੋਟਿ ਜੰਤੁ ਕਛੁ ਅੰਤ ਨ ਪਾਰਾ॥੨॥
ਕੁਦਰਤ ਕੀਮ ਨ ਪਾਈਐ ਪ੍ਰਭੁ ਅਲਖ ਅਪਾਰਾ।
ਬਿਨ ਵਿਨਤੀ ਨਹਿ ਜਾਣਊ ਹਰਿ ਬਿਰਦ ਤੁਮਾਰਾ॥੩॥
ਸੁਨਤ ਤੁਹਾਰੋ ਰੂਪ ਵਿਨ ਕਿਮ ਲਹਊਂ ਦੀਦਾਰਾ।
ਮੈਂ ਗਰਵੈ ਗਰਵਾਨਿਆ ਤੂੰ ਗਰਵ ਪ੍ਰਹਾਰਾ॥੪॥
ਮਿਹਰੰਮਤ ਕਰ ਆਪਣੀ ਮਤਿ ਦੇਹੁ ਗਵਾਰਾ।
ਮਨ ਮਹਿ ਨਿਤ ਨਿਵਾਸ ਰਹਿ ਸ੍ਰੀਚੰਦਰ ਮੁਰਾਰਾ॥੫॥੫੫॥

**ਕਿਸ ਵਿਧਿ ਪ੍ਰੀਤਮ ਹਰਿ ਮਿਲੈ ਜਨ ਸੰਤ ਬਤਾਵੋ।**
**ਕਵਨ ਭਾਂਤਿ ਸੇਵਾ ਕਰਊਂ ਕਿਆ ਕਹਿ ਰੀਝਾਵੋਂ॥੧॥**
ਕਵਨ ਕਰਮ ਕਰਿ ਪਹੁੰਚ ਹਊਂ ਢਿਗ ਪ੍ਰੀਤਮ ਪਾਵੋਂ।
ਮਨ ਮਾਇਆ ਮਹਿ ਵੇਡਿਆ ਨਹਿ ਛੂਟ ਸਕਾਵੋਂ॥੨॥
ਜਭ ਜਾਨਤ ਦਿਰਗਵੰਤ ਮੈਂ ਤਬ ਅੰਧ ਲਖਾਵੋ।
ਬਿਦਰੋ ਵਨ ਸਰੋਤਾ ਬਹਹਿ ਵਿਨ ਸ਼ਬਦ ਸੁਨਾਵੋਂ॥੩॥

ਕਰ ਚਾਹਤ ਕਛੁ ਗ੍ਰਹਣ ਕੋ ਖਾਲੀ ਪਛਤਾਵੋਂ।
ਪਗ ਧਾਵਨ ਵਿਨ ਨਹਿ ਰਹਹਿ ਧਾਵੋਂ ਨਹਿ ਜਾਵੋਂ॥੪॥
ਹਰਿ ਸਜਨ ਪ੍ਰਭੁ ਮੇਰਿਆ ਕਿਤ ਪੰਧ ਪੰਧਾਵੋਂ।
ਨਿਕਟ ਹੋਇ ਸ੍ਰੀਚੰਦਰ ਕੇ ਸੁਨ ਲੇਹੁ ਅਲਾਵੋਂ॥੫॥੫੬॥

**ਲਾਗੀ ਪ੍ਰੀਤਿ ਗੋਵਿੰਦ ਪ੍ਰਭੁ ਅਭ ਤਜੀ ਨ ਜਾਈ।**
**ਅਨ ਕਊ ਜਾਇ ਨਿਹੋਰੀਐ ਫਿਰ ਫਿਰ ਪਛਤਾਈ॥੧॥**
ਜਗ ਮਹਿ ਲਗਨ ਵਿਵਿਧ ਵਿਧਿ ਘਨ ਦਈ ਦੁਹਾਈ।
ਸੁਨੀ ਗਇਓ ਲਖਿ ਦੰਭ ਕਊ ਚਿਤ ਰਹਿਓ ਲਜਾਈ॥੨॥
ਕਾਂਹੂ ਪਾਨ ਥਾਪਿਓ ਕੋ ਵਾਕਿ ਅਲਾਈ।
ਕੋ ਜਲ ਵੂੰਦਨ ਬਾਂਟਈ ਤੁਲਸੀ ਦਲ ਪਾਈ॥੩॥
ਫਲ ਫੁਲ ਮੇਵੇ ਭੋਗ ਰਸ ਦੁਨੀਆ ਡਹਕਾਈ।
ਇਕ ਆਵਹਿ ਇਕ ਜਾਵਹਿ ਸਿਰ ਛਾਈ ਪਾਈ॥੪॥
ਪੂਰਵ ਪਛਮ ਉਤਰੀ ਦਕਿਸ਼ਣ ਮੋਹ ਮਾਈ।
ਮਨਮੋਹਨ ਸ੍ਰੀਚੰਦਰ ਕਊ ਨਿਜ ਦੇਹ ਸੁਝਾਈ॥੫॥੫੭॥

**ਮੈਂ ਅੰਧੁਲਾ ਅਗਿਆਨ ਮਤਿ ਕਿਛੁ ਸੂਝਤ ਨਾਹੀਂ।**
**ਬਨ ਮੈਂ ਸੁਨਤ ਨ ਕੋਊ ਕਹਿ ਕੋ ਗਹੈ ਨ ਬਾਂਹੀ॥੧॥**
ਸੂੰ ਸੂੰ ਧੁੰਨ ਕਾਨਨ ਪਰੇ ਪਾਤਨ ਖਰਕਾਹੀ।

ਹਸਤੀ ਸਿੰਹ ਦਹਾੜ ਹੀ ਭੈਅ ਸੋਂ ਉਰ ਦਾਹੀ॥੨॥
ਹਿਤ ਖਾਵਨ ਕੇ ਢਿਗ ਅਹੈ ਉਪਚਾਰ ਨ ਪਾਹੀਂ।
ਸਿਰ ਪੀਟਊ ਦਿਰਗ ਜਲ ਢਹੈ ਭਰਿ ਸਵਾਸ ਉਭਾਹੀਂ॥੩॥
ਗਰਤ ਕਿ ਸਰ ਪਬ ਹੈਂ ਕਿਓਂ ਥਗ ਪਰਊਂ ਕਿਥਾਹੀ।
ਚਿਤ ਚਕ੍ਰਿਤ ਵਿਲਪਤ ਦੁਖੀ ਨਦੀ ਬਹਤ ਅਥਾਹੀ॥੪॥
ਸ਼ਾਖਾ ਮਿਰਗ ਭਾਲੁਕ ਸ਼ਿਰਗਾਲ ਧੁੰਨ ਸੁਨ ਦੈ ਧਾਹੀਂ।
ਕੀਨੀ ਪੁਕਾਰ ਮੁਰਾਰਿ ਹਰਿ ਸ੍ਰੀਚੰਦਰ ਮਹਾਹੀਂ॥੫॥੫੮॥

**ਭੌਰੀ ਕੋਕਿਲ ਕੂਕਤੀ ਕਾਰੋ ਰੰਗ ਲੀਨਾ।**
**ਕੋ ਤੁਮ ਸੁਨਹਿ ਪੁਕਾਰ ਕੋ ਕਾਰੋ ਹੈ ਸੀਨਾ॥੧॥**
ਸ਼ਰੁਤਿ ਆਂਬਨ ਕੈ ਤਨ ਨਹੀ ਤਰੁ ਪਾਂਤ ਅਚੀਨਾ।
ਰੂਪ ਤੁਹਾਰੋ ਕਾਕ ਸੋਂ ਮੇਲੀ ਸੋਊ ਕੀਨਾ॥੨॥
ਚਟਿਕਾ ਕੀਰ ਕਪੋਤ ਲਵ ਚਕਰਹਿ ਨਹਿ ਚੀਨਾ।
ਜਲ ਨਭ ਭੇਦ ਵਿਜਾਤੀਆਂ ਧੁੰਨ ਸੁਨੀ ਨ ਮੀਨਾ॥੩॥
ਨਗ ਹਰਿਨ ਹੂੰ ਨਹਿ ਸੁਨੀ ਤਾ ਤੇ ਅਨ ਲੀਨਾ।
ਪੁਸ਼ਪ ਪ੍ਰਫੁਲਿਤ ਰਾਮ ਰਿਤੁ ਸਭ ਨੇਹੇ ਹੀਨਾ॥੪॥
ਬਿਰਹੀ ਬਿਰਹੀ ਕੋ ਲਖੈ ਪਤਿ ਪਤਨੀ ਜੀਨਾ।
ਹਰਿ ਪ੍ਰੀਤਮ ਹਿਤ ਸ੍ਰੀਚੰਦਰ ਕੂਕੀ ਉਰ ਦੀਨਾ॥੫॥੫੯॥

**ਅਗਮ ਅਗੋਚਰ ਸਾਹਿਬਾ ਕਿਓਂ ਕਰਿ ਤੁਹਿ ਪਾਵੋਂ।**
**ਕਰਹੁ ਕਿਰਪਾ ਜਗ ਜੀਵਨਾ ਹਰਿ ਸੰਤ ਮਿਲਾਵੋ॥੧॥**
ਨਾਮ ਦਾਨ ਇਸਨਾਨ ਕਰਿ ਪ੍ਰਭੁ ਭਗਤਿ ਦ੍ਰਿੜ੍ਹਾਵੋਂ।
ਕਰਮ ਧਰਮ ਸੁਚ ਸੰਯਮਾ ਜਤ ਸਤ ਸਿਖਲਾਵੋਂ॥੨॥
ਤੀਰਥ ਵਰਤ ਸੁ ਸ਼ੀਲ ਦਇਆ ਯਮ ਨਿਯਮ ਕਮਾਵੋਂ।
ਕਰਣਾ ਮੁਦਿਤਾ ਮੈਤਰੀ ਉਰ ਮੇਂ ਠਹਿਰਾਵੋ॥੩॥
ਦੁਖ ਨ ਦੇਵੋ ਕਿਸੇ ਜੀਅ ਸਭ ਨਰ ਗਲ ਲਾਬੋਂ।
ਸਾਧੁ ਚਰਣ ਨਿਤ ਸੇਵ ਕਰਿ ਸੁਖ ਸਹਿਜ ਸਮਾਵੋਂ॥੪॥
ਗੋਵਿੰਦ ਮਧੁਸੂਦਨ ਹਰੀ ਮਾਧਵ ਮੁਖ ਗਾਵੋਂ।
ਮਇਆ ਤੁਹਾਰੀ ਸ੍ਰੀਚੰਦਰ ਅਤਿਅੰਤ ਲਖਾਵੋਂ॥੫॥੬੦॥
**ਹਮਰੇ ਕਰਮ ਨ ਲਖਹੁ ਪ੍ਰਭੁ ਤੁਮ ਮਇਆ ਕਰੀਜੈ।**
**ਅਲਖ ਬੁਧਿ ਅਗਿਆਨ ਮਤਿ ਨਹਿ ਪਰਿਹਰਿ ਦੀਜੈ॥੧॥**
ਤੁਹ ਪੇਖਤ ਅਵਗੁਣ ਰਤੇ ਪਾਪਨ ਕੇ ਭੀਜੈ।
ਨਿੰਦ ਕਰਹਿ ਸੰਤ ਸਾਧੁ ਕੀ ਪ੍ਰਭੁਤਾ ਤੇ ਖੀਜੈ॥੨॥
ਵਿਭਚਾਰੀ ਪਰਤ੍ਰਿਅ ਰਤਿ ਮੋਹ ਲੋਭ ਪ੍ਰਸੀਜੈ।
ਬਾਹਰ ਉਜਲ ਕਪੜੇ ਅੰਤਰ ਕਾਲੀਜੈ॥੩॥
ਨਿਰਵੈਰੈ ਸੰਗ ਵੈਰ ਰਚਿ ਦੁਰਬੋਲ ਬੁਲੀਜੈ।

ਕੇਤੋ ਕਛੁ ਵਰਣਨ ਕਰਊ ਪਾਵਕ ਨਹਿ ਬੀਜੈ॥੪॥
ਕਾਮ ਕਰੋਧ ਕੈ ਵਸਿ ਪਰੇ ਤ੍ਰਿਸ਼ਣਾ ਰਸ ਗੀਜੈ।
ਤਊ ਹੂੰ ਭੁਜ ਧਰ ਸ੍ਰੀਚੰਦਰ ਪ੍ਰਭੁ ਮੇਲ ਮਿਲੀਜੈ॥੫॥੬੧॥

**ਤੇਰੇ ਗੁਣ ਹਊਂ ਕਿਆਂ ਕਹਾਂ ਪ੍ਰਭੁ ਅੰਤਰਯਾਮੀ।**
**ਚੀਤ ਨ ਧਾਰਹੁ ਕਬਹੂੰ ਭੀ ਦਾਸਨ ਕੀ ਖਾਮੀ॥੧॥**

ਦੀਨ ਦਿਆਲ ਕਿਰਪਾਲ ਪ੍ਰਭੁ ਕਰਣਾ ਰਸ ਧਾਮੀ।
ਲਾਖਹੁ ਹੀ ਤੁਮ ਤਾਰ ਲੇ ਬਡ ਕੋਹੀ ਕਾਮੀ॥੨॥
ਪਤਿਤੋ ਪਤਿਤ ਪੁਨੀਤ ਕਰ ਰਾਖੈ ਸ਼ਰਣਾਮੀ।
ਤੁਮ ਵਡਿਆਈ ਤੁਮਹਿ ਕਊ ਬਨ ਹੈ ਅਨ ਕਾਮੀ॥੩॥
ਨਿਪਜੇ ਰਕਤ ਰੁ ਬਿੰਦ ਤੇ ਖਾਟੈਂ ਬਦਨਾਮੀ।
ਸ਼ੁਭ ਮਗ ਪਗ ਨਹਿ ਰਾਖਿਆ ਸ਼ੂਕਰ ਮਲ ਠਾਮੀ॥੪॥
ਚਰਣ ਕਮਲ ਕੀ ਟੇਕ ਦੈ ਕੀਜੈ ਅਨੁਗਾਮੀ।
ਸ੍ਰੀਚੰਦਰ ਲਘੁ ਤੇ ਲਘੁ ਤੁਮ ਵਡੇ ਵਡਾਮੀ॥੫॥੬੨॥

**ਜਿਸ ਠਾਕੁਰ ਕਾ ਦਾਸ ਹਊਂ ਸੋ ਸਭ ਤੇ ਊਚਾ।**
**ਡਾਢੇ ਤੇ ਡਾਢਾ ਮਹਾਂ ਮੂਚੇ ਤੇ ਮੂਚਾ॥੧॥**

ਟੇਢੀ ਆਂਖ ਨ ਕੋ ਲਖੈ ਲਖ ਪ੍ਰਭੁ ਕੇ ਚੇਰੇ।
ਸ਼ਸਤਰ ਧਾਰ ਲੱਖ ਦੁਸਟ ਗਣ ਛਿਨ ਮਹਿ ਨਿਬੇਰੇ॥੨॥

ਜਹਿ ਜਾਵਊਂ ਤਹਿ ਨਾਲ ਹੈ ਪ੍ਰਭੁ ਅੰਤਰਯਾਮੀ।
ਘਟ ਘਟ ਪੇਖਨਹਾਰ ਸੋ ਕਿਮ ਕਰਹਿ ਖੁਨਾਮੀ॥੩॥
ਮੁਹਿ ਨਿਰਗੁਣ ਮਤਿ ਥੋਰੀ ਆ ਤਿਸ ਗੁਣ ਨਹੀਂ ਜਾਤਾ।
ਬਖਸ਼ਨਹਾਰਾ ਦਾਸ ਕਾ ਹਰਿ ਕਰਮ ਵਿਧਾਤਾ॥੪॥
ਸਿਰ ਸ਼ਾਹਾਂ ਕੇ ਸ਼ਾਹਿ ਬੜ ਬਹੁ ਪਰ ਉਪਕਾਰੀ।
ਸ੍ਰੀਚੰਦਰ ਕਰ ਸੀਸ ਧਰ ਸਭ ਦੁਰਤ ਵਿਦਾਰੀ॥੫॥੬੩॥

**ਗੁਣ ਗਾਵਉ ਗੋਵਿੰਦ ਕੇ ਜਿਨ ਸਭ ਕਛੁ ਦੀਨਾ।**
**ਨਿਰਗੁਣ ਕਉ ਗੁਣ ਵਖਸ਼ ਕੈ ਅਪਨਾ ਕਰ ਲੀਨਾ॥੧॥**
ਕਿਰਪਾ ਕਟਾਕਸ਼ ਵਿਲੋਕਿਆ ਦੁਖ ਦੂਰ ਪਰਾਨੇ।
ਨਰ ਨਾਰੀ ਗਣ ਮਨ ਹਿਰੇ ਹਿਤ ਸੇਵ ਲਗਾਨੇ॥੨॥
ਸਭ ਪਰ ਕੇ ਨਿਜ ਕੇ ਭਇ ਹਰਿ ਕਿਰਪਾ ਧਾਰੀ।
ਭਾਵ ਭਗਤਿ ਪ੍ਰਗਟਈ ਹਿਰਦੇ ਮੁਖ ਮਹਿ ਬਨਵਾਰੀ॥੩॥
ਕਲ ਅਪਨੀ ਵਰਤਾਇਆ ਅਦਭੁਤ ਜਗ ਮਾਹੀ।
ਨਾਰਾਇਣ ਪ੍ਰਭੁ ਰਾਮ ਸ਼ਿਆਮ ਹਰਿ ਜਾਪ ਜਪਾਹੀ॥੪॥
ਕਿਰਪਾ ਮੀਂਹ ਵਰਸਾਇਆ ਸਭ ਸ੍ਰਿਸ਼ਟ ਠਰਾਈ।
ਸ੍ਰੀਚੰਦਰ ਕਰਣਾ ਨਿਧੇ ਬਡ ਛਹਵਰਲਾਈ॥੫॥੬੪॥

**ਦੁਸ਼ਟੀ ਸਭਾ ਵਿਗੁਚੀਐ ਭਾਊ ਦੂਜਾ ਪਾਈਐ।**

**ਕਾਮ ਕਰੋਧ ਮਦ ਵਾਸਨਾ ਰਸਕਸ ਵਡਿਆਈਐ॥੧॥**
ਦੁਖੈ ਦੁਖ ਕਮਾਵਣਾ ਲੈ ਵੜ੍ਹੀ ਖਾਈਐ।
ਕੂਕ ਪੁਕਾਰ ਨ ਕੋ ਸੁਣੈ ਦੁਖਵੰਤ ਲਗਾਈਐ॥੨॥
ਪਤਿ ਪਾਵਣ ਹਿਤ ਜਾਈਐ ਪਤਿ ਜਾਇ ਖੁਹਾਈਐ।
ਕੂੜੇ ਕੂੜਾ ਮਿਲ ਰਹੈ ਕੂੜੈ ਮਗ ਧਾਈਐ॥੩॥
ਕੂੜੀ ਨੀਅਤ ਕੂੜ ਧਨ ਕੂੜੀ ਰਜ ਸ਼ਾਹੀਐ।
ਕੂੜ ਪ੍ਰਧਾਨ ਦੀਵਾਨ ਖਾਨ ਕੂੜੋ ਪਰਿਚਾਈਐ॥੪॥
ਕੂੜੇ ਮਲਕ ਜਗੀਰਦਾਰ ਸਿਕਦਾਰ ਅਲਾਹੀਐ।
ਸ੍ਰੀਚੰਦਰ ਤਜਿ ਕੂੜ ਕੋ ਸੱਚੇ ਲਿਵ ਲਾਈਐ॥੫॥੬੫॥
**ਸੇਵਕ ਸੇਵ ਕਮਾਵਣੀ ਜੇ ਸਾਹਿਬ ਭਾਵੈ।**
**ਜੋ ਕਛੁ ਦੇਹ ਸੁਹਾਵਣਾ ਜੋ ਦੇਹ ਸੁਖਾਵੈ॥੧॥**
ਸਿਰ ਤੇ ਮਨਣ ਹੁਕਮ ਹੈ ਜਿਓਂ ਪ੍ਰਭੁ ਫੁਰਮਾਵੈ।
ਜੇ ਬਹਿਣਾ ਮੁਖ ਸੋ ਕਹਾ ਸੁਖ ਲਹਿ ਵੇਦਾਵੈ॥੨॥
ਨਾਹ ਨ ਕਬਹੂੰ ਬੋਲਣੀ ਸੇਵਕ ਕੋ ਭਾਵੈ।
ਕਾਰ ਕਮਾਵਣ ਮੁਦਿਆ ਵਖਸ਼ਸ਼ ਹਰਿ ਨਾਵੈ॥੩॥
ਮਨ ਕੀ ਪ੍ਰੀਤਿ ਨਿਹਾਰੀਐ ਸੇਵਕ ਵਰਸਾਵੈ।
ਜਲ ਨਿਵਾਣੇ ਜਾਵਣਾ ਸੁਕ ਉਂਚੇ ਥਾਵੈਂ॥੪॥

ਦੰਭ ਗਰੀਬੀ ਜਾਣ ਕੈ ਨਹਿ ਪੁਟੀ ਵਾਵੈ।
ਗਰਵ ਗਵਾਇ ਸ੍ਰੀਚੰਦਰ ਗੁਰੁਮੁਖ ਹਰਿ ਧਿਆਵੈ॥੫॥੬੬॥
**ਜਪੁ ਜਪੁ ਜਪੁ ਉਦਰੀਥ ਕਾ ਮੁਖ ਸਹਿਜ ਸਮਾਇਆ।**
**ਰਾਮ ਨਾਮ ਦੋਇ ਅਖਰੈ ਥਿਰ ਸਵਾਸ ਕਰਾਇਆ॥੧॥**
ਜਿਨਿ ਧਿਆਇਆ ਹਰਿ ਹਰਿ ਪ੍ਰਭੁ ਤਿਨ ਹੀ ਰਸ ਆਇਆ।
ਓਝੜ ਜਾਂਦੇ ਪੰਥੀਇ ਮਾਰਗ ਦਿਖਲਾਇਆ॥੨॥
ਮਨ ਖੜ ਸੁੱਕਾ ਟੁਡ ਗੁਰੁ ਹਰਿਆ ਲਹਿਰਾਇਆ।
ਪਾਣੀ ਪ੍ਰੇਮਹਿ ਪਾਇ ਕੈ ਕਰਿ ਅਮਰ ਥਿਰਾਇਆ॥੩॥
ਅਭਰ ਭਰਿਆ ਸੁਭਰ ਸਰ ਅਮ੍ਰਿਤ ਹਰਿ ਰਾਇਆ।
ਪਾਪ ਵਿਕਾਰ ਦੁਖ ਰੋਗ ਹਰਿ ਅਮਰਾਪਦ ਪਾਇਆ॥੪॥
ਬਾਰਹ ਵੰਨੀ ਕੰਚਨਹਿ ਨਹਿ ਬਾਹੁੜ ਤਾਇਆ।
ਗੁਰੁਮੁਖ ਆਤਮ ਵਿਗਸਿਆ ਸ੍ਰੀਚੰਦਰ ਤਲਾਇਆ॥੫॥੬੭॥
**ਕੱਚਾ ਰੰਗ ਕੁਸੁੰਭੜੈ ਧੁਪੇ ਉਡ ਜਾਣਾ।**
**ਮਨਮੁਖ ਸੇਤੀ ਸੰਗ ਕਰ ਬਹੁੜੋ ਪਛਤਾਣਾ॥੧॥**
ਦਿਨ ਦੋਇ ਪ੍ਰੀਤ ਨ ਚਲਈ ਨਹਿ ਪਹਿਰਣ ਖਾਣਾ।
ਜਿਚਰ ਰਸ ਕਸ ਪਾਵਤੇ ਤਿਚਰ ਸੰਗ ਸਾਣਾ॥੨॥
ਖਾਣਾ ਪਾਣਾ ਮੁਕਿਆ ਗੰਦੇ ਗੰਦਾਣਾ।

ਦੁਖ ਮਹਿ ਸਾਥ ਨ ਦੇਵਈ ਮਗ ਤਿਆਗ ਪਰਾਣਾ॥੩॥
ਪੱਕੇ ਸੇਤੀ ਸੰਗ ਕਰਿ ਸੁਖ ਸਦਾ ਵਿਹਾਣਾ।
ਆਪਦ ਜਭ ਸਿਰ ਆਵਈ ਥਿਤਿ ਪੱਕਾ ਮਾਣਾ॥੪॥
ਸੰਤ ਨ ਯਮਪੁਰ ਵਿਛੁੜਤੇ ਕਿਆ ਲੋਕ ਵਿਡਾਣਾ।
ਪੱਕੇ ਸਾਧੁ ਸ੍ਰੀਚੰਦਰ ਜਿਨ ਮਨਿਆ ਭਾਣਾ॥੫॥੬੮॥

**ਹਾਂਡੀ ਕਾਠ ਚੜ੍ਹਾਇ ਕੈ ਕਿਨ ਰਿਧੋ ਭਾਤ।**
**ਆਮਿਸ਼ ਸੁਰਾ ਆਹਾਰ ਤੇ ਕਿਹ ਭੀ ਕੁਸ਼ਲਾਤ?॥੧॥**
ਧਨ ਧਰਤੀ ਕੈ ਲੋਭ ਲਗਿ ਕਿਹ ਹਨੇ ਨ ਤਾਤ।
ਕਾਮਿਨੀ ਕਾਮ ਵਿਆਪਿਆ ਕੋ ਨਹਿ ਨਰ ਘਾਤ॥੨॥
ਸ਼ਤਰੂ ਮਿਤਰ ਜਹਿ ਗਿਆਨ ਨਹਿ ਸਿਰ ਚੜ੍ਹ ਹੈ ਬਾਤ।
ਮੂਰਖ ਸੇਤੀ ਸੰਗਿ ਕਰ ਕੋ ਨਹਿ ਪਛਤਾਤ॥੩॥
ਦਿਨਸੁ ਰਵਿਹਿ ਜਿਹਿ ਪੇਖਿਆ ਬਹ ਪੇਖਹਿ ਰਾਤ।
ਜਿਹਿ ਬਹੁ ਭੋਗਹਿ ਭੋਗਿਆ ਰੋਗੀ ਵਹੀ ਗਾਤ॥੪॥
ਥਾਨ ਥਾਨ ਮਹਿ ਮਾਨ ਜਿਹਿ ਅਪਮਾਨ ਵਸਾਤ।
ਵਿਨ ਨਾਰਾਇਣ ਸ੍ਰੀਚੰਦਰ ਥਿਤਿ ਕੌਨ ਰਹਾਤ॥੫॥੬੯॥

**ਕਲਪ ਅਨੇਕਨ ਆਰਜਾ ਵਸ ਕਾਲਹਿ ਹੋਣਾ।**
**ਭੋਗਨ ਭੋਗ ਭੁਗਾਇਨ ਅੰਤ ਰੋਣਾ ਧੋਣਾ॥੧॥**

ਕੀਰਤਿ ਲੋਕ ਵਖਾਣਈ ਕਰਿ ਕਰਿ ਵਡਿਆਈ।
ਵਿਨਾ ਭਜਨ ਭਗਵਾਨ ਕੇ ਮਹਿ ਹੀ ਵਿਨਸਾਈ॥੨॥
ਸਇੰਦਨ ਹਸਤੀ ਪਾਖਰੈ ਚਤੁਰੰਗਿਣੀ ਸੰਗੀ।
ਦੁਦੰਭੀ ਘੋਖ ਕਰਾਇ ਕੇ ਜੀਤੈ ਸਰਵੰਗੀ॥੩॥
ਕਰ ਜੋੜੇ ਅਗਰਜ ਖਿਰੈ ਅਨੁਚਰ ਗਣ ਰਾਜਾ।
ਵਿਜੈ ਡੰਕ ਤਿਹੁੰ ਲੋਕ ਮਹਿ ਊਂਚੀ ਧੁਨਿ ਵਾਜਾ॥੪॥
ਖਿਰ ਨਹਿ ਕੋਊ ਰਹਿ ਸਕੈ ਕਿਓਂ ਕਰਹਿ ਪਾਸਾਰਾ।
ਸੰਗਤਿ ਸਾਧੁ ਸ੍ਰੀਚੰਦਰ ਥਿਤਿ ਗੁਰੁ ਕਰਤਾਰਾ॥੫॥੭੦॥
**ਰਾਮ ਨਾਮ ਕੀ ਟੇਕ ਗਹੁ ਭਜਿ ਗੁਰੁ ਸ਼ਰਣਾਈ।**
**ਸਾਧੁ ਸੰਗ ਬਿਨ ਜੀਵਨਾ ਸਭ ਨਿਸ਼ਫਲ ਜਾਈ॥੧॥**
ਸੋਨਾ ਰੁਪਾ ਮਾਲ ਧਨ ਕੋ ਸੰਗ ਨ ਜਾਈ।
ਭਜ ਗੋਵਿੰਦ ਗੋਵਿੰਦ ਪ੍ਰਭੁ ਸੰਤਨ ਲਿਵ ਲਾਈ॥੨॥
ਰੰਕਨ ਦਾਨ ਦਿਵਾਇ ਕੈ ਬੜ ਕੀਰਤਿ ਪਾਈ।
ਅੰਨ ਛੇਤਰ ਕੁਰੂਕਸ਼ੇਤਰੇ ਬਹੁ ਲੇ ਵਰਸਾਈ॥੩॥
ਭੂਮਿ ਵਸਨ ਵਿਪ੍ਰਨ ਦੀਏ ਧਵਜ ਤੁੰਗ ਫਹਿਰਾਈ।
ਮਿਲ ਯਾਚਕ ਸਭ ਹੀ ਕਹਹਿ ਭਲ ਭਲ ਫਰਮਾਈ॥੪॥
ਪਹਿਰ ਦੁਸ਼ਾਲੇ ਮਖਮਲੀ ਲੋਗਨ ਦਿਖਰਾਈ।

ਵਿਨ ਹਰਿ ਸਿਮਰਨ ਸ੍ਰੀਚੰਦਰ ਕੂੜੀ ਵਡਿਆਈ॥੫॥੭੧॥
**ਸੰਗ ਨ ਚਾਲੈ ਕਿਸੀ ਕੇ ਘੋੜੇ ਰਥ ਨਾਗ।**
**ਭਜਿ ਨਾਰਾਇਣ ਹਰਿ ਪ੍ਰਭੁ ਕਰਿ ਇਨ ਕੋ ਤਿਆਗ॥੧॥**
ਜਨਮ ਜਨਮ ਕੇ ਪੂਰਵਲੇ ਤਬ ਜਾਗਹਿ ਭਾਗ।
ਚਰਣ ਕਮਲ ਗੁਰੁਦੇਵ ਮਹਿ ਹੋਵੈ ਅਨੁਰਾਗ॥੨॥
ਨੀਂਦ ਅਵਿਦਿਆ ਸੋ ਰਹਿਆਂ ਅਭ ਤੋਂ ਉਠ ਜਾਗ।
ਸਤਿਗੁਰੁ ਨਾਦ ਵਜਾਇਆ ਸੁਨ ਰੇ ਸ਼ਰੁਤ ਲਾਗ॥੩॥
ਤੁਰ ਚੱਲਣਾ ਇਸ ਜਗਤ ਤੇ ਪੜ ਜਾਣਾ ਆਗ।
ਲਾਗੀ ਪੰਕਿਤ ਯੁਗਨ ਤੇ ਨਹਿ ਕਬਹੂੰ ਥਾਂਗ॥੪॥
ਖਾਵਤ ਨਹਿ ਤ੍ਰਿਪਤਾਸਿਆ ਕਲ ਕਾਲਾ ਨਾਗ।
ਸ੍ਰੀਚੰਦਰ ਗੋਪਾਲ ਹਰਿ ਭਜਿ ਰਾਮਹਿ ਰਾਗ॥੫॥੭੨॥
**ਏਕ ਕਦਮ ਜੇ ਚਲੀਐ ਨਾਰਾਇਣ ਔਰੈ।**
**ਕੋਟਿਕ ਸੋ ਚਲਿ ਆਵਈ ਹਰਿਜਨ ਕੈ ਧੋਰੈ॥੧॥**
ਯਾਚਊ ਮਇਆ ਮਇਆ ਕਰਹਿ ਨਹਿ ਕਰੋਧਿਤ ਭੋਰੈ।
ਦੋਖਨ ਦੋਖ ਨ ਪਰਿਹਰੈ ਕਬਹੂੰ ਦਿਰਗ ਫੋਰੈ॥੨॥
ਕੋਟਿ ਅਪਰਾਧੀ ਬਖਸ਼ ਕਰਿ ਰੰਗੇ ਪਟ ਕੋਰੈ।
ਅਤੁੱਟ ਖਜਾਨੇ ਤਿਨਹੁ ਦੈ ਚੁਨਤੇ ਭਨ ਭੋਰੈ॥੩॥

ਪੇਖਤ ਨਾਹੀ ਜਾਤ ਪਾਤ ਸੁਨਤੋ ਹਟਕੋਰੈ।
ਰੂਪ ਰੰਗ ਨਹਿ ਜਾਨਈ ਲਖ ਕਾਲੈ ਗੋਰੈ॥੪॥
ਜੋ ਜੋ ਆਇਆ ਸ਼ਰਣ ਮੇਂ ਅਮ੍ਰਿਤ ਝਕਝੋਰੈ।
ਹਰਿ ਸੋਂ ਵਰਸਾਇ ਸ੍ਰੀਚੰਦਰ ਅਭ ਲੋਂ ਨਹਿ ਥੋਰੈ॥੫॥੭੩॥

**ਆਵਓ ਗਾਵਣ ਹਰਿਓ ਗੁਣ ਪ੍ਰਭੁ ਕੈ ਗਾਵਹੁ।**
**ਸਤਿਗੁਰੁ ਪੂਰੈ ਭੇਟ ਕੈ ਅਵਿਨਾਸ਼ੀ ਰਾਵਹੁ॥੧॥**
ਆਪਨ ਆਪ ਨਿਵਾਰ ਕੈ ਰੰਗ ਪ੍ਰੇਮ ਸਮਾਵਹਿ।
ਭਾਣਾ ਸਾਹਿਬ ਸੀਸ ਧਰਿ ਹਰਿ ਪੁਰਖ ਧਿਆਵਹਿ॥੨॥
ਮਲ ਮਾਇਆ ਮੋਹ ਪਰਿਹਰੈ ਉਰ ਨਿਰਮਲ ਥਾਵਹਿ।
ਆਂਗਨ ਛਾਪ ਸਿੰਹਾਸਨੋ ਫੂਲ ਫੂਲ ਵਿਛਾਵਹਿ॥੩॥
ਪਹਿਰਹਿ ਬਾਗ ਸੁਹਾਵਣਾ ਪਗ ਕਿੰਕਣੀ ਰਾਵਹਿ।
ਕਰਿ ਕੀਰਤਿ ਨਾਰਾਇਣੈ ਊਚੈ ਗੁਹਰਾਬਹਿ॥੪॥
ਸਾਖੀ ਸੰਤ ਗੋਪਾਲ ਕਹਿ ਨਹਿ ਵਿਰਥਾ ਜਾਵਹਿ।
ਹਰਿ ਪ੍ਰਭੁ ਸਿਮਰਤ ਸ੍ਰੀਚੰਦਰ ਕੈਵਲਿਅ ਪਦ ਪਾਵਹਿ॥੫॥੭੪॥

**ਪਵਣ ਪਾਣੀ ਵੈਸੰਤਰੋ ਹੁਕਮੈਂ ਵਰਤਾਰਾ।**
**ਸੂਰਜ ਚੰਦ੍ਰ ਸਿਤਾਰਿਆਂ ਗਰਦਾਨੈ ਡਾਰਾ॥੧॥**
ਚੁਗਣ ਚੋਗੈ ਜੀਅ ਜੰਤੁ ਕਿਛੁ ਅੰਤ ਨ ਪਾਰਾ।

ਗੁਰੁਮੁਖ ਮਨਮੁਖ ਹੁਕਮ ਮਹਿ ਵਰਤਤਿ ਸੰਸਾਰਾ॥੨॥
ਨਰਮੀ ਗਰਮੀ ਅੰਦਰੀਂ ਫਿਰਤੇ ਫੇਰਾਰਾ।
ਮਨਮੁਖ ਦ੍ਰਿਸ਼ਟ ਜਗਤ ਮਹਿ ਗੁਰੁਮੁਖ ਨਿਰਾਰਾ॥੩॥
ਹੁਕਮਹਿ ਖਾਲੀ ਗਗਨ ਹੈਂ ਕੋ ਭਰਨੈਹਾਰਾ?
ਪਾਵਕ ਰਾਖਤ ਪਾਹਨੈ ਹੁਕਮਨ ਕਰਤਾਰਾ॥੪॥
ਮਨਮੁਖ ਹੁਕਮ ਨ ਬੂਝਈ ਮਨ ਮਾਹਿ ਅਫਾਰਾ।
ਗੁਰੁਮੁਖ ਹੁਕਮ ਪਛਾਨਿਆ ਸ੍ਰੀਚੰਦਰ ਮੁਰਾਰਾ॥੫॥੭੫॥

**ਊਚ ਨੀਚ ਸਭ ਹੁਕਮ ਮਹਿ ਭਰਮਹਿ ਭਰਮਾਇ।**
**ਧੁਰ ਕਰਤੇ ਫੁਰਮਾਇਆ ਤਿਤ ਕਾਰਿਆ ਲਾਇ॥੧॥**
ਕੇਤੇ ਮੰਗਣ ਮੰਗਤੇ ਹਨੂੰਮਾਨ ਸਦਾਇ।
ਕੇਤੇ ਗੋਪੀ ਕ੍ਰਿਸ਼ਣ ਹੋਇ ਰੰਗ ਰਾਸ ਰਚਾਇ॥੨॥
ਰਾਮਚੰਦਰ ਕੇਤੇ ਭਇ ਰਾਵਣ ਰਣ ਘਾਇ।
ਇੰਦਰਜੀਤ ਕੁੰਭਕਰਣ ਭਇ ਲਛਮਣ ਸੀਤਾ ਮਾਇ॥੩॥
ਜਹਿ ਦਾਨੇ ਤਿਹ ਖਾਵਣੇ ਸਨਿ ਵੇਖ ਸਵਾਇ।
ਪੈਰੀਂ ਪਾਇਲ ਮਾਨਵੀ ਠੁਮਕਤ ਠੁਮਕਾਇ॥੪॥
ਅਕਲ ਕਲਾ ਨਹਿ ਬੂਝਈ ਸਭ ਕਾਰ ਲਖਾਇ।
ਸ੍ਰੀਚੰਦਰ ਹੁਕਮੇ ਬਧਾ ਹਰਿ ਤਾਰ ਲਗਾਇ॥੫॥੭੬॥

**ਭਾਣੈ ਅੰਤਰ ਸ਼ਾਂਤ ਹੈ ਭਗਤੀ ਲਿਵ ਲਾਈ।**
**ਸਭ ਥਲ ਭਾਣਾ ਵਰਤਦਾ ਨਹਿ ਰੰਚ ਫਿਰਾਈ॥੧॥**
ਜਲ ਮਹਿ ਬੋਹਿਥ ਪਾਈਐ ਵਖੁ ਭਾਰ ਲਦਾਈ।
ਭਾਣੈ ਮਹਲ ਬੁਲਾਇਐ ਸੱਚ ਖਸਮ ਰਜਾਈ॥੨॥
ਮਾਰਗ ਜਾਂਦੇ ਭਾਣਿਓ ਰਹਿ ਭੁਲ ਭੁਲਾਈ।
ਭਾਣੈ ਭਾਣਾ ਸੇਵਕਹਿ ਗੁਰੁ ਸੇਵ ਕਮਾਈ॥੩॥
ਸੱਚੀ ਕਾਰ ਕਮਾਵਣੀ ਸੱਚੀ ਵਡਿਆਈ।
ਭਾਣੈ ਅੰਦਰ ਆਇਆ ਭਾਣੈ ਉਠ ਜਾਈ॥੪॥
ਸੁਖ ਦੁਖ ਭਾਣੈ ਵਿਚ ਹਹਿ ਵਸ ਚਲੈ ਨ ਕਾਈ।
ਸਾਧੁ ਸੰਗ ਭਾਣਾ ਲਹਹਿ ਸ੍ਰੀਚੰਦਰ ਸਮਾਈ॥੫॥੭੭॥
**ਹੁਕਮ ਮਨ ਵਿਗਸਾਵਣਾ ਗੁਰੁਮੁਖ ਰਿਦ ਭਾਵੈ।**
**ਕਰਤੇ ਕਰੇ ਹੁਕਮ ਮਹਿ ਜਗ ਕਾਰ ਕਮਾਵੈ॥੧॥**
ਖੜਸੁਕ ਕੀਤੇ ਇਕ ਪ੍ਰਭੁ ਇਕ ਹਰਾ ਲਹਿਰਾਵੈ।
ਇਕਨੀ ਰੇਤਾ ਉਡ ਰਹੀ ਇਕ ਜਲ ਅਨਥਾਹਵੈ॥੨॥
ਇਕਨਾ ਧਰਨਿ ਉਪਾਇ ਕੈ ਆਕਾਸ਼ ਉਡਾਵੈ।
ਇਕਨਾ ਆਪੇ ਵਖਸ਼ਦਾ ਇਕ ਆਪ ਖੁਵਾਵੈ॥੩॥
ਇਕਨਾ ਅਗਨਿ ਨ ਸਾੜਈ ਇਕ ਪਾਣੀ ਦਾਹਵੈ।

ਇਕਨਾ ਭਰਮ ਭੁਲਾਇੰਦਾ ਇਕ ਮਾਰਗ ਪਾਵੈ॥੪॥
ਕੋਇ ਨ ਦਿਸੈ ਬਾਹਰਾ ਸੁਰ ਅਸੁਰ ਨਰਾਵੈ।
ਸ੍ਰੀਚੰਦਰ ਪਾਰਬ੍ਰਹਮ ਪ੍ਰਭੁ ਹੁਕਮਹਿ ਵਰਤਾਵੈ॥੫॥੭੮॥
**ਸੰਤਨ ਹਰਿ ਪ੍ਰਭੁ ਮਨਿਆ ਰੰਗ ਲਾਲ ਵਣਾਇਆ।**
**ਵਿਸ਼ ਵਿਸ਼ਿਆਂ ਸਭ ਪਰਿਹਰੀ ਸੂਹੀ ਹਰਿ ਮਾਇਆ॥੧॥**
ਇਕੋ ਇਕ ਵਰਤਦਾ ਜਲ ਥਲ ਮਹਿ ਰਾਇਆ।
ਸਾਜੇ ਭਾਂਡੇ ਆਪ ਹੀ ਫਿਰ ਕਰਦਾ ਜਾਇਆ॥੨॥
ਜੇ ਭੁਖ ਉਸ ਨੇ ਦਿਤੀਆਂ ਕੋ ਸਕਤ ਰਜਾਇਆ।
ਜੇ ਤੁਧ ਤ੍ਰਿਪਤ ਅਘਾਇਆ ਕੋ ਭੁਖਾ ਤਿਹਾਇਆ॥੩॥
ਆਪ ਭੁਵਾਲੀ ਦਿਤੀਅਨ ਬੜ ਚਕਰ ਚਲਾਇਆ।
ਮਤਸਰ ਅੰਦਰ ਪਾਇ ਕੈ ਨਿਜ ਆਪ ਲੁਕਾਇਆ॥੪॥
ਸਤਿਗੁਰੁ ਪੂਰਾ ਜੇ ਮਿਲੈ ਮਤਿ ਦੇ ਸਮਝਾਇਆ।
ਮਨ ਮੈਲਾ ਸ੍ਰੀਚੰਦਰ ਸ਼ੁਧ ਹਰਿ ਨਾਮ ਧਿਆਇਆ॥੫॥੭੯॥
**ਗੁਰੁਮੁਖ ਮਨ ਸਮਝਾਇਆ ਹਰਿ ਬੋਲੇ ਬੋਲਾ।**
**ਪਰਮੇਸ਼ਵਰ ਗੋਪਾਲ ਗੁਣ ਰੰਗ ਰੰਗਣਿ ਚੋਲਾ॥੧॥**
ਸੁਖ ਦਾਤਾ ਦੁਖ ਭੰਜਨਾ ਪ੍ਰਭੁ ਪੁਰਖ ਅਤੋਲਾ।
ਗੋਵਿੰਦ ਜਨ ਪ੍ਰਤਿ ਪਾਲਕਾ ਦਾਤਾਰ ਅਮੋਲਾ॥੨॥

ਤ੍ਰਿਭੰਗੀ ਮਨਮੋਹਨੋ ਸਾਵਲ ਰੰਗ ਢੋਲਾ।
ਖੇਲ ਖਿਲਾਵੈ ਜੀਅ ਜੰਤੁ ਬਨਿ ਧਨਠਿ ਵਿਚੋਲਾ॥੩॥
ਹੇਠ ਉਤਾਹਾਂ ਜਾਵਈ ਝੋਲਤਿ ਹਰਿ ਝੋਲਾ।
ਆਪੇ ਰਖੈ ਆਪਣੈ ਪਾਵਕ ਮਛ ਹੋਲਾ॥੪॥
ਪ੍ਰੇਮ ਪਲੀਤਾ ਜਨ ਦੀਆ ਪ੍ਰਗਟਾਇ ਮੋਲਾ।
ਦਾਸਨ ਦਾਸਾ ਸ੍ਰੀਚੰਦਰ ਗੋਲਨ ਕਾ ਗੋਲਾ॥੫॥੮੦॥
**ਹਰਿ ਜਨ ਨਾਮ ਧਿਆਇਆ ਰਸ ਸੁਧਾ ਸਮਾਨਾ।**
**ਨਾਰਾਇਣ ਗੋਵਿੰਦ ਹਰਿ ਅਪਨਾ ਕਰ ਜਾਨਾ॥੧॥**
ਮਨ ਮੰਨੇ ਪ੍ਰਤੀਤ ਹੋਇ ਸਰ ਸਾਂਤ ਸਨਾਨਾ।
ਰਾਮ ਨਾਮ ਗੁਣ ਕੀਰਤਨ ਨਿਸਿ ਦਇਓਸ ਵਿਹਾਨਾ॥੨॥
ਸਹਿਜ ਸਮੁੰਦ ਵਿਰੋਲਿਆ ਰਤਨਾਨ ਲੁਭਾਨਾ।
ਮੋਹਨਿ ਮੋਹਿਆ ਰਸਮਿ ਰੰਗ ਅਨਮੋਲ ਖਜਾਨਾ॥੩॥
ਅਸੰਖ ਨਾਮ ਪ੍ਰਭੁ ਪ੍ਰਤੀਮੈ ਨਿਤ ਰਸਨ ਬਖਾਨਾ।
ਪਰੇਮ ਠਗਊਰੀ ਪਾਇ ਕੈ ਹਰਿ ਕੀਆ ਦੀਵਾਨਾ॥੪॥
ਮੈਂ ਤਿਸ ਕਾ ਓਹ ਮੇਰੜਾ ਮਧ ਆਨ ਨ ਆਨਾ।
ਪ੍ਰਭੁ ਤਿਨਿ ਮੈਂ ਸੋ ਪ੍ਰਭੁ ਮੈਂ ਸ੍ਰੀਚੰਦਰ ਸਮਾਨਾ॥੫॥੮੧॥
**ਆਪੇ ਬੋਲੀ ਬੋਲਦਾ ਮਧ ਸੰਤਨ ਆਈ।**

**ਸੰਤਾਂ ਅੰਦਰ ਬੈਠ ਕੈ ਮਾਰਗ ਬਤਲਾਈ॥੧॥**
ਚਾਲ ਨਿਰਾਲੀ ਗੁਰੁਮੁਖ ਪਗ ਪਗ ਹਰਿ ਨਾਈ।
ਗੁਰੁ ਦੀਖਿਆ ਪ੍ਰਭੁ ਮਨ ਵਸੈ ਜਪੁ ਤਪ ਲਿਵਲਾਈ॥੨॥
ਹਉਮੈਂ ਦੁਵਿਧਾ ਦੂਰਿ ਕਰਿ ਅਠਸਠ ਸਰ ਪਾਈ।
ਮਨ ਨਿਰਮਲ ਮੁਖ ਉਜਲਾ ਹਰਿ ਦਰਗਹਿ ਜਾਈ॥੩॥
ਨਿਸ਼ਚਲ ਮਤਿ ਪਹਿਰਾਇਆ ਵਡੀ ਬਡਿਆਈ।
ਆਵਣ ਜਾਣੈ ਪਰਿਹਰੈ ਪ੍ਰਭੁ ਅਗਮ ਸਮਾਈ॥੪॥
ਵਿਛੁੜਿਆਂ ਹਰਿ ਮੇਲਿਆ ਗੋਵਿੰਦ ਜਪਾਈ।
ਲਾਲਾ ਗੋਲਾ ਸੰਤ ਕਾ ਸ੍ਰੀਚੰਦਰ ਕਹਾਈ॥੫॥੯੨॥
**ਹਰਿ ਦਾਸਨ ਕੋ ਦਾਸਰਾ ਸਦ ਚਰਣੀ ਲਾਗਊਂ।**
**ਸੇਵਕ ਸੇਵਾ ਲਾਈਐ ਹੋਇ ਉਤਮ ਭਾਗਊਂ॥੧॥**
ਚਰਣ ਧੋਇ ਅਮ੍ਰਿਤ ਪੀਓ ਉਤਰੇ ਉਰ ਦਾਗਊਂ।
ਸੀਤਲ ਕੀਨਾ ਨਾਮ ਦੇਇ ਬਖਸ਼ਾਇ ਆਗਊਂ॥੨॥
ਕੀਰਤਿ ਸ਼ਬਦ ਵਖਾਣੀਐ ਪ੍ਰਭਾਤੈਂ ਜਾਗਊਂ।
ਦਇਆ ਧਰਮ ਸੰਤੋਖ ਸਤ ਜਪ ਤਪ ਅਨੁਰਾਗਊਂ॥੩॥
ਸੱਚਾ ਸਾਕ ਨ ਤੁਟਈ ਸਦ ਰਹੈ ਸੁਹਾਗਊਂ।
ਸੱਚਾ ਸਊਦਾ ਹਟ ਸੱਚ ਕਸਵਟੀ ਪਾਗਊਂ॥੪॥

ਈਤ ਉਤ ਨਹਿ ਡੋਲਈ ਧਾਈਐ ਸ਼ੁਭ ਮਾਂਗਊਂ।
ਸਾਧੁ ਸੰਗ ਸ੍ਰੀਚੰਦਰ ਰਸ ਪਾਈਐ ਬਡ ਭਾਗਊ॥੫॥੯੩॥

**ਰਾਮ ਰਾਮ ਜੋਈ ਰਮੈ ਸੋਈ ਰਾਮਾਣਾ।**
**ਹਊਮੈਂ ਜਾਗ ਗਵਾਇ ਕੈ ਹਰਿ ਸੰਗ ਸਮਾਣਾ॥੧॥**

ਪੂਰਾ ਸਤਿਗੁਰੁ ਪਾਈਆ ਸਿਰ ਭਾਣਾ ਭਾਣਾ।
ਜਪ ਜਪ ਨਾਮ ਗੋਵਿੰਦ ਕਾ ਖੋਇਆ ਆਪਾਣਾ॥੨॥
ਸਾਧੁ ਸੰਗ ਰਸ ਆਇਆ ਸੰਤੋਖ ਸੁਜਾਣਾ।
ਸੀਲ ਵਰਤ ਤਪ ਨਿਸ਼ਚਲਾ ਆਸਨ ਬੰਧਾਣਾ॥੩॥
ਅਚੁਤ ਅਲਖ ਅਗਮਇ ਹਰਿ ਸਦ ਸੰਗ ਸੁਹਾਣਾ।
ਮੋਹ ਮਾਇਆ ਵਿਸ਼ ਵਿਸਰੀ ਰਸ ਅਮ੍ਰਿਤ ਪਾਣਾ॥੪॥
ਆਪ ਖੋਇ ਆਪਹਿ ਭਇ ਹਰ ਨੇੜਾ ਆਣਾ।
ਸ੍ਰੀਚੰਦਰ ਸੰਤ ਪਾਇਆ ਅਨੁਭਵ ਰੰਗ ਮਾਣਾ॥੫॥੯੪॥

**ਸੰਤਨ ਕੇ ਪ੍ਰਸਾਦਿ ਤੇ ਹਰਿ ਨਾਮ ਧਿਆਇਆ।**
**ਸਤਿਗੁਰੁ ਪੂਰਾ ਭੇਟਿਆ ਹਰਿ ਦਰਸ਼ਨ ਪ੍ਰੀਤਮੈ ਪਾਇਆ॥੧॥**

ਰਾਮ ਨਾਮ ਗੁਣ ਕੀਰਤਨਿ ਮੰਗਲ ਪਦ ਗਾਇਆ।
ਮੁੱਖ ਅਮਰਿਤ ਸੰਚਾਰ ਕੈ ਮੁਰਦਾ ਜੀਵਾਇਆ॥੨॥
ਵਿਸ਼ੇ ਵਿਕਾਰ ਮਿਟਾਇ ਕੈ ਸੁਖ ਸਾਂਤ ਸਮਾਇਆ।

ਹਉਮੈ ਰੋਗ ਵਿਨਾਸਿਆ ਦਾਰੂ ਹਰਿ ਖਾਇਆ॥੩॥
ਅਗਿਆਨ ਤਿਮਿਰ ਸਭ ਦੂਰ ਭਇਆ ਰਵਿ ਰਸ਼ਿਮ ਦਿਖਾਇਆ।
ਭਰਮਤ ਫਿਰਤ ਵਿਦੇਸ਼ ਮਹਿ ਅਪਨੈ ਘਰ ਆਇਆ॥੪॥
ਜਨਮ ਜਨਮ ਕਾ ਵਿਛੁੜਾ ਪਾਰਬ੍ਰਹਮ ਮਿਲਾਇਆ।
ਕਰੋਧ ਕਾਮ ਹਰਿ ਸ੍ਰੀਚੰਦਰ ਨਿਸ਼ਚਲ ਠਹਰਾਇਆ॥੫॥੮੫॥

**ਰਾਮ ਰਾਮ ਰਮ ਰਾਮ ਰਾਮ ਰਮਿ ਰਾਮ ਰਮੀਜੈ।**
**ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਭੀਜੈ॥੧॥**
ਮਾਧਵ ਮਾਧਵ ਮਾਧਵਾ ਮਾਧਵ ਮਧੁ ਛੀਜੈ।
ਕੈਟਭਜਿਤ ਗੋਪਾਲ ਪ੍ਰਭੁ ਮਰਹਰਣ ਜਪੀਜੈ॥੨॥
ਸ਼ਿਆਮ ਗੋਵਿੰਦ ਗੋਪਾਲ ਦੇਵ ਪ੍ਰਤਿਪਾਲ ਜਨੀਜੈ।
ਗਿਰਿਧਰ ਰਾਵਣ ਹਾਰੀਆ ਦੈਤਿਆਰ ਕਹੀਜੈ॥੩॥
ਅੰਤਰਯਾਮੀ ਸੁਖਨਿਧਾਨ ਕੰਸਾਰਿ ਭਨੀਜੈ।
ਦੀਨ ਦਰਦ ਦੁਖ ਭੰਜਨਹਿ ਸ਼ਤਰੁਨ ਅਨਛੀਜੈ॥੪॥
ਬਨਵਾਰੀ ਵੰਸ਼ੀਧਰਾ ਕੁਵਿਜਾ ਰੰਗ ਗੀਜੈ।
ਸੀਤਾਪਤਿ ਸ੍ਰੀਚੰਦਰ ਕਹਿ ਰਾਧਾਵਰ ਲੀਜੈ॥੫॥੮੬॥

**ਏਕੰਕਾਰ ਆਰਾਧੀਐ ਸਭ ਹੀ ਵਸ ਆਨੈ।**
**ਪਰਮ ਸ਼ਾਂਤ ਸੁਖ ਪਾਈਐ ਚਲਿ ਸਤਿਗੁਰੁ ਭਾਨੈ॥੧॥**

ਗੁਰੁਮੁਖ ਚਲ ਨਿਗਲੀਐ ਹਉਮੈਂ ਹਰਿ ਜਾਣੈ।
ਦਰਗਹ ਬਾਂਹ ਲੁਡਾਈਐ ਰੰਗ ਰਲੀਆਂ ਮਾਣੈ॥੨॥
ਰਾਗ ਨਾਦ ਸਭ ਪਰਿਹਰੈ ਸਚ ਮਾਰਗ ਧਾਣੈ।
ਪ੍ਰਭੁ ਵਿਨ ਅਵਰ ਨ ਪੇਖਣਾ ਤਿਹੁੰ ਲੋਕ ਰਿਆਣੇ।
ਲੇਣਾ ਦੇਣੀ ਏਕ ਸੰਗ ਅਨ ਛੋਡ ਟਿਕਾਣੈ।
ਬਖਸ਼ਿਸ਼ ਬੋਹਲ ਪਾਇਆ ਧਨ ਧਾਨ ਵਧਾਣੈ॥੪॥
ਸਾਧੁ ਸੰਗਤਿ ਕੈ ਵਾਰਣੈ ਜਿਤ ਲਾਗ ਸਿਆਣੈ।
ਦਾਸਨ ਦਾਸਾ ਸ੍ਰੀਚੰਦਰ ਪਾਇਓ ਵਿਰਵਾਣੈ॥੫॥੮੭॥

**ਮੁੰਦਰਾਂ ਕੰਨੀ ਗੁਰੁ ਸ਼ਬਦ ਸਿਧਿ ਹਰਿ ਵਾਈ।**
**ਰਾਮ ਵਿਭੂਤਿ ਤਨ ਮਲੀ ਆਦੇਸ਼ ਜਗਾਈ॥੧॥**
ਗੁਰੁ ਗੋਰਖ ਉਪਦੇਸ਼ਿਆ ਜਨਮੈ ਨਹਿ ਜਾਈ।
ਤਾੜੀ ਲਾਗੀ ਨਾਮ ਮਹਿ ਧੂਣੀ ਹਰਮਾਈ॥੨॥
ਰਾਵਲ ਰਾਮੋ ਰਾਮ ਰਾਮ ਅਚਰਜ ਮਤਿ ਪਾਈ।
ਅਲਖ ਨਿਰੰਜਨ ਗਾਈਐ ਗੁਣ ਭੀਖਿਆ ਤਾਈ॥੩॥
ਰਾਜ ਬਿਹਾਇਆ ਦੁਰਮਤਿ ਧੁਨਿ ਸੁਣੀ ਲਗਾਈ।
ਆਇਆ ਚੇਲੇ ਸੰਗ ਲੈ ਯੋਗੀ ਪਥ ਆਈ॥੪॥
ਸਹਿਜ ਸਮਾਧਿ ਸਮਾਣਿਆ ਅਨ ਆਸ ਚੁਕਾਈ।

ਨਇਨ ਸੰਤੋਖੇ ਰਾਮ ਰੰਗ ਸ੍ਰੀਚੰਦਰ ਗੁਹਾਈ॥੫॥੯੮॥

**ਰਾਮ ਨਾਮ ਸੁਖ ਉਪਜੈ ਪਰਿਹਰ ਜਗ ਆਸਾ।**
**ਮਾਨੁਸ਼ ਕੇਰੀ ਪ੍ਰਾਪਤੀ ਕਾ ਕੂੜਾ ਭਰਵਾਸਾ॥੧॥**

ਦੁਖ ਮੈਂ ਭਾਗਤ ਸੰਗਿ ਤਜਿ ਹਿਤੁ ਸਾਸ ਗਿਰਾਸਾ।
ਲੋਭੀ ਧੋਖੈ ਪੁਤਲਾ ਦੁਖ ਮੈਂ ਭਜ ਪਾਸਾ॥੨॥
ਪ੍ਰੇਮ ਲੋਭ ਵਿਪਰੀਤ ਪਖ ਉਲਟੈ ਅਹਿਸਾਸਾ।
ਅੰਤਰ ਕਾਲੇ ਲੋਭੀਆਂ ਮੰਦ ਮੰਦੇ ਵਾਸਾ॥੩॥
ਸੱਚੇ ਪਰਦਾ ਪਾਇਆ ਜਲ ਗੰਦ ਵਿਨਾਸਾ।
ਤਨ ਧਨ ਜਾਣੈ ਆਪਣਾ ਹਨਿ ਮਿਨੰਨ ਖਾਸਾ॥੪॥
ਮਰਨਾ ਚੀਤ ਨ ਆਇਓ ਜੀਵਨ ਧਰਵਾਸਾ।
ਸੰਤਨ ਕਾਲ ਪਛਾਨਿਆ ਸ੍ਰੀਚੰਦਰ ਸੁਖਾਸਾ॥੫॥੯੯॥

**ਲੋਕ ਲਾਜ ਨਿੰਦਾ ਕੋ ਪਰਿਹਰ ਰਾਮ ਨਾਮ ਚਿਤ ਲਾਈਐ।**
**ਸੱਚੇ ਮਾਰਗ ਚਲਦਿਆਂ ਮਨ ਭੈਅ ਨ ਰਖਾਈਐ॥੧॥**

ਸੱਚ ਪਿਤਾ ਦੋਇ ਪੂਤ ਜਨ ਲਿਵ ਰਖਤ ਮਹਾਈਐ।
ਨਿਰਭੈਅ ਨਿਰਵੈਰ ਪਦ ਸੰਗ ਸੱਚ ਸਹਾਈਐ॥੨॥
ਪਰਮੇਸ਼ਵਰ ਕੈ ਦਾਹਨੈ ਸੱਚ ਵਸਤੁ ਸਦਾਈਐ।
ਬਾਮ ਅੰਗ ਮਹਿ ਕੂੜ ਹੈ ਪਖ ਉਝੜ ਜਾਈਐ॥੩॥

ਸੱਚੇ ਕੇਰਾ ਰੂਪ ਰੰਗ ਕੋ ਸਾਧੂ ਪਾਈਐ।
ਕੂੜਾ ਜਗ ਵਿਵਹਾਰ ਲਖ ਲੋਭੈ ਅਗਵਾਈਐ॥੪॥
ਮਨਮੁਖ ਕੂੜ ਵਿਆਪਿਆ ਕੇਵਲ ਧਨ ਦਾਈਐ।
ਸੱਚਾ ਸਾਧੂ ਸ੍ਰੀਚੰਦਰ ਰਮ ਰਾਮ ਰਮਾਈਐ॥੫॥੯੦॥
**ਸੱਚਾ ਸਤਿਗੁਰੂ ਪੂਰਣੋ ਸੱਚ ਧਰਮਸ਼ਾਲਾ।**
**ਸੱਚੀ ਹਟੀ ਸੰਤ ਸੰਗ ਸੱਚ ਹਰਿ ਮਾਲਾ॥੧॥**
ਗੁਰੁਮੁਖ ਸੱਚ ਵਾਪਾਰੀਐ ਧਨ ਖਟਿਆ ਲਾਲਾ।
ਗੁਰੁਮੁਖ ਗੁਰੁਮੁਖ ਮੇਲ ਕਰਿ ਰਾਮ ਨਾਮ ਸਮਾਲਾ॥੨॥
ਜੌਹਰੀ ਹੀਰੇ ਮਣਿਕੇ ਵਣਜੇ ਪਰਵਾਲਾ।
ਕੌਨ ਕਮੀ ਤਿਸ ਗ੍ਰਿਹਿ ਵਿਚ ਜਿਤ ਸੱਚ ਸਮਾਲਾ॥੩॥
ਸੱਚ ਸੱਚੇ ਤੇ ਪਾਇਐ ਸੱਚੇ ਗੁਣ ਆਲਾ।
ਸੱਚ ਰੰਗ ਨ ਉਤਰੈ ਦੁਖ ਲਹੈ ਉਜਾਲਾ॥੪॥
ਸੱਚੀ ਦਰਗਹ ਸਾਖ ਸੱਚ ਸੱਚ ਧਰਮ ਸੁਖਾਲਾ।
ਸਾਧਨ ਸੱਚ ਵਿਹਾਝਿਆ ਸ੍ਰੀਚੰਦਰ ਭੂਪਾਲਾ॥੫॥੯੧॥
**ਮਾਈ! ਮੈਂ ਸੱਚ ਲਧਿਆ ਸੰਤਨ ਪਹਿ ਜਾਈ।**
**ਪੂਰਣ ਅਵਿਨਾਸ਼ੀ ਗੁਰੂ ਸੱਚ ਪੈਜ ਰਖਾਈ॥੧॥**
ਮੈਂ ਸਿਰ ਗੁਰੂ ਪਹਿ ਭੇਖ ਧਰਿ ਹਰਿ ਸ਼ੁਕਰ ਅਲਾਈ।

ਸ਼ਰੁਤ ਦਿਰਗ ਰਸਨਾ ਨਾਸਿਕਾ ਨਹਿ ਹਰਕਤ ਕਾਈ॥੨॥
ਕਾ ਕੋ ਵਰਜੈ? ਕੋ ਰਹਹਿ? ਜਭ ਸਵਾਸ ਪਰਾਈ।
ਕਾਢੋ ਕਾਢੋ ਸਭ ਭਨੈ ਸਬੰਧੀ ਪਾਈ॥੩॥
ਜੋ ਹਿਤ ਰਾਖ ਭਨਤ ਹੈ ਬਾਵਰ ਸਭ ਗਾਈ।
ਮਾਰਗ ਏਕੋ ਪਾਇਆ ਗੁਰੁ ਚਰਣ ਸਿਧਾਈ॥੪॥
ਆਵਣ ਜਾਣਾ ਰਹਿ ਗਇਆ ਚੂਕੀ ਅਨ ਧਾਈ।
ਰਾਮ ਨਾਮ ਸਤ ਸ੍ਰੀਚੰਦਰ ਮੁਖ ਕਹਹੁ ਲੁਗਾਈ॥੫॥੯੨॥
**ਸਤਿਗੁਰੂ ਪੂਰਾ ਪਾਇਕੈ ਚਰਣਾਮਿਰਤ ਘੂਟਾ।**
**ਅਨੁਭਵ ਸ਼ਬਦ ਪ੍ਰਕਾਸ਼ਿਆ ਸਭ ਬੰਧਨ ਤੂਟਾ॥੧॥**
ਮੈਂ ਮੇਰੀ ਹਉਮੈਂ ਗਈ ਮਮਤਾ ਮਦ ਛੂਟਾ।
ਰਾਮ ਨਾਮ ਧਨ ਲਾਧਿਆ ਸੱਚ ਪੁੰਜ ਅਖੂਟਾਂ॥੨॥
ਹਮ ਕਾਹੂੰ ਕੇ ਸ਼ਤਰੂ ਨਹਿ ਕੋ ਮਿਤਰ ਨ ਜੂਟਾ।
ਆਪਾ ਪਰਕਾ ਦੂਰ ਭਇਆ ਅਮ੍ਰਿਤਰਸ ਘੂਟਾ॥੩॥
ਉਜਲ ਕਮਲ ਸੁਧਾ ਭਇਆ ਵਿਨ ਸੂਰ ਸਰੂਟਾ।
ਵਿਸ਼ ਵਿਸ਼ਿਆਂ ਸੰਗਿ ਭਰਮਤਾ ਗੁਰੁ ਸ਼ਬਦੀ ਛੂਟਾ॥੪॥
ਏਕੋ ਏਕ ਪਛਾਣਿਆ ਅਨ ਰਿਸ਼ਤਾ ਟੂਟਾ।
ਹਰਿ ਦਾਸਨ ਕੋ ਦਾਸਰਾ ਸ੍ਰੀਚੰਦਰ ਸੁ ਗੂਟਾ॥੫॥੯੩॥

**ਸੋਈ ਥਾਨ ਸੁਹਾਵਣਾ ਜਿਤ ਪ੍ਰੀਤਮ ਵਾਸਾ।**
**ਦਰਸ਼ਨ ਪੇਖਾ ਜਾਇ ਕੈ ਸਫਲਹਿ ਮਮ ਸਾਸਾ॥੧॥**
ਮਨ ਮੁਰਝਾਇ ਆਨ ਪਹਿ ਜਾ ਹੋਇ ਨਿਰਾਸਾ।
ਧਨ ਵਿਨ ਗੁਰੁ ਹੀ ਮਾਨ ਦੈ ਰੰਕਨ ਰਖ ਪਾਸਾ॥੨॥
ਰੋਗੀ ਕੁਸ਼ਟੀ ਪ੍ਰਾਣੀਆਂ ਘਰ ਔਸ਼ਧਿ ਰਾਸਾ।
ਕੰਚਨ ਕਾਇਆਂਕਾਰ ਕਰਿ ਵੇਦਨ ਸਭ ਨਾਸਾ॥੩॥
ਤਮ ਅਗਿਆਨ ਪਲਾਇਆ ਰਵਿ ਰਸ਼ਿਮ ਪ੍ਰਕਾਸ਼ਾ।
ਦਹਦਿਸਿ ਚਾਨਣ ਹੋਇਆ ਭਰਮ ਵਿਰਤਿ ਹਰਾਸਾ॥੪॥
ਦਾਸਨ ਦਾਸਾ ਦਾਸ ਹਉਂ ਵਾਸਹਿ ਪਗ ਪਾਸਾ।
ਦਿਆਲ ਦਮੋਦਰ ਮਾਧਵਾ ਸ੍ਰੀਚੰਦਰ ਅਵਾਸਾ॥੫॥੯੪॥
**ਵਿਨ ਸਾਧੁ ਜਗ ਜੀਵਨਾ ਪਾਵਕ ਮਹਿ ਜਲਨਾ।**
**ਤੜਪਤ ਅਹਿਨਿਸਿ ਰੈਣ ਦਿਨ ਕਹੂੰ ਪਰਤ ਨ ਕਲਨਾ॥੧॥**
ਸ਼ਾਂਤਿ ਨ ਆਵਤ ਨਾਗ ਉਰ ਤਜ ਚੰਦਨ ਪਲਨਾ।
ਪਾਣੀ ਸੀਤਲ ਨਹਿ ਲਹਾ ਅਠਸਠਿ ਸਰ ਮਲਨਾ॥੨॥
ਅੰਤਰਿ ਅਗਨਿ ਬੁਝਈ ਹਿਮਗਿਰਿ ਦਲ ਗਲਨਾ।
ਸਾਗਰ ਉਰ ਮਹਿ ਜਲ ਰਹਾ ਬ੍ਰਿਕਸ਼ਨ ਚਿਤ ਬਲਨਾ॥੩॥
ਲੱਖ ਚੌਰਾਸੀਹ ਯੌਨੀ ਕਾ ਮਨ ਭਾਂਤ ਉਵਲਨਾ।

ਪਾਹਨ ਅੰਤਰ ਅਗਨਿ ਘਰ ਥਿਰ ਭਇਓ ਅਚਲਨਾ॥੪॥
ਸਰ ਸੀਤਲ ਸੰਤਨ ਸਭਾ ਮਾਨਸ ਕੋ ਬਲਨਾ।
ਸ੍ਰੀਚੰਦਰ ਥਿਰ ਗਹਿਰ ਮਹਿ ਕਬਹੂੰ ਨਹਿ ਟਲਨਾ॥੫॥੯੫॥
**ਸਭ ਸੁਰ ਜਾਂ ਕੋ ਵੰਦਤੇ ਸੋ ਦੇਵਨ ਦੇਵਾ।**
**ਕਵਨੈ ਕਮਲ ਵਿਰਾਜ ਕੈ ਕਮਲਜ ਰਚਤੇਬਾ॥੧॥॥**
ਕੇਲਾਸ਼ੈ ਤਾੜੀ ਲਗਾ ਸ਼ੰਕਰ ਲਹਿਓ ਭੇਵਾ।
ਕਹਾ ਨਾਰਾਇਣ ਕਸ਼ੀਰ ਸਿੰਧੁ ਲਛਮੀ ਚਰ ਸੇਵਾ॥੨॥
ਵੈਕੁੰਠਹਿ ਸਿਥਤ ਕਲਪਦਰੁਮ ਸੁਰਧੇਨੁ ਅਛੇਵਾ।
ਆਰਾਧਤ ਚਿੰਤਾਮਣਿ ਰੋਗ ਨ ਨਸਟੇਵਾ॥੩॥
ਕੁਵੇਰ ਸੁਮੇਰੁ ਗਣੇਸ਼ ਸ਼ੇਸ ਗੰਧਰਵ ਕਿੰਨਰੇਵਾ।
ਹੰਸ ਅਨਲ ਖਗਪਤਿ ਹੁਮਾ ਅਨ ਅਨਿਕ ਲਖੇਵਾ॥੪॥
ਵਿਨ ਸੰਤਨ ਕੀ ਰਸਨ ਤੇ ਨਹਿ ਜਾਨ ਸਕੇਵਾ।
ਸਭ ਤਜਿ ਸਾਧੁ ਸ਼ਰਣ ਮਹਿ ਸ੍ਰੀਚੰਦਰ ਰਮੇਵਾ॥੫॥੯੬॥
**ਏਕੋ ਨਾਮ ਆਧਾਰ ਹੈ ਜਿਤ ਮਨ ਆਘਾਈ।**
**ਤ੍ਰਿਸ਼ਣਾ ਭੂਖ ਨ ਕਾ ਰਹੈ ਨਿਧਿ ਸੁਖ ਸਮਾਈ॥੧॥**
ਕਾਰੈ ਨਾਮਹਿ ਲਗਿਆ ਮਨ ਤਨ ਸਰਸਾਈ।
ਮਿਥਿਆ ਮੋਹ ਭਰਮ ਵਿਨਸਨਾ ਸਭ ਦੂਰ ਪਲਾਈ॥੨॥

ਸੱਚਾ ਸਤਿਗੁਰੁ ਸੇਵੀਐ ਤਮ ਦਿਆ ਉਡਾਈ।
ਏਕੰਕਾਰ ਆਰਾਧਿਆ ਜਿਨ ਸ੍ਰਿਸ਼ਟ ਉਪਾਈ॥੩॥
ਅਸਟ ਸਿਧਿ ਕਰਤ ਵਸੀ ਆਦੇਸ਼ ਤਕਾਈ।
ਗੁਣ ਗਾਵਹਿ ਗੁਣ ਉਚਰਹਿ ਗੰਧ ਪ੍ਰਗਟਿਆਈ॥੪॥
ਰਾਮ ਨਾਮ ਜਪ ਜਾਪ ਕੋ ਸਤ ਸੰਗ ਵਡਾਈ।
ਸਾਧੁ ਸੇਵ ਸ੍ਰੀਚੰਦਰ ਰਮ ਅੰਤਰ ਮੁਖ ਥਾਈ॥੫॥੯੭॥

**ਗੋਵਿੰਦ ਗੋਵਿੰਦ ਗਾਈਐ ਗਨ ਪਾਪ ਪਰਾਣੈ।**
**ਅੰਤ ਵਸਿਆ ਪਾਰਬ੍ਰਹਮ ਗੁਣ ਅਗਮ ਸਮਾਨੈ॥੧॥**
ਅੰਧਘੋਰ ਅਗਿਆਨ ਮਹਿ ਪ੍ਰਗਟਿਓ ਨਭ ਭਾਨੈ।
ਤਰੁ ਪਰਮਲ ਤਨ ਵੇੜਿਆ ਸੀਤਲ ਨਾਗਾਨੈ॥੨॥
ਦੁਰਮਤਿ ਉਝੜ ਭਰਮਤੋ ਚਿਤ ਗਇਓ ਠਿਕਾਨੈ।
ਕੀਰਤਿ ਹਰਿ ਹਰਿ ਰਾਮ ਨਾਮ ਨਿਤ ਰਸਨਾ ਗਾਨੈ॥੩॥
ਭਵ ਜਲਨਿਧਿ ਬੂਡਤ ਹੁਤੇ ਬੋਹਿਥ ਹਰਿ ਪਾਨੈ।
ਗੁਣ ਨਿਧਾਨ ਸਿਧਿ ਪਾਈਐ ਰਿਦ ਭੂਮਿ ਖਦਾਨੈ॥੪॥
ਜਹਿ ਜਹਿ ਜਾਇਐ ਦੇਸ਼ ਮਹਿ ਲਹਿਓ ਬੜ ਮਾਨੈ।
ਨਾਰਾਇਣ ਭਜਿ ਸ੍ਰੀਚੰਦਰ ਸਭ ਦੂਖਨ ਹਾਨੈ॥੫॥੯੮॥

**ਸੰਤ ਰੇਣੁ ਮਸਤਕ ਧਰੀ ਜਾਗੈ ਵਡਭਾਗਾ।**

**ਜਨਮ ਜਨਮ ਕਾ ਸੋਇਆ ਗੁਰੁ ਸ਼ਬਦੀ ਜਾਗਾ॥੧॥**
ਕਾਲਖ ਪਾਪ ਵਿਕਾਰ ਕੇ ਧੋਇ ਸਭ ਦਾਗਾ।
ਲਹਿਰੀ ਨਾਲ ਪਛਾੜਿਆ ਮਨ ਕੰਠੇ ਲਾਗਾ॥੨॥
ਕਰਮ ਵਿਹੂਣਾ ਦੁਰਮਤੀ ਦੁਰਮਤੀ ਪਾਗਾ।
ਫੇਰੇ ਜਨਮ ਅਨੇਕ ਕੇ ਕਾਟੇ ਮੋਹ ਤਾਗਾ॥੩॥
ਧਰਮ ਰਾਇ ਅਭ ਕਿਆ ਕਰਹਿ ਦਫਤਰ ਲਗਿ ਜਾਗਾ।
ਗਈ ਬਹੋੜ ਮਿਲਾਇਆ ਠਹਿਰਾਇਓ ਭਾਗਾ॥੪॥
ਮਾਇਆ ਪੈਖੜ ਪੈਰ ਕਾ ਕਟ ਡਾਰੋ ਖਾਗਾ।
ਸੇਵਕ ਕਾ ਸੇਵਕ ਭਇਆ ਸ੍ਰੀਚੰਦਰ ਸੁਭਾਗਾ॥੫॥੯੯॥
**ਕਿਆ ਗੁਣ ਤੇਰੇ ਸਮਹਲੈ ਗੋਵਿੰਦ ਗੋਸਾਈਂ।**
**ਨਵ ਨਿਧਿ ਸਿਧਿ ਠਾਕੁਰ ਦਈ ਸਭਿ ਭੂਖ ਗਵਾਈ॥੧॥**
ਜਨਮ ਜਨਮ ਕੇ ਰੰਕ ਜਨ ਥਾਪਿਓ ਮਹਿਸਾਈ।
ਨਾਮ ਪ੍ਰਭੁ ਗੋਵਿੰਦ ਕੇ ਸਭ ਸ੍ਰਿਸ਼ਟ ਤਰਾਈ॥੨॥
ਜਲਤੀ ਅਗਨਿ ਅਖੰਡ ਜਵਾਲ ਸੀਤਲ ਰਸ ਪਾਈ।
ਵਿਸ਼ਿਆਂ ਵਿਸ਼ੈ ਨਿਵਾਰ ਕੈ ਅਮ੍ਰਿਤ ਸਰਸਾਈ।
ਬਹੁ ਯੋਨੀ ਮਹਿ ਭਰਮਤੇ ਨਿਸ਼ਚਲ ਠਹਿਰਾਈ।
ਪਾਪ ਨਦੀ ਪਰਵਾਹ ਬੀਚ ਨਾਵਕ ਹਰਿ ਰਾਈ॥੪॥

ਭੁਜ ਗਹਿ ਉਪਰ ਚਾੜ੍ਹਿਆ ਕੰਠੇ ਦੀਏ ਲਾਈ।
ਬਲਿਹਾਰੀ ਸ੍ਰੀਚੰਦਰ ਗੁਰੁ ਜਿਤ ਸੋਝੀ ਆਈ॥੫॥੧੦੦॥

**ਆਕਲ ਅਕਲ ਲੁਭਾਇਆ ਅਹੰਕਾਰ ਵਿਗੂਤਾ।**
**ਮੋਹ ਮਾਇਆ ਉਰ ਪਾਇ ਕੈ ਭਰਮੈ ਵਿਚ ਸੂਤਾ॥੧॥**
ਨਿਤ ਨਿਤ ਸਾਸ ਵਿਲੋਕਈ ਨੈਣੀ ਯਮ ਦੂਤਾ।
ਚਿੱਤਰ ਗੁਪਤ ਲਿਖ ਰਾਖਿਆ ਦਫਤਰ ਅਨਛੂਤਾ॥੨॥
ਕਾਲੇ ਕਾਲੇ ਲੇਖ ਲਿਖ ਕਾਲੇ ਮਗ ਜੂਤਾ।
ਯਮਪੁਰ ਵਧੇ ਮਾਰੀਅਹਿ ਪਿਤ ਮਾਤ ਪੂਤਾ॥੩॥
ਕਰਦਮ ਮਹਿਸ਼ੀ ਲੀਬੜੀ ਪੂਛ ਵਗਹਿ ਛੂਤਾ।
ਮਨਮੁਖ ਸੰਗਤਿ ਦੁਖ ਘਨਾ ਸੁਖ ਨਾਹਿ ਲੂਤਾ॥੪॥
ਗੁਰੁਮੁਖ ਹਰਿਗੁਣ ਗਾਵਣਾ ਤਜ ਅੰਤਰ ਹੂਤਾ।
ਅਸਤੋ ਮਦ ਅਲਮਸਤ ਮਤ ਸ੍ਰੀਚੰਦਰ ਅਵਧੂਤਾ॥੫॥੧੦੧॥

**ਗੋਵਿੰਦ ਗੁਣੀ ਨਿਧਾਨ ਹਰਿ ਪ੍ਰਭੁ ਸਿਮਰ ਮਨ।**
**ਸਭ ਕਿਛੁ ਤਿਸ ਹੀ ਕੇਰ ਤਨ ਮਨ ਅਪਰ ਧਨ॥੧॥**
ਕਿਛੁ ਨ ਚਲੈ ਉਪਾਵ ਲਾਖੋਂ ਕਰਿ ਯਤਨ।
ਜੋ ਕਰਣਾ ਤਿਸ ਆਪ ਮੰਤਰ ਨ ਕਾਹੂੰ ਜਨ॥੨॥
ਪਰਿਹਰਨ ਖਾਵਣ ਵਥ ਰਾਖੀ ਆਪ ਮਨ।

ਕੀੜੇ ਪਾਥਰ ਵੀਚ ਰਹਿ ਹੈਂ ਅਤਿ ਪ੍ਰਸੰਨ॥੩॥
ਜਲ ਮਹਿ ਥਲ ਦੇਤ ਲਗਨ ਨ ਏਕ ਛਿਨ।
ਧਨਵਾਨਨ ਕੋ ਰੰਕ ਰੰਕਨ ਅਤੁਟ ਧਨ॥੪॥
ਉਥਲ ਪੁਥਲੇ ਕਾਜ ਕਾਰਣ ਜੋ ਕਰਨ।
ਸ੍ਰੀਚੰਦਰ ਆਰਾਧ ਪਲ ਪਲ ਨਹਿ ਪਤਨ॥੫॥੧੦੨॥
**ਜੋ ਜੋ ਜਗ ਮਹਿ ਉਪਜਿਆ ਤਿਸ ਚਲਣ ਵੇਲਾ।**
**ਕੇਤੇਊ ਪਾਂਵ ਪਸਾਰ ਲੇ ਉਠ ਜਾਣ ਅਕੇਲਾ॥੧॥**
ਕਵਜਾ ਕੀਨਸੀ ਧਰਣੀ ਸਭ ਧਰਣੀ ਧਕਤੇਲਾ।
ਖੜੇ ਸ਼ਿੰਗਾਰੇ ਗਜ ਬਰੇ ਰਥ ਅਸ਼ਵ ਤਬੇਲਾ॥੨॥
ਦਾਸੀ ਦਾਸਨ ਰਾਣੀਆਂ ਸੁਤ ਸੁਤਾ ਕਬੇਲਾ।
ਸੈਨ ਸਾਕ ਸਨਬੰਧ ਬੰਧੂ ਸੰਗਨ ਸਭ ਮੇਲਾ॥੩॥
ਅਰਬ ਖਰਬ ਦ੍ਰਵਿਐ ਭਾਂਡ ਸਾਲ ਆਭਰਣ ਸਕੇਲਾ।
ਪਛਤਾਵਾ ਧਰ ਸੀਸ ਪੈ ਭਾਰਾ ਸਰਿ ਪੇਲਾ॥੪॥
ਚਲਿਆ ਵਿਖੜੇ ਮਾਰਗੈ ਬਡ ਜੰਗਲ ਬੇਲਾ।
ਰਾਮ ਨਾਮ ਜਪ ਸ੍ਰੀਚੰਦਰ ਹੋਏ ਸੰਤਨ ਚੇਲਾ॥੫॥੧੦੩॥
**ਮੋਹਿਨੀ ਮਾਇਆ ਮੋਹਿਆ ਸਗਲੋ ਸੰਸਾਰਾ।**
**ਕੋਟਿਨ ਮਹਿ ਵਿਰਲੇ ਕੋਊ ਜਿਨ ਗਿਆਨ ਉਜਾਰਾ॥੧॥**

ਵੇਖੈ ਝਿਲਮਿਲ ਚਮਕਣਾ ਆਕਾਸ਼ ਸਿਤਾਰਾ।
ਬੂਝਤ ਵੇਦਗਿਆ ਢਿਗਹਿ ਜਾਇ ਕਿਸਮਤ ਕਿਮਿ ਤਾਰਾ॥੨॥
ਤਿਫਲ ਤੱਸਲੀ ਡਾਰ ਕੈ ਧਨ ਲੂਟਿਓ ਸਾਰਾ।
ਬਾਤਨ ਬਾਤ ਪੁਚਾਰਿਆ ਤੁਵ ਅਵਧਿ ਅਪਾਰਾ॥੩॥
ਪੁੰਨ ਦਾਨ ਤਿਥਿ ਵਾਰ ਲਖਿ ਗ੍ਰਹਿ ਮੰਤਰ ਉਚਾਰਾ।
ਨਿਕਟ ਨ ਆਵੈ ਕਾਲ ਮੁੰਹ ਕੀਨੇ ਉਪਚਾਰਾ॥੪॥
ਪਿਤਾ ਪ੍ਰਹਲਾਦ ਨ ਜਾਨਿਆ ਵਸ ਅੰਧ ਗੁਬਾਰਾ।
ਸ੍ਰੀਚੰਦਰ ਭਵ ਥਿਰ ਨਹੀ ਭਜਿ ਰਾਮ ਮੁਰਾਰਾ॥੫॥੧੦੪॥

**ਬੜੇ ਤੁਮਾਰੇ ਕਹਿ ਗਏ ਪਿਤੁ ਮਾਤ ਪਿਤਾਮਾ।**
**ਤੂੰ ਹੀਂ ਕਿਆ ਏਕਲ ਰਹਹਿ ਮੋਹਿਓ ਹਰਿ ਬਾਮਾ॥੧॥**
ਅਜ ਰਘੂ ਪ੍ਰੀਸਤ ਨਾਕ ਸੇ ਦਸ਼ਰਥ ਸਣ ਰਾਮਾ।
ਮੰਧਾਤਾ ਪਿਰਥੂ ਵੇਣੂ ਕੁਰ ਸ਼ਾਂਤਨੁ ਅਸ਼ਵਥਾਮਾ॥੨॥
ਕਰਣ ਦੁਰਯੋਧਨ ਧਰਮ ਰਾਜ ਵਭੁਰਵਾਹਨ ਨਾਮਾ।
ਜਨਮੇਜੇ ਮੇਧਾ ਸੁਰਾਂਕ ਅਰਜੁਨ ਵਰ ਸ਼ਿਆਮਾ॥੩॥
ਅਭਿਮਨਯੂ ਵੈਰਾਇ ਨਿਰਗ ਮਿਥਿਲੇਸ਼ ਭਿਰਾਮਾ।
ਜਰਾਸੰਧ ਸ਼ਿਸ਼ੁਪਾਲ ਕੰਸ ਰਾਵਣ ਅਹਿੰ ਭਾਮਾ॥੪॥
ਅਗਿਣਤ ਗਏ ਜਾਨਹੀ ਮੂਰਖ ਮਨ ਕਾਮਾ।

ਥਿਰ ਨਾਰਾਇਣ ਸ੍ਰੀਚੰਦਰ ਭਜਿ ਹਰਿ ਹਰਿ ਰਾਮਾ॥੫॥੧੦੫॥

**ਹੇ ਮਨ! ਰਾਮ ਧਿਆਇ ਲੇ ਜੋ ਸੰਗੀ ਹੈ ਤੇਰੋ।**
**ਜਗ ਦਿਨ ਚਾਰ ਸੁਹਾਵਣਾ ਉਠ ਚਲਸੀ ਡੇਰੋ॥੧॥**

ਦੁਰਜਨ ਸਿਰ ਪਰ ਖੜਾ ਹੈ ਕਰ ਖੜਗ ਉਜੇਰੋ।
ਕਿਆ ਜਾਨੈ ਕਵਨੈ ਘੜੀ ਕਬ ਆਫਤ ਗੇਰੋ॥੨॥
ਦਿਨਸੁ ਨ ਮਾਰਗ ਟੋਲਿਆ ਨਿਸਿ ਅੰਧ ਅੰਧੇਰੋ।
ਆਂਧੀ ਝੰਝਾਵਤ ਨੇ ਬੜ ਬ੍ਰਿਕਸ਼ ਨਿਬੇਰੋ॥੩॥
ਤੁਛ ਤਿਰਣਨ ਕੋ ਆਲਹਣਾ ਧਰ ਪਰੈ ਵਿਖੇਰੋ।
ਗਹਿਰ ਪੜੀ ਨਭ ਮੰਡਲੈ ਚਿਤਵਨ ਦਿਰਗ ਹੇਰੋ॥੪॥
ਅਜਹੁੰ ਸਮਝ ਭਜ ਰਾਮ ਨਾਮ ਖਸ ਕਰੋ ਬਸੇਰੋ।
ਵਿਨ ਗੋਪਾਲਹੁੰ ਸ੍ਰੀਚੰਦਰ ਕੋ ਆਹਿ ਨ ਨੇਰੋ॥੫॥੧੦੬॥

**ਰੇ ਮਨ! ਗਹਲੇ ਬਾਵਲੇ ਕਹੁ ਰਾਮ ਪੁਕਾਰਾ।**
**ਨਾਰਾਇਣ ਉਸਤਤਿ ਵਿਨਾ ਦਹਿਦਿਸਿ ਅੰਧਿਆਰਾ॥੧॥**

ਜਪ ਜਪ ਨਾਮ ਗੋਵਿੰਦ ਕਾ ਪਾਇਓ ਉਜਿਆਰਾ।
ਸੰਨੀ ਮੂਲ ਨ ਲਗਈ ਮਨ ਜਾਗਨਹਾਰਾ॥੨॥
ਵਖ ਲਹੈ ਘਰ ਆਪਣੀ ਮਣਿ ਮੋਲ ਅਪਾਰਾ।
ਧਰਣੀ ਦੇਖ ਪਗ ਧਾਰੀਐ ਕਿਓਂ ਪੇਖਤ ਤਾਰਾ॥੩॥

ਚਰਣ ਨਇਨ ਸੋਂ ਗਰਤ ਲਖ ਉਰ ਕਰਹੁ ਸੰਭਾਰਾ।
ਹਰਿ ਕੇ ਨਾਮ ਵਿਹੂਨਿਆ ਦੁਖ ਨਰਕ ਗੁਬਾਰਾ॥੪॥
ਭਜਿ ਗੋਵਿੰਦ ਦਿਆਲੁ ਹਰਿ ਮਾਧਵ ਕਰਤਾਰਾ।
ਸ੍ਰੀਚੰਦਰ ਪੁਨਿ ਪੁਨਿ ਕਹਹੁ ਸ੍ਰੀ ਰਾਮ ਮੁਰਾਰਾ॥੫॥੧੦੭॥
**ਗੁਰੁ ਹਰਿ ਜਗ ਮਹਿ ਆਇ ਕੇ ਧੁਨਿ ਵਸਿ ਬਜਾਈ।**
**ਸੁਧਿ ਭੂਲਿ ਗੋ ਵਛੜਿਆਂ ਪ੍ਰਭੁ ਉਰ ਸਿਧਾਈ॥੧॥**
ਮਹਾ ਗਵਾਰ ਗੋਪਾਲ ਗਣ ਪਨਹੀ ਨਹਿ ਪਾਈ।
ਕਪਿ ਮੰਡਲ ਭਾਲੁਕ ਮੂੰਹ ਅਰਪਿਤ ਨਿਜ ਜਾਈ॥੨॥
ਰੰਗ ਰੂਪ ਵਿਨ ਗੋਪਿਕਾ ਚਿਤ ਕਾਨ ਬਸਾਈ।
ਸ਼ਿਆਮ ਨ ਜਾਨੈ ਸੋਹਣੀ ਨਾਦੈ ਵਿਸਮਾਈ॥੩॥
ਜੇ ਪਤਿ ਕੋ ਪਤਨੀ ਸੁਝੈ ਤਬ ਵਸਨ ਹਰਾਈ।
ਜਗ ਸਭ ਪਰਦੇ ਪੇਖਈ ਬੇਪੜਦ ਗੋਸਾਈਂ॥੪॥
ਮੂੜ੍ਹ ਆਇ ਹਰਿ ਚਰਣ ਮਹਿ ਜਗ ਪੂਜ ਕਹਾਈ।
ਸ੍ਰੀਚੰਦਰ ਸ਼ਰੁਤਿ ਲਾਇ ਕੇ ਸੁਨੀਐ ਪ੍ਰਭੁ ਰਾਈ॥੫॥੧੦੮॥
**ਨਮਸਕਾਰ ਬਹੁਵਾਰ ਕੀ ਇਕਸੁ ਹਰ ਆਗੈ।**
**ਸਮਸਰ ਦੂਜਾ ਕੋ ਨਹੀਂ ਜਿਹਿ ਲਾਵਊਂ ਲਾਗੈ॥੧॥**
ਅਸੰਖ ਦੇਵ ਵਰ ਦੇਵੀਆਂ ਦਰ ਪਰ ਥਿਤਿ ਮਾਂਗੈ।

ਅਸ਼ਟਦਸੇ ਸਿਧਿ ਨਵਨਿਧਿ ਦੈ ਬੇਰਿ ਸੁ ਤਿਆਗੈ॥੨॥
ਕੇਤੇ ਮਾਂਗਤ ਧਰਮ ਰਤਿ ਕੋ ਕਰਮਾਨੁਰਾਗੈ।
ਕੇਤੇ ਰਾਜਨ ਵਿਰੋਧਤਾ ਕੇਤੇ ਸ਼ੁਭ ਯਾਗੈ॥੩॥
ਕੇਤੇ ਭਗਤੀ ਭਾਵ ਸਿਓਂ ਹਰਿ ਸਿਮਰਨ ਪਾਗੈ।
ਕੇਤੇ ਗੁਣ ਗਣ ਯਾਚਈ ਕੇਤੇ ਚਮਕਾਗੈ॥੪॥
ਕੇਤੇ ਸਹਜ ਸਮਾਧਿ ਲਿਵ ਕੇਤੇ ਵੇਰਾਗੈ।
ਪਾਰਬ੍ਰਹਮ ਪ੍ਰਭੁ ਸ੍ਰੀਚੰਦਰ ਦੇਵਤ ਸਰਵਾਗੈ॥੫॥੧੦੯॥

**ਊਚੇ ਤੇ ਊਚੇ ਪ੍ਰਭੁ ਹਮ ਸ਼ਰਣ ਤੁਮਾਰੀ।**
**ਦਾਸਨ ਦਾਸੇ ਦਾਸ ਕੀ ਰਖ ਪੈਜ ਮੁਰਾਰੀ॥੧॥**
ਚਾਦਰ ਸੇਤ ਓਢਾਇ ਕੇ ਨਹਿ ਕੀਜੈ ਕਾਰੀ।
ਤ੍ਰਿਹੁ ਲੋਕਨ ਕੋ ਰਾਜ ਭੋਗ ਕਿਮ ਵਨਹਿ ਭਿਖਾਰੀ॥੨॥
ਜਿਹਿ ਦਰ ਜਗ ਵਰਸਾਵਈ ਤਿਹ ਹੋਏ ਹਟਤਾਰੀ।
ਸਾਗਰ ਮਿਹਰੰਮਤ ਸੁਧਾ ਤੁਮ ਕਰਿਓ ਖਾਰੀ॥੩॥
ਜਿਹਿ ਥਿਤਿ ਵਿਪਦਾ ਹਰਨ ਹਿਤ ਜਨ ਕਰਤ ਪੁਕਾਰੀ।
ਕਿਆ ਅਭ ਵੇ ਘਰ ਘਰ ਫਿਰਹਿ ਅਪਦਾ ਕੀ ਮਾਰੀ॥੪॥
ਤੁਮ ਹੀ ਕਊਂ ਲੱਜਾ ਪਰਹਿ ਜਭ ਅੰਗ ਉਘਾਰੀ।
ਤੁਠਾ ਸੱਚਾ ਪਾਤਸ਼ਾਹ ਸ੍ਰੀਚੰਦਰ ਸਮਾਰੀ॥੫॥੧੧੦॥

**ਤੇਰੇ ਦਾਸੇ ਸਭ ਕਹਹਿ ਅਵਿਨਾਸ਼ੀ ਰਾਜੇ।**
**ਆਪਨ ਮੇਲੇ ਆਪ ਮਹਿ ਸਭ ਪਰਦੇ ਕਾਜੇ॥੧॥**
ਰੂਪ ਦਿਵਾਇਓਂ ਆਪਨੋ ਕਰਿ ਮਿਹਰ ਦਰਾਜੇ।
ਧਰਣੀ ਵਿਚਰਤ ਮਸਕ ਸੇ ਕੀਨੇ ਖਗਰਾਜੇ॥੨॥
ਹਸਤੀ ਸਿਆਲ ਭਗਾਇਨ ਗਾਜੇ ਹਰਿ ਗਾਜੇ।
ਕੌਨ ਵਿਚਾਰੇ ਜੰਤ ਜਗ ਸੁਰਦੇਵ ਨ ਤਾਜੇ॥੩॥
ਵਿਨ ਆਯੂਧ ਰਣਖੇਤ ਜਿਤ ਯਸ਼ ਦੁਦੰਭੀ ਵਾਜੇ।
ਦੁਸ਼ਟਨ ਸੇਨਾ ਮਘਨ ਘਨ ਵਿਨ ਵਾਯੁ ਸੁ ਭਾਜੇ॥੪॥
ਸਭ ਵਿਧਿ ਤੁਮ ਹੀ ਰਾਖਤਾ ਦਾਸਨ ਕੀ ਲਾਜੇ।
ਸਿਰ ਸ਼ਾਹਾਂ ਪਾਤਿਸ਼ਾਹ ਹਰਿ ਸ੍ਰੀਚੰਦਰ ਵਿਰਾਜੇ॥੫॥੧੧੧॥
**ਦਾਸ ਤੇਰੀ ਕੀ ਪਾਰਬ੍ਰਹਮ ਪੂਰਣ ਵਡਿਆਈ।**
**ਲਾਖ ਕੋਟਿ ਦੂਰ ਯਤਨ ਸੋਂ ਨਹਿ ਘਟਤ ਘਟਾਈ॥੧॥**
ਸਭ ਕਾਰਣ ਕਰਤਾ ਕਰੈ ਸਭ ਵਿਓਂਤ ਵਣਾਈ।
ਉਠਤ ਮੌਜ ਜਲ ਨਦੀ ਵਹਿ ਧੂਸਰਿ ਧੂਲਿ ਛਾਈ॥੨॥
ਹਰੇ ਭਰੇ ਤਰੁ ਉਪਵਨਹਿ ਪਾਵਕ ਪਸਰਾਈ।
ਗੈਬੀ ਨਾਦ ਵਜਾਇਆ ਗੈਬੀ ਦਲ ਆਈ॥੩॥
ਧਰਣੀ ਖੁਸ਼ਕ ਪਹਾੜ ਮਹਿ ਰਸ ਪਸਰਿਓ ਧਾਈ।

ਖਗ ਖੰਡੇ ਅਸਿ ਲੋਹ ਘਟ ਨਭ ਤੇ ਵਰਸਾਈ॥੪॥
ਮਿਰਤਕ ਪ੍ਰਾਣਨ ਪਾਇ ਕੈ ਜਨ ਦੁਸਟ ਕੁਹਾਈ।
ਏਕ ਮੁਖ ਸ੍ਰੀਚੰਦਰ ਕਾ ਕਿਮਿ ਹਰਿ ਗੁਣ ਗਾਈ॥੫॥੧੧੨॥

**ਬੜੇ ਮੇਰੇ ਸਾਹਿਬਾ ਤੁਧ ਅੰਤ ਨ ਜਾਨਾ।**
**ਆਖਣ ਆਖ ਨ ਜਾਪਈ ਬੜ ਚੋਜ ਵਿਡਾਨਾ॥੧॥**
ਅਗਿਣਤ ਕੀਤੇ ਜੀਅ ਜੰਤੁ ਅਗਿਣਤ ਅੰਨ ਦਾਣਾ।
ਅਗਿਣਤ ਭੋਗ ਭੁਗਾਇਨ ਅਗਿਣਤ ਮੁਖ ਭਾਣਾ॥੨॥
ਅਗਿਣਤ ਸਿਧ ਸਮਾਧਿ ਸਾਧਿਅ ਥਿਰ ਲਹਿਓ ਟਿਕਾਣਾ।
ਅਗਿਣਤ ਖੰਡ ਪਾਤਾਲ ਨਭ ਅਗਿਣਤ ਆਡਾਣਾ॥੩॥
ਅਗਿਣਤ ਛਤਰ ਝੁਲਾਂਇਦੇ ਅਗਿਣਤ ਵਿਨ ਤਾਣਾ।
ਅਗਿਣਤ ਜਲ ਲਹਿ ਵਿਚਰਦੇ ਅਗਿਣਤ ਧਰ ਘਾਣਾ॥੪॥
ਇਕ ਨਾ ਭੁਖ ਨ ਉਤਰੀ ਇਕ ਰੱਜ ਵਿਹਾਣਾ।
ਇਕ ਜੀਭ ਸ੍ਰੀਚੰਦਰ ਜਨ ਹਰਿ ਸ਼ੇਸ਼ ਨ ਗਾਣਾ॥੫॥੧੧੩॥

**ਗੁਰੁ ਗੋਵਿੰਦ ਸਾਲਾਹੀਐ ਪਾਈਐ ਫਲ ਮੰਗਾ।**
**ਹਰਿ ਪ੍ਰਭੁ ਸਿਮਰਤ ਰੈਣ ਦਿਨ ਚੰਗੇ ਤੇ ਚੰਗਾ॥੧॥**
ਪਾਪ ਵਿਕਾਰ ਉਤਾਰਿਅਨ ਨਿਰਮਲ ਜਲ ਗੰਗਾ।
ਤੂਟੈ ਹਉਮੈਂ ਮੋਹੜਾ ਉਰ ਪ੍ਰੇਮ ਸੁਰੰਗਾ॥੨॥

ਆਲ ਜੰਜਾਲ ਖਿਆਲ ਕਾ ਤਜ ਛੋਡਿਐ ਪੰਗਾ।
ਏਕੰਕਾਰ ਅਪਾਰ ਹਰਿ ਮਨਿ ਰੰਗਣ ਰੰਗਾ॥੩॥
ਸਹਜ ਸਮਾਧਿ ਵਿਕਾਸ ਉਰ ਦੁਰਗੁਣ ਸਦ ਜੰਗਾ।
ਤਿਆਗ ਵਸਨ ਤ੍ਰਿਵੈਣੀ ਜਲ ਨਹਾਇਓ ਤਨ ਨੰਗਾ॥੪॥
ਨਾਮ ਖੁਮਾਰੀ ਮਸਤ ਮਤ ਅਨਤੁਟ ਉਮੰਗਾ।
ਡੋਲਣ ਚੂਕਾ ਸ੍ਰੀਚੰਦਰ ਹਰਿ ਹਰਿ ਅੰਗ ਅੰਗਾ॥੫॥੧੧੪॥

**ਹਮ ਦਾਸੇ ਨਾਰਾਇਣੈ ਹਰਿ ਦਾਸ ਪਿਆਰਾ।**
**ਸਾਰ ਸੰਭਾਲਤ ਦਾਸ ਕੀ ਸਭ ਵਿਧਿ ਕਰਤਾਰਾ॥੧॥**
ਬਨ ਬੇਹੜ ਗਹਿਬਰ ਘਨਾ ਕੰਦਮੂਲ ਅਹਾਰਾ।
ਦੇਂਦਾ ਰਿਜਕ ਸੰਬਾਹਿ ਜਨ ਵਿਚ ਸਾਗਰ ਖਾਰਾ॥੨॥
ਲਗਨ ਨ ਪਾਵਤ ਰੰਚਿ ਅੰਚ ਚਹੁੰਦਿਸਿ ਹਰਿ ਕਾਰਾ।
ਜਲਨਿਧਿ ਲਹਰੀ ਬੂਡਤੈ ਦੈ ਹਾਥੀ ਤਾਰਾ॥੩॥
ਸਿੰਹ ਵਿਲਾਈ ਹੋਏ ਗਇ ਨਹਿ ਜੰਤੁ ਸੰਹਾਰਾ।
ਥਲ ਮਹਿ ਦਾਸ ਨਿਹਾਰ ਕੇ ਸੀਤਲ ਦੈ ਨਾਰਾ॥੪॥
ਜਹਿ ਜਹਿ ਜਨ ਭੀੜਾ ਪੜੀ ਤਹਿ ਤਹਿ ਨਿਸਤਾਰਾ।
ਅਗਮ ਅਗੋਚਰ ਸ੍ਰੀਚੰਦਰ ਜਨ ਨੈਣ ਨਿਹਾਰਾ॥੫॥੧੧੫॥

**ਪਾਰਬ੍ਰਹਮ ਪਰਮੇਸ਼ਵਰੈ ਸਿਮਰਊ ਦਿਨ ਰੈਣਾ।**

**ਹਰਿ ਜਨ ਕਉ ਉਪਮਾ ਵਿਨਾ ਨਹਿ ਪਰਿ ਹੈ ਚੈਨਾ॥੧॥**
ਏਕੰਕਾਰ ਧਿਆਇਐ ਰਹਿ ਹੈ ਕੋਊ ਭੈਅ ਨਾ।
ਦੁਰਮਤ ਭਰਮ ਵਿਕਾਰ ਪਾਪ ਹੋਏ ਹੈ ਸਭ ਛੈਨਾ॥੨॥
ਲੇਖਾ ਸਮਵਰਤੀ ਜਿਤੋ ਨਹਿ ਬਾਕੀ ਦੈਨਾ।
ਸਭ ਮਹਿ ਏਕੋ ਪਸਰਿਆ ਦੂਜਾ ਕੋਈ ਹੈ ਨਾ॥੩॥
ਕਸ਼ੱਤਰੀ ਬ੍ਰਾਹਮਣ ਸ਼ੂਦਰ ਵੈਸ਼ ਬੋਧੀ ਅਰੁ ਜੈਨਾ।
ਹਿੰਦੂ ਮੁਸਲਿਮ ਪੂਜਈ ਏਕੈ ਰੰਗ ਰੈਨਾ॥੪॥
ਸੰਸ਼ੈ ਭੀਤਿ ਵਿਕਾਰ ਕੈ ਪਾਰੇ ਗੁਰੁ ਬੈਨਾ।
ਅਗਮ ਅਗੋਚਰ ਸ੍ਰੀਚੰਦਰ ਲਖਿਓ ਇਨ ਨੈਨਾ॥੫॥੧੧੬॥

**ਦੂਜਾ ਭਾਉ ਤਿਆਗਿਆ ਇਕ ਨਾਮ ਧਿਆਈ।**
**ਏਕੋ ਏਕ ਨਿਹਾਰਿਆ ਸਭ ਸੱਚਾ ਸਾਈਂ॥੧॥**
ਰਾਮ ਨਾਮ ਰਸਨਾ ਰਟਤ ਕਰ ਸੰਤ ਸਿਵਾਈ।
ਮਨ ਨਿਰਮਲ ਮੁਖ ਉਜਲਾ ਦਰਗਹਿ ਪਤਿ ਪਾਈ॥੨॥
ਸਾਧੁ ਚਰਣ ਕੁਰਬਾਨ ਹਉਂ ਜਿਨਿ ਬੂਝ ਬੁਝਾਈ।
ਆਵਾ ਗਮਨ ਮਿਟਾਇਕੈ ਪ੍ਰਭੁ ਸੰਗ ਸਮਾਈ॥੩॥
ਤਪਤ ਨਿਵਾਰੀ ਜੀਅ ਕੀ ਅੰਤਰ ਸ਼ਾਂਤ ਆਈ।
ਸਰਵ ਵਿਆਪਕ ਅਪਰ ਪਰ ਚੂਕੀ ਅਨ ਧਾਈ॥੪॥

ਸਵਾਸ ਸਵਾਸ ਹਰਿ ਸਿਮਰੀਐ ਦੁਖ ਦੂਰ ਪਰਾਈ।
ਸੁਫਲ ਘੜੀ ਸ੍ਰੀਚੰਦਰ ਸੇ ਜਿਤ ਹਰਿ ਗੁਣ ਗਾਈ॥੫॥੧੧੭॥
**ਰਾਮ ਨਾਮ ਹਰਿ ਕੀਰਤਨ ਵਡਭਾਗੀ ਪਾਇਆ।**
**ਸਤਿਗੁਰੂ ਅਪਨਾ ਭੇਟਿਆ ਅਵਿਨਾਸ਼ੀ ਰਾਇਆ॥੧॥**
ਸਭ ਮਹਿ ਇਕ ਵਰਤਦਾ ਅਨ ਭਉ ਚੁਕਾਇਆ।
ਆਤਮ ਰਾਮ ਵਿਗਾਸਿਆ ਗੁਰੁ ਸ਼ਬਦ ਸੁਣਾਇਆ॥੨॥
ਕੰਚਨ ਕਾਇਆ ਕਸੀਐ ਕਸਵਟੀ ਲਾਇਆ।
ਪਰਖਿ ਖਜਾਨੈ ਪਾਇਆ ਫਿਰ ਨਾਹੀ ਤਾਇਆ॥੩॥
ਹਰਿ ਨਾਮੈ ਧੁੰਨ ਪ੍ਰਗਟੀ ਗੁਰੁਮੁਖ ਰਹਸਾਇਆ।
ਅਗਿਆਨ ਅੰਧੇਰਾ ਮਿਟ ਗਇਆ ਸੂਰਜ ਦਰਸ਼ਾਇਆ॥੪॥
ਦਹਿਦਿਸਿ ਜੈ ਜੈਕਾਰ ਭਇਆ ਗੁਰੁ ਨਾਦ ਵਜਾਇਆ।
ਪਾਰਬ੍ਰਹਮ ਸ੍ਰੀਚੰਦਰ ਉਰ ਸਦ ਰਹਹਿ ਸਮਾਇਆ॥੫॥੧੧੮॥
**ਅਵਗੁਣ ਮੇਰੇ ਬਖਸ਼ੀਅਨ ਅਪਨੀ ਕਲਧਾਰੀ।**
**ਘੋਰ ਨਦੀ ਮਹਿ ਬਹਿ ਰਹੀ ਨੌਕਾ ਨਿਸਤਾਰੀ॥੧॥**
ਅਹਿਨਿਸਿ ਸਿਮਰਤ ਰਾਮ ਨਾਮ ਗੋਵਿੰਦ ਬਨਵਾਰੀ।
ਨਿਸਿ ਅੰਧਿਆਰੀ ਕਾਰੀਆ ਪਹੁ ਫੂਟੀ ਚਾਰੀ॥੨॥
ਜਪ ਜਪ ਨਾਮ ਨਾਰਾਇਣੈ ਭਰਮ ਚਾਦਰ ਫਾਰੀ।

ਨਾਦ ਬਜਾਇਆ ਸਤਿਗੁਰੁ ਗੂਲਨ ਭਗਦਾਰੀ॥੩॥
ਚੰਡਾਲਿਨੀ ਭਾਗੀਰਥੀ ਨਹਾਇ ਜਨਮ ਸਵਾਰੀ।
ਬਾਂਸਹੁ ਪਰਮਲ ਹੋਇਆ ਗੁਰੁ ਗੰਧ ਪਸਾਰੀ॥੪॥
ਤੁੰਮੇ ਕੌੜਤਵ ਗਈ ਹਿੰਦਵਾਣਾ ਸਾਰੀ।
ਕਥੀ ਨ ਜਾਵਤ ਸ੍ਰੀਚੰਦਰ ਗੁਰੁ ਮਹਿਮਾ ਭਾਰੀ॥੫॥੧੧੯॥

**ਹਮ ਤੇ ਕਛੂ ਨ ਹੋਵਈ ਪ੍ਰਭੁ ਅੰਤਰਯਾਮੀ।**
**ਅਪਰਾਧੀ ਸਦ ਭੂਲਤੇ ਕਰੋਧੀ ਅਰੁ ਕਾਮੀ॥੧॥**
ਯੋਗ ਨਹੀਂ ਹਮ ਅਵਗੁਣੀ ਰਾਤੇ ਪਹਨਾਮੀ।
ਆਪਨਿ ਓਰ ਨਿਹਾਰ ਕੇ ਰਾਖਹੁ ਸ਼ਰਣਾਮੀ॥੨॥
ਤੇਰਾ ਦਿਤਾ ਖਾਵਈ ਹਮ ਨਿਮਕ ਹਰਾਮੀ।
ਵਿਸ਼ਿਅਨ ਪੰਥ ਪਧਾਰਹੀ ਸਮ ਸ਼ੂਕਰ ਗਰਾਮੀ॥੩॥
ਉਰ ਲੋਭੀ ਕਾਲਖ ਭਰਾ ਜੋਹਹਿ ਪਰ ਬਾਮੀ।
ਲੁਕਿ ਲੁਕਿ ਪਾਪ ਕਮਾਵਈ ਧਸ ਸੂਨੇ ਧਾਮੀ॥੪॥
ਜਿਓਂ ਭਾਵੈ ਤਿਓਂ ਬਖਸ਼ ਲੇਹੁ ਕਰੀਐ ਅਨੁਗਾਮੀ।
ਮਇਆ ਤੁਮਾਰੀ ਸ੍ਰੀਚੰਦਰ ਇਕ ਭਰਈ ਹਾਮੀ॥੫॥੧੨੦॥

**ਦਹਿਦਿਸ ਪਸਰਿਓਂ ਜਾਲ ਯਮ ਬਾਚਊਂ ਕਿਮ ਤਾਤੇ।**
**ਅੰਤਰ ਬੈਠੀ ਸਰਪਿਣੀ ਉਗਲਤ ਵਿਸ਼ ਵਾਤੇ॥੧॥**

ਰੰਗ ਸਫੈਦ ਸੁਹਾਵਣੇ ਅੰਦਰ ਰਤ ਰਾਤੇ।
ਆਚਾਰੀ ਬ੍ਰਹਮਚਾਰ ਕੇ ਮਦ ਕੰਦਰਪ ਮਾਤੇ॥੨॥
ਗਿਆਨ ਵਿਹੂਣੇ ਵਿਪਰ ਜਗ ਮੁਖ ਸੁਰਤਿਨ ਬਕਾਤੇ।
ਕੰਨੀ ਮੁੰਦਰਾਂ ਭਸਮ ਤਨ ਯੋਗੀ ਬਨ ਜਾਤੇ॥੩॥
ਮਾਲਾ ਤੁਲਸੀ ਕੰਠ ਧਰਿ ਧਨ ਹੇਰਿ ਹਿਰਾਤੇ।
ਮਾਣਸ ਖਾਵਣ ਹਾਰੜੇ ਮਾਣਸ ਨਹਿ ਖਾਤੇ॥੪॥
ਪੜੀ ਬਹੀਰ ਅਪਾਰ ਹੀ ਨਰਕ ਸੁ ਸਿਧਾਤੇ।
ਮਇਆ ਕਰਹੁ ਸ੍ਰੀਚੰਦਰ ਪਹਿ ਹਰਿ ਸੰਗ ਸੰਗਾਤੇ॥੫॥੧੨੧॥

**ਕਰਣਹਾਰ ਕਰਤਾਰ ਪ੍ਰਭੁ ਰਾਖਹੁ ਸ਼ਰਣਾਹੀ।**
**ਅਵਗੁਣ ਚੀਤ ਨ ਧਾਰੀਐ ਦੀਜੈ ਨਿਜ ਬਾਹੀ॥੧॥**
ਢੂੰਢ ਥਕ ਸਭ ਜਗਤ ਮਹਿ ਆਸਕ ਕੋ ਨਾਹੀ।
ਸੰਗ ਤਿਆਗ ਕਰਿ ਭਾਗ ਗਇ ਪਿਖਿਅਨ ਨਹਿ ਛਾਹੀ॥੨॥
ਮਾਤ ਪਿਤਾ ਹਿਤ ਨਹਿ ਰਹਾ ਜਨ ਅਪਰ ਕਹਾਹੀ।
ਸੁਖ ਪ੍ਰਾਪਤ ਨਿਤ ਬਾਂਛਤੇ ਸੁਖ ਪ੍ਰਾਪਤ ਨਾਹੀ॥੩॥
ਪਹਿਰਣ ਖਾਵਣ ਲੋਚਤੇ ਫਾਕੇ ਨਹਿ ਰਹਾਹੀ।
ਸਭ ਸੰਪਦ ਕੇ ਮਿਤਰ ਜੇ ਆਪਦ ਤਜਿ ਜਾਹੀ॥੪॥
ਨਾਰਾਇਣ ਗੋਵਿੰਦ ਵਿਨ ਵਿਨਤੀ ਕਹੁ ਕਾਹੀ।

ਮਇਆ ਨਿਧਿ ਸ੍ਰੀਚੰਦਰ ਪਰਿ ਨਿਜ ਦ੍ਰਿਸ਼ਟ ਵਗਾਹੀ॥੫॥੧੨੨॥

**ਪੂਰਣ ਪਰਮਾਨੰਦ ਪ੍ਰਭੁ ਦੇਹੁ ਅਪਨਾ ਨਾਊਂ।**
**ਪਾਵਕ ਸਾਗਰ ਜਗਤ ਮਹਿ ਤੁਮ ਸੀਤਲ ਛਾਊਂ॥੧॥**
ਛਿਨ ਛਿਨ ਡੋਲਤ ਬਹੁਵਿਧਿ ਥਿਤਿ ਤੁਮਰੇ ਪਾਊ।
ਚਕ ਘੁਮਿਆਰ ਭਵਾਹਿਆ ਇਕ ਏਕ ਟਿਕਾਊ॥੨॥
ਤੇਲੀ ਸੰਦੇ ਬਲਦ ਕਊ ਫੇਰਾ ਹਟਵਾਊ।
ਨਲਿਨੀ ਪਾਊਨ ਪਕੜੀਆਂ ਸੁਕ ਕਊ ਛੁਡਵਾਊ॥੩॥
ਤੇਲਕ ਸ਼ਾਖਾ ਮਿਰਗ ਗਹਿਤ ਅਭ ਰੈਣ ਮੁਕਾਊ।
ਝਿੱਲੀ ਕੰਟਕ ਬਾਂਧਿਆ ਕਿੱਲੀ ਊਚਵਾਊ॥੪॥
ਆਪਹਿ ਆਪ ਪਧਾਰ ਕੈ ਕਰਿ ਪਾਰ ਗਿਰਾਊ।
ਆਸਾ ਭਰਵਾਸਾ ਤੁਮਹਿ ਸ੍ਰੀਚੰਦਰ ਰਹਾਊ॥੫॥੧੨੩॥

**ਤਨ ਮਨ ਸੰਤਨ ਸੌਂਪਿਆ ਹਰਿ ਹਰਿ ਜਪੁ ਲੀਨਾ।**
**ਆਪਨ ਚਰਣ ਲਗਾਇਆ ਇਹ ਜੀਵ ਮਲੀਨਾ॥੧॥**
ਨਹਿ ਸੇਵਾ ਨਹਿ ਸਿਮਰਨੋ ਸ਼ੁਭ ਕਰਮ ਨ ਕੀਨਾ।
ਦਇਆ ਧਰਮ ਸੰਤੋਸ਼ ਵਰਤ ਉਰ ਰੇਖ ਨ ਚੀਨਾ॥੨॥
ਵਿਸ਼ੇ ਵਿਕਾਰੀ ਵੇੜਿਆ ਨਿਰਧਨ ਅਤਿ ਦੀਨਾ।
ਚੋਰ ਯਾਰ ਆਚਾਰ ਹੀਨ ਕਾਮਿਨੀ ਜਲ ਮੀਨਾ॥੩॥

ਪਾਸ ਨ ਕੋਊ ਬਹਿਣ ਦੇਅ ਦੁਰਮਤਿ ਮਦ ਪੀਨਾ।
ਜਾਂ ਪਹਿ ਜਾਵਊ ਆਸ ਕਰ ਲੌਟਿਓ ਮਨ ਹੀਨਾ॥੪॥
ਸੰਤ ਕਿਰਪਾਲ ਦਿਆਲ ਹਰਿ ਕਹਿ ਕਵ ਨ ਛੀਨਾ।
ਤਿਹੁੰ ਲੋਕਨ ਸ੍ਰੀਚੰਦਰ ਸਮ ਦੂਸਰ ਨਹਿ ਚੀਨਾ॥੫॥੧੨੪॥

**ਜਨਮ ਜਨਮ ਕੇ ਪੁਨ ਸਭ ਸਨਮੁਖ ਹੋਇ ਆਇ।**
**ਜਨ ਵੈਰਾਗੀ ਭੇਟਿਆ ਹਰਿ ਹਰਿ ਰੰਗ ਲਾਇ॥੧॥**
ਮੈਲ ਉਤਾਰੀ ਮਾਂਜ ਕੇ ਨਿਰਮਲ ਚਿਤ ਭਾਇ।
ਕਪਟ ਦੰਭ ਸ਼ਿਰੰਗਾਲ ਗਇ ਸਿੰਹਨਾਦ ਨਦਾਇ॥੨॥
ਮਨ ਤੇ ਕਬਹਿ ਨ ਵੀਸਰੈ ਅਵਿਨਾਸ਼ੀ ਰਾਇ।
ਰਾਮ ਨਾਮ ਪਾਵਕ ਬਲੀਖ ਤਿਰਣ ਭਾਰ ਜਲਾਇ॥੩॥
ਸੁਧਾ ਸੁਧਾਕਰ ਕਿਰਣ ਸੋਂ ਮੁਰਦੇ ਜੀਵਾਇ।
ਗੋਵਿੰਦ ਗੁਣੀ ਨਿਧਾਨ ਪ੍ਰਭੁ ਉਰ ਤੇ ਪ੍ਰਗਟਾਇ॥੪॥
ਸਿਰ ਸ਼ਾਹਾਂ ਕਾ ਪਾਤਸ਼ਾਹ ਨਹਿ ਆਵੈ ਜਾਇ।
ਸ਼ੀਸ਼ ਭੇਂਟ ਵੇ ਲੈ ਗਇਆ ਸ੍ਰੀਚੰਦਰ ਲਵਾਇ॥੫॥੧੨੫॥

**ਕਿਆ ਮਾਨੁਸ਼ ਤਨ ਬਾਪੁਰਾ ਮਲ ਮੂਤਰੇ ਭਰਿਆ।**
**ਤੀਰਥ ਅਠਸਠ ਬੋਰ ਕੈ ਕਹੂੰ ਸ਼ੁਧ ਨ ਕਰਿਆ॥੧॥**
ਕੰਠ ਨਾਸਿਕਾ ਨਇਨ ਸੁਰਤਿਨ ਰਸ ਮੰਦੈ ਢਰਿਆ।

ਨਵੈ ਛਿਦਰ ਅਪਵਿਤਰ ਸਭ ਗੰਦੈ ਮਗ ਪਰਿਆ॥੨॥
ਦੇਵ ਦੇਵਾਲਇ ਜਾਈਐ ਵਿਸਟਾ ਤਨ ਜਰਿਆ।
ਪਹਿਰ ਦਿਖਾਲਾ ਉਪਰੇ ਗੁੜ ਮਹਿ ਵਿਖ ਖਰਿਆ॥੩॥
ਮਨ ਮਹਿ ਮਦ ਮਸਰ ਮਸਰ ਅਹੰ ਉਬਲੈ ਅਗਿ ਬਰਿਆ।
ਕਛੁ ਕਛੁ ਅਨੁਮਾਨੈ ਲਖਊ ਮਰਿਆ ਕੈ ਮਰਿਆ॥੪॥
ਐਸਾ ਕਊ ਐਸਾ ਮਿਲਾ ਜਿਨ ਅਜਰਾ ਜਰਿਆ।
ਰਾਮ ਰਾਮ ਸ੍ਰੀਚੰਦਰ ਕਊ ਘਟ ਸੁਭਰ ਭਰਿਆ॥੫॥੧੨੬॥

**ਜਭ ਲਗ ਆਸਾ ਉਦਰ ਕੀ ਤਬ ਨਹਿ ਉਪਕਾਰਾ।**
**ਜਭ ਲਗ ਭਾਊ ਅਭਾਊ ਹੈ ਤਬ ਲਗ ਹੀ ਦਰਾਰਾ॥੧॥**
ਜਭ ਲਗ ਜਾਨੈ ਆਪ ਕਊ ਤਬ ਲਗ ਦੁਖਿਆਰਾ।
ਜਭ ਲਗ ਕਰਮ ਪ੍ਰਧਾਨਤਾ ਤਬ ਲਗੈ ਪਸਾਰਾ॥੨॥
ਜਭ ਲਗ ਗਿਆਨ ਪ੍ਰਕਾਸ਼ ਘਨ ਤਬ ਲਗ ਅੰਧਿਆਰਾ।
ਜਭ ਲਗ ਉਰ ਫੁਰਨਾ ਫੁਰੈ ਤਬ ਲਗ ਜੰਜਾਰਾ॥੩॥
ਜਭ ਲਗ ਸੰਯਮ ਸ਼ੀਲ ਵਰਤ ਤਬ ਲਗਿ ਨਰ ਹਾਰਾ।
ਜਭ ਲਗ ਆਵਣ ਜਾਵਣਾ ਤਬ ਲਗ ਸੰਸਾਰਾ॥੪॥
ਜਭ ਲਗ ਸੁਣਵੋ ਪੇਖਣਾ ਤਬ ਲਗਿ ਧੂੰ ਧਾਰਾ।
ਸਾਧੁ ਸੰਗਤਿ ਸ੍ਰੀਚੰਦਰ ਪਾਈਐ ਛੁਟਕਾਰਾ॥੫॥੧੨੭॥

**ਜਹਾਂ ਨ ਦ੍ਰਿਸ਼ਟ ਦਿਰਗ ਤਹਿ ਦੇਖਹਿ ਕੋਊ।**
**ਜਹਾਂ ਆਕਾਸ਼ ਨ ਸੂਰ ਚੰਦਰ ਤਹਿ ਗਮਨੈ ਕੋਊ॥੧॥**
ਜਹਾਂ ਨ ਮਾਰਗ ਪਾਈਐ ਅਵਲੋਕੈ ਕੋਊ।
ਜਹਾਂ ਨ ਪਾਵਨ ਕੀ ਕਿਰਿਆ ਤਹਿ ਚਿੰਨ ਸੁ ਕੋਊ॥੨॥
ਜਹਾਂ ਨ ਨਰ ਕੋ ਕਰਮ ਹੈ ਤਹਿ ਕਰਤੋ ਕੋਊ।
ਜਹਾਂ ਨ ਮਨ ਕੋ ਭਾਵ ਹੋਏ ਭਾਵਨ ਕਹੁ ਕੋਊ॥੩॥
ਜਹਾਂ ਨ ਬੁਧਿ ਬੁਧਵਰ ਤਹਿ ਬੋਧਾ ਕੋਊ।
ਜਹਾਂ ਨ ਗਤਿ ਕਛੁ ਜਾਣੀਐ ਤਹਿ ਗੰਤਾ ਕੋਊ॥੪॥
ਚਰਣ ਸ਼ਰਣ ਸੰਤ ਪਾਵਨੈ ਜਾਨੈਗਾ ਓਊ।
ਪ੍ਰਗਟ ਮੰਤਰ ਅਮੰਤਰ ਪਦ ਸ੍ਰੀਚੰਦਰ ਅਲੋਊ॥੫॥੧੨੮॥
**ਹਰਿ ਹਰਿ ਹਰਿ ਹਰਿ ਹਰਿ ਕਹੇ ਹਰਿ ਹਰਿ ਹੋਏ ਜਾਈ।**
**ਰਸਨਾ ਗੀਧੀ ਰਾਮ ਨਾਮ ਰਮ ਰਾਮ ਸਮਾਈ॥੧॥**
ਪ੍ਰੇਮ ਸਮੁੰਦਰ ਸਮਾਣਿਆ ਲਹਰਾਂ ਉਮੜਾਈ।
ਆਇਆ ਉਛਲੈ ਆਪ ਮਹਿ ਆਪਾਚ ਵਿਗਸਾਈ॥੨॥
ਆਪਾ ਜਾਣੈ ਆਪ ਕਊ ਆਪਾ ਰਸ ਪਾਈ।
ਪਾਰਸ ਕਹੂੰ ਨ ਭਾਖਈ ਅਪਨੀ ਪ੍ਰਭੁਤਾਈ॥੩॥
ਜਭ ਲੋ ਹਊਂ ਕੰਚਨ ਕਰੈ ਸਭ ਲਖੇਂ ਲੁਗਾਈ।

ਮਲ ਨੇ ਪੇਖਿਓ ਜਗਤ ਕਿਹ ਗੰਧਨ ਸਰਸਾਈ॥੪॥
ਵਿਨ ਬੋਲੇ ਮੁਖ ਵਾਕਿ ਕਹਿ ਸੰਤਨ ਵਡਿਆਈ।
ਰਾਮ ਅਮੋਲਾ ਪਾਇਆ ਸ੍ਰੀਚੰਦਰ ਬੁਲਾਈ॥੭॥੧੨੯॥
**ਗੁਣ ਗਾਵਤ ਗੋਵਿੰਦ ਕੈ ਮਨ ਤਨ ਪ੍ਰਫੂਲੈ।**
**ਗੋਪਾਲ ਦਿਆਲੁ ਕਰਣਾਨਿਧੇ ਰੰਗ ਰੰਗ ਚਲੂਲੈ॥੧॥**
ਮਦਮਤ ਵਾਕਿਅਨ ਵਿਸਰੈ ਚਵਰਾਹੇ ਝੂਲੈ।
ਪਰਮਾਨੰਦ ਸਮਾਇਆ ਧਰਣੀ ਕੀ ਧੂਲੈ॥੨॥
ਏਕੋ ਏਕ ਵਖਾਣੀਐ ਵਾਣੀ ਰਸ ਧੂਲੇ।
ਰਾਮ ਰਾਮ ਗੁਣ ਕੀਰਤਨ ਅਨ ਰਾਗਨ ਭੂਲੈ॥੩॥
ਅਨੁਭਵ ਜਾਤ ਨ ਕਹੁੰ ਪਹਿ ਉਰ ਬੇਧਤ ਮੂਲੈ।
ਮੌਨੀ ਹਰਿ ਹਰਿ ਧਿਆਵਈ ਸਭ ਹਰਿਤ ਕਠੂਲੈ॥੪॥
ਮਸਤਕ ਜੋਤਿ ਪ੍ਰਕਾਸ਼ਈ ਧੰਨ ਸੰਗ ਅਲੂਲੈ।
ਨਾਰਾਇਣ ਮਾਧਵ ਪ੍ਰਭੁ ਸ੍ਰੀਚੰਦਰ ਜਲੂਲੈ॥੫॥੧੩੦॥
**ਰਸ ਰਾਮੈ ਰਮ ਰਾਮ ਰਾਮ ਹੋਇ ਚੁੱਪ ਚਬੋਲਾ।**
**ਰੰਗਾ ਰੰਗ ਅਗਮੜੈ ਤਨ ਕੋਰਾ ਚੋਲਾ॥੧॥**
ਏਕੋ ਏਕ ਪਛਾਣਿਆ ਸਤਿਗੁਰੁ ਸੱਚ ਬੋਲਾ।
ਮੋਹ ਮਾਇਆ ਸਭ ਛੁਟਕਿਆ ਹਰਿ ਅੰਤਰ ਝੋਲਾ॥੨॥

ਕਾਢ ਖੜਗ ਕਰ ਨਚਿਆ ਪਗ ਨਾਹਿਨ ਡੋਲਾ।
ਛਾਣ ਉਡਾਈ ਤੁਖ ਘਣੀ ਰਮ ਰਾਮਹਿ ਰੋਲਾ॥੩॥
ਰੋਗ ਸੋਗ ਤਨ ਸਹਿਤ ਹਨਿ ਅਮਿਤ ਝਕਝੋਨਾ।
ਅਗਮਇ ਅਗਮਇ ਅਗਾਧ ਬੋਧ ਅਤਿ ਅਗਹ ਅਤੋਲਾ॥੪॥
ਨਰਹਰਿ ਮਨਮੋਹਨ ਹਰੀ ਸ਼ਿਆਮਹਿ ਟਕਟੋਲਾ।
ਸਾਧੁ ਜਨਾ ਪ੍ਰਭੁ ਪਾਇਆ ਸ੍ਰੀਚੰਦਰ ਅਮੋਲਾ॥੫॥੧੩੧॥
**ਵੀਜ ਮੰਤਰਨ ਹਰਿ ਰਾਮ ਨਾਮ ਹਿਰਦੇ ਮਾਹਿ ਸਮਾਇਆ।**
**ਘੋਰ ਘਟਾ ਘਨ ਪਸਰਿਆ ਉਮੜੀ ਝੰਝਵਾਇਆ॥੧॥**
ਕਛੁ ਕਛੁ ਬੂਢਾ ਬਾਂਦੜੀ ਪਾਵਕ ਵਿਸਮਾਇਆ।
ਰਾਮ ਪਿਆਰੇ ਰਾਮ ਕਹੁ ਰਾਮਹਿ ਸਭ ਮਾਇਆ॥੨॥
ਡਾਰਊ ਵਸਨ ਉਤਾਰ ਸਭ ਮਿਲ ਕੈ ਹਰਿ ਰਾਇਆ।
ਵੇਸ਼ ਨਹੀ ਸੁਹਾਗ ਹਰਿ ਸੁਖ ਸਹਜ ਸਮਾਇਆ॥੩॥
ਜੇ ਜਾਨਹਿ ਪ੍ਰਭੁ ਆਪਣਾ ਦੂਜਾ ਕੋ ਭਾਇਆ।
ਗੂੜ੍ਹਾ ਰੰਗ ਹਰਿ ਪ੍ਰੇਮ ਕਾ ਥਿਰ ਹੈ ਧੁੱਪ ਛਾਇਆ॥੪॥
ਸ਼ਬਦ ਵਿਨਾ ਨਹਿ ਅਖਰੋ ਅਨਹਦ ਨਾਦਾਇਆ।
ਆਇ ਸੰਤ ਪਰਾਹੁਣੇ ਸ੍ਰੀਚੰਦਰ ਸੁਣਾਇਆ॥੫॥੧੩੨॥
**ਪਰਿ ਪਾਇਨ ਗੁਰੁ ਸਾਧੁ ਕੇ ਦੁਰਮਤਿ ਹਉਂ ਤਿਆਗੀ।**

**ਦੇਇ ਸੰਦੇਸ਼ਾ ਪ੍ਰਿਅ ਕਾ ਹਰਿ ਪੁਰਖ ਵਿਰਾਗੀ॥੧॥**
ਡਾਇਣ ਖਾਇਆ ਜਗਤ ਸਭ ਗੁਰੁ ਮੰਤਰ ਭਾਗੀ।
ਸੁਧਿ ਬੁਧਿ ਸਭ ਵਿਸਰਾਇ ਕੈ ਸੋਈ ਅਭ ਜਾਗੀ॥੨॥
ਏਕ ਨ ਵਿਸ਼ਵਾ ਜਾਹਿ ਕਾ ਭੈਅ ਭੂਮੀ ਭਾਗੀ।
ਧਾਵਨ ਧਾਵਤ ਰਹਿ ਗਏ ਪ੍ਰਭੁ ਚਰਣਨ ਲਾਗੀ॥੩॥
ਜਾਲ ਜਲਾਇਆ ਚੰਡਿਕਾ ਛੁਟਗੀ ਮਿਰਗ ਆਗੀ।
ਨਾਹਦ ਨਾਦ ਸਮਾਇਆ ਤਜਿ ਕੁੰਡਲਿ ਲਾਗੀ॥੪॥
ਸੁਕਾ ਹਰਿਆ ਬ੍ਰਿਕਸ਼ ਥਾ ਘਾਮੈ ਥਿਤਿ ਮਾਗੀ।
ਦਾਮੋਦਰ ਸ੍ਰੀਚੰਦਰ ਦਾਮ ਬਾਂਧਿਓ ਅਨੁਰਾਗੀ॥੫॥੧੩੩॥
**ਕਿਤ ਮੁਖ ਰਾਮ ਸਾਲਾਹੀਐ ਗੁਣ ਅਗਮ ਗੁਸਾਈਂ।**
**ਹਰਿ ਹਰਿ ਹਰਿ ਹਰਿ ਨਾਮ ਕਹਿ ਪਰ ਰਹੀਐ ਪਾਈਂ॥੧॥**
ਜਹਿ ਕਛੁ ਹੈ ਤਹਿ ਕਛੁ ਨਹੀਂ ਜਾਈ ਅਨਜਾਈ।
ਅਗਹ ਅਗਾਹ ਅਥਾਹ ਪ੍ਰਭੁ ਰਸਨਾ ਕਿਮ ਗਾਈ॥੨॥
ਗਤਿ ਮਿਤਿ ਕਛੁ ਨ ਜਾਣੀਐ ਵਿਸਮਏ ਵਿਸਮਾਈ।
ਭਰਮ ਭੁਲਾਨਾ ਅੰਧੁਲਾ ਵਾਕਹਿ ਸ਼ਰੁਤ ਲਾਈ॥੩॥
ਬਾਂਧਰੋ ਮਤਾ ਸ਼ੇਸਨਾਗ ਪ੍ਰਭੁ ਨਾਮ ਮਲਾਈ।
ਦੋਲਨ ਦੋਲ ਝੁਲਾਇਆ ਫਣ ਛਤਰ ਫੈਲਾਈ॥੪॥

ਸਾਵਲ ਸੁੰਦਰ ਰਾਮ ਰਾਇ ਕਿਮ ਨਰ ਗੁਣ ਗਾਈ।
ਪੀ ਰਸ ਅਮ੍ਰਿਤ ਮਤ ਭਇਆ ਸ੍ਰੀਚੰਦਰ ਰਹਾਈ॥੫॥੧੩੪॥
**ਮਨ ਵੈਰਾਗੀ ਆਇਆ ਕਚ ਨਗਰੀ ਫੇਰੇ।**
**ਮਾਂਗਤ ਮਾਂਗਤ ਉਰਝਿਆ ਦਸ ਨਾਰੀ ਡੇਰੇ॥੧॥**
ਡੋਗਤ ਤ੍ਰਿਪਤ ਨ ਪਾਵਈ ਪੁਨਿ ਪੁਨਿ ਅਨਹੇਰੇ।
ਏਕ ਪੁਰਖ ਵਸ ਨਹਿ ਚਲਤ ਲਗਿ ਸਾਂਝ ਸਵੇਰੇ॥੨॥
ਬ੍ਰਿਕਸ਼ੋ ਉਠੇ ਸੋਇ ਕੈ ਥਿਰਿ ਕਾਗ ਵਨੇਰੇ।
ਸੁਨੇ ਘਰੋ ਨਿਰਾਸ਼ ਹੋਇ ਉਡ ਚਲਾ ਅਗੇਰੇ॥੩॥
ਨਹਿ ਨਗਰੀ ਨਹਿ ਨਾਰੀਆਂ ਜਿਨਿ ਵਾਲ ਲਮੇਰੇ।
ਹੋਰਸਿ ਦੇਸ਼ ਸਿਧਾਇਆ ਪਰ ਪੁਰਖਨ ਘੇਰੇ॥੪॥
ਪਛਤਾਵਤ ਸਿਰ ਧੁਣ ਰਹਿਆ ਇਤ ਉਤ ਕਊ ਹੇਰੇ।
ਰਾਮ ਰਾਮ ਸ੍ਰੀਚੰਦਰ ਭਣਿ ਜੋ ਆਵਹਿ ਨੇਰੇ॥੫॥੧੩੫॥
**ਉਠ ਚਲਣਿ ਫੁਰਮਾਇਆ ਯੋਗੀ ਕੈ ਤਾਈ।**
**ਉਰਝਿ ਰਹਿਓ ਰਸ ਪ੍ਰੇਰਿਆ ਇੰਦਰੀਅਨ ਕੈ ਭਾਈ॥੧॥**
ਮਰਣਾ ਚਿਤ ਨ ਆਇਓ ਜੋਊ ਸੱਚ ਸਦਾਈ।
ਕਰਤੇ ਪੁਰਖ ਭੁਲਾਇਆ ਕੋ ਤਿਸਹਿ ਚਿਤਾਈ॥੨॥
ਜੇ ਪੂਰਨ ਹੋਵੈ ਲਿਖਿਆ ਮਿਲ ਸੰਤ ਸੁਭਾਈ।

ਅੰਤਰ ਬੀਜਿਆ ਉਗਵੈ ਹਰਿ ਰਾਮਹਿ ਨਾਈ॥੩॥
ਬੋਹਲ ਭਾਉ ਜਮਾਈਐ ਗਾਹਣ ਗੁਣ ਗਾਈ।
ਜਪੁ ਤਪੁ ਕੋਠੇ ਪਾਈਐ ਮਤ ਪ੍ਰੇਮ ਬਢਾਈ॥੪॥
ਜਿਸ ਘਰ ਅੰਨ ਦਾਣਾ ਘਨਾ ਸਭ ਤਿਸਿ ਕੀ ਪਾਈ।
ਕਿਤਹੀ ਕਮ ਨ ਹਿਚਿੱਐ ਸ੍ਰੀਚੰਦਰ ਗੁਸਾਈ॥੫॥੧੩੬॥

**ਸ਼ਰਣ ਸਮਰਥ ਅਕਥ ਕੀ ਜਾ ਕਾ ਬੜ ਔਲਾ।**
**ਪੈਜ ਰਖੈ ਸਦ ਦਾਸ ਕੀ ਪਾ ਦੀਰਘ ਚੋਲਾ॥੧॥**
ਮੇਟ ਨ ਸਾਕਤ ਦੇਵ ਗਣ ਹਰਿ ਦਾਸਨ ਬੋਲਾ।
ਘਟ ਵਧ ਕੋਣ ਕਰ ਸਕੈ ਇਕ ਰਤੀ ਤੋਲਾ॥੨॥
ਚੱਲੇ ਚਾਲ ਚਲਾਇਆ ਪ੍ਰਭੁ ਸੁੰਦਰ ਢੋਲਾ।
ਮੁੱਖ ਮੀਠਾ ਮਨ ਉਜਲਾ ਪ੍ਰਿਅ ਪ੍ਰੀਤਮ ਰੋਲਾ॥੩॥
ਸਿਮਰ ਸਿਮਰ ਨਾਰਾਇਣੈ ਅਮ੍ਰਿਤ ਝਕਝੋਲਾ।
ਲੜਿ ਲਗੀਐ ਪਰਮੇਸ਼ਵਰੈ ਕੋ ਕਬਹੂੰ ਡੋਲਾ॥੪
ਗੂੜ੍ਹੈ ਰੰਗਣ ਰਗੀਐ ਤਨ ਖਾਲੀ ਖੋਲਾ।
ਸੰਤ ਪਾਂਵ ਲਗਿ ਸ੍ਰੀਚੰਦਰ ਰਮ ਰਾਮ ਰਮੋਲਾ॥੫॥੧੩੭॥

**ਉਸਤਤਿ ਵਰਣ ਨ ਸਕੀਐ ਹਰਿ ਪ੍ਰੀਤਮ ਪਿਆਰੇ।**
**ਅਚਰਜ ਕਉਤਕ ਪ੍ਰਭੁ ਕੇ ਜਨਹਿਤ ਨਿਸਤਾਰੇ॥੧॥**

ਯੁਗ ਯੁਗ ਦਾਵ ਲਗਾਇਆ ਚਲਵਾਈ ਸਾਰੇ।
ਕੌਨ ਵਿਚਾਰਾ ਜੰਤੁ ਜਗ ਜੋ ਤਿਸ ਕੋ ਮਾਰੇ॥੨॥
ਉਸੇ ਹੇਤੁ ਬਣਾਇਆ ਨਭ ਧਰਣੀ ਪਤਾਰੇ।
ਜਿਨਿ ਅਪਣਾ ਪ੍ਰਭੁ ਪਾਇਆ ਕਬਹੀ ਕਤ ਹਾਰੇ॥੩॥
ਇਕੋ ਇਕ ਵਖਾਣੀਐ ਹਰਿ ਪੁਰਖ ਮੁਰਾਰੇ।
ਭਾਊ ਭੇਦ ਭਰਮ ਦੂਰਿ ਧਰਿ ਇਕ ਰੂਪ ਨਿਹਾਰੇ॥੪॥
ਵਾਰ ਜਾਊ ਲਖ ਬੇਰੀਆ ਸੰਤਨ ਚਰਣਾਰੇ।
ਰਾਮ ਰਾਮ ਰਸਨਾ ਰਤੀ ਸ੍ਰੀਚੰਦਰ ਅਪਾਰੇ॥੫॥੧੩੮॥

**ਜਿਨਿ ਜਿਨਿ ਧਿਆਇਆ ਪਾਰਬ੍ਰਹਮ ਸੋ ਹਰਿ ਹੀ ਹੋਇ।**
**ਜਨਮ ਮਰਣ ਦੁਖ ਕਾਟਿਆ ਸੁਖ ਸੁਖਪਤਿ ਸੋਇ॥੧॥**
ਅਗਮ ਅਗਾਧ ਅਲਖ ਪ੍ਰਭੁ ਮਨ ਮਾਲ ਪਰੋਇ।
ਕਿਲਵਿਖ ਕਾਟੇ ਅਨਿਕ ਕੋਟਿ ਤਨ ਸੁਰਸਰਿ ਧੋਇ॥੨॥
ਤਪਤ ਵੁਝੀ ਤ੍ਰਿਸ਼ਣਾ ਅਗਨਿ ਠਰਿ ਸੀਤਲ ਭੋਇ।
ਮਿਥਿਆ ਸਿਰ ਗੁਰੁ ਭੇਟ ਧਰਿ ਨਾਹੀ ਕਬ ਰੋਇ॥੩॥
ਸੱਚਾ ਸੌਦਾ ਵਣਜਿਆ ਲਧਾ ਹਰਿ ਗੋਇ।
ਖੇਪ ਚਲਾਈ ਲਫ ਗੁਣ ਰਤਨੀ ਹੀਰੋਇ॥੪॥
ਤਮ ਕੀ ਰਿਜਮ ਨ ਦਿਸਈ ਪ੍ਰਭੁ ਸੂਰਜ ਲੋਇ॥

ਸ੍ਰੀਚੰਦਰ ਹਰਿ ਸਿਮਰ ਕੈ ਹਰਿਜਨ ਹਰਿ ਹੋਇ॥੫॥੧੩੯॥

**ਸੰਤਨ ਕੈ ਬਲਿਹਾਰਣੈ ਜਿਨਿ ਦਿੜਤਾ ਨਾਊਂ।**
**ਉਝੜਿ ਜਾਂਦੇ ਦੁਰਮਤੀ ਆਇ ਗੁਣ ਗਾਊਂ॥੧॥**
ਭਰਮ ਭੇਦ ਗਇਆਂ ਸੇਵਤੇ ਏਕੋ ਇਕ ਥਾਊ।
ਗੁਰ ਪ੍ਰਸਾਦਿ ਨਿਸ਼ਚਲਾ ਥਿਤਿ ਚਕੀ ਦਰਾਊ॥੨॥
ਘੁਮਣਿ ਘੇਰ ਗਵਾਇਆ ਵਾਰੋਲੀ ਵਾਊ।
ਕੰਢੇ ਥਿਰੇ ਅਨੰਦ ਸਿਓਂ ਤਰਿਆ ਦਰਿਆਊ॥੩॥
ਹਾਰ ਸਿੰਗਾਰੀ ਸੋੜਸ਼ੀ ਡਾਇਣ ਵਦਨਾਊਂ।
ਗਰੀਸ਼ਮ ਧਾਮ ਦੋਪਹਿਰਣੀ ਬਦ ਸਿੰਹਣ ਛਾਊਂ॥੪॥
ਥੋੜੇ ਜਨ ਕੀ ਮਾਛਲੀ ਜਲ ਰਾਸ ਸਮਾਊ।
ਰਾਮ ਰਾਮ ਸ੍ਰੀਚੰਦਰ ਕਹਿ ਰਾਮਹਿ ਮਿਲ ਜਾਊਂ॥੫॥੧੪੦॥

**ਹੇ ਸਤਿਗੁਰੁ ਸੁਣ ਬੇਨਤੀ ਦੇਹੁ ਨਾਮ ਅਪਾਰਾ।**
**ਚਹੁੰਦਿਸਿ ਜਲਤਾ ਅਗਨਿ ਭਰ ਕਰਿ ਸੀਤਲ ਠਾਰਾ॥੧॥**
ਕਾਮ ਕਰੋਧ ਭਰਮਾਇਆ ਛਲੇਡੇ ਛਲ ਡਾਰ।
ਜੋ ਨਾਹੀ ਸੋ ਮਾਨਿਆ ਚੋਰਨ ਰੰਗ ਚਾਰ॥੨॥
ਆਪਨ ਗਾਂਠੈ ਆਪ ਛੋਰਿ ਧਨ ਦੀਨ ਵਿਗਾਰ।
ਬਹਿਕਾਵੈ ਭੂਤਨ ਪਰੈ ਧਸਿਓ ਪਰ ਵਾਰ॥੩॥

ਮਿਰਗ ਤ੍ਰਿਸ਼ਣਾ ਮਹਿ ਧਾਵਤਾ ਆਸਾ ਕਰ ਨਾਰਿ।
ਬਹੁਤ ਜਨਮ ਕੇ ਵਿਛੁੜੇ ਮੇਲਹੁ ਦਰਵਾਰ॥੪॥
ਗੁਣ ਗਾਵਹਿ ਗੋਪਾਲ ਕੇ ਹਰਿ ਕਿਰਪਾ ਧਾਰ।
ਅੰਤਰ ਦੁਖ ਸ੍ਰੀਚੰਦਰ ਕਾ ਦੀਜੈ ਨਿਰਵਾਰ॥੫॥੧੪੧॥
**ਸੁਣ ਵੇਨੰਤੀ ਮੇਰਿਆਂ ਹਰਿ ਦੀਨ ਦਿਆਲਾ।**
**ਨਾਮ ਦਾਨ ਜਨ ਦੀਜੀਐ ਵਿਨਸੈ ਦੁਖ ਜਾਲਾ॥੧॥**
ਸੰਤਨ ਸੰਗ ਵਿਤਾਇ ਹਉਂ ਸਭ ਆਯੂ ਵਿਸ਼ਾਲਾ।
ਚੀਤ ਨ ਆਵੈ ਆਨ ਠਉਰ ਥਿਰ ਹਊ ਹਰਿਆਲਾ॥੨॥
ਰਾਮ ਰਾਮ ਰਮ ਰਾਮ ਰਾਮ ਅਖਰ ਦੋਇ ਮਾਲਾ।
ਪਰਮਾਨੰਦ ਮਹਾਨ ਲਿਵ ਸੰਗ ਸਾਧੂ ਪਾਲਾ॥੩॥
ਨਾਰਾਇਣ ਤੁਧ ਧਿਆਨ ਵਿਨ ਚਿਤਵਨ ਸਭ ਘਾਲਾ।
ਅਗਮ ਅਗੋਚਰ ਸਾਹਿਬੋ ਇਨ ਨੈਣ ਨਿਹਾਲਾ॥੪॥
ਕਰਮ ਧਰਮ ਸੁਚ ਸ਼ੀਲ ਵਰਤ ਜਪ ਸੰਤਨ ਚਾਲਾ।
ਓਰ ਨਿਹਾਰਤ ਸ੍ਰੀਚੰਦਰ ਪ੍ਰਭੁ ਪਰਮ ਕਿਰਪਾਲਾ॥੫॥੧੪੨॥
**ਦੀਨ ਦਿਆਲੁ ਸੁਖ ਸਾਗਰਾ ਪੂਰਣ ਅਨਖੰਡਾ।**
**ਹਮ ਤੁਮਰੀ ਸ਼ਰਣਾਗਤਾ ਭੁਜ ਦੰਡ ਪ੍ਰਚੰਡਾ॥੧॥**
ਨਾਮ ਦਾਨ ਦਾਸਹਿ ਦਿਜੋ ਗੁਣ ਗਾਊ ਅਦੰਡਾ।

ਤੁਮ ਵਿਨ ਆਨ ਨ ਪੇਖ ਹਊਂ ਖੰਡਾ ਬ੍ਰਹਮੰਡਾ॥੨॥
ਲੂਕ ਤੁਮਾਰੀ ਲੁਕ ਰਹਊ ਨਹਿ ਵਿਆਪੈ ਚੰਡਾ।
ਜੀਵਨ ਦਰਸ਼ ਦਿਆਲ ਦੇਵ ਸੂਰਾ ਬਰ ਵੰਡਾ॥੩॥
ਨਵਨਿਧਿ ਪਾਵਊ ਭਗਤਿ ਹਰਿ ਮਨ ਤਨ ਚਿਤ ਮੰਡਾ।
ਤੇਰਾ ਨਾਮ ਅਪਾਰ ਧਨ ਅਨ ਮੰਗਣ ਮੰਡਾ॥੪॥
ਸੰਤ ਮਿਲਾ ਵਹੁ ਮਿਹਰ ਕਰਿ ਪੇਖਊ ਵਤ ਦੰਡਾ।
ਮੇਲ ਲਹੁ ਸ੍ਰੀਚੰਦਰ ਜਨ ਅਪਨੀ ਕਰ ਚੰਡਾ॥੫॥੧੪੩॥

**ਦੀਨ ਦਰਦ ਦੁਖ ਭੰਜਨਾ ਸਤਿਗੁਰੁ ਗੁਣ ਪੂਰੇ।**
**ਆਪਨਿ ਸ਼ਰਣੀ ਰਾਖੀਐ ਮੁਖ ਵਾਕਨ ਸੂਰੇ॥੧॥**
ਦੁਖ ਦਰਦ ਵੜ ਰੋਗ ਮਾਇ ਹਰਿ ਔਸ਼ਧਿ ਚੂਰੇ।
ਤੂੰ ਦਾਤਾ ਸਭ ਜੀਅ ਕਾ ਕਿਹ ਪੇਖ ਨ ਝੂਰੇ॥੨॥
ਸ੍ਰਿਸ਼ਟ ਸਬਾਈ ਮੰਗਦੀ ਹੋਈ ਧਰਿ ਮੂਰੇ।
ਚਾਰ ਪਦਾਰਥ ਦਾਨ ਦੇਅ ਕਭੀ ਭਇ ਨ ਊਰੇ॥੩॥
ਦਹਿਦਿਸਿ ਜਨ ਪ੍ਰਗਟਾਇਨ ਵਿਸ਼ ਵਿਸ਼ਿਆ ਦੂਰੇ।
ਸਭ ਸੁਖ ਨਵਨਿਧਿ ਰਿਧਿ ਸਿਧਿ ਤੁਧ ਵਿਚ ਭਰਪੂਰੇ॥੪॥
ਜਿਨ ਕਊ ਤੁਮ ਕਰ ਧਾਰਿਆ ਤਿਨ ਪਾਇਓ ਨੂਰੇ।
ਅਵਗੁਣ ਬਖਸ਼ੇ ਸ੍ਰੀਚੰਦਰ ਲੈਅ ਮੇਲ ਹਦੂਰੇ॥੫॥੧੪੪॥

**ਹਰਿ ਕਿਰਪਾ ਜਿਨ ਧਾਰੀਆ ਤਿਨਿ ਸੰਤ ਮਿਲਾਇਆ।**
**ਰਾਮ ਨਾਮ ਮੁਖ ਮੰਤਰ ਦੇ ਡੁਬਦਾ ਕਢਵਾਇਆ॥੧॥**
ਆਨਿ ਜਨਮ ਕਾ ਸੋਇਆ ਪਗ ਡੁਬ ਉਠਾਇਆ।
ਅਹੋ ਰਾਮ ਕੇ ਰਾਮ ਕਹੁ ਸੱਚ ਮੰਤਰ ਦ੍ਰਿੜ੍ਹਾਇਆ॥੨॥
ਵੇਗਾਰੈ ਛੁਡਵਾਇ ਕੈ ਹਰਿ ਕਾਰੈ ਲਾਇਆ।
ਸੱਚੇ ਰਾਜ ਬਹਾਲਿਆ ਸਿਰ ਛਤਰ ਝੁਲਾਇਆ॥੩॥
ਸੱਚ ਖਜਾਨਾ ਨਾਮ ਧਨ ਮਨ ਜਪੁ ਰਹਸਾਇਆ।
ਪੰਚ ਸ਼ਬਦ ਧੁਨ ਅਨਹਦੀ ਹਰਿ ਨਾਦ ਬਜਾਇਆ॥੪॥
ਮਾਰਗ ਦਸਹੁ ਸੰਤ ਜਨਹੁ ਕਿਤ ਦਵਾਰੈ ਆਇਆ।
ਅਗਮ ਅਗੋਚਰ ਸ੍ਰੀਚੰਦਰ ਅੰਤਰਿ ਦਰਸ਼ਾਇਆ॥੫॥੧੪੫॥
**ਮਨ ਮੋਹਨ ਮਨ ਮੋਹਿਆ ਬਲਿ ਬਲਿ ਨਿਤ ਜਾਵਾਂ।**
**ਕਰਹੁ ਕਿਰਪਾ ਹਰਿ ਪ੍ਰੀਤਮਾ ਦਰਸ਼ਨ ਤੁਧ ਪਾਵਾਂ॥੧॥**
ਤੁਮਰੇ ਵਿਨ ਛਿਨ ਛਿਨ ਜਿਉ ਯੁਗ ਯੁਗ ਬਿਤਾਵਾ।
ਉਰ ਕੀ ਵੇਦਨ ਕਿਹ ਕਹਾਂ ਵਿਨ ਮਹਿਰਮ ਥਾਵਾ॥੨॥
ਪ੍ਰਭੁ ਪ੍ਰੀਤਮ ਕਬ ਆਇ ਹੈਂ ਪੂਛਤ ਰਹੂੰ ਕਾਂਵਾ।
ਤੁਮ ਵਿਨ ਮਹਾ ਦੁਹੇਲੜੀ ਕਿਮਿ ਰੈਣ ਵਿਤਾਵਾਂ॥੩॥
ਵਿਰਹ ਵੇਧੀ ਜਿੰਦੜੀ ਕਿਮ ਮਾਣੈ ਛਾਵਾਂ।

ਮੇਲਹੁ ਸੱਜਨ ਸੰਤ ਪ੍ਰਭੁ ਹਰਿ ਕੇ ਗੁਣ ਗਾਵਾਂ॥੪॥
ਤਨ ਮਨ ਸੀਤਲ ਹੋਇ ਹੈ ਪ੍ਰਭੁ ਰੰਗ ਸਮਾਵਾਂ।
ਸ੍ਰੀਚੰਦਰ ਦਰ ਸੰਤ ਕੇ ਦੀਜੈ ਹਰਿ ਨਾਵਾਂ॥੫॥੧੪੬॥

**ਕਿਆ ਗੁਣ ਤੇਰੇ ਸਮਲਾ ਹਰਿ ਪ੍ਰੀਤਮ ਰਾਇਆ।**
**ਸਾਰ ਸਮਾਲੇ ਰਾਖ ਹੀ ਸੁਤ ਜਨੁ ਪਿਤੁ ਮਾਇਆ॥੧॥**
ਅਨਿਕ ਉਪੱਦਰ ਟਾਰ ਕੈ ਰਾਖਤ ਸ਼ਰਣਾਇਆ।
ਚਾਰ ਪਦਾਰਥ ਦਾਨ ਦੈ ਕਬਹੂੰ ਨ ਜਨਾਇਆ॥੨॥
ਜੋ ਜੋ ਸ਼ਰਣ ਪਧਾਰਿਆ ਖਾਲੀ ਨ ਸਿਧਾਇਆ।
ਮਨ ਚਿੰਦਿਆ ਫਲ ਪਾਇਆ ਜਿਨ ਨਾਮ ਧਿਆਇਆ॥੩॥
ਅਗਨਿ ਸਾਗਰ ਤੇ ਨਿਕਸ ਕੈ ਥਿਰ ਸੀਤਲ ਥਾਇਆ।
ਜਾਲਣ ਕਟਣ ਵਾਲੜਾ ਖਡਸੁਕ ਲਹਰਾਇਆ॥੪॥
ਆਇ ਵਿਚੋਲੇ ਸੰਤ ਜਨ ਹਰਿ ਕੇ ਲੜ ਲਾਇਆ।
ਕਾਮ ਕਰੋਧ ਸ੍ਰੀਚੰਦਰ ਮਿਟਿ ਨਿਰਵਾਣ ਸਮਾਇਆ॥੫॥੧੪੭॥

**ਗੁਣ ਗਾਵਤ ਗੋਵਿੰਦ ਕੇ ਮਨ ਨਿਰਮਲ ਹੋਇਆ।**
**ਰਾਮੈ ਰਮਾ ਸਾਲਾਹੀਐ ਦਰਗਾਹੈ ਢੋਇਆ॥੧॥**
ਸੰਤ ਸੁਹਾਗਨ ਸੀਸ ਪਰ ਰਸ ਚੰਦਨ ਚੋਇਆ।
ਦੁਰਮਤਿ ਖੋਈ ਤਿਲਕ ਕਢ ਮਦ ਮਤਸਰ ਖੋਇਆ॥੨॥

ਅਮ੍ਰਿਤਰਸ ਹਰਿ ਕੀਰਤਨ ਉਰ ਮਾਹਿ ਸਮੋਇਆ।
ਕਬਰੋਂ ਮੁਰਦਾ ਉਠਿਆ ਫਿਰ ਬਹੁਰ ਨ ਮੋਇਆ॥੩॥
ਅਚਰਜ ਸੋਂ ਅਚਰਜ ਮਿਲਾ ਦੁਵਿਧਾ ਵਿਨਸੋਇਆ।
ਮਾਟੀ ਕੇਰੇ ਪੁਤਲੇ ਅਨਮਾਟੀ ਲੋਇਆ॥੪॥
ਜੋਤਿ ਸਮਾਣੀ ਜੋਤਿ ਮਹਿ ਦੂਜਾ ਨਹਿ ਕੋਆ।
ਜਲ ਕਊ ਜਲ ਕਿਆ ਕਹਿ ਸਕੈ ਸ੍ਰੀਚੰਦਰ ਵਗੋਆ॥੫॥੧੪੮॥

**ਸਾਜਨ ਮੇਰਾ ਹਰਿ ਪ੍ਰਭੁ ਸੂਰਾ ਬਲਵਾਨਾ।**
**ਸ਼ਰਣਾਗਤ ਜਨ ਰਾਖਤਾ ਦੈ ਕਰ ਨਿਜ ਪਾਨਾ॥੧॥**
ਆਂਖ ਊਚਾਇ ਨ ਪੇਖਹੀ ਦੁਰਜਨ ਪਰਧਾਨਾ।
ਥਰ ਥਰ ਸ੍ਰਿਸ਼ਟ ਕਾਂਪਈ ਪੇਖਤ ਕਿਰਪਾਨਾ।
ਲਾਲੋ ਲਾਲਾ ਪਹਿਰਿਆ ਫੁਲਵਾਈ ਵਾਨਾ।
ਧੜਿ ਧੜਿ ਗੇਰੇ ਧਰਣੀ ਪਹਿ ਬਲਵੰਡ ਜੁਆਨਾ॥੩॥
ਗੈਬੋਂ ਉਤਰਾ ਸੈਨ ਲੈ ਭੈਰਵ ਮਾਸਾਨਾ।
ਦੁਦੰਭੀ ਘੋਖ ਸੁਨਾਇਐ ਘਹਿਰਤ ਘਮਸਾਨਾ॥੪॥
ਪੰਖੀ ਤੁਰਗ ਨਚਾਇਆ ਕਲਕੀ ਮਹਾਰਾਨਾ।
ਪਾਪ ਵਿਨਾਸੇ ਸ੍ਰੀਚੰਦਰ ਦ੍ਰਿੜ੍ਹ ਗਾੜ੍ਹ ਨਿਸ਼ਾਨਾ॥੫॥੧੪੯॥

**ਚਹੁੰ ਚੱਕੀ ਧੁਨਿ ਪ੍ਰਗਟਈ ਧੌਂਸਾ ਧਹਿਰਾਈ।**

**ਸ਼ਿਆਮ ਘਟਾ ਚਤੁਰੰਗਿਣੀ ਨਭ ਮੰਡਲ ਛਾਈ॥੧॥**
ਕੋਊ ਰੂਪ ਨ ਲਖ ਪਰੈ ਸੈਨਾ ਕੀ ਧਾਈ।
ਧੁਜਨੀ ਭੂਤ ਪਿਸ਼ਾਚ ਗਣ ਭੈਰਵ ਭਭਕਾਈ॥੨॥
ਨੱਚੀ ਦੁਰਗਾ ਖੜਗ ਲੈ ਸੰਗ ਕਾਲੀ ਮਾਈ।
ਘੋਰ ਪਰਲੇ ਉਮੜੀ ਜਗਤ ਸਾਗਰ ਉਛਲਾਈ॥੩॥
ਉਦਕਰਖੈ ਕੀ ਅਵਧਿ ਘਟਿ ਆਕਰ ਖਾ ਲਾਈ।
ਅਕਾਲ ਪੁਰਖ ਪ੍ਰਗਟਾਇਆ ਕਲਕੀ ਕਹਿ ਗਾਈ॥੪॥
ਦੁਰਜਨ ਮੇਟਿ ਉਵਾਰਿਅਨ ਸੰਤਨ ਹਰਸ਼ਾਈ।
ਆਵਣਹਾਰਾ ਆਇਆ ਸ੍ਰੀਚੰਦਰ ਸਹਾਈ॥੫॥੧੫੦॥
**ਭੂਤ ਭਵਿੱਖ ਭਵਾਨ ਮਹਿ ਹਰਿ ਕਾ ਵਰਤਾਰਾ।**
**ਸ਼ਰਣ ਸੂਰ ਭਗਵਾਨ ਪ੍ਰਭੁ ਸਾਰੰਗ ਟੰਕਾਰਾ॥੧॥**
ਨੰਦਰਾ ਕਰ ਚਮਕਾਇਆ ਖਰ ਸ਼ਾਨੈ ਧਾਰਾ।
ਪ੍ਰਕਾਸ਼ਿਤ ਚਕਰ ਸੁਦਰਸ਼ਨਾ ਚਹੁੰਦਿਸਿ ਬਰਿਆਰਾ॥੨॥
ਧਰਣਿ ਆਕਾਸ਼ ਪਾਤਾਲ ਲੋਂ ਪਸਰਿਓ ਧੁੰਧਕਾਰਾ।
ਪ੍ਰਗਟਿਆ ਆਪ ਅਕਾਲ ਹਰਿ ਧਰ ਤੇਜ ਕਰਾਰਾ॥੩॥
ਆਵਣ ਜਾਣਾ ਸ੍ਰਿਸ਼ਟ ਮਹਿ ਨਿਜ ਨਿਯਮ ਚਿਤਾਰਾ।
ਦੁਸ਼ਟ ਦਲਨ ਦਲ ਮਲਨ ਕਉ ਦੈ ਚਲਿਓ ਨਗਾਰਾ॥੪॥

ਦੁਸ਼ਟ ਖੇਤ ਖਪਾਇਨ ਸੰਤਨ ਜੈਕਾਰਾ।
ਦੋਖੀ ਦੈਤ ਵਿਡਾਰਈ ਸ੍ਰੀਚੰਦਰ ਮੁਰਾਰਾ॥੫॥੧੫੧॥
**ਆਪੇ ਹਰ ਪ੍ਰਭੁ ਰਾਖਤਾ ਜਨ ਪੈਜ ਸਵਾਰੀ।**
**ਪਕੜ ਪਛਾੜੈ ਦੁਰਜਨਾ ਸੰਤਨ ਹਿਤਕਾਰੀ॥੧॥**
ਬੰਧਨ ਵੰਧ ਭਵਾਈਅਨ ਦਰ ਦਰ ਅਹੰਕਾਰੀ।
ਨਦਰਿ ਉਪੱਠੀ ਜੇ ਕਰੈ ਧਰਿ ਉਲਟੈ ਸਾਰੀ॥੨॥
ਜਿਨਿ ਕੇ ਅੰਤਰਿ ਭਾਉ ਨਹਿ ਪਛਤੈ ਹੈ ਭਾਰੀ।
ਕਰਤੇ ਸਭ ਹਥ ਰਖੀਆ ਨਿਜ ਕਲਾ ਸੰਭਾਰੀ॥੩॥
ਹਰਿ ਕਿਆ ਭਾਣਾ ਭਾਵਤਾ ਨਹਿ ਸੂਝ ਗਵਾਰੀ।
ਸਮਰਥ ਅਕਥ ਅਗੋਚਰੈ ਨਰ ਕਿਮਿ ਨਿਰਧਾਰੀ॥੪॥
ਦਾਮੋਦਰ ਬੰਧਨ ਛੁਟੈ ਅਰਜੁਨ ਤਰੁ ਪਾਰੀ।
ਸਿਮਰਿ ਗੋਪਾਲ ਦਿਆਲ ਹਰਿ ਸ੍ਰੀਚੰਦਰ ਮੁਰਾਰੀ॥੫॥੧੫੨॥
**ਅਗਰਜ ਸ੍ਰੀ ਨਾਰਾਇਣੈ ਬਿਨ ਵਿਨੇ ਨ ਚਾਰਾ।**
**ਜੇ ਹਰਿ ਸੁਨ ਹੈ ਕਿਰਪਾਧਾਰ ਹੋਏ ਹੈ ਨਿਸਤਾਰਾ॥੧॥**
ਪ੍ਰਭੁ ਕਿਰਪਾਲ ਗੋਪਾਲ ਕਾ ਇਕ ਇਹੈ ਸਹਾਰਾ।
ਭਾਈ ਮੀਤ ਸੁਤ ਬੰਧੁ ਜਨ ਸਭ ਕੂੜ ਪਸਾਰਾ॥੨॥
ਪਾਸੇ ਹੋਵਤ ਤਿਆਗ ਕੈ ਪੇਖੈ ਦੁਖਿਆਰਾ।

ਜਗਤ ਜਿਤਕ ਵਿਵਹਾਰ ਹੈ ਮਾਇਆ ਵਿਸਤਾਰਾ॥੩॥
ਸਾਰੰਗਧਰ ਭਗਵਾਨ ਹਰਿ ਸੂਰਾ ਬਰਿਆਰਾ।
ਸ਼ਰਣਿ ਆਪ ਕੀ ਰਾਖਤਾ ਲਜ ਪਾਤ ਮੁਰਾਰਾ॥੪॥
ਏਕੋ ਜਪ ਸਾਲਾਹ ਇਕ ਅਨ ਭਾਵ ਵਿਸਾਰਾ।
ਵਿਨ ਕਰਤਾਰ ਨ ਸ੍ਰੀਚੰਦਰ ਭੈਅ ਕਾਟਨਹਾਰਾ॥੫॥੧੫੩॥

**ਜਿਹਿ ਜਿਹਿ ਮੁਸ਼ਕਿਲ ਬਨਤ ਹੈ ਜਨ ਉਪਰ ਭਾਰੀ।**
**ਤਹਿ ਤਹਿ ਤ੍ਰਿਭੰਗੀ ਪ੍ਰਭੁ ਕਰਤਾ ਰਖਵਾਰੀ॥੧॥**
ਜਨ ਕੀ ਟੇਕ ਦਿਆਲ ਹਰਿ ਗੋਵਿੰਦ ਮੁਰਾਰੀ।
ਆਨ ਨ ਦੂਜਾ ਸੂਝਈ ਕਰਤਾ ਪ੍ਰਤਿਪਾਰੀ॥੨॥
ਰਕਸ਼ਾ ਕੀ ਅੰਵਰੀਸ਼ ਕੀ ਦਰਸ਼ਨ ਪਰਿਹਾਰੀ।
ਰਿਸ਼ਿਵਰ ਦੁਰਵਾਸਾ ਮਹਾ ਦੁਰਗਤਿ ਕਰਿ ਡਾਰੀ॥੩॥
ਟਿਟਿੰਭ ਉਵਾਰੇ ਹਰਿ ਪ੍ਰਭੁ ਸਾਗਰ ਕਰਿ ਡਾਰੀ।
ਸੰਹਾਰਿਓ ਹਿਰਣਿਐਕਸ਼ਪ ਹਰਿ ਪ੍ਰਹਲਾਦ ਉਵਾਰੀ॥੪॥
ਆਪਨ ਵਿਰਦ ਪਹਿਚਾਨ ਕੈ ਬਨ ਨੰਦਰਾ ਧਾਰੀ।
ਪਰਾਧੀਨ ਸ੍ਰੀਚੰਦਰ ਜਨ ਕੀਜੈ ਮੁਕਤਾਰੀ॥੫॥੧੫੪॥

**ਰਾਜੇ ਰਤ ਪੀਣੈ ਭਇ ਨਰ ਵਢੀ ਖੋਰੇ।**
**ਨਿਆਇ ਹੇਤੁ ਜਹਿ ਜਾਈਐ ਧਨ ਸੋਈ ਟਟੋਰੇ॥੧॥**

ਛੀਨ ਲੇਹੁ ਜੋ ਕਛੁ ਧਰੌਂ ਦਿਨ ਮਾਲ ਬਟੋਰੇ।
ਜਿਨ ਭਾਵਨ ਕਿਆ ਨਿਆਇ ਦੇਹੁੰ ਕਿਆ ਤਿਨ ਕੇ ਧੋਰੈ॥੨॥
ਬਾਹਰ ਚਿਲਮਿਲ ਚਿਲਕਣੇ ਅੰਦਰ ਸਿਆਹ ਘੋਰੇ।
ਤਜ ਹਰਿ ਸ਼ਰਣ ਸਿਆਈਐ ਜਹਿ ਜੋਰ ਅਜੋਰੇ॥੩॥
ਜਭ ਬੇੜੀ ਪਾਪਨ ਭਰੇ ਹਰਿ ਚਾਹਤ ਬੋਰੇ।
ਜਨ ਗਰੀਬ ਕੇ ਰਖਿਅਕਾ ਕੋਊ ਦੂਰ ਨ ਤੋਰੇ॥੩॥
ਜੇ ਚਾਹਹਿ ਛਿਨ ਏਕ ਮਹਿ ਧਰਿ ਪਾਨੀ ਖੋਰੇ।
ਸ੍ਰੀਚੰਦਰ ਹਿਰਣਿਆਕਸ਼ੋ ਜੇ ਨਹਿ ਬਰ ਜੋਰੇ॥੫॥੧੫੫॥

**ਗੋਵਿੰਦ ਸਿਰਜੇ ਨਿਆਇ ਹਿਤ ਰਾਜੇ ਘਰ ਮਾਹੀ।**
**ਰੰਡਿ ਦੰਡਿ ਤਿਨ ਲੇ ਗਹੀ ਨਇਨਨ ਮਟਕਾਹੀ॥੧॥**
ਲਾਲ ਪਗੜੀਅਨ ਬਾਂਧ ਸਿਰ ਬੁਤ ਥਿਰੇ ਸਿਪਾਹੀ।
ਤਸਕਰ ਪਕੜ ਧਨ ਖੋਸ ਕੈ ਬੰਦ ਛੋਰ ਭਗਾਹੀ॥੨॥
ਸਾਧੁ ਭੋਗਤ ਦੰਡ ਕਊ ਚੋਰਨ ਪਾਤਸ਼ਾਹੀ।
ਭੂਖੀ ਪਰਜਾ ਕਰ ਸਹਹਿ ਮੁਖਦੰਡ ਹਸਾਹੀ॥੩॥
ਤੂੰ ਜਗ ਕਾ ਸਭ ਤੇਰੜਾ ਭਰਵਾਸਾ ਨਾਹੀ।
ਕਲਾ ਨ ਜੇ ਵਰਤਾਇ ਕੈ ਕਿਮਿ ਜਾਨਹਿ ਸਾਹੀ॥੪॥
ਪੂਰਵ ਵਾਕਿ ਚਿਤਾਰ ਉਰ ਕਹੂੰ ਊਂਚੀ ਬਾਹੀ।

ਹਰਿ ਜੁ ਆਵਹੁ ਸ੍ਰੀਚੰਦਰ ਵਿਲਮਊ ਕਿਮ ਕਾਹੀ॥੫॥੧੫੬॥

**ਕੂੜੈ ਗੰਢਣ ਗੰਢ ਕੈ ਸਭ ਲੋਕ ਸੁਣਾਇ।**
**ਜਨ ਕੀ ਰਖਿਆ ਕੋ ਹਰਿ ਪਗ ਪਨਹੀ ਨ ਪਾਇ॥੧॥**

ਗ੍ਰਾਹ ਗ੍ਰਹਿਓ ਗਜ ਹੇਤੁ ਪ੍ਰਭੁ ਕਟ ਤੰਤੁ ਛੁਡਾਇ।
ਲੱਜਾ ਰਾਖੀ ਦਰੌਪਦੀ ਵਸਨਨ ਨ ਹਰਾਇ॥੨॥
ਲਾਖੋਂ ਨਾਰੀ ਅਭ ਪਿਖੈ ਦੁਸ਼ਟਨ ਸਤ ਹਾਇ।
ਭੂਤ ਭਵਾਨਹਿ ਮੇਲ ਕਰ ਨਿਸ਼ਚਿੱਤ ਕਹਵਾਇ॥੩॥
ਚਿੰਤ ਭਵਨ ਮਨ ਪਰ ਰਹਿਓ ਹਰਿ ਪਾਰ ਲੰਘਾਇ।
ਤੁਮ ਵਿਨ ਕੌਨ ਸਮੋਧਈ ਹੇ ਕਰਤਾ ਰਾਇ॥੪॥
ਅਗਮ ਅਗੋਚਰ ਪਾਰਬ੍ਰਹਮ ਗੋਚਰ ਹੋ ਆਇ।
ਵਾਕਿਅਨ ਕਾਲ ਵਤੀਤ ਭਇਆ ਸ੍ਰੀਚੰਦਰ ਅਲਾਇ॥੫॥੧੫੭॥

**ਪਾਰਬ੍ਰਹਮ ਸਮਝਾਈਐ ਹਰਿ ਵਿਗ੍ਰਹ ਧਾਰੀ।**
**ਕਹੂੰ ਕਮਲਜ ਕਹੂੰ ਰੁਦਰ ਭਾ ਕਹੂੰ ਭਇਓ ਮੁਰਾਰੀ॥੧॥**

ਚਾਮੁੰਡਾ ਨਇਨਾ ਭਇਓ ਕਾਮਾਖਿਆ ਕਾਰੀ।
ਰਾਮਚੰਦਰ ਰਾਧਾਪਤਿ ਵੰਸ਼ੀ ਗਿਰਿਧਾਰੀ॥੨॥
ਸ਼ਾਲਿਗ੍ਰਾਮ ਦਵਾਦਸ਼ ਲਿੰਗੀ ਅਸਵਦ ਸਿੰਗਾਰੀ।
ਮਸਜਿਦ ਦੇਵ ਦੇਵਾਲਿਆਂ ਗਿਰਜਿਨ ਵਿਸਤਾਰੀ॥੩॥

ਸੱਤ ਅਸੱਤ ਨ ਬੂਝਈਐ ਜਨ ਭੰਵਰ ਮੰਝਾਰੀ।
ਸਤਿਗੁਰੂ ਮੇਲਹੁ ਦਇਆ ਕਰ ਜੋਊ ਪਾਰ ਉਤਾਰੀ॥੪॥
ਗਤਿ ਮਿਤਿ ਤਬ ਹੀ ਲਖ ਸਕਊਂ ਕਛੂ ਅਨੁਭਵ ਸਾਰੀ।
ਮੋਹ ਵਿਨਾਸੇ ਸ੍ਰੀਚੰਦਰ ਸਤ ਸਾਧੂ ਸੰਗਾਰੀ॥੫॥੧੫੮॥

**ਆਰਿਆ ਸਫਾ ਉਠਈਆ ਜੈਨੀ ਅਸੀਨੈ।**
**ਬੌਧੀ ਤੇ ਪੁਨ: ਵਿਪਰ ਕਰਿ ਗੋਲੇ ਪਰਵੀਨੈ॥੧॥**

ਖਲਜੋ ਤੁਗਲਕ ਲੋਧੀਆਂ ਸੈਯਦ ਸੂਰੀਜੈ।
ਮੁਗਲ ਸਾਥਾਪੇ ਬਾਦਿਸ਼ਾਹ ਧਰਿ ਤੇਜ ਨਵੀਜੈ॥੨॥
ਰੁੰਡ ਮੁੰਡ ਕਟਿ ਤੁੰਡ ਸੋਂ ਭੁਜਦੰਡ ਬਲੀਨੈ।
ਬਹੁਤ ਵਾਰੀ ਨਾਰੀ ਧਰਨਿ ਪਟ ਲਾਲ ਓਢੀਨੇ॥੩॥
ਕ੍ਰਿਸ਼ਣ ਰਾਮ ਨਿਜ ਜਨਮ ਸਥਲ ਮਸਜਿਦ ਸੰਗੀਨੈ।
ਵਿਸ਼ਵਨਾਥ ਕੂਪੈ ਗਿਰਾ ਭੈਆਧਾਰਾ ਮਲੀਨੈ॥੪॥
ਜਹਾਂ ਦੇਵਾਲਇ ਨਹਿ ਰਹਿਓ ਕਿਮ ਕਲ ਕੀ ਚੀਨੈ।
ਪਰਮੇਸ਼ਵਰ ਸ੍ਰੀਚੰਦਰ ਕਿਮ ਕਹਿਅਤ ਬਲ ਹੀਨੇ॥੫॥੧੫੯॥

**ਮੂੜ੍ਹ ਨ ਜਾਨੈ ਆਪ ਕੋ ਪਰ ਕਉ ਕਿਮ ਜਾਨੈ।**
**ਅਧਿਆਤਮ ਸਤਕਰਮ ਵਿਨ ਪਠਿ ਪੁਸਤਕ ਨਾਨੈ॥੧॥**

ਧਰਮ ਨ ਜਾਨੀ ਧਾਰਣਾ ਕਿਮ ਧਰਮ ਬਖਾਨੈ।

ਸੰਜਮ ਨਿਯਮ ਪ੍ਰਵੇਸ਼ ਨਹਿ ਯਤ ਸਤ ਕਿਮ ਭਾਨੈ॥੨॥
ਚੌਂਸਠ ਵਿਦਿਆ ਹੀਨ ਨਰ ਕਿਆ ਵੇਦਨ ਗਿਆਨੈ।
ਸਰਫ ਨਾਭ ਵਿਨ ਕਿਆ ਲਖੈ ਕਰਿ ਪਾਠ ਕੁਰਾਣੈ॥੩॥
ਇਕ ਇਕ ਜਾਨਣਹਾਰ ਕੋ ਗੁਰੁ ਕਹਿ ਪਰਮਾਣੈ।
ਸਭ ਗਿਆਨੀ ਸਤਿਗੁਰੁ ਲਹਹੁ ਆਤਮ ਪਰਧਾਨੈ॥੪॥
ਪਾਹਨ ਬੜਿਓ ਹਿੰਦੂਅਨ ਸਣ ਮੁਸਲਮਾਨੈ।
ਵਿਨ ਸਤਿਗੁਰੁ ਸ੍ਰੀਚੰਦਰ ਹਰਿ ਨਾਹਿਨ ਅਨੁਮਾਨੈ॥੫॥੧੬੦॥

**ਵਿਦਿਆ ਅਨਿਕ ਪ੍ਰਕਾਰ ਕੀ ਅਕਸ਼ਣ ਗਣ ਮਾਲਾ।**
**ਆਦਿ ਅੰਤ ਨਹਿ ਪਾਈਐ ਆਖਿਆਨਨ ਜਾਲਾ॥੧॥**
ਅਪਰਾ ਪਰਾ ਵਖਾਨੀਐ ਤਿਨ ਨਾਮ ਰਸਾਲਾ।
ਘਾਸਿ ਘਾਸਿ ਬਹੁਰੋ ਪਾਰ ਪਰ ਅਨੁਭਵ ਰੰਗਸ਼ਾਲਾ॥੨॥
ਸ਼੍ਰੋਤ ਨਿਸਠਾ ਉਲੰਘ ਕਰਿ ਜੋਤੀ ਉਜਿਆਲਾ।
ਹਰਿ ਕੀ ਕਿਰਪਾ ਕਟਾਕਸ਼ ਤੇ ਛੁਟ ਗਰੰਥ ਵਿਸ਼ਾਲਾ॥੩॥
ਸਾਰਦ ਨਾਰਦ ਤੁੰਬਰੁ ਹਾਹਾ ਹੂ ਹੂੰ ਨਾਲਾ।
ਉਮਾ ਰਮਾ ਬ੍ਰਹਮਾਣੀਐ ਸੰਗਿਆ ਪਦ ਡਾਲਾ॥੪॥
ਮਾਇਆ ਅਗੋਚਰ ਪਾਵਈ ਸਤਿਗੁਰੁ ਪਦ ਆਲਾ।
ਪਰਮੇਸ਼ਵਰ ਕਊ ਸ੍ਰੀਚੰਦਰ ਅੰਗ ਸੰਗ ਨਿਹਾਲਾ॥੫॥੧੬੧॥

**ਜਿਸ ਜਨ ਅਪਨੀ ਮਇਆ ਕਰ ਹਰਿ ਸੰਗ ਮਿਲਾਇ।**
**ਕਿਆ ਉਪਮਾ ਤਿਸ ਕੀ ਕਹਾਂ ਕਿਛੁ ਵਰਣ ਨ ਜਾਇ॥੧॥**
ਜਿਹਵਾ ਕਊ ਸਰੁਤ ਨਹੀਂ ਹੈ ਸਰੁਤ ਜਿਹਵਾ ਨ ਪਾਇ।
ਅਣਵਣ ਹੀ ਜੇ ਵਣ ਪਰੇ ਅਣਵਣ ਕਿਓਂ ਗਾਇ॥੨॥
ਕਛੁ ਕਛੁ ਹੈ ਪਰਦੇ ਖਿਰਾ ਸੁਨਿਅਤ ਸ਼ਬਦਾਇ।
ਸਤ ਵਿਨਾ ਨਹਿ ਪਰਸੀਐ ਝਾਤੀ ਲਖਿ ਪਾਇ॥੩॥
ਰੂਪ ਨ ਰੰਗ ਨ ਰੇਖ ਭੇਖ ਨਹਿ ਚਿੰਨ ਲਖਾਇ।
ਸਰਕਤ ਕਰਕਤ ਭੀਤਰੋਂ ਗੁੰਗੋ ਵਕਤਾਇ॥੪॥
ਵਿਨ ਸ਼ਬਦੈ ਕੈ ਸ਼ਬਦ ਹੈ ਵਿਨ ਦਿਰਗ ਦਰਸ਼ਾਇ।
ਸ੍ਰੀਚੰਦਰ ਸੰਤਨ ਕਹਾ ਨਾਰਾਇਣ ਗਾਇ॥੫॥੧੬੨॥
**ਕਿਆ ਕਹੀਐ ਇਸ ਰਸਨ ਤੇ ਪਰਿ ਘੂਮਨ ਘੇਰੇ।**
**ਤੁਮਰੇ ਗੁਣ ਹੈਂ ਹੇ ਪ੍ਰਭੁ! ਕੈ ਹੈ ਇਹ ਮੇਰੇ।**
ਗੁਣੀ ਵਿਨਾ ਗੁਣ ਕਹੂੰ ਕਹੀਂ ਪੇਖੈ ਹਮ ਢੇਰੇ।
ਜੇ ਤੁਹਿ ਗੁਣ ਤਊ ਗੁਣੀ ਤੁਮ ਕਿਓਂ ਨਾਹਿਨ ਹੇਰੇ॥੨॥
ਮਥੁਰਾ ਮਿਥਿਲਾ ਅਵਧਪੁਰੀ ਦਵਾਰਾਵਤਿ ਨੇਰੇ।
ਕਾਸ਼ੀ ਸੁਦਾਮਾ ਵੰਤਿਕਾ ਜੇਤਕ ਹੈਂ ਡੇਰੇ॥੩॥
ਤੀਰਥ ਰਾਜ ਭਾਗੀਰਥੀ ਕਾਲਿੰਦੀ ਜੇਰੇ।

ਗਇਆ ਛੇਤਰ ਹਰਿ ਹਰ ਲਹਾ ਕੁਰੂਸ਼ੇਤਰ ਨਿਵੇਰੇ॥੪॥
ਪੁਸ਼ਕਰ ਅਪਰ ਕਟਾਕਸ਼ ਪਿਖਿ ਹਿੰਗਲਾਜ ਬਸੇਰੇ।
ਗੁਣੀ ਨ ਲਹਿ ਚਕ ਸ੍ਰੀਚੰਦਰ ਜਕ ਪਰਿਓ ਵਡੇਰੇ॥੫॥੧੯੩॥

**ਜੋ ਹਰਿ ਨਾਮ ਨ ਜਾਪੀਐ ਉਰ ਜਾਲੇਂ ਦਾਵਾ।**
**ਗੁਣ ਮਨ ਗੁਣੀ ਸਮਾਲੀਐ ਮਿਰਤਯੁ ਛੁਟੈ ਨ ਧਾਵਾ॥੧॥**
ਕਵਨ ਦਿਸ਼ਾ ਅਭ ਭਾਗੀਐ ਕੋ ਮਿਲਤ ਨ ਰਾਵਾ।
ਤਨ ਭੀਤਰ ਮਨ ਵਾਸ ਹੈ ਅਨ ਕਹੂ ਨ ਠਾਵਾ॥੨॥
ਪਾਰਬ੍ਰਹਮ ਮਨ ਦੋਇ ਨਹੀਂ ਯਹ ਨਿਸ਼ਚੇ ਪਾਵਾ।
ਮਨ ਸਨਮੁਖ ਮਨਮੁਖ ਕਹਾ ਗੁਰੁਮੁਖ ਨ ਰਹਾਵਾ॥੩॥
ਤਨ ਅਨੰਤ ਮਨ ਹੂੰ ਅਨੰਤ ਯਹ ਭੇਦ ਭਰਮਾਵਾ।
ਏਕੀ ਭਾਵ ਨ ਹੋਤ ਕਭੀ ਲਖ ਕਿਮ ਉਪਾਵਾ॥੪॥
ਸਤਿਗੁਰੁ ਨਾਮ ਦ੍ਰਿੜਾਇਆ ਕਛੁ ਝਲਕ ਲਖਾਵਾ।
ਸਤਿਗੁਰੁ ਮਗ ਸ੍ਰੀਚੰਦਰ ਚਲ ਸੁਖ ਖੇਮ ਸਮਾਵਾ॥੫॥੧੯੪॥

**ਬਲਿਹਾਰੀ ਗੁਰੁ ਅਪਨੇ ਸਦਿ ਸਦਿ ਬਲਿ ਜਾਊਂ।**
**ਗੁਰੁ ਕਿਰਪਾ ਤੇ ਪਾਈਐ ਹਰਿ ਅਗਮ ਅਥਾਊਂ॥੧॥**
ਸਤਿਗੁਰੁ ਤੁਠਾ ਦੇਵਈ ਅਮ੍ਰਿਤ ਪ੍ਰਭੁ ਨਾਊ।
ਸਤਿਗੁਰੁ ਪ੍ਰਸਾਦਿ ਤੇ ਸਦਾ ਸੱਚ ਰਹਾਊਂ॥੨॥

ਸਤਿਗੁਰੁ ਚਰਣੀ ਲਗਿਆ ਨਾਹੀ ਯਮ ਥਾਊਂ।
ਸਤਿਗੁਰੁ ਸ਼ਬਦੀ ਮੇਲਿਆ ਸੱਚ ਪ੍ਰੇਮ ਸੁਭਾਊ॥੩॥
ਜਨਮ ਪਦਾਰਥ ਹੋਏ ਗੁਰੁ ਸ਼ਬਦ ਕਮਾਊਂ।
ਜਪ ਤਪ ਸੰਯਮ ਦਇਆ ਧਰਮ ਗੁਰੁ ਸ਼ਬਦ ਸਮਾਊ॥੪॥
ਸਰਵ ਪਦਾਰਥ ਸਭ ਫਲਾ ਗੁਰੁ ਤੁਠੇ ਪਾਊ।
ਜਗ ਮਹਿ ਸਤਿਗੁਰੁ ਪੂਜ ਹੈ ਸ੍ਰੀਚੰਦਰ ਮਹਾਊ॥੫॥੧੬੫॥

**ਗੁਰੁ ਪਰਮੇਸ਼ਵਰ ਪਾਰਬ੍ਰਹਮ ਨਿਰੰਕਾਰ ਅਭੇਵ।**
**ਗੁਰੁ ਗੋਵਿੰਦ ਗੋਪਾਲਰਾਇ ਗੁਰੁ ਹੀ ਸੁਰਦੇਵ॥੧॥**
ਅਠਸਠ ਤੀਰਥ ਗੁਰੁ ਹੈ ਗੁਰੁ ਬ੍ਰਹਮਾ ਸੇਵ।
ਕਾਮਧੇਨੁ ਗੁਰੁ ਪਾਰਿਜਾਤ ਗੁਰੁ ਹਰਤਾ ਭੇਵ॥੨॥
ਰੋਗ ਨਿਵਾਰਕ ਚਿੰਤਾਮਣਿ ਸਤਿਗੁਰੁ ਲਖ ਦੇਵ।
ਕਾਰਣ ਕਰਣ ਕਰਾਵਣੋ ਸਤਿਗੁਰੁ ਜਗਦੇਵ॥੩॥
ਯੰਤਰ ਮੰਤਰ ਤਪ ਸਿਧਿ ਫਲ ਸਤਿਗੁਰੁ ਤੇ ਲੇਵ।
ਨਾਰਦ ਸਾਰਦ ਸਤਿਗੁਰੁ ਪਦ ਨਾਦ ਯਤੇਵ॥੪॥
ਰਿਧਿ ਨਿਧਿ ਸਤਿਗੁਰੁ ਹੈ ਗੁਪਤੋ ਪ੍ਰਗਟੇਵ।
ਸਤਿਗੁਰੁ ਸਭ ਸਿਰ ਆਇਆ ਸ੍ਰੀਚੰਦਰ ਲਖੇਵ॥੫॥੧੬੬॥

**ਗੁਰੁ ਵਿਨ ਝਖਣ ਝਖੀਐ ਭਰਮੈਂ ਸੰਸਾਰਾ।**

**ਗੁਰੂ ਵਿਨ ਭਵਜਲ ਨਿਧਿ ਹੈ ਵਿਸ਼ੈ ਬੂਡਤ ਨਰ ਨਾਰਾ॥੧॥**
ਗੁਰੂ ਵਿਨ ਗੁਣ ਨਹਿ ਜਾਪਈ ਅੰਧਿਆਰ ਉਜਾਰਾ।
ਗੁਰੂ ਵਿਨ ਜਗ ਬਨ ਪਾਇ ਕੈ ਪਾਵਤ ਨਹਿ ਪਾਰਾ॥੨॥
ਗੁਰੂ ਨਹਾਈਐ ਸੁਰਸਰੀ ਸਿਰ ਪਾਪਨ ਭਾਰਾ।
ਗੁਰੂ ਵਿਨ ਵੇਦ ਪੁਰਾਣ ਪੜ੍ਹ ਵਾਂਧਿਓ ਜੰਜਾਰਾ॥੩॥
ਗੁਰੂ ਵਿਨ ਪੜ੍ਹਤ ਕੁਰਾਣ ਕੋ ਦੋਜਖ ਮਹਿ ਡਾਰਾ।
ਗੁਰੂ ਵਿਨ ਕਰਮ ਕਮਾਵਣਾ ਉਰ ਪਾਵਕ ਬਾਰਾ॥੪॥
ਗੁਰੂ ਵਿਨ ਉਰਝਤਿ ਦੰਭ ਮਹਿ ਜਪ ਤਪ ਯਗ ਦਵਾਰਾ।
ਗੁਰੂ ਵਿਨ ਸਤ ਨ ਬੁਝਈ ਸ੍ਰੀਚੰਦਰ ਗਵਾਰਾ॥੫॥੧੬੭॥

**ਸੰਤਨ ਤਨ ਮਨ ਸੌਂਪਿਆ ਸੁਖ ਸਹਿਜ ਸਮਾਇਆ।**
**ਸੰਤ ਚਰਨ ਮਨ ਲਾਇ ਕੈ ਰਸ ਆਨੰਦ ਪਾਇਆ॥੧॥**
ਸੰਤ ਕਿਰਪਾਲ ਦਿਆਲ ਹਰਿ ਪ੍ਰਭੁ ਦਰਸ਼ ਦਿਖਾਇਆ।
ਸੰਤ ਕਿਰਪਾ ਤੇ ਜਾਗਿਆ ਨਹਿ ਸੁਪਨ ਭੁਲਾਇਆ॥੨॥
ਸੰਤ ਸੰਗ ਲਹਿ ਰਾਮ ਨਾਮ ਪਰਿਹਰ ਉਰ ਮਾਇਆ।
ਮੁਹਿ ਸੰਤਨ ਕਾ ਆਸਰਾ ਤਿਹੁ ਲੋਕ ਧਿਆਇਆ॥੩॥
ਸੰਤ ਪ੍ਰਸਾਦਿ ਤੀਰਥ ਸਫਲ ਯਮ ਪੰਥ ਪਰਾਇਆ।
ਸੰਤ ਦ੍ਰਿੜਾਇਆ ਧਰਮ ਕਰਮ ਸਤ ਮਾਰਗ ਭਾਇਆ॥੪॥

ਸੰਤ ਵਾਕ ਸਤਿ ਲੋਕ ਤੇ ਸਤਿ ਲੇ ਭਵ ਆਇਆ।
ਸ੍ਰੀਚੰਦਰ ਸਤਿ ਸੰਚਿਆ ਸਤਿ ਪਰਿਚੈ ਲਾਇਆ॥੫॥੧੯੮॥

**ਜੇ ਨਾਰਾਇਣ ਪਾਵਣੇ ਮਨ ਇਛ ਤੁਮਾਰੇ।**
**ਸੇਵਹੁ ਸਾਧੁ ਭਾਊ ਕਰ ਸਾਚੈ ਦਰਵਾਰੇ॥੧॥**

ਸੱਚੇ ਮਾਰਗ ਪਾਇ ਕੈ ਸਭ ਪਾਪ ਵਿਦਾਰੇ।
ਵਿਨ ਸਾਧੁ ਨਹਿ ਵਿਨਸ ਹੈ ਕੂੜੇ ਪਸਾਰੇ॥੨॥
ਸਾਧੁ ਜਾਪ ਜਪਾਇਆ ਰਾਮ ਰਾਮ ਰਮਾਰੇ।
ਸਾਧੁ ਪਰਮੇਸ਼ਵਰ ਭਇਆ ਹਿਤੁ ਲੋਕ ਉਧਾਰੇ॥੩॥
ਲਾਖ ਕੋਟਿ ਮਹਿ ਏਕ ਜਨ ਵਿਰਲਾ ਸੰਸਾਰੇ।
ਸਤ ਤੁਪਕ ਮਹਿ ਦਾਰੂਐ ਲਖ ਮਾਇਆ ਡਾਰੇ॥੪॥
ਜੀਤ ਵਾਸਨਾ ਤ੍ਰਿਹੁ ਗੁਣੀ ਧੌਂਸਾ ਧੁੰਕਾਰੇ।
ਵਜੀ ਵਧਾਈ ਸ੍ਰੀਚੰਦਰ ਦਿਗ ਜੈ ਜੈਕਾਰੇ॥੫॥੧੯੯॥

**ਗੁਰੁ ਪੂਰੇ ਤੇ ਪਾਈਐ ਹਰਿ ਨਾਮ ਅਮੋਲਾ।**
**ਪ੍ਰੇਮ ਪਦਾਰਥ ਅਮਲ ਰਸ ਥਿਤਿ ਸਦਾ ਅਡੋਲਾ॥੧॥**

ਤੋਟਾ ਮੂਲ ਨ ਆਵਈ ਖਾਣੀ ਮਣਿ ਲੋਲਾ।
ਗੋਵਿੰਦ ਰਾਮ ਨਾਰਾਇਣੈ ਮਾਧਵ ਮੁਖ ਬੋਲਾ॥੨॥
ਮਨ ਤਰੰਗ ਥਿਰ ਅੰਤਰਹਿ ਲਿਵ ਤਾਰ ਨ ਡੋਲਾ।

ਬਾਦ ਤਿਆਗੀ ਕਲਪਨਾ ਰੰਗ ਲਾਲ ਸੁ ਚੋਲਾ॥੩॥
ਅਘ ਓਘਨ ਵਿਨਸਾਵਈ ਪ੍ਰਭੁ ਨਾਮ ਅਲੋਲਾ।
ਸੰਜਮ ਸਤ ਸੰਤੋਸ਼ ਵਰਤ ਹੀਰੇ ਬਡ ਮੋਲਾ॥੪॥
ਮਜਨ ਅਠਸਠ ਕੀਨਿਆ ਅਮ੍ਰਿਤ ਝਕਝੋਲਾ।
ਸਹਿਜ ਸਮਾਇਆ ਸ੍ਰੀਚੰਦਰ ਗੁਲ ਗੋਲਿਨ ਗੋਲਾ॥੫॥੧੭੦॥
**ਹਰਿ ਕੀ ਕਾਰ ਕਮਾਈਐ ਗੁਰੁ ਪੂਰੇ ਪਾਈ।**
**ਸੁਧਾ ਨਾਮ ਉਰ ਪਾਇਆ ਸਭ ਤ੍ਰਿਸ਼ਣ ਬੁਝਾਈ॥੧॥**
ਕਾਮ ਕਰੋਧ ਅੰਹਕਾਰ ਲੋਭ ਮੋਹ ਚੋਰ ਪਰਾਈ।
ਅਨਿਕ ਜਨਮ ਕੀ ਲਗ ਰਹੀ ਛੁਟੀ ਉਰ ਕਾਈ॥੨॥
ਮਾਨਸ ਤਨ ਦੁਰਲਭ ਮਹਾ ਸੋਝੀ ਫੁਰ ਆਈ।
ਕੂੜ ਪਰਪੰਚ ਵਿਡਾਰਿਆ ਸੱਚ ਅੰਤਰ ਪਾਈ॥੩॥
ਦੁਵਿਧਾ ਦੁਰਮਤਿ ਦੂਰ ਕਰ ਗੁਰੁਮਤਿ ਵਿਗਸਾਈ।
ਵਿਸ਼ ਵਿਸ਼ਿਆਂ ਚਿਤਵਤ ਨਹੀਂ ਰਮ ਰਾਮ ਗੁਸਾਈ॥੪॥
ਸਾਧੁ ਸੰਗਿ ਕੈ ਬਾਸਵੈ ਕਲਿਮਲ ਨ ਰਹਾਈ।
ਹਰਿ ਹਰਿ ਹਰਿ ਹਰਿ ਸ੍ਰੀਚੰਦਰ ਹਰਿ ਹਰਿ ਲਿਵਲਾਈ॥੫॥੧੭੧॥
**ਅਘ ਓਘ ਰਤ ਪਾਪੀਆ ਹਰਿ ਰਾਖਹੁ ਦਵਾਰੇ।**
**ਲੋਭ ਲਾਗ ਹਿੰਸਾ ਕਰਤ ਉਦ ਦਇਆ ਵਿਸਾਰੇ॥੧॥**

ਲੁਕ ਕਮਾਵਤ ਜਗਤ ਤੇ ਤੁਮ ਪੇਖਤ ਸਾਰੇ।
ਜਪ ਤਪ ਸੰਜਮ ਕਰਮ ਰਤ ਪਰਪੰਚ ਵਿਥਾਰੇ॥੨॥
ਅੰਤਰਿ ਅਹਿਨਿਸਿ ਰਮ ਰਹੀ ਮਾਇਆ ਮਮਤਾ ਰੇ।
ਸਾਚੋ ਧਰਮ ਨ ਸੁਝਈ ਕਾਲਮ ਸੋਂ ਕਾਰੇ॥੩॥
ਕਿਆ ਕਹੀਐ ਮਨ ਏਸ ਕੀ ਕਿਰਤਘਨ ਮਹਾ ਰੇ।
ਰਾਮ ਨਾਮ ਜਾਨਿਓ ਨਹੀਂ ਸੰਤਨ ਪਗ ਪਾਰੇ॥੪॥
ਜਹਿ ਜਾਈਐ ਥੂਕਿ ਥੂਕਿ ਧਿਰਗ ਧਿਰਗ ਕਹਿ ਸਾਰੇ।
ਅਪਰਾਧੀ ਨਿਰਗੁਣ ਮਹਾ ਸ੍ਰੀਚੰਦਰ ਤੁਮਾਰੇ॥੫॥੧੭੨॥

**ਵਿਨ ਜਿਹਵਾ ਜੋ ਜਾਪੀਐ ਕੋ ਜਾਨੈ ਨਾਮਾ।**
**ਵਿਨ ਨਇਨ ਜਹਿ ਪੇਖਣਾ ਕੋ ਰੂਪ ਲਲਾਮਾ॥੧॥**
ਵਿਨ ਸ਼ਰਵਣ ਸੁਣ ਹਰਸ਼ਾਈ ਕੋ ਵਰਣਭਿਰਾਮਾ।
ਘਰਾਣ ਵਿਨਾ ਜਿਹਿ ਗੰਧ ਲਹਿ ਕੋ ਕੁੰਦ ਸੁ ਜਾਮਾ॥੨॥
ਕਰ ਵਿਨ ਜਾਹਿ ਕਮਾਈਐ ਕੋ ਐਸੋ ਕਾਮਾ।
ਪਗ ਵਿਨ ਜਹਿ ਪਧਾਰੀਐ ਕੋ ਹੈ ਵਹ ਧਾਮਾ॥੩॥
ਤਵਕ ਵਿਨ ਜਾਹਿ ਸਪਰਸ਼ ਹੈ ਕੋ ਵਸਤੁ ਸੁ ਆਮਾ।
ਵਿਨ ਮਨ ਕੋ ਫੁਰਨੋ ਜਿਸਹਿ ਕੋ ਭਣੀਐ ਸ਼ਾਮਾ॥੪॥
ਵਿਨ ਵੁਧਿ ਕੇ ਬੋਧ ਜਿਹਿ ਕੋ ਭਾਸਤ ਤਾਮਾ।

ਪਾਰਬ੍ਰਹਮ ਸ੍ਰੀਚੰਦਰ ਪ੍ਰਭੁ ਪੂਰਣ ਵਿਸ਼ਰਾਮਾ॥੫॥੧੭੩॥

**ਸਾਧੂ ਚਰਣ ਰਜ ਸੇਵੀਐ ਮਨ ਇਛ ਪੁਜਾਈ।**
**ਦਰਸ਼ਨ ਭੇਟਤ ਸਾਧੂ ਕਾ ਦੁਰਮਤਿ ਦੂਰ ਧਾਈ॥੧॥**

ਪਾਨੀ ਢੋਈਐ ਸੀਸ ਕਰ ਨਮ੍ਰਿਤ ਥਿਰ ਥਾਈ।
ਪਖਾ ਢੋਰਤ ਨਵਨਿਧਿ ਕਰਿ ਭੀਤਰ ਆਈ॥੨॥
ਸੱਚ ਬੋਲ ਸਾਧੂ ਜਨਾ ਅਨ ਕੂੜ ਭਗਾਈ।
ਕਿਰਪਾ ਦ੍ਰਿਸ਼ਟ ਅਵਲੋਕਤੇ ਰਸ ਸ਼ਾਂਤ ਸਮਾਈ॥੩॥
ਕਾਮ ਕਰੋਧ ਅਹੰਕਾਰ ਮੋਹ ਵਿਨਸੀ ਉਰ ਕਾਈ।
ਤਮ ਅਗਿਆਨ ਵਿਡਾਰਿਆ ਰਵਿ ਗਿਆਨ ਚੜ੍ਹਾਈ॥੪॥
ਮੈਂ ਮੇਰੀ ਹਊਮੈ ਗਈ ਇਕਸਿ ਲਿਵ ਲਾਈ।
ਮਹਿਮਾ ਅਗਮ ਅਗਾਧ ਬੋਧ ਸ੍ਰੀਚੰਦਰ ਲਖਾਈ॥੫॥੧੭੪॥

**ਰੂਪ ਨ ਰੇਖ ਨ ਰੰਗ ਕਿਛੁ ਨਹਿ ਜਾਤ ਰੁ ਵਰਨਾ।**
**ਚੱਕਰ ਚਿਹਨ ਨ ਪਾਈਐ ਤਨ ਭੇਸ਼ ਨ ਭਰਨਾ॥੧॥**

ਕਰਮ ਕਿਰਿਆ ਨਹਿ ਤਾਹਿ ਕੀ ਧਰਮਊ ਨਹਿ ਧਰਨਾ।
ਮਨ ਵੁਧਿ ਇੰਦਰੀਆ ਗੋਲਿਕਾ ਕਾਰਜ ਨਹਿ ਕਰਨਾ॥੨॥
ਨੇੜ ਨ ਦੂਰੀ ਜਾਹਿ ਮੈਂ ਆਚਾਰ ਨ ਚਰਨਾ।
ਭੂਤ ਭਵਿਸ਼ ਭਵਾਕ ਕਾ ਵਿਐਤਿਰੇਕ ਨ ਹਰਨਾ॥੩॥

ਧਰਣਿ ਆਕਾਸ਼ ਪਾਤਾਲ ਵਿਨ ਗੰਧਰਵ ਕਿੰਨਰਨਾ।
ਅਦਭੁਤ ਤੇ ਅਦਭੁਤ ਮਹਾ ਨਹਿ ਉਰਝ ਸੁਧਰਨਾ॥੪॥
ਕਿਮ ਲਖੀਐ ਕਿਮ ਵੁਝੀਐ ਪਰ ਪਰਾ ਅਪਰਨਾ।
ਸੰਤ ਸੇਵ ਸ੍ਰੀਚੰਦਰ ਕਰਿ ਅਨੁਭਵ ਢਰ ਝਰਨਾ॥੫॥੧੭੫॥

**ਸੇਵਾ ਤੇ ਮਨ ਨਿਰਮਲਾ ਕੈ ਹੋਤ ਕਠੋਰਾ।**
**ਗਿਆਨ ਗਰੀਬ ਦੇਵਈ ਕੈ ਕਰਤੋ ਗੌਰਾ॥੧॥**

ਯਗ ਭਲਾਈ ਕਰਮ ਕੈ ਬੁਰਿਆਈ ਠੌਰਾ।
ਧਰਮ ਨੀਤਿ ਮਨ ਮੈਲ ਹਰਿ ਕਿਧੋਂ ਮੈਲ ਬਟੋਰਾ॥੨॥
ਦਾਨ ਦੇਤ ਨਮ੍ਰਿਤ ਲਹਹਿ ਕੈ ਅਹੰਕਰਤ ਜੋਰਾ।
ਨਿਰਮਾਨਤਵ ਵਿਦਿਆ ਕਰਤਿ ਕੈ ਮਾਨਦ ਘੋਰਾ॥੩॥
ਦੇਵਾਲਇ ਆਸਤ ਲਹਹਿ ਕੈ ਨਾਸਤ ਲੋਰਾ।
ਕਾਮਭੋਗ ਸ਼ਾਂਤਿ ਕਰਮ ਕੈ ਅਸ਼ਾਂਤਿ ਔਰਾ॥੪॥
ਸਰਵ ਨਾਸ਼ ਕਰਿ ਕਰੋਧ ਕੈ ਰਖਿਅਕ ਸਿਰ ਮੋਰਾ।
ਸੁਖਦ ਸਾਧੁ ਸ੍ਰੀਚੰਦਰ ਕੈ ਦੁਖਦਾਇ ਹੋਰਾ॥੫॥੧੭੬॥

**ਸੁਖ ਦੁਖ ਆਨਨ ਦੇਵਹੀ ਬਾਹਰ ਸੋ ਆਇ।**
**ਆਪਨ ਕੀਆ ਭੋਗਣਾ ਕਰਨਾ ਜਿਸ ਭਾਇ॥੧॥**

ਪਰ ਕਊ ਦੋਸ਼ੀ ਮੂੜ੍ਹਨਰ ਭਾਖਤ ਠਹਿਰਾਇ।

ਜਗ ਮਹਿ ਕਰਮ ਪ੍ਰਧਾਨਤਾ ਜੋ ਕਰੇ ਸੁ ਪਾਇ॥੨॥
ਗਿਆਨ ਕਰਮ ਸੋਂ ਮੇਲ ਕਰਿ ਪ੍ਰਭੁ ਚਰਣ ਰਚਾਇ।
ਗਿਆਨਹਿ ਜਪ ਤਪ ਸੰਜਮੋ ਸੋਊ ਕਰਮ ਕਹਾਇ॥੩॥
ਕਰਮ ਕਰਤ ਮੁਖ ਉਜਲਾ ਸੰਗਿਆ ਗਿਆਪ ਜਾਏ।
ਤਨ ਮਹਿ ਹਰਿ ਹਰਿ ਮਹਿ ਤਨਹਿ ਲਖੀਐ ਸੁਰਤ ਭਾਇ॥੪॥
ਧਰਮ ਕਰਮ ਅਸ ਗਿਆਨ ਤ੍ਰੈਅ ਏਕੈ ਦਰਸ਼ਾਇ।
ਕੁੰਜੀ ਸਾਧੁ ਸ੍ਰੀਚੰਦਰ ਤਾਲਾ ਖੁਲਵਾਇ॥੫॥੧੭੭॥

**ਸਤਿਗੁਰੁ ਨਾਰਾਇਣ ਅਹੈ ਕੋਊ ਭੇਦ ਨ ਭਾਈ।**
**ਆਪੈ ਕਊ ਆਪ ਲਖਤ ਜੋਊ ਮਧ ਸਮਾਈ॥੧॥**
ਪਰ ਕਊ ਪਰ ਨਹਿ ਜਾਨਈ ਲਖ ਕਰਤ ਉਪਾਈ।
ਜਿਹਿ ਮਨ ਜਿਹਿ ਪਦ ਮਹਿ ਥਿਰਾ ਤਹਿ ਗਤਿ ਦਰਸ਼ਾਈ॥੨॥
ਕੋ ਵੇਤਾ ਤਹਿ ਗਤਿ ਕਥੈ ਮਨ ਘਾਇਨ ਘਾਈ।
ਜਭ ਅਨ ਠਊਰੀ ਮਨ ਗਤਿ ਤਬ ਛੂਛ ਰਹਾਈ॥੩॥
ਮਨਿ ਸਤਿਗੁਰੁ ਸਿਖ ਮਨ ਲਹਿਓ ਸ਼ਬਦੇ ਲਿਵਲਾਈ।
ਸਤਿਗੁਰੁ ਅੰਦਰ ਵਰਤਦਾ ਹਰਿ ਅਗਮ ਗੁਸਾਈਂ॥੪॥
ਹਰਿ ਹਰਿ ਮੇਲ ਮਿਲਾਇਆ ਜੋਤੀ ਜੋਤਾਈ।
ਪੂਰਣ ਸਾਧੁ ਸ੍ਰੀਚੰਦਰ ਰਮ ਰਾਮ ਰਮਾਈ॥੫॥੧੭੮॥

**ਕਿਓਂ ਕਰ ਸੰਤ ਮਨਾਈਐ ਕਿਓਂ ਪੂਜ ਚੜ੍ਹਾਵੈ।**
**ਖਾਵਹਿ ਭੋਗਹਿ ਇਕ ਸਮ ਪਹਿਰਾਇ ਦਿਖਾਵੈ॥੧॥**
ਸੋਵਨ ਜਾਗਨ ਚਾਲਨੋ ਬੈਠਨ ਉਠ ਧਾਵੈ।
ਭੂਮ ਪੁਰੀਸ਼ਾ ਲੇਨ ਦੇਨ ਭਰਮ ਭੇਦ ਨ ਪਾਵੈ॥੨॥
ਗੁਰੁ ਕੁਲ ਭੀਤਰ ਪਾਠ ਸੁਰਤੀ ਕਰਮ ਨੇਸਤ ਨਾਵੈਂ।
ਚੰਚਲ ਗੁਰੁ ਚੰਚਲ ਮਨਹਿ ਚੰਚਲਤਾ ਜਾਵੈਂ॥੩॥
ਸੰਤ ਸੰਗ ਸ਼ੁਭ ਕਰਮ ਰਤ ਹਰਿ ਨਾਮ ਧਿਆਵੈ।
ਗਿਆਨ ਕਰਮ ਮਿਲ ਧਰਮ ਲਹਿ ਮੋਖੰਤਰ ਠਾਵੈਂ॥੪॥
ਕਰਮ ਭੂਤ ਭਵ ਗਿਆਨ ਸੋਂ ਅਭ ਧਰਮ ਥਿਰਾਵੈਂ।
ਸਾਧੁ ਸਮਾਗਮ ਸ੍ਰੀਚੰਦਰ ਅਨੁਭਵ ਅਗਮਾਵੈ॥੫॥੧੭੯॥
**ਅੰਤਰਿ ਭਾਵ ਨ ਮਨਮੁਖੀ ਮੁਖ ਕੂੜ ਕਹਾਨੀ।**
**ਗਦਹੇ ਭਾਰ ਊਚਾਇਆ ਸੁਰਤੀ ਵਾਕਿ ਜਬਾਨੀ॥੧॥**
ਮਨ ਕਊ ਮਨ ਕਾ ਰਾਹ ਸੱਚ ਕੂੜ ਪਛਾਨੀਂ।
ਜਿਸ ਅੰਤਰਿ ਹਰਿ ਵਸ ਰਹਿਆ ਹਰਿ ਸਰਵ ਸਮਾਨੀ॥੨॥
ਕੂੜਾ ਪਾਜ ਸੁ ਉਘੜੇ ਜਗ ਪਰਖਨਵਾਨੀ।
ਹੋਇ ਮੁੱਲਮਾ ਕੀਮ ਕਿਆ ਸ਼ਰਮਿੰਦਾ ਧਾਨੀ॥੩॥
ਬੀਚਿ ਸਰਾਫੈ ਹੀਰਿਆਂ ਕੰਚਨ ਪਹਿਚਾਨੀ।

ਭਾਇ ਹੀ ਰੰਗ ਨਿੱਖਰੇ ਸਚਿ ਗੁਰੁ ਸਿਖਾਨੀ॥੪॥
ਭੋਗਣ ਖਾਵਣ ਪਹਿਰਨੇ ਮਿਥਿਆ ਅਭਿਮਾਨੀ।
ਸੱਚਾ ਸਾਧੂ ਸ੍ਰੀਚੰਦਰ ਉਰ ਦੰਦਾ ਅਸਮਾਨੀ॥੫॥੧੯੦॥

**ਕਿਆ ਗੁਣ ਤੇਰੇ ਵਰਣੀਐ ਹਰਿ ਅਗਮ ਅਪਾਰਾ।**
**ਘਟ ਘਟ ਅੰਤਰ ਵਰਤਦਾ ਸਭ ਜਾਨਣਹਾਰਾ॥੧॥**
ਸੱਚੇ ਕਰਤਲ ਆਵਈ ਰੰਗ ਕੂੜੇ ਟਾਰਾ।
ਆਂਚ ਨ ਸੱਚੇ ਕੰਚਨੈ ਤਾਇ ਸੁਨਿਆਰਾ॥੨॥
ਰਤੀ ਤੋਲ ਨ ਘਾਟ ਹੋਇ ਤੁਲੀਐ ਤੁਲ ਧਾਰਾ।
ਸੂਲੀ ਖੜਗ ਕਮਾਨ ਤੀਰ ਖੁੰਡਾ ਭਾ ਆਰਾ॥੩॥
ਮਾਸਾ ਮਾਸਾ ਮਾਸ ਕਰਿ ਹੋਮਿਓ ਤਨ ਸਾਰਾ।
ਪਰਮਾਨੰਦ ਨ ਭਾਵਈ ਜਾਮਾ ਚਾਕਾਰਾ॥੪॥
ਅਹੰਬ੍ਰਹਮ ਸਮੀ ਅਨਲਹਕ ਧੁਨ ਜਗ ਵਿਸਤਾਰਾ।
ਸੰਤਨ ਤਨ ਸ੍ਰੀਚੰਦਰ ਦਾਹ ਹਰਿ ਅਤਨ ਨਿਹਾਰਾ॥੫॥੧੯੧॥

**ਸੰਤਾਂ ਮਾਰਗ ਧਰਮ ਕਾ ਦੈ ਸੀਸ ਸਵਾਰਾ।**
**ਕੰਟਕ ਦੋਖੀ ਹੂੰਝ ਕੈ ਕਰਿ ਪਾਸੈ ਡਾਰਾ॥੧॥**
ਕਬ ਪ੍ਰਹਲਾਦਹਿ ਪੇਖਿਆ ਵਿਨ ਮੌਤ ਸਹਾਰਾ।
ਮੁਕਿਤ ਕਹਹੁ ਕਿਆ ਵਸਤੁ ਹੈ ਵਿਨ ਕਾਲ ਨਜਾਰਾ॥੨॥

ਸੀਸ ਤਲੀ ਕਰ ਧਾਰ ਕਰਿ ਗਲਿ ਯਾਰ ਨਿਹਾਰਾ।
ਮਰਣ ਖਰੀਦਤ ਸੂਰਮਾ ਕਾਇਰ ਅਪਧਾਰਾ॥੩॥
ਭਾਸਾ ਮੋੜ ਸਿੰਗਾਰ ਰਚਿ ਹੇਰਤ ਕੋ ਪਿਆਰਾ।
ਭੋਗ ਮੋਖ ਦੋਇ ਸੰਗ ਸਿਰ ਲਹਿ ਦੇਵਣਹਾਰਾ॥੪॥
ਮਨ ਜਿਨ ਮੋਹ ਪਸਾਰਿਆ ਕਰ ਸੁਧਾ ਵਿਡਾਰਾ।
ਸ੍ਰੀਚੰਦਰ ਸਾਧਨ ਲਖਾ ਸਿਰ ਧੜ ਤੇ ਨਿਆਰਾ॥੫॥੧੯੨॥
**ਆਵਹੁ ਪੀਵਣ ਹਾਰਿਓ ਪਰਮਾਨੰਦ ਸੁਧਾ।**
**ਪ੍ਰੇਮ ਪਿਆਲਾ ਭਰਿ ਰਹਿਓ ਹਥ ਸੰਤ ਸਮੁਧਾ॥੧॥**
ਪੀਵਤ ਹੀ ਤਨ ਮਨ ਹਰਾ ਰਸ ਆਤਮ ਉਧਾ।
ਅੰਦਰ ਬੈਠਾ ਅਪਨੈ ਦਵਾਰਹਿ ਅਨਰੁਧਾ॥੨॥
ਹੋਕਾ ਲੋਕ ਸੁਣਾਇਆ ਚੋਆ ਹਰਿ ਗੁਧਾ।
ਮਰਜੀਅੜੇ ਧਾਇ ਸਕਲ ਹੋਇ ਸੁਧ ਵਿਸੁਧਾ॥੩॥
ਮਦ ਮਤ ਨਾਚ ਨਚਾਇਆ ਵਿਨ ਸੀਸੀ ਜੁਧਾ।
ਜਭ ਲਗਿ ਮਨ ਦੁਸ਼ਮਨ ਖੜਾ ਕਿਮ ਮਿਟਹੈ ਕਰੁਧਾ॥੪॥
ਰਾਮ ਰਾਮ ਰਟ ਦਿਨ ਰਾਤਿ ਹਰਿ ਦੀਨਸ ਬੁਧਾ।
ਅਵਿਚਲ ਸੁਖ ਸ੍ਰੀਚੰਦਰ ਲਖ ਸੰਤਨ ਚਖ ਸੁਧਾ॥੫॥੧੯੩॥
**ਨਾਰਾਇਣ ਅਠਖੇਲੀਆਂ ਗੁਰੁਮੁਖ ਮਨ ਆਈਆਂ।**

**ਹਰਿ ਭਾਵੈ ਤਿਓਂ ਵਰਤਣਾ ਹਰਿ ਸੰਗ ਮਿਲਾਈਆਂ॥੧॥**
ਹਰਿ ਗੁਣ ਨਿਧਾਨ ਪ੍ਰਭੁ ਸਭ ਸਿਓਂ ਲਿਵਲਾਈਆਂ।
ਸਭੇ ਸਖੀਆਂ ਸਾਹਿਬੇ ਨਹਿ ਅਪਰ ਪਰਾਈਆਂ॥੨॥
ਕੌੜਾ ਕਿਸੇ ਨ ਭਾਖਈ ਗਲਿ ਮੇਲਿ ਰਖਾਈਆਂ।
ਸਭੇ ਜਾਨਣ ਆਪਣਾ ਆਤਮ ਵਿਗਸਾਈਆਂ॥੩॥
ਭਾਊ ਭਗਤਿ ਭਗਵਾਨ ਸੰਗਿ ਸਚ ਕਰਮ ਕਮਾਈਆਂ।
ਧਰਮ ਧੁਰੰਧਰ ਆਦਿ ਪੁਰਸ਼ ਸੰਤਨ ਲਗਿ ਗਾਈਆਂ॥੪॥
ਕਰਿ ਕੀਰਤਿ ਆਨੰਦ ਰਸ ਹਰਿ ਚਰਣ ਸਮਾਈਆਂ।
ਪੂਰੇ ਸਿਓਂ ਸ੍ਰੀਚੰਦਰ ਹਿਲ ਪੂਰਣ ਵਲ ਧਾਈਆਂ॥੫॥੧੮੪॥
**ਮਹਿਲ ਸੱਚੇ ਪਾਤਿਸ਼ਾਹਿ ਕਾ ਅਤਿ ਊਚੋ ਊਚਾ।**
**ਵਿਰਲਾ ਕੋਊਂ ਪਹੁੰਚਾਈ ਪੁਨੀ ਬੜ ਮੂਚਾ॥੧॥**
ਵਿਸਟ ਸੁਭਾਈ ਪਾਈਐ ਪੂਰਣ ਕਰਿ ਸੂਚਾ।
ਲੇਖ ਲਿਖਾਇਆ ਉਜਲਾ ਮਹਿਲੀਂ ਹਰਿ ਭੂਚਾ॥੨॥
ਨਾਮ ਨਿਧਾਨ ਵਿਗਾਸਿਆ ਕੋ ਸਮ ਨ ਪਹੁੰਚਾ।
ਮਨਮੋਹਣ ਪਿਆਰਾ ਪ੍ਰਭੁ ਸੱਚੇ ਮਨ ਰੂਚਾ॥੩॥
ਜਿਹਿ ਜਨ ਮੇਲ ਮਿਲਾਇਆ ਗੰਧਨ ਜਿਓਂ ਗੂਚਾ।
ਅਗਮ ਅਥਾਹ ਅਗਾਧ ਬੋਧ ਗੁਰੁ ਗਿਆਨ ਸਮੂਚਾ॥੪॥

ਬਾਣੀ ਸੰਤ ਸਮਾਇਆ ਮਾਤਾ ਸੰਗਿ ਚੂਚਾ।
ਰਾਮ ਰਾਮ ਸ੍ਰੀਚੰਦਰ ਕਥ ਕਲਪਨ ਅਨ ਹੂਚਾ॥੫॥੧੯੫॥

**ਅਕਥ ਕਥਾ ਸਮਰਥ ਕੀ ਕੋ ਗੁਰੁਮੁਖ ਪਾਵੈ।**
**ਕਹਿ ਕਹਿ ਗੁਣ ਗੋਵਿੰਦ ਕੇ ਕਹਣੋ ਸਕੁਚਾਵੈ॥੧॥**
ਕਹਿਓ ਪ੍ਰੀਤਮ ਆਪਣੈ ਜਿਸ ਕਹਿਣ ਸੁਖਾਵੈ।
ਝਰਨਾ ਝਰਦਾ ਨਿੱਜਝਰੋਂ ਗੁਰੁ ਮਲ ਮਲ ਨਹਾਵੈ॥੨॥
ਮਤਿ ਕਾਲਖ ਸਭ ਨਾਸ਼ ਕਰਿ ਕਰ ਭਾਨੁ ਉਗਾਵੈ।
ਚੌਦਹਿ ਲੋਕ ਪ੍ਰਕਾਸ਼ ਲਹਿ ਮਨ ਕਮਲਪ ਖਿੜਾਵੈ॥੩॥
ਪਿਰਮ ਪਿਆਲਾ ਪ੍ਰੇਮ ਕਾ ਪੀ ਤ੍ਰਿਪਤ ਨ ਆਵੈ।
ਉਨਮਤ ਮਤ ਵਿਸਾਰੀਆ ਮੋਤੀ ਵਿਗਸਾਵੈ॥੪॥
ਰਾਜ ਮਹਲ ਪਗ ਧਾਰ ਕੈ ਬਾਹਰ ਨਹਿ ਜਾਵੈ।
ਹਰਿ ਹਰਿ ਹਰਿ ਕਹਿ ਸ੍ਰੀਚੰਦਰ ਹਰਿ ਹਰਿ ਹਰਿ ਰਾਵੈ॥੫॥੧੯੬॥

**ਜਿਨ ਜਾਨਿਆ ਹਰਿ ਪ੍ਰੀਤਮਹਿ ਸੋ ਤਿਸ ਹੀ ਜੇਹੇ।**
**ਆਪਹਿ ਪ੍ਰਗਟਿਆ ਜਗਤ ਮਹਿ ਧਰ ਮਾਨੁਸ ਦੇਹੇ॥੧॥**
ਬੰਨ ਬਹਾਲੀ ਮਾਇਆ ਦਵਾਰੈ ਨਿਜ ਗੇਹੇ।
ਭੇਦ ਨ ਜਾਨੇ ਮੂਲ ਕੋ ਜਲਪ ਆਵਤ ਰੇਹੇ॥੨॥
ਅਪਰੰਪਰ ਪਾਰਬ੍ਰਹਮ ਹਰਿ ਕਿਮ ਖਾਵਤ ਹੇਹੇ।

ਝੋਲ ਝੁਲਾਵਤ ਦਰਭ ਦਲ ਵਾਯੁ ਰਲ ਖੇਹੇ॥੩॥
ਆਪਨ ਆਪ ਵਧਾਇਨ ਤਰੁ ਡਾਰਸ ਥੇਹੇ।
ਸਹਜ ਸਮਾਇਆ ਪਰਮ ਰਸ ਹਰਿ ਅਗਮ ਅਗੇਹੇ॥੪॥
ਆਪੈਂ ਸਿਓਂ ਆਪੈਂ ਮਿਲੈ ਤਜ ਗਾਗਰ ਨੇਹੇ।
ਅਦਭੁਤ ਅਦਭੁਤ ਸ੍ਰੀਚੰਦਰ ਕਿਮ ਕਰ ਵਰਣੇਹੇ॥੫॥੧੯੭॥

**ਭਵਰਾ ਬੀਧਾ ਕਮਲ ਰਸ ਦਿਨ ਦੀਆ ਬਿਤਾਈ।**
**ਧੂਪ ਨ ਜਾਨੈ ਦੁਖ ਕੋ ਸਭ ਸੰਗ ਵਿਹਾਈ॥੧॥**
ਮਾਤ ਪਿਤਾ ਸੁਤ ਬੰਧੁ ਜਨ ਬਨਿਤਾ ਯੁਤ ਭਾਈ।
ਰੈਣ ਪਰੀ ਨਹਿ ਉਕਸਿਅਹਾ ਗਇਆ ਜੀਊ ਪਰਾਈ॥੨॥
ਕੰਜ ਖਿੜੇ ਦੇਹ ਜਲ ਪੜੀ ਆਵਰਣ ਖਾਈ।
ਪੂਰਾ ਪ੍ਰੇਮ ਨਿਵਾਹੀਐ ਨਿਜ ਪ੍ਰਾਣ ਗਵਾਈ॥੩॥
ਪੇਖਣਹਾਰ ਨ ਜਾਨਈ ਅੰਤਰ ਲਿਵ ਲਾਈ।
ਦੇਹ ਵਿਨਾਸੀ ਖੋਈਆ ਨੇਹ ਸੰਤ ਸਮਾਈ॥੪॥
ਪ੍ਰਾਣਪਤਿ ਕੈ ਪ੍ਰਾਣ ਹੈ ਉਰ ਚਿੰਤਾ ਕਾਈ।
ਹਰਿ ਹਰਿ ਹਰਿ ਭਜ ਸ੍ਰੀਚੰਦਰ ਹਰਿ ਮਾਹਿ ਰਲਾਈ॥੫॥੧੯੮॥

**ਅਕਥ ਕਥਾ ਹਰਿ ਪ੍ਰੇਮ ਕੀ ਕੋ ਸੱਜਨ ਆਖੈ।**
**ਤਨ ਸਉਂਪਉ ਮਨ ਦੇਵਹੁ ਧਨ ਆਗੈ ਰਾਖੈ॥੧॥**

ਬਾਹਰ ਕਛੁ ਨ ਰਾਖ ਹਊਂ ਵਸਤੁ ਕੋਟਿ ਲਾਖੈ।
ਜੀਊ ਸੰਪਉ ਆਪਣਾ ਤਜਿ ਪ੍ਰਤਿ ਅਭਿਲਾਸ਼ੈ॥੨॥
ਪ੍ਰਾਣ ਤਿਆਗ ਸੇਵਾ ਕਰਉ ਜੋ ਕਛੁ ਮੁਖ ਭਾਖੈ।
ਕਿਆ ਬਪੁੜਾ ਯਹ ਸੀਸ ਹੈ ਜੇਊ ਪ੍ਰੇਮ ਨ ਚਾਖੈ॥੩॥
ਦੇਹ ਵਿਛੋੜਾ ਛਾਈਐ ਚਰਣਨ ਤਰੁ ਆਖੈ।
ਨਇਨ ਵਿਨਾ ਨਿਹਾਰਨਾ ਪ੍ਰੀਤਮ ਕੋ ਨਾਖੈ॥੪॥
ਰਾਮ ਰਾਮ ਹਰਿ ਰਾਮ ਰਾਮ ਰਮ ਰਾਮ ਰਮਾਖੈ।
ਪ੍ਰੇਮ ਪਿਆਲਾ ਸ੍ਰੀਚੰਦਰ ਪੀ ਪੀ ਮਨ ਮਾਖੈ॥੫॥੧੯੯॥

**ਪਾਵਕ ਪ੍ਰੇਮ ਪ੍ਰਗਾਸੀਐ ਤਨ ਮਨ ਜਲ ਜਾਈ।**
**ਕੋਊ ਬਚਾਵਨਹਾਰ ਨਹਿ ਘਟ ਪਾਨੀ ਪਾਈ॥੧॥**
ਜਲ ਨਿਧਿ ਸੋਖਤ ਛਿਨਕ ਭੈਂ ਤਊ ਨਹਿ ਵਿਸਮਾਈ।
ਨੰਦਨ ਖਾਂਡਵ ਸ਼ੋਕ ਵਿਨ ਸਭ ਭਸਮ ਕਰਾਈ॥੨॥
ਸਾਕ ਸੈਨ ਸਾਜਨ ਸਖੈ ਛੋਡਤਿ ਨਹਿ ਭਾਈ।
ਛਮ ਸਿੰਹਾਸਨ ਰਾਜ ਪਾਟ ਰਥ ਨਾਗ ਜਰਾਈ॥੩॥
ਫਰਸ਼ ਵਿਛੋੜੈ ਮਖਮਲੀ ਅਤਲਸ ਦਰਿਆਈ।
ਸਾੜ ਫੂਕ ਸਭ ਧਰ ਕੀਏ ਤਨ ਹੂੰ ਵਿਨਸਾਈ॥੪॥
ਬੂਝਤ ਨ ਲਾਗੀ ਕਹੁੰ ਵਿਧਿ ਲਖ ਯਤਨ ਕਰਾਈ।

ਏਕੋ ਅੱਖਰ ਸ੍ਰੀਚੰਦਰ ਹਰਿ ਰਾਮ ਦੁਹਾਈ॥੫॥੧੯੦॥
**ਉਬਰਨ ਸੋਂ ਬੂਡਨ ਭਲੋ ਹਰਿ ਪ੍ਰੇਮਹਿ ਧਾਰਾ।**
**ਤੋੜ ਵਿਪੰਚੀ ਮੋੜ ਮੁਖ ਤੁਣਕਾ ਇਕ ਤਾਰਾ॥੧॥**
ਜੀਵਨ ਚਿੰਤਾ ਤਿਆਗ ਕੈ ਚਿਤ ਮਰਣ ਵਿਚਾਰਾ।
ਸਾਗਰ ਸੜਿਓ ਜਾਤ ਹੈ ਨਇਨਨ ਕੈ ਨਾਰਾ॥੨॥
ਰਣ ਰੰਗ ਖੇਤੈ ਨਚਿਆ ਕਰ ਖੜਗ ਕਰਾਰਾ।
ਜੀਤ ਨਗਾਰਾ ਵਜਿਆ ਭੁਈ ਪਰ ਤਨ ਢਾਰਾ॥੩॥
ਉਪਜਿ ਵਿਰੋਲੈ ਉਤਸ਼ਾਹ ਧੂਲੀ ਵਿਸਤਾਰਾ।
ਸ਼ੂੰ ਸ਼ੂੰ ਸ਼ਬਦ ਵਿਆਪਿਆ ਸੁਲਗਤ ਅੰਗਿਆਰਾ॥੪॥
ਜੈ ਜੈ ਧੁਨ ਨਭ ਛਾਇਆ ਚਢਿਆ ਬਰਿਆਰਾ।
ਪੁਸ਼ਪਿਅਨ ਸ੍ਰੀਚੰਦਰ ਕਾ ਦਹਿਦਿਸਿ ਉਜਿਆਰਾ॥੫॥੧੯੧॥
**ਸੰਤਹੁ ਆਵਹੁ ਦਇਆ ਕਰ ਗਾਈਐ ਹਰਿ ਗੀਤਾ।**
**ਅਮਰ ਕਥਾ ਗੋਵਿੰਦ ਕੀ ਲਖ ਪਤਿਤ ਪੁਨੀਤਾ॥੧॥**
ਆਂਡਾ ਗੰਦਾ ਸ਼ੁਧ ਹੋਇ ਅਚਰਜ ਰਸ ਕੀਤਾ।
ਅਭ ਲਗ ਦਾਗ ਨ ਛੋੜਈ ਕਲਿਅਨ ਬਹੁ ਵੀਤਾ॥੨॥
ਉਮਾ ਨ ਤ੍ਰਿਪਤ ਆਜ ਲੌਂ ਸੀਸਨ ਅਰਪੀਤਾ।
ਬੂਝਹੁ ਜਾਇ ਵਿਰੰਚਿ ਕਊ ਕਛੁ ਕਹਿਓ ਮੀਤਾ॥੩॥

ਨਇਨ ਨ ਖੋਲ ਨਿਹਾਰਤਾ ਸ਼ੰਕਰ ਰਸ ਪੀਤਾ।
ਵਿਸ਼ ਉਗਲਤ ਨਿੱਤ ਸ਼ੇਸਨਾਗ ਹਰਿ ਨਹਿ ਭੈਭੀਤਾ॥੪॥
ਕਿਆ ਕਹਿਓ ਕਿਆ ਕਿਹ ਸੁਨੋ ਕਿਆ ਕਹਿਬ ਬਕੀਤਾ।
ਹਰਿ ਰਸ ਬੂਡੇ ਸ੍ਰੀਚੰਦਰ ਅਨੁਭੂਤਿ ਅਭੀਤਾ॥੫॥੧੯੨॥
**ਪੂਰੇ ਸਤਿਗੁਰੁ ਚਰਣ ਸਰਨ ਯੋਗ ਯੁਕਤੀ ਪਾਈ।**
**ਬੰਧਨ ਮੇਟੇ ਜੀਅ ਕੇ ਹਰਿ ਹਰਿ ਲਿਵ ਲਾਈ॥੧॥**
ਦਿਨ ਦੂਣੀ ਨਿਸਿ ਚੌਗੁਣੀ ਨਿਧਿ ਚੜ੍ਹੀ ਸਵਾਈ।
ਲੇਵਣਹਾਰੇ ਲੇਵਹੀ ਬਿਨ ਤੋਟਿ ਮਹਾਈ॥੨॥
ਜਪ ਜਪ ਨਾਮ ਨਿਰੰਜਨਾ ਆਦੇਸ਼ ਲਖਾਈ।
ਕੰਨੀ ਸੁਰਤ ਸੁ ਮੁਦਿਰਕਾ ਖੇਚਰ ਕਿਸ਼ਤਿ ਧਾਈ॥੩॥
ਸ਼ਬਦੈ ਸਿਧਿ ਵਾਇ ਕੈ ਭਵ ਅਲਖ ਜਗਾਈ।
ਸੁੰਨ ਮੰਡਲ ਮਹਿ ਸਹਿਜ ਪਦ ਮਨ ਥਿਰ ਸੁ ਰਹਾਈ॥੪॥
ਗੁਰ ਚੇਲੇ ਕੀ ਸੰਧਿ ਖੋਇ ਤਾੜੀ ਹਰਿ ਨਾਈ।
ਅਗਮ ਅਗੋਚਰ ਸ੍ਰੀਚੰਦਰ ਜੋਤੀ ਦਰਸ਼ਾਈ॥੫॥੧੯੩॥
**ਛਡ ਚਲਣਾ ਸੰਸਾਰ ਮਨ ਸਮਝਾਇ ਲੈ।**
**ਧਰਿ ਹੈ ਗਰਵ ਗੁਬਾਰ ਕੂੜ ਅਵਾਇਲੈ॥੧॥**
ਜਗਤ ਰਹਹਿ ਇਸ ਭਾਂਤਿ ਗਹਮਾ ਗਹਮ ਬਨ।

ਤੇਰਾ ਨਾਮ ਨਿਸ਼ਾਨ ਨ ਰਹਸੀ ਕੋਇ ਤਨ॥੨॥
ਕੌਨ ਵਸਤੁ ਤੁਧ ਸੰਗ ਆਈ ਜਾਨ ਲੇ।
ਪਰ ਕੀ ਅਵਸ਼ੇ ਤਿਆਗਨਿ ਦ੍ਰਿੜ ਚਿਤ ਠਾਨ ਲੇ॥੩॥
ਰੈਣ ਵਿਤਾਨੀ ਏਕ ਅਧਿਕ ਪਸਾਰ ਕਿਓਂ?
ਸੋਈ ਕਰਹੁ ਵਿਵੇਕ ਪਰੈ ਨ ਭਾਰ ਜਿਓਂ॥੪॥
ਸੁਖ ਚਾਹਤ ਮਨ ਤੋਰ ਕਊ ਸੰਤ ਪਾਸ ਜਾ।
ਹਰਿ ਸਿਮਰਨ ਸੰਤੋਸ਼ ਸ੍ਰੀਚੰਦਰ ਆਸ ਲਾ॥੫॥੧੯੪॥

**ਇਹ ਜਗ ਭੀਤਰ ਮਿਤਰ ਨ ਕੋਈ ਅਪਨਾ।**
**ਝੂਠੇ ਕਰਤ ਚਰਿਤਰ ਧਨ ਚਹਿ ਖਾਪਣਾ॥੧॥**
ਕੇਤੋ ਕੂੜ ਕਿਵਾੜ ਮਾਨੁਸ਼ ਤਨ ਵਿਖੈ।
ਪਸ਼ੁ ਪਕਸ਼ੀ ਮਹਿ ਤੇਤਾ ਨਾਹਿਨ ਤੂੰ ਪਿਖੈ॥੨॥
ਝੂਠ ਫਰੇਬ ਤੂਫਾਨ ਧਰ ਆਸਮਾਨ ਕਾ।
ਮਾਨਵ ਹਿਰਦੈ ਨਿਵਾਸ ਨਹਿ ਅਨੁਮਾਨ ਕਾ॥੩॥
ਸਕਲ ਵਿਗਾੜੀ ਕਾਮ ਨਰ ਨਹਿ ਤ੍ਰਿਪਤਾਈ।
ਮਰਕਟ ਭਾਲੁਕ ਜੀਵ ਅਵਸਰ ਪਿਖ ਤਾਈ॥੪॥
ਭਜਿ ਹਰਿ ਸੰਤਨ ਮੇਲ ਜੇ ਕਿਛੁ ਪਾਵਣਾ।
ਉਜੜ ਜਾਇਗੋ ਖੇਲ ਸ੍ਰੀਚੰਦਰ ਗਾਵਣਾ॥੫॥੧੯੫॥

**ਚਿਤ ਨ ਲਾਈ ਭੂਲ ਭਵ ਵਿਸ਼ ਘਟ ਭਰਾ।**
**ਜਿਸ ਜਿਸ ਪੀਤਾ ਇਹ ਸੋਈ ਹੈ ਮਰਾ॥੧॥**
ਪੇਖ ਤਮਾਸ਼ਾ ਜਗਤ ਮਨ ਸਮਝਾਈਐ।
ਤਬ ਹੀ ਕਛੁਕ ਗਿਆਨ ਹਿਰਦੈ ਰਹਾਈਐ॥੨॥
ਡੰਡੇ ਰੋੜੀ ਗੁੜ ਕੀ ਕੌਤੁਕ ਕਪਿ ਲਹੋਂ।
ਖਾਵਣ ਰਹਿਓ ਦੂਰ ਮਰਨਾ ਚਿਤ ਚਹੋਂ॥੩॥
ਮਾਇਆ ਕਿਸ ਹੂੰ ਸੰਤ ਭੋਗੀ ਸੁਖ ਸਹਿਤ।
ਵਿਨਸ ਗਏ ਬਹੁ ਜੰਤੁ ਸੰਚਿੱਤ ਹੀ ਰਹਿਤ॥੪॥
ਪੂਜਿਅਤ ਮਾਤਾ ਬਹਿਨ ਸੁਤਾ ਅਰੁ ਭਾਨਜੀ।
ਸ੍ਰੀਚੰਦਰ ਭੋਗਨ ਤੇ ਹੀ ਨਾਰਿ ਪਤਿ ਪਹਿਚਾਨ ਜੀ॥੫॥੧੯੬॥
**ਤ੍ਰਿਸ਼ਣਾ ਆਸ਼ਾ ਲਗ ਨ ਜਨਮ ਗਵਾਈਐ।**
**ਵਿਸ਼ਮੈ ਕਦੇ ਨ ਅਗ ਤੈਲੇ ਪਾਈਐ॥੧॥**
ਵਿਤ ਵਟੋਰਨ ਚਿਤ ਚਿੱਟੇ ਬਾਲ ਭਇ।
ਖਾਵਣ ਰਹਿਓ ਕਿਤਿ ਨਿਕਟੀ ਕਾਲ ਭਇ॥੨॥
ਪਿਤਾ ਪਿਤਾਮਹ ਗਇ ਆਸ਼ਾ ਚਿਤਾ ਜਲ।
ਨਾਤੀ ਪੂਤ ਉਮਾਹ ਅੰਤਰ ਰਹੈ ਬਲ॥੩॥
ਡਾਰੀ ਸਿਰ ਪਰ ਸਵਾਹ ਅਗਾ ਖੋਇਆ।

ਕਰਮ ਭੂਮਿ ਮਹਿ ਨਾਮ ਨ ਕਬਹੀ ਬੋਇਆ॥੪॥
ਸੜਦੇ ਬਲਦੇ ਵੇਖ ਸ੍ਰੀਚੰਦਰ ਭਾਗਿਆ।
ਰਾਮ ਕਹਿਤ ਸਤਿਗੁਰੁ ਕੀ ਚਰਣੀ ਲਾਗਿਆ॥੫॥੧੯੭॥
**ਸਵਰਗ ਨਰਕ ਕਾ ਦਵਾਰ ਇਹ ਤਨ ਮਾਨਵੀ।**
**ਜਿਤ ਚਹੈ ਪਗ ਘਾਰ ਅੰਤਰਿ ਜਾਨਵੀ॥੧॥**
ਲੱਖ ਚੌਰਾਸੀ ਯੋਨੀ ਭੋਗਤ ਯੁਗ ਗਇ।
ਸਮੇ ਸੁਹਾਬਾ ਅਭ ਹੀ ਆਇਓ ਹਾਥ ਤਵੈ॥੨॥
ਜੋ ਚਾਹੈ ਬਨ ਜਾਹ ਤੁਮਾਰੀ ਇਛਿਆ।
ਸਿਰ ਸ਼ਾਹਾਂ ਪਾਤਿਸ਼ਾਹ ਕੈ ਮਾਂਗਹੁ ਭਿਛਿਆ॥੩॥
ਦੇਵ ਦੈਤ ਯਕਸ਼ ਕਿੰਨਰ ਗਣ ਗੰਧਰਵ ਹੋ।
ਪਸ਼ੁ ਪਕਸ਼ੀ ਤਰੁ ਪਾਹਨ ਕੀਟ ਪਤੰਗ ਭੋ॥੪॥
ਸ੍ਰੀਚੰਦਰ ਉਪਕਾਰੀ ਸੰਤਨ ਭਾਖਿਆ।
ਹਰਿ ਹਰਿ ਨਾਮ ਨਿਧਾਨ ਕੀਜੈ ਕਾਖਿਆ॥੫॥੧੯੮॥
**ਸਭ ਨਰ ਦੀਜੈ ਜਾਲ ਪਾਵਕ ਬਰਸ ਕੈ।**
**ਜੇਤੀ ਨਵਖੰਡ ਧਰਣੀ ਪਾਵਨ ਫਰਸ਼ ਕੈ॥੧॥**
ਸਾਤਹੁ ਸਿੰਧੁ ਮਝਾਰ ਆਪ ਜਨਾਈਐ।
ਰਾਗ ਰੰਗ ਰਸ ਚਾਰ ਨਾਰਿ ਨ ਚਾਈਐ॥੨॥

ਅਰਬ ਖਰਬ ਭੰਡਾਰ ਦ੍ਰਵਿ ਵਧਾਇਓ।
ਦੇਸ ਭੂਮੀ ਘਰ ਵਾਰ ਅਧਿਕ ਸਜਾਇਓ॥੩॥
ਫੁਲਵਾੜੀ ਫੁਲਰੰਗ ਬਰੰਗੈ ਲਾਇ ਕੈ।
ਰੰਗ ਤਮਾਸ਼ੇ ਖ਼ੂਬ ਪੰਖੈ ਚਾਇ ਕੈ॥੪॥
ਸ੍ਰੀਚੰਦਰ ਸੁਖ ਨਾਹਿ ਵਿਨ ਹਰਿ ਨਾਮ ਕੈ।
ਸੱਚੈ ਕੈ ਵਾਪਾਰੀ ਲੇਤ ਨ ਚਾਮ ਕੈ॥੫॥੧੯੯॥

**ਪੂਰਣ ਗੁਰੂ ਪ੍ਰਸਾਦਿ ਨਾਮ ਧਿਆਈਐ।**
**ਝੂਠੀ ਕਾਰੈ ਲਗ ਨ ਆਪ ਵੰਨਾਈਐ॥੧॥**
ਖਾਲੀ ਪੱਲੇ ਮਨ ਹੀਰਾ ਰਾਮ ਨਾਮ।
ਦਰਗਹ ਬੈਠ ਸਰਾਫ ਦੈ ਹੈ ਘਣੇ ਦਾਮ॥੨॥
ਖਾਵਹੁ ਖਰਚਹੁ ਰਜ ਤੋਟ ਨ ਆਵਈ।
ਸੌਦਾ ਲਾਹੇਵੰਦ ਗੁਰੁਮੁਖ ਪਾਵਈ॥੩॥
ਕਾਗਦ ਕਲਮ ਸੁ ਧੰਨ ਮਸੀ ਧੰਨ ਹੈ।
ਲਿਖਤ ਲੇਖ ਭੀ ਧੰਨ ਨਾਮ ਜ ਮਨ ਹੈ॥੪॥
ਸ੍ਰੀਚੰਦਰ ਨਾਰਾਇਣ ਮਨ ਵਸਾਇਆ।
ਸਾਧੁ ਸੱਜਨ ਧੰਨ ਜਗ ਮਹਿ ਆਇਆ॥੫॥੨੦੦॥

**ਮਿਲਿਆ ਮਾਨੁਸ ਜਨਮ ਤੋਹਿ ਜੀਵਨ ਕੇ ਕਾਜਾ।**

**ਰਾਮ ਰਾਮ ਸਿਮਰਹੁ ਮਨਾ ਰਾਜਨ ਮਹਾਰਾਜਾ॥੧॥**
ਅਭ ਕੇ ਸਮੇ ਸੰਭਾਲ ਲੇ ਬੋਵਹੁ ਹਰਿ ਨਾਮਾ।
ਚੂਕ ਜਾਹਿ ਜੋ ਕਾਲ ਤੇ ਕਿਆ ਖਾਵਗ ਤਾਮਾ॥੨॥
ਖਰਚ ਨ ਹੋਵਹਿ ਗਾਂਠ ਮੈ ਪਰਦੇਸੀ ਦੁਖੀਆ।
ਮਾਂਗਤ ਹੂੰ ਨਹਿ ਮਿਟਤ ਹੈ ਉਦਰੈ ਕੀ ਭੁਖੀਆ॥੩॥
ਕਬ ਲੋਂ ਕਵਨੋ ਚੇਹਗੋ ਯਾਚੇ ਤੋਂ ਭੋਜਾ।
ਆਖਰ ਤੁਝ ਹੀ ਕਊ ਬਨੈ ਰਹਿਬੋ ਬਡ ਰੋਜਾ॥੪॥
ਹਰਿ ਦਰਗਹ ਬਾਤ ਕਊ ਸੰਤਨ ਬਤਰਾਵਾ।
ਸ੍ਰੀਚੰਦਰ ਰਾਮ ਰਾਮ ਰਾਮ ਸੱਚ ਟੇਕ ਟਿਕਾਵਾ॥੫॥੨੦੧॥
**ਅਤਿ ਦੁਖੀਏ ਬੜ ਪਾਤਿਸ਼ਾਹ ਭੂਮੀ ਕੇ ਰਾਜਾ।**
**ਕੋ ਗਨੀਮ ਚੜ੍ਹ ਆਵਈ ਚਤੁਰੰਗਿਣੀ ਸਾਜਾ॥੧॥**
ਧਨ ਤੇ ਧਨਵਾਨਨ ਦੁਖੀ ਬਡ ਪੇਖਿਓ ਜਾਈ।
ਭੋਗਣ ਪਹਿਰਣ ਤਿਆਗ ਕੈ ਸੰਚਿੱਤ ਬਲ ਲਾਈ॥੨॥
ਰੋਗ ਗਰਾਸੇ ਜਨ ਸਮੂਹ ਵਿਲਪਤ ਜਲ ਢਾਰਾ।
ਪੁੱਤਰ ਮਿੱਤਰ ਵਿਹਾਰ ਲਗਿ ਦੁਖੀਆ ਸੰਸਾਰਾ॥੩॥
ਗੁਣਵਾਨ ਗੁਣ ਗ੍ਰਹਿਣ ਕਰ ਸਨਮਾਨ ਨ ਪਾਵਾ।
ਘਟ ਲਾਖਨ ਜਊ ਨੀਰ ਡਾਰਿ ਉਰ ਵੁਝੇ ਨ ਦਾਵਾ॥੪॥

ਸ੍ਰੀਚੰਦਰ ਇਕ ਏਕ ਤੋਂ ਦੁਖੀਏ ਜਗ ਲੋਗਾ।
ਸੁਖੀਆ ਸਾਧੂ ਸੋਊ ਲਖ ਜਿਨਿ ਹਰ ਰਸ ਭੋਗਾ॥੫॥੨੦੨॥

**ਜਿਨ ਹਰਿ ਨਾਮ ਨ ਸਿਮਰਿਆ ਸੋਈ ਦੁਖਵੰਤੇ।**
**ਤ੍ਰਿਸ਼ਣਾ ਕਬਹੂੰ ਨ ਵੂਝਈ ਦਿਨ ਰਾਤ ਜਲੰਤੇ॥੧॥**

ਭੋਗਤ ਤ੍ਰਿਪਤ ਨ ਕਾਮਿਨੀ ਕਾਮੀ ਅਗਨੰਤੇ।
ਤ੍ਰਿਪਤੇ ਨਾਹਿਨ ਧਨਪਤਿ ਧਨ ਧਰਾ ਗਡੰਤੇ॥੨॥
ਪੜ੍ਹ ਪੜ੍ਹ ਪਾਠਕ ਪੁਸਤਕਾਂ ਅਨ ਅਨ ਚਿਤਵੰਤੇ।
ਅੱਖੀ ਤ੍ਰਿਪਤ ਨ ਪਾਵਈ ਕੌਤੁਕ ਪਿਖਿਅੰਤੇ॥੩॥
ਤ੍ਰਿਪਤ ਜਿਹਵਾ ਨਾਹਿ ਕਬਿ ਸਟ ਰਸ ਖਾਵੰਤੇ।
ਸੁਨਤੇ ਕਾਨ ਨ ਤ੍ਰਿਪਤ ਭਇ ਨਵ ਰਸ ਛੰਦੰਤੇ॥੪॥
ਘੜਾ ਆਕਾਸ਼ਹਿ ਕਿਨ ਭਰਾ ਸਤ ਸਿੰਧੁ ਪਵੰਤੇ।
ਸ੍ਰੀਚੰਦਰ ਆਸ਼ਾ ਬੁਝਹਿ ਹਰਿ ਰਾਮ ਰਮੰਤੇ॥੫॥੨੦੩॥

**ਸੀਤਲ ਨਾਮ ਨਿਧਾਨ ਹਰਿ ਸੰਤਨ ਮਿਲ ਪੀਵਹੁ।**
**ਮਰਨਾ ਬਹੁਰ ਨ ਹੋਇ ਹੈ ਯੁਗ ਯੁਗ ਮਹਿ ਜੀਵਹੁ॥੧॥**

ਅਮ੍ਰਿਤ ਪੀ ਮਨ ਅਮਰ ਹੋਇ ਅਮਰਨ ਮਹਿ ਥੀਵਹੁ।
ਊਚੇ ਤੇ ਊਚਾ ਮਹਿਲ ਲਹਿ ਹੋ ਚਿਰ ਜੀਵਹੁ॥੨॥
ਪਰਮਾਨੰਦ ਸੁ ਪ੍ਰੇਮ ਰਸ ਨਾਹਿਨ ਅਉਖੀਵਹੁ।

ਸੁੱਚਾ ਮਾਰਗ ਪ੍ਰਭੁ ਪੁਰੀ ਵਿਨ ਕੰਟਕ ਰੀਵਹੁ॥੩॥
ਹਰਿ ਸਿਰ ਪੁਸ਼ਪ ਚਢਾਇਆ ਅਘ ਓਘ ਨਸੀਵਹੁ।
ਸਗਲਾ ਭਵ ਸਨਬੰਧ ਲਖਿ ਵੈਰੀ ਨ ਲਖੀਵਹੁ॥੪॥
ਸਤਿਗੁਰੁ ਪੂਰੇ ਚਰਣ ਲਾਗ ਅਰਵਿੰਦ ਖਿੜੀਵਹੁ।
ਸ੍ਰੀਚੰਦਰ ਸਫਲਾ ਜਨਮ ਹਰਿ ਮੇਲ ਮਿਲੀਵਹੁ॥੫॥੨੦੪॥

**ਗੋਵਿੰਦ ਕੇ ਗੁਣ ਗਾਈਐ ਕਲਿ ਮਲ ਸਭ ਭਾਗੈ।**
**ਪੰਚ ਦੂਤ ਦੋਖੀ ਮਹਾ ਡਰ ਲਵੈ ਨ ਲਾਗੈ॥੧॥**
ਕਲਿ ਕਾਲਖ ਕੀ ਕੋਠਰੀ ਮਹਿ ਲਾਗ ਨ ਦਾਗੈ।
ਵਿਸ਼ੇ ਵਿਕਾਰੀ ਭਠ ਮਹਿ ਜਾਲਹਿ ਨਹਿ ਆਗੈ॥੨॥
ਤਿਸ ਹੀ ਜਨ ਹਰਿ ਨਾਮ ਰਸ ਜਿਨ ਮਸਤਕ ਭਾਗੈ।
ਸਾਧੁ ਸੰਗਤਿ ਪਾਇ ਹੀ ਪ੍ਰਭੁ ਸਿਓਂ ਅਨੁਰਾਗੈ॥੩॥
ਸੱਚੇ ਨੇਹ ਨ ਤੁਟਈ ਤੂਟੇ ਕਚ ਤਾਗੈ।
ਪਿਰਮ ਪ੍ਰੇਮ ਤਨ ਖਚਿ ਰਹਿਆ ਸਦ ਹੀ ਰੰਗ ਰਾਗੈ॥੪॥
ਮਾਇਆ ਗੋਪਾਲ ਦਿਆਲ ਕੀ ਹਰਿ ਕੀਰਤਿ ਜਾਗੈ।
ਸ੍ਰੀਚੰਦਰ ਮਨ ਵਸਿ ਗਇਆ ਸੰਤਨ ਸਿਓਂ ਪਾਗੈ॥੫॥੨੦੫॥

**ਅਮਰਿਤ ਹਰਿ ਹਰਿ ਨਾਮ ਹਰਿ ਸਤਿਗੁਰੁ ਤੇ ਪਾਇਆ।**
**ਅਨੁਭਵ ਪੂਰਨ ਬ੍ਰਹਮ ਪ੍ਰਭੁ ਹਿਰਦੈ ਮਹਿ ਪ੍ਰਗਟਾਇਆ॥੧॥**

ਜਗਤ ਜਲਨ ਤੇ ਨਿਕਸ ਕੈ ਸੁਖ ਸਿੰਧੁ ਸਮਾਇਆ।
ਜੀਵਨ ਮਿਲਿਆ ਆਨੰਦਮਇ ਨਿਤ ਨਾਮ ਧਿਆਇਆ॥੨॥
ਤ੍ਰਿਪਤ ਅਧਾਇਆ ਪਿਰਮ ਰਸ ਨਾਹਿਨ ਭਵ ਤਾਇਆ।
ਪਰਮੇਸ਼ਵਰ ਸੋ ਮੇਲ ਕਰਿ ਫਿਰ ਗੇੜ ਨ ਆਇਆ॥੩॥
ਹਰਿਆ ਭਰਿਆ ਬਾਗ ਜਗ ਠੰਡੀ ਤਰੁ ਛਾਇਆ।
ਆਸਾ ਤਪਤ ਵਿਨਾਸ ਭਈ ਪੰਥੀ ਹਰਸ਼ਾਇਆ॥੪॥
ਅਤੁਟ ਪਦਾਰਥ ਨਾਮ ਧਨ ਰੰਕੈ ਘਰ ਆਇਆ।
ਸ੍ਰੀਚੰਦਰ ਸੋਊ ਜਾਣ ਹੈ ਜਿਨ ਹਰਿ ਗੁਣ ਗਾਇਆ॥੫॥੨੦੬॥

**ਸਤਿਗੁਰੁ ਪੂਰਣ ਪਾਰਬ੍ਰਹਮ ਅਵਿਨਾਸ਼ੀ ਸੂਰਾ।**
**ਸਰਵ ਕਲਾ ਸਮਰਥ ਪ੍ਰਭੁ ਵਚਨ ਕਾ ਪੂਰਾ॥੧॥**
ਤਮ ਅਗਿਆਨ ਵਿਨਾਸਤਾ ਨਭ ਮਹਿ ਰਵਿ ਚੜਿਆ।
ਸਦਾ ਸਹਾਇਕ ਦਾਸ ਕਾ ਸਭ ਥਾਈਂ ਖੜਿਆ॥੨॥
ਵਿਘਨ ਨ ਕੋਈ ਲਾਗਤਾ ਸਤਿਗੁਰੁ ਸ਼ਰਣਾਈ।
ਅਗਨਿ ਵਿਕਾਰਨ ਪਰਿਹਰਤ ਸੀਤਲ ਸ਼ਸ਼ਿ ਭਾਈ॥੩॥
ਸਿਰ ਦੇਵਨ ਕੇ ਦੇਵ ਵਰ ਰਾਜਨ ਸਿਰ ਤਾਜਾ।
ਛਤਰ ਸਿੰਹਾਸਨ ਕੀਰਤੀ ਦਹਿਦਿਸਿ ਸੁਭਾਜਾ॥੪॥
ਨਿਰਭੈਅ ਨਿਰਵੈਰਾ ਗੁਰੁ ਜਗ ਕਾ ਹਿਤਕਾਰੀ।

ਸ੍ਰੀਚੰਦਰ ਧੰਨ ਧੰਨ ਗੁਰੁ ਬਡ ਪਰਉਪਕਾਰੀ॥੫॥੨੦੭॥

**ਗੁਰੁ ਸਮਾਨ ਅਨ ਦੇਵ ਨਹਿ ਗੁਰੁ ਪੂਰਣ ਕਾਮੀ।**
**ਪਾਰਬ੍ਰਹਮ ਪਰਮੇਸ਼ਵਰੋ ਗੁਰੁ ਅੰਤਰਯਾਮੀ॥੧॥**
ਗੁਰੁ ਵਿਸ਼ਣੁ ਕਰਤਾਪੁਰਸ਼ ਗੁਰੁ ਹੀ ਮਹਾਦੇਵਾ।
ਚਾਰ ਪਦਾਰਥ ਸਗਲ ਸਿਧਿ ਲਹਿ ਸਤਿਗੁਰੁ ਸੇਵਾ॥੨॥
ਈਹਾਂ ਊਹਾਂ ਸਰਵ ਸੁਖ ਸਤਿਗੁਰੁ ਲਹੀਐ।
ਜੋ ਮੰਗੀਐ ਸੋਈ ਮਿਲੈ ਕਿਛੁ ਥੋੜ ਨ ਪਈਐ॥੩॥
ਗੁਰੁ ਚਿੰਤਾਮਣਿ ਕਾਮਧੇਨੁ ਗੁਰੁ ਅਮ੍ਰਿਤ ਸੋਮਾ।
ਸਤਿਗੁਰੁ ਸੇਵੈ ਪਾਰਿਜਾਤ ਲਹੀਐ ਸਦ ਭੋਮਾ॥੪॥
ਸਤਿਗੁਰੁ ਵੇਣੀ ਨਾਇਕੈ ਫਿਰ ਜਨਮ ਨ ਆਵੈ।
ਸਤਿਗੁਰੁ ਸੇਵਤ ਸ੍ਰੀਚੰਦਰ ਨਿਰਵਾਣ ਸਮਾਵੈ॥੫॥੨੦੮॥

**ਗੁਰੁ ਸਰ ਸੁਧਾ ਸਮਾਇਆ ਪੀਵਤ ਨਿਰਬੰਧਾ।**
**ਗੁਰੁ ਸਰ ਨਹਾਇ ਅਘ ਕਟਤ ਲਹਿ ਆਨੰਦ ਕੰਦਾ॥੧॥**
ਗੁਰੁ ਸਰ ਅਠਸਠ ਤੀਰਥੋ ਸਤ ਸਰ ਤੇ ਪਾਵਨ।
ਗੁਰੁ ਸਰ ਡੁਬਕੀ ਲਾਇ ਕੈ ਫਿਰ ਬਹੁੜ ਨ ਆਵਨ॥੨॥
ਗੁਰੁ ਸਰ ਕਾ ਸਿੱਖ ਮੀਨ ਹੋਇ ਸੁਖ ਸੰਗ ਵਿਹਾਰੈ।
ਗੁਰੁ ਸਰ ਪਾਇਆ ਜਾਹਿ ਨਰ ਸਗਲੇ ਕੁਲ ਤਾਰੇ॥੩॥

ਗੁਰੁ ਸਰ ਸੁਭਰ ਨਾਮ ਰਸ ਮਲ ਹਉਮੈਂ ਖੋਈ।
ਗੁਰੁ ਸਰ ਅਤਿ ਉਜਲ ਭਈ ਮਤਿ ਖਨਲੀ ਧੋਈ॥੪॥
ਗੁਰੁ ਸਰ ਵਿਮਲ ਵਿਵੇਕ ਲਹਿ ਹਰਿ ਏਕ ਸਮਾਨਾ।
ਗੁਰੁ ਸਰ ਮੱਜਨ ਸ੍ਰੀਚੰਦਰ ਪਾਇਆ ਨਿਰਵਾਣਾ॥੫॥੨੦੯॥

**ਸਤਿਗੁਰੁ ਮਤ ਦੁਰਮਤਿ ਹਰਤ ਹਰਿ ਨਾਮ ਦਿਵਾਇਆ।**
**ਗੁਰੁ ਅਵਿਨਾਸ਼ੀ ਸੇਵਿਆ ਅਮਰਾਪਦ ਪਾਇਆ॥੧॥**
ਰੈਣ ਅਵਿਦਿਆ ਨਾਸ਼ ਭਈ ਗੁਰੁ ਰਵਿ ਪ੍ਰਗਟਾਇਆ।
ਗੁਰੁ ਚਰਣਨ ਰਜ ਪਾਇ ਕੈ ਮਨ ਮੁਕਰ ਮੰਜਾਇਆ॥੨॥
ਅਮ੍ਰਿਤ ਸਤਿਗੁਰੁ ਚਰਣ ਪੀ ਰਸ ਪ੍ਰੇਮ ਸਮਾਇਆ।
ਗੁਰੁ ਪ੍ਰਸਾਦਿ ਜਾਨਿਆ ਸਭ ਮਹਿ ਹਰਿ ਰਾਇਆ॥੩॥
ਸਤਿਗੁਰੁ ਜਗ ਮਹਿ ਆਇ ਕੈ ਸੱਚ ਨਾਦ ਵਜਾਇਆ।
ਸਤਿਗੁਰੁ ਕੈ ਉਪਦੇਸਿਐ ਗੁਣਨਿਧਿ ਉਮੜਾਇਆ॥੪॥
ਸਤਿਗੁਰੁ ਸ਼ਬਦੀ ਰੰਗ ਰੰਗੇ ਗੂੜੇ ਵਿਨ ਮਾਇਆ।
ਸ੍ਰੀਚੰਦਰ ਸਤਿਗੁਰੁ ਸ਼ਬਦ ਗੋਵਿੰਦ ਦਰਸ਼ਾਇਆ॥੫॥੨੧੦॥

**ਆਦਿ ਨਿਰੰਜਨ ਸਤਿਗੁਰੁ ਅਵਿਨਾਸ਼ੀ ਦੇਵਾ।**
**ਸਤਿਗੁਰੁ ਕੇ ਪ੍ਰਸਾਦਿ ਤੇ ਪਈਅਤ ਹਰਿ ਭੇਵਾ॥੧॥**
ਜਨਮ ਮਰਣ ਦੁਖ ਕਾਟ ਕੈ ਸਤਿਗੁਰੁ ਕਿਓ ਮੋਖ।

ਪਾਰਬ੍ਰਹਮ ਉਰ ਥਿਰ ਕਿਆ ਅੰਤਰ ਹਰਿ ਦੋਖ॥੨॥
ਸਤਿਗੁਰੁ ਪਰਮ ਕਿਰਪਾਲ ਭਇ ਜਪ ਤਪ ਦਿਆ ਦਾਨ।
ਸਤਿਗੁਰੁ ਕੇ ਪ੍ਰਸਾਦਿ ਸੇ ਚੂਕਾ ਅਭਿਮਾਨ॥੩॥
ਮਾਨ ਅਪਮਾਨ ਨ ਚਿਤ ਧਾਰ ਗੁਣ ਰਾਮਹਿ ਗਾਈਐ।
ਸਤਿਗੁਰੁ ਕੇ ਪ੍ਰਸਾਦਿ ਸੇ ਨਿਸ਼ਚਲ ਮਤਿ ਪਾਈਐ॥੪॥
ਗੁਰੁ ਸੇਵੇ ਮਨ ਮੋਹ ਮਿਟ ਅਵਗੁਣ ਨਿਸਤਾਰਾ।
ਸ੍ਰੀਚੰਦਰ ਗੁਰੁ ਸੇਵਿਐ ਲਹਿ ਮੋਖ ਦਵਾਰਾ॥੫॥੨੧੧॥

**ਸਤਿਗੁਰੁ ਨਿਰਮਲ ਗਿਆਨ ਸਰ ਸਭ ਪਾਪ ਨਿਵਾਰੈ।**
**ਚਰਣ ਪਵਿਤਰ ਸਤਿਗੁਰੁ ਕੇ ਨਿਰਗੁਣ ਨਿਸਤਾਰੈ॥੧॥**
ਗੁਣ ਨਿਧਾਨ ਸਤਿਗੁਰੁ ਪਗ ਬੁਧਿ ਉਜਲ ਕਰਤਾ।
ਸਤਿਗੁਰੁ ਦਾਤਾ ਨਾਮ ਧਨ ਸੰਸਾਰੈ ਭਰਤਾ॥੨॥
ਸਤਿਗੁਰੁ ਤੁਠੈ ਪਾਈਐ ਹਰਿ ਭਗਤਿ ਭੰਡਾਰਾ।
ਸਤਿਗੁਰੁ ਕੇ ਪ੍ਰਸਾਦਿ ਤੇ ਰਸ ਅਮ੍ਰਿਤ ਧਾਰਾ॥੩॥
ਸਤਿਗੁਰੁ ਪਰਉਪਕਾਰੀਆ ਕਰਤਾ ਜੀਅ ਦਾਨਾ।
ਨਾਮ ਦਾਨ ਇਸਨਾਨ ਕਾ ਸਤਿਗੁਰੁ ਖਜਾਨਾ॥੪॥
ਚਾਰ ਪਦਾਰਥ ਨਵਨਿਧਿ ਗੁਰੁ ਚਰਣ ਨਿਵਾਸਾ।
ਸ੍ਰੀਚੰਦਰ ਸਤਿਗੁਰੁ ਤੇ ਪੂਰਣ ਸਭ ਆਸਾ॥੫॥੨੧੨॥

**ਗੁਰੁਮੁਖ ਹਰਿ ਗੁਣ ਗਾਵਣਾ ਸਦ ਸਹਿਜ ਸਮਾਣਾ।**
**ਗੁਰੁਮੁਖ ਹਊਮੈ ਤਿਆਗ ਕੈ ਸ਼ੁਭ ਕਰਮ ਕਮਾਣਾ॥੧॥**
ਗੁਰੁਮੁਖ ਤਾੜੀ ਅਚਲ ਲਿਵ ਪਰਮੇਸ਼ਵਰ ਭਾਣਾ।
ਗੁਰੁਮੁਖ ਗਰਵ ਗਵਾਇਆ ਸ਼ਾਂਤਿ ਰਸ ਮਾਣਾ॥੨॥
ਗੁਰੁਮੁਖ ਸਾਧੂ ਸੰਗ ਸੁਖ ਜਪ ਤਪ ਸਚ ਸਾਣਾ।
ਗੁਰੁਮੁਖ ਹਿਰਦੈ ਕਸੌਟੜੀ ਤਨ ਦੁਖ ਸਹਾਣਾ॥੩॥
ਅੰਦਰ ਸੱਚ ਮੁਖ ਸੱਚ ਹੀ ਗੁਰੁਮੁਖ ਵਚਨਾਣਾ।
ਮਨਮੁਖ ਨਾਮ ਨ ਚੇਤਈ ਕੂੜੇ ਲਪਟਾਣਾ॥੪॥
ਮਨਮੁਖ ਰੰਗ ਕੁਸੁੰਭਲਾ ਧੁਪੇ ਉਡਿ ਜਾਣਾ।
ਸਫਲ ਦਰਸ਼ ਗੁਰੁਮੁਖ ਸੱਚੇ ਸ੍ਰੀਚੰਦਰ ਪਛਾਣਾ॥੫॥੨੧੩॥
**ਮਨ ਤਨ ਸੰਤਨ ਸੰਉਪ ਕੈ ਅਵਿਚਲ ਸੁਖ ਪਾਇਆ।**
**ਸੰਤਨ ਕੇ ਪ੍ਰਸਾਦਿ ਤੇ ਪ੍ਰਭੂ ਨਾਮ ਧਿਆਇਆ॥੧॥**
ਸ਼ਬਦ ਸਮਾਣੇ ਸੰਤ ਕੇ ਮਨ ਮੋਹ ਮਿਟਾਇਆ।
ਸੰਤ ਸੰਗ ਵਿਸ਼ਵਾਸ ਹੋਇ ਸਭ ਬ੍ਰਹਮ ਸਮਾਇਆ॥੨॥
ਅੰਤਰ ਮੈਲ ਉਤਾਰੀਆ ਨਿਰਮਲ ਹੋਇ ਆਇਆ।
ਗੁਣ ਨਿਧਾਨ ਹਰਿ ਰਾਮ ਨਾਮ ਸੰਤਨ ਤੇ ਭਾਇਆ॥੩॥
ਪ੍ਰੇਮ ਭਗਤਿ ਲਿਵ ਲਾਇ ਕੈ ਇਕੋ ਹਰਿ ਗਾਇਆ।

ਸੰਤ ਪਰਮਹੰਸ ਉਜਲਾ ਮਾਨਸ ਰਹਿਸਾਇਆ॥੪॥
ਲਾਲ ਪਦਾਰਥ ਕੀਮਤੀ ਸੰਤਨ ਦਿਲਵਾਇਆ।
ਸ੍ਰੀਚੰਦਰ ਸੰਤ ਚਰਣ ਧੋਇ ਅਮ੍ਰਿਤ ਮੁਖ ਪਾਇਆ॥੫॥੨੧੪॥
**ਪਾਰਬ੍ਰਹਮ ਪਰਮੇਸ਼ਵਰੋ ਸਭ ਅੰਤਰਯਾਮੀ।**
**ਘਟ ਘਟ ਏਕੋ ਰਵਿ ਰਹਿਆ ਪੂਰਣ ਸਭ ਧਾਮੀ॥੧॥**
ਵਣ ਤਿਰਣ ਜੋਤਿ ਸਮਾਇਆ ਕਿਸ ਠੌਰ ਨ ਕਾਮੀ।
ਸਭੀ ਤੇਰੇ ਤੂ ਸਭਸ ਦਾ ਨਰ ਕਿੰਨਰ ਬਾਮੀ॥੨॥
ਉਦਭਿਜ ਅੰਡਜ ਜੇਰਜੀ ਦਾਤਾ ਨਿਤ ਤਾਮੀ।
ਏਕ ਜੰਤੁ ਕਿਆ ਪਾਵਹੀ ਜਾਣਨ ਗੁਣ ਗਰਾਮੀ॥੩॥
ਭਾਖਿਆ ਭਾਵ ਅਪਾਰ ਲਖ ਪੂਰਤ ਸਭ ਕਾਮੀ।
ਇਕ ਮਨ ਜਿਨਹੀ ਧਿਆਇਆ ਤਿਨ ਸ੍ਰਿਸ਼ਟੀ ਥਾਮੀ॥੪॥
ਸੰਤਨ ਪਾਛੈ ਲਾਗ ਕੈ ਗਮਨਤ ਦੂਰ ਠਾਮੀ।
ਸ੍ਰੀਚੰਦਰ ਸਦ ਪੂਰਨੋ ਸੇਵਕ ਅਨੁਗਾਮੀ॥੫॥੨੧੫॥
**ਕਰਤਾ ਪੁਰਖ ਨਿਜ ਮਇਆ ਤੇ ਗੁਣ ਅਲਮ ਲਖਾਵੈ।**
**ਸੇਵਕ ਕੈ ਸਿਰ ਹਥ ਧਰਿ ਤੀਨ ਲੋਕ ਦਿਖਾਵੈ॥੧॥॥**
ਘਟ ਘਟ ਅੰਤਰਿ ਵਿਆਪਿਆ ਆਪੈ ਦਰਸ਼ਾਵੈ।
ਜਪ ਤਪ ਸੰਜਮ ਸਾਧੀਐ ਹਰਿ ਦ੍ਰਿਸ਼ਟ ਚਲਾਵੈ॥੨॥

ਗੁਪਤਾ ਰੂਪ ਪ੍ਰਗਟਾਇਆ ਸੰਤਨ ਤਨ ਆਵੈ।
ਮਿਹਰੰਮਤ ਕਰਿ ਆਪਣੀ ਅਸਮਾਨ ਚੜ੍ਹਾਵੈ॥੩॥
ਮਾਜਾਰੈ ਪਰ ਕਿਰਪਾ ਕਰ ਸਿੰਹਨ ਭਜਵਾਵੈ।
ਚਿੜੀਆਂ ਵਾਜ ਸ਼ਿਕਾਰ ਕੀਅ ਹਰਿ ਸਮਰਥ ਦਾਵੈ॥੪॥
ਜਿਨ ਕੋ ਕੋਇ ਨ ਜਾਵਈ ਤਿਨਿ ਸ੍ਰਿਸ਼ਟ ਲਖਾਵੈ।
ਕਿਰਪਾ ਕਟਾਕਸ਼ ਹਰਿ ਸ੍ਰੀਚੰਦਰ ਤਿਰਣ ਮੇਰੁ ਦਿਖਾਵੈ॥੫॥੨੧੬॥
**ਮਨਮੁਖ ਸੇਤੀ ਸੰਗ ਕਰਿ ਮੁਖ ਕਾਲਖ ਲਾਈ।**
**ਧੋਤੇ ਲਾਖ ਨ ਉਤਰੈ ਪਰ ਨਿੰਦ ਕਮਾਈ॥੧॥**
ਗੁਣ ਲੋਚਨ ਪਚ ਪਚ ਮੂਆ ਅਗਨਿ ਭੜਕਾਈ।
ਨਿੰਦਾ ਕਰਿ ਊਂਚਾ ਚੜ੍ਹੈ ਤਲ ਤਲ ਧਸਿ ਜਾਈ॥੨॥
ਬੇਮੁਖ ਸੇਵਾ ਸੰਤ ਤੇ ਤਾਮਸ ਉਰ ਛਾਈ।
ਪਰ ਕਊ ਗਡੜਾ ਖੋਦਤਾ ਗਿਰਿ ਆਪ ਮਰਾਈ॥੩॥
ਸ਼ੇਰ ਕਾਠ ਬਕਵਾਇਆ ਹਰਿ ਪ੍ਰਾਣ ਪਵਾਈ।
ਨਿੰਦਕ ਕਊ ਮਨਵਾਇਆ ਪ੍ਰਭੁ ਕਲਾ ਬਧਾਈ॥੪॥
ਜਿਓਂ ਜਿਓਂ ਸ਼ੋਭਾ ਲੋੜਤਾ ਤਿਓਂ ਤਿਓਂ ਸਿਰ ਛਾਈ।
ਸ੍ਰੀਚੰਦਰ ਸਾਧੁ ਸੁਖੀ ਪਰਨਿੰਦ ਬਿਹਾਈ॥੫॥੨੧੭॥
**ਗੋਵਿੰਦ ਗੁਣ ਸਦ ਗਾਵਣਾ ਗੁਰਮੁਖ ਮਨ ਭਾਇਆ।**

**ਰਾਮ ਨਾਮ ਰਸ ਕੀਰਤਨਿ ਕਰਤਾਲ ਵਜਾਇਆ॥੧॥**
ਸਗਲੀ ਸ੍ਰਿਸ਼ਟ ਨਾਰਾਇਣੈ ਹਰਿ ਨਾਦ ਸੁਣਾਇਆ।
ਪਾਪ ਖੋਇ ਨਿਰਮਲ ਕੀਏ ਪ੍ਰਭੁ ਰਾਮ ਜਪਾਇਆ॥੨॥
ਲੋਭ ਮੋਹ ਅਹੰਕਾਰ ਦੂਤ ਮੇਟੀ ਸਭ ਮਾਇਆ।
ਸੱਚ ਸਾਧੁ ਸੱਚ ਸੇਵਕੋ ਸੱਚ ਨਾਮ ਸਮਾਇਆ॥੩॥
ਸੱਚੋ ਸੱਚ ਪ੍ਰਕਾਸ਼ਿਆ ਭਵਰੇ ਰਸ ਆਇਆ।
ਡੁਬਾ ਪ੍ਰੇਮ ਅਥਾਹ ਸਰ ਮਰਜੀਵੇ ਭਾਇਆ॥੪॥
ਰਤਨ ਜਵਾਹਰ ਮਾਣਕੀਂ ਝੋਲੀ ਭਰਿ ਲਾਇਆ।
ਸ੍ਰੀਚੰਦਰ ਮਸਤਕ ਮਣੀ ਬਡਭਾਗੀ ਪਾਇਆ॥੫॥੨੧੮॥
**ਸੰਤ ਸੰਗ ਮਨ ਨਿਰਮਲਾ ਮਤਿ ਉਜਲ ਹੋਈ।**
**ਸੰਤ ਸੰਗ ਹਰਿ ਹਰਿ ਜਪਤ ਹਊਮੈਂ ਮਲ ਖੋਈ॥੧॥**
ਸੰਤ ਸੰਗ ਰਸ ਪ੍ਰੇਮ ਰੰਗ ਕਾਲੀ ਵੁਧਿ ਧੋਈ।
ਸੰਤ ਸੰਗ ਗੁਣ ਗਾਈਐ ਹਰਿ ਦਰਗਹਿ ਢੋਈ॥੨॥
ਸੰਤ ਸੰਗ ਸੱਚਪਾਈਐ ਲਿਵ ਕੂੜ ਵਿਗੋਈ।
ਸੰਤ ਸੰਗ ਰਤਿ ਕਰਮ ਧਰਮ ਪਾਖੰਡ ਵਿਨੋਈ॥੩॥
ਸੰਤ ਸੰਗ ਜਪ ਤਪ ਦਇਆ ਜਤ ਸਤ ਪ੍ਰਗਟੋਈ।
ਸੰਤ ਸੰਗ ਪਰਮੇਸ਼ਵਰਹਿ ਵਿਰਤਿ ਧਾਰ ਥਿਰੋਈ॥੪॥

ਸੰਤ ਸੰਗ ਨਿਗਮਾਗਮੀ ਸਤ ਸੋਝੀ ਹੋਈ।
ਸੰਤ ਸੰਗ ਸ੍ਰੀਚੰਦਰ ਗਹਿ ਦੁਖ ਰਹਹਿ ਨ ਕੋਈ॥੫॥੨੧੯॥
**ਨਾਮ ਨਿਧਾਨ ਅਖੁਟ ਧਨ ਸਤਿਗੁਰੁ ਦਿਵਾਇਆ।**
**ਸੂਕਾ ਹਰਿਆ ਹੋਇਆ ਦਲ ਸੀਤਲ ਛਾਇਆ॥੧॥**
ਚਾਰ ਪਦਾਰਥ ਸਰਵ ਸਿਧਿ ਕਰਤਲ ਦਰਸ਼ਾਇਆ।
ਸੁਭਰ ਸਰਵਰ ਸੰਤ ਸੰਗ ਮਨ ਕਮਲ ਖਿੜਾਇਆ॥੨॥
ਊਚੇ ਤੇ ਊਚਾ ਪ੍ਰਭੁ ਰੰਗ ਮਹਿਲੀਂ ਪਾਇਆ।
ਵਾਜੇ ਵਜੇ ਚਹੁੰਜੁਗੀਂ ਧੁਨ ਪੰਚ ਆਲਾਇਆ॥੩॥
ਸੁਰਝੀ ਉਰਝੀ ਕੁੰਡਲੀਖ ਗੁਰੁਮੰਤਰ ਦ੍ਰਿੜਾਇਆ।
ਪੀ ਅਮ੍ਰਿਤ ਤ੍ਰਿਸ਼ਣਾ ਬੁਝੀ ਪਾਈ ਅਨ ਕਾਇਆ॥੪॥
ਅਗਮ ਅਗੋਚਰ ਪਾਰਬ੍ਰਹਮ ਸਭ ਦ੍ਰਿਸ਼ਟੀ ਆਇਆ।
ਸ੍ਰੀਚੰਦਰ ਗੁਰੁ ਸੰਗ ਕਰਿ ਹਰਿ ਅਲਖ ਲਖਾਇਆ॥੫॥੨੨੦॥
**ਗੁਣ ਗੋਵਿੰਦ ਨਿਤ ਗਾਇ ਕੈ ਮਨ ਸਹਿਜ ਸਮਾਨਾ।**
**ਸੱਚੋ ਸੱਚ ਵਿਗਾਸਿਆ ਨਹਿ ਰਹਿਓ ਵਿਗਾਨਾ॥੧॥**
ਉਲਟ ਕਮਲ ਪ੍ਰਗਾਸਿਆ ਰੰਗ ਰਾਮ ਦਿਵਾਨਾ।
ਭਾਈ ਮੀਤ ਬੰਧਪ ਸਖਾ ਨਾਰਾਇਣ ਜਾਨਾ॥੨॥
ਦੂਜੀ ਦੁਵਿਧਾ ਦੁਰਮਤਿ ਦੁਰਤੋ ਨ ਰਹਾਨਾ।

ਆਪਾ ਆਪ ਪਛਾਣਿਆ ਆਪੇ ਵਿਗਸਾਨਾ॥੩॥
ਪਾਰਬ੍ਰਹਮ ਪੂਰਣ ਪ੍ਰਭੁ ਘਟ ਭੀਤਰ ਮਾਨਾ।
ਜਤ ਸਤ ਸੰਯਮ ਸੀਲ ਵਰਤ ਸੰਤੋਸ਼ ਪਰਮਾਨਾ॥੪॥
ਆਵਤ ਨਾਹਿਨ ਕਤਹੁੰ ਤੇ ਜਾਵਤ ਨਹਿ ਆਨਾ।
ਸ੍ਰੀਚੰਦਰ ਸਤਿਗੁਰੁ ਮਇਆ ਹਰਿ ਲਹਿਓ ਖਜਾਨਾ॥੫॥੨੨੦॥
**ਮੋਹਿ ਨਿਰਗੁਣ ਪ੍ਰਭੁ ਬਖਸ਼ਿਆ ਹਰਿ ਕਰਣੈਹਾਰੇ।**
**ਪਾਪ ਵਿਕਾਰ ਉਤਾਰੀਅਨ ਅਪਨੇ ਕਰ ਧਾਰੇ।**
ਸੇਵਾ ਸਰੀ ਨ ਮੋਹਿ ਤੇ ਦੂਰਮਤਿ ਕੇ ਮਾਰੇ।
ਪੰਚ ਦੂਤ ਘਰ ਮੂਸਈ ਲਕੁਟੀ ਲੇ ਟਾਰੇ॥੨॥
ਰਾਖਾ ਹੋਇਆ ਆਪ ਪ੍ਰਭੁ ਸਭ ਦੁਸਟ ਨਿਵਾਰੇ।
ਕਰਣੀ ਕਰਮ ਸੁ ਲਾਇਓ ਜਪ ਤਪ ਵਰਤ ਧਾਰੇ॥੩॥
ਮਾਨਸ ਜਨਮ ਸੁ ਸਫਲ ਭਇਆ ਆਤਮ ਨਿਰਧਾਰੇ।
ਬੰਧਨ ਤੇ ਛੁਟਕਾਇ ਕੈ ਅਪਨੇ ਕਰਿ ਧਾਰੇ॥੪॥
ਏਕੋ ਸੱਚ ਪ੍ਰਕਾਸ਼ਿਆ ਕੂੜੇ ਨਿਰਵਾਰੇ।
ਸ੍ਰੀਚੰਦਰ ਨਿਤ ਸਾਸ ਸਾਸ ਹਰਿ ਨਾਮ ਚਿਤਾਰੇ॥੫॥੨੨੨॥
**ਤਾਰਹੁ ਤਰਣ ਹਾਰ ਪ੍ਰਭੁ ਜਨ ਸ਼ਰਣ ਤੁਮਾਰੀ।**
**ਮੈਂ ਅਜਾਨ ਨਿਰਗੁਣ ਮਹਾਂ ਤੁਮ ਪਰ ਉਪਕਾਰੀ॥੧॥**

ਅਵਗੁਣ ਧਰਤ ਨ ਕਬਹੂੰ ਚੀਤ ੳਰ ਸਾਰ ਸਮਾਰੀ।
ਪਾਪ ਕਰਮ ਰਤ ਪੇਖ ਕੈ ਦੇਹੁ ਦਾਨ ਆਹਾਰੀ॥੨॥
ਵੇਕਾਰੀ ਚਿਤ ਵੇੜਿਆ ਨਾਹਿਨ ਤਿਰਸਕਾਰੀ।
ਭਕਸ਼ ਅਭਕਸ਼ ਨ ਜਾਣਊਂ ਪੇਟੂ ਵਡ ਭਾਰੀ॥੩॥
ਨਾਮ ਦਾਨ ਇਸਨਾਨ ਕੀ ਉਰ ਰੀਤਿ ਨ ਧਾਰੀ।
ਮਤਿ ਥੋਰੀ ਅਤਿ ਮੂੜ੍ਹ ਮਨ ਸੰਗਤਿ ਗਵਾਰੀ॥੪॥
ਕਰਣਾਮਇ ਪ੍ਰਭੁ ਬਖਸ਼ ਲੇਹੁ ਕਰ ਮਸਤਕ ਧਾਰੀ।
ਸ੍ਰੀਚੰਦਰ ਸ਼ਰਣਾਗਤੀ ਮੋਹਿ ਤਰਾਹਿ ਮੁਰਾਰੀ॥੫॥੨੨੩॥

**ਮਹਿਮਾ ਤੁਮਰੀ ਕਿਆ ਕਹਾਂ ਹਰਿ ਗੁਣ ਨਿਧਿ ਪੂਰੇ।**
**ਅਵਗੁਣ ਰਾਤਾ ਕਿਆ ਕਹੈ ਨਾਹਿਨ ਉਰ ਨੂਰੇ॥੧॥**
ਪੁਹਪਕ ਪੇਖ ਆਕਾਸ਼ ਮਹਿ ਨਰਕੀ ਜਨ ਝੂਰੇ।
ਚਿਤ ਦੁਰਮਤਿ ਲਗ ਵਾਸਨਾ ਗੁਰੁਮੰਤਨ ਸਊਰੇ॥੨॥
ਲੋਭ ਮੋਹ ਅਹੰਕਾਰ ਗ੍ਰਾਸਿ ਪਰਧਨ ਪਿਖ ਸੂਰੇ।
ਇੰਦਰੀਆ ਰਸ ਲਪਟਾਇਆ ਤਰੁ ਵਿਸ਼ਿਅਨ ਮੂਰੇ॥੩॥
ਕਿਆ ਜਾਨੈ ਸਤ ਪੰਥ ਸੋ ਰਾਚਿਓ ਦ੍ਰਵਿ ਕੂਰੇ।
ਅਗਿਆਨੀ ਮਤਿ ਅੰਧੁਲਾ ਸੰਤਨ ਤੇ ਦੂਰੇ॥੪॥
ਕਹਿਬੇ ਯੋਗ ਨ ਵ੍ਰਧਿ ਜਿਹ ਕਟੁਤਾ ਭਰਪੂਰੇ।

ਸ੍ਰੀਚੰਦਰ ਤਵ ਦਰ ਪਰਾ ਲੇਹੁ ਮੇਲ ਹਦੂਰੇ॥੫॥੨੨੪॥
**ਹਮ ਬਾਲਕ ਤੁਮ ਪਿਤਾ ਹੈ ਪ੍ਰਭੁ ਕਰਣੈਹਾਰਾ।**
**ਤੁਮ ਵਿਨ ਲਾਖ ਉਪਾਇ ਤੇ ਨਾਹੀ ਛੁਟਕਾਰਾ॥੧॥**
ਮਨ ਪਿਤੁ ਕਾ ਹੀ ਦਰਵ ਹੈ ਲਖ ਕੈ ਨਿਜ ਵਾਰਾ।
ਅਨ ਪਹਿ ਕਹਿਐ ਬੇਨਤੀ ਧਿਰਗ ਧਿਰਗ ਕਹਿ ਟਾਰਾ॥੨॥
ਪਿਤਾ ਨਾਮ ਊਚਾ ਕਰਹਿ ਅਵਗੁਣ ਭੰਡਾਰਾ।
ਮੂੰਹ ਪਨਹੀ ਖਾ ਆਇਐ ਰਚਿ ਕਰਮ ਵਿਕਾਰਾ॥੩॥
ਬਹੁਰਿ ਬਹੁਰਿ ਚਿਤ ਆਵਈ ਪਿਤੁ ਪਰਮ ਦਿਆਰਾ।
ਸ਼ਰਣ ਸ਼ਰਣਿ ਮੁਹ ਰਾਖ ਲੇਹੁ ਜਗ ਕੇ ਦਾਤਾਰਾ॥੪॥
ਨਹਿ ਸੇਵਾ ਬਨ ਆਵਈ ਨਹਿ ਨਿਰਮਲ ਕਾਰਾ।
ਸ੍ਰੀਚੰਦਰ ਤੁਮਰਾ ਭਇਆ ਕਰਿ ਨਹਿ ਧੰਧਕਾਰਾ॥੫॥੨੨੫॥
**ਸੁਣ ਵੇਨੰਤੀ ਮੇਰੀਆਂ ਹਰਿ ਦੀਨ ਦਿਆਲਾ।**
**ਅਪਨੀ ਸ਼ਰਣੀ ਰਾਖੀਐ ਮਹਾ ਨਿਰਗੁਣ ਬਾਲਾ॥੧॥**
ਵਿਚਰਤ ਅਨ ਹੀ ਠੌਰ ਮਹਿ ਬੰਧ ਅਵਗੁਣ ਪਾਲਾ।
ਕੌਆ ਕੋ ਵਿਸ਼ਟਾ ਰੁਚੈ ਪਰਮਲ ਨਹਿ ਭਾਲਾ॥੨॥
ਖੀਰ ਖੰਡ ਘਿਓ ਤਿਆਗ ਕਰ ਹਡਿ ਸਵਾਨ ਸ਼ਿਰਗਾਲਾ।
ਵਿੱਲੀ ਲਾਮ ਸਮਾਧਿ ਜੋ ਮੂਸੇ ਕੀ ਭਾਲਾ॥੩॥

ਲਾਗਿ ਲੋਭ ਭਰਮਾਇਆ ਤਜਿ ਸੰਤਨ ਚਾਲਾ।
ਗਣਤਿ ਨ ਆਵਤ ਮੋਹਿ ਕਉ ਸਭ ਅਵਗੁਣ ਜਾਲਾ॥੪॥
ਤੂੰ ਬਖਸਿੰਦ ਦਿਆਲ ਪ੍ਰਭੂ ਨਿਰਗੁਣ ਕੀ ਢਾਲਾ।
ਸ੍ਰੀਚੰਦਰ ਸ਼ਰਣੀ ਪਰਾ ਲਖਿ ਮਹਾ ਕਿਰਪਾਲਾ॥੫॥੨੨੬॥

**ਹਮਰੈ ਧਨ ਇਕ ਰਾਮ ਨਾਮ ਅਨ ਆਸ ਗਵਾਈ।**
**ਸੰਗਿ ਸਖਾ ਇਕ ਰਾਮ ਨਾਮ ਸਭ ਠੌਰ ਸਹਾਈ॥੧॥**
ਮਾਤ ਪਿਤਾ ਸਨਬੰਧੀ ਸਾਕ ਸਭ ਤਿਆਗੇ ਭਾਈ।
ਰਾਮ ਨਾਮ ਜਪ ਜਪ ਹਿਰਦੈ ਭੁੱਖ ਰਹੀ ਨ ਕਾਈ॥੨॥
ਰਿਧਿ ਸਿਧਿ ਨਵ ਨਿਧਿ ਇਕ ਹਰਿ ਗੁਰੁ ਬਤਰਾਈ।
ਮਨ ਵਾਂਛਿਤ ਸਭ ਪਾਇਐ ਸਦ ਆਨੰਦ ਕਹਾਈ॥੩॥
ਰਾਮ ਨਾਮ ਪ੍ਰਤਾਪ ਸਿਓਂ ਸਭ ਸ੍ਰਿਸ਼ਟ ਨਿਵਾਈ।
ਰਖਿਅਕ ਸਿੰਹ ਹਰਿ ਰਾਮ ਨਾਮ ਗਜ ਸਿਆਰ ਭਗਾਈ॥੪॥
ਤਰੁ ਸੂਖਾ ਵਨ ਪਾਪ ਗਣ ਹਰਿ ਪਾਵਕ ਲਾਈ।
ਸ੍ਰੀਚੰਦਰ ਗਤਿ ਮੁਕਿਤ ਸਭ ਪ੍ਰਭੁ ਨਾਮ ਸਮਾਈ॥੫॥੨੨੭॥

**ਜਗ ਮਹਿ ਸੁਫਲਾ ਆਇਆ ਹਰਿ ਹਰਿ ਲਾਗਾ।**
**ਆਸ਼ਾ ਤ੍ਰਿਸ਼ਣਾ ਤਿਆਗ ਕੇ ਪ੍ਰਭੁ ਸਿਮਰਤ ਜਾਗਾ॥੧॥**
ਸੰਤ ਸੰਗ ਤਿਨੀ ਪਾਇਆ ਜਿਨ ਮਸਤਕ ਭਾਗਾ।

ਪ੍ਰੇਮ ਪਦਾਰਥ ਪਾਇਕੈ ਸੋਧਿਓ ਨਿਜ ਆਗਾ॥੨॥
ਕੀਰਤਿ ਗਾਈ ਰਾਮ ਨਾਮ ਨਿਰਤ ਨਾਦ ਸਰਾਗਾ।
ਮਾਨ ਅਪਮਾਨ ਵੰਨਾਇਆ ਹਉਮੈਂ ਬੰਧ ਤਿਆਗਾ॥੩॥
ਨਿਰਮਲ ਉਰ ਹਰਿ ਯਸ਼ ਲਹੈ ਨਸ਼ਟੇ ਦੂਰ ਦਾਗਾ।
ਭਇਆ ਸਮਾਹਾ ਰਾਮ ਰੰਗ ਨ ਮੋਹਿਤ ਰਾਗਾ॥੪॥
ਰਾਮ ਰਾਮ ਧੁਨਿ ਸੁਨਤ ਹੀ ਯਮ ਸਕਤ ਨ ਖਾਗਾ।
ਸ੍ਰੀਚੰਦਰ ਕਾ ਸਰਵਸੋ ਹਰਿ ਰਾਮ ਅਨਾਗਾ॥੫॥੨੨੮॥

**ਜਹਾਂ ਨ ਭਾਈ ਮੀਤ ਹੈ ਨਹਿ ਕੁਟੰਬ ਸਹੇਰਾ।**
**ਜਿਸ ਮਾਰਗ ਅੰਧਕਾਰ ਘਨ ਕਛੁ ਪਰਨ ਨ ਹੇਰਾ॥੧॥**
ਜਹਾਂ ਗਰੀਸ਼ਮ ਰਿਤੁ ਘਾਮ ਅਤਿ ਨਾਹੀ ਜਲ ਝੇਰਾ।
ਜਹਾਂ ਛੀਨਤੇ ਦੰਡ ਹਨਿ ਪੁਨ ਜੀਵਨ ਕੇਰਾ॥੨॥
ਜਹਾਂ ਭੀੜੋ ਮੋਰੀ ਮਹਾਂ ਚਲਬੇ ਕਊ ਪਰੇਰਾ।
ਮੂਤਰ ਪੁਰੀਸ਼ਾ ਜਹਿ ਸਰੀ ਗਹਿ ਜਬਰਨ ਗੇਰਾ॥੩॥
ਮਾਰੁ ਸਥਲ ਬਾਰੁ ਤਪਤ ਪਰਬੋ ਨੰਗ ਪੇਰਾ।
ਵਿਨ ਵਸਨਨ ਅਸਿਪਤਰ ਬਨ ਬ੍ਰਿਣ ਕਰਤ ਗਹੇਰਾ॥੪॥
ਹੁਮਸਿ ਧੁੰਮਸਿ ਦਹਿਦਿਸਾ ਕੂਕਤ ਨਰ ਢੇਰਾ।
ਸ੍ਰੀਚੰਦਰ ਵਿਨ ਰਾਮ ਨਾਮ ਕੋਊ ਹੋਇ ਨ ਤੇਰਾ॥੫॥੨੨੯॥

**ਮਨ ਰੇ! ਕਿਓਂ ਡੋਲਤਿ ਭਰਮਹਿ ਕਹੁ ਰਾਮ ਪਿਆਰੇ।**
**ਰਾਮ ਨਾਮ ਵਿਨ ਕੋਊ ਜਨ ਬੂੜਤਿ ਨਹਿ ਤਾਰੇ॥੧॥**
ਟੋਹ ਟੋਹ ਮੈਂ ਪੇਖਿਆ ਕਹਊਂ ਤੋਹਿ ਪੁਕਾਰੇ।
ਜਨਮ ਅਮੋਲਕ ਮਾਨੁਸ਼ਾ ਜੂਇ ਮਤ ਹਾਰੇ॥੨॥
ਦੁਵਿਧਾ ਨਦੀ ਦੁਹੇਲੜੀ ਮਨ ਬੁਧਿ ਕਿਨਾਰੇ।
ਨਿਸ਼ਚੇ ਤਰੁਵਰ ਮੂਲ ਸਿਓਂ ਯੁਤ ਵੇਗ ਉਖਾਰੇ॥੩॥
ਸਮਝ ਬੂਝ ਉਰ ਆਪਨੇ ਮਤ ਰਹਿ ਅੰਧਿਆਰੇ।
ਕਰਿ ਵਿਚਾਰ ਪਿਖ ਲੇ ਸਕਲ ਸੁਤ ਬੰਧਪ ਨਾਰੇ॥੪॥
ਪਤਰ ਪ੍ਰਭੁ ਲਿਖ ਭੇਜਿਆ ਸ਼ਵੇਤਨ ਕਰਿ ਕਾਰੇ।
ਸ੍ਰੀਚੰਦਰ ਜੇ ਹੀ ਸਮਾ ਕਹੁ ਰਾਮ ਉਚਾਰੇ॥੫॥੨੩੦॥
**ਰੇ ਮਨ! ਭਰਮ ਤਜਿ ਦ੍ਰਿੜ੍ਹ ਹੋਇ ਭਜ ਰਾਮਹਿ ਨਾਮੈ।**
**ਜਗ ਤੇ ਚਲਨੋ ਅਵਸ਼ਿਐ ਹੈ ਉਠਿ ਅਪਨੇ ਧਾਮੈ॥੧॥**
ਕਹਾਂ ਕੀ ਵਸਤੁ ਨ ਸਾਥ ਹੋਵੈ ਰਹਿਗੀ ਸਭ ਠਾਮੈ।
ਆਗੈ ਕਊ ਹਿਰਦੇ ਧਾਰਿਐ ਜੋ ਆਵਹਿ ਕਾਮੈ॥੨॥
ਸਵਾਸ ਅਮੋਲਕ ਹੈ ਮਿਲੇ ਤੁਮ ਕਊ ਵਿਨ ਦਾਮੈ।
ਵਿਅਰਥ ਖੋਇ ਨਹਿ ਜਗਤ ਮਹਿ ਰੰਗ ਰਾਗ ਲਲਾਮੈ॥੩॥
ਤੇਰਾ ਸਾਥ ਜੋ ਦੇਵ ਹੈ ਸੋ ਜਾਨਉ ਲਾਮੈ।

ਰਾਮ ਰਾਮ ਭਜਿ ਰਾਮ ਰਾਮ ਹਰਿ ਰਾਮ ਸੁ ਰਾਮੈ॥੪॥
ਆਨ ਨ ਕੋਊ ਕਾਮ ਹੈ ਵਿਨ ਰਾਮ ਸੁ ਜਾਮੈ।
ਸ੍ਰੀਚੰਦਰ ਇਕ ਜਾਣਿਆ ਸੰਤਨ ਪਗ ਪਾਮੈ॥੫॥੨੩੧॥
**ਹਰਿ ਹਰਿ ਨਾਮ ਧਿਆਈਐ ਮਿਲ ਸੰਤ ਸੰਗਾਰੇ।**
**ਪਰਮੇਸ਼ਵਰ ਪਾਰਬ੍ਰਹਮ ਪ੍ਰਭੁ ਕਈ ਜੰਤੁ ਉਬਾਰੇ॥੧॥**
ਯਮਦੂਤਨ ਘੇਰਿਓ ਅਜਾਮਲ ਹਰਿ ਗਣਨ ਉਧਾਰੇ।
ਸੂਆ ਪੜ੍ਹਾਵਤ ਵੈਸ਼ਿਆ ਮੁਖ ਰਾਮ ਪੁਕਾਰੇ॥੨॥
ਨਾਰਾਇਣ ਸੰਗ ਮੇਲ ਲੀ ਨਹਿ ਪਾਪ ਚਿਤਾਰੇ।
ਭਾਖਿਆ ਗਜ ਹਰਿ ਲਖੀ ਝਟ ਊਠਿ ਪਧਾਰੇ॥੩॥
ਤੰਤੁ ਗ੍ਰਾਹ ਸਭ ਛੇਦ ਕੈ ਅਪਨੋ ਕਰ ਪਾਰੇ।
ਮਾਨੁਸ਼ ਤੋਂ ਭਗਵਾਨ ਕਊ ਲਖ ਸਕਤ ਪ੍ਰਕਾਰੇ॥੪॥
ਕਿਓਂ ਨਹਿ ਧਾਵਹਿ ਵੇਗ ਸਿਓਂ ਜਊ ਹਿਰਦੈ ਸੰਭਾਰੇ।
ਹਰਿ ਹਰਿ ਭਜਿ ਸ੍ਰੀਚੰਦਰ ਕਹਿ ਰਾਖਹਿ ਨਿਜ ਦਵਾਰੇ॥੫॥੨੩੨॥
**ਕੋਊ ਨ ਨਿਥਾਵਾਂ ਹੋਇ ਹੈ ਜਹਿ ਹਰਿ ਹਰਿ ਧਿਆਇਆ।**
**ਪ੍ਰਭੁ ਨਿਮਾਣੇ ਮਾਣ ਹੈ ਸੰਤਨ ਲਖਿ ਪਾਇਆ॥੧॥**
ਗੁਣ ਗੋਵਿੰਦ ਨਿਤ ਗਾਵਣਾ ਜਨ ਤਾਣ ਸਬਾਇਆ।
ਮਾਤ ਪਿਤਾ ਸੁਤ ਸਾਕ ਸੈਨ ਜਨ ਕਾ ਹਰਿ ਰਾਇਆ॥੨॥

ਸਦਾ ਸਹਾਈ ਸੰਤ ਕਾ ਏਕਹਿ ਰਘੁਰਾਇਆ।
ਜਹਿ ਸਿਮਰਤ ਤਹਿ ਹੀ ਖੜਾ ਕਰ ਖਗ ਲਹਰਾਇਆ॥੩॥
ਹਿਰਣਿਐਕਸ਼ ਹਿਰਣਿਐਕਸ਼ਪ ਜਹਿ ਮਾਰ ਗਿਰਾਇਆ।
ਕੋ ਬਪੁਰਾ ਮਾਨਵ ਅਹੈ ਸਕੈ ਆਂਖ ਉਚਾਇਆ॥੪॥
ਸਮਰਥ ਅਕਥ ਅਗੋਚਰਾ ਅਮਿਤੋਜ ਮਹਾਇਆ।
ਸਿਮਰ ਸਿਮਰ ਸ੍ਰੀਚੰਦਰ ਪ੍ਰਭੁ ਮਨ ਮਹਿ ਰਹਿਸਾਇਆ॥੫॥੨੩੩॥

**ਰੇ ਮਨ! ਤੇਰੇ ਕਾਜ ਏਤ ਹਿਰਦਿਓਂ ਨਹਿ ਡੋਲੀਂ।**
**ਪ੍ਰਭੁ ਅਵਗੁਣ ਨ ਚਿਤਾਰਈ ਤੂ ਨਾਹਿਨ ਬੋਲੀ॥੧॥**
ਵਿਨ ਸਵਾਮੀ ਹਰਿ ਅਪਨੇ ਨਹਿ ਢੋਲਨ ਢੋਲੀਂ।
ਤੂੰ ਕਭੀ ਖਾਲੀ ਨਹਿ ਰਹਹਿ ਭਰਤਾ ਪ੍ਰਭੁ ਝੋਲੀਂ॥੨॥
ਮਹਾ ਕਿਰਪਾਲ ਦਿਆਲ ਪ੍ਰਭੁ ਸਪ ਜਾਨਤ ਪੋਲੀਂ।
ਜੋ ਮਾਨੁਸ਼ ਤਿਸ ਕਾ ਭਇਆ ਤਿਸ ਸਹਿਤੋਂ ਲੋਲੀਂ॥੩॥
ਸੁਨ ਲੇ ਕਥਾ ਪ੍ਰਹਲਾਦ ਕੀ ਗਤਿ ਭਈ ਜੋ ਹੋਲੀ।
ਆਪਨ ਆਪ ਤਿਆਗ ਕੈ ਜਾ ਪਰ ਪ੍ਰਭੁ ਕੋਲੀ॥੪॥
ਸਭ ਵਿਧਿ ਕਰਤਾ ਰਾਖ ਹੈ ਜਨ ਪਰਦੇ ਗੋਲੀ।
ਅਵਰ ਕਾਜ ਨਹਿ ਸ੍ਰੀਚੰਦਰ ਜਪ ਨਾਮ ਅਤੋਲੀ॥੫॥੨੩੪॥

**ਕਾਰਜ ਸੋਈ ਕੀਜੀਏ ਜੋ ਅੰਤ ਸੁਖਾਵੈ।**

**ਪ੍ਰਾਣੀ ਕੀ ਲੋਚਾ ਯਹੀ ਕਬ ਹੋਹਿ ਨ ਹਾਵੈ॥੧॥**
ਸਰਵ ਠੌਰ ਕਲਿਆਣ ਹੋਇ ਸੁਖ ਕਸ਼ੇਮ ਵਿਹਾਵੈ।
ਖਾਵਹਿ ਖਰਚਹਿ ਭੋਗ ਹੈ ਕਭੀ ਤੋਟ ਨ ਆਵੈ॥੨॥
ਰੂਪਵੰਤ ਸੁੰਦਰ ਤ੍ਰਿਆ ਮਨ ਕਉ ਤ੍ਰਿਪਤਾਵੈ।
ਊਚ ਸਥਾਨ ਵਿਰਾਜ ਕੈ ਮੁਖ ਵਾਕਿ ਅਲਾਵੈ॥੩॥
ਕੋਊ ਅਗਰ ਕੁ ਭਾਖਈ ਗਣ ਸੀਸ ਨਿਵਾਵੈ।
ਹੋਇ ਅਤੋਟਾ ਦ੍ਰਵਿ ਗ੍ਰਹਿ ਊਚ ਮਹਿਲ ਸੁਹਾਵੈ॥੪॥
ਸਭ ਨਿਧਾਨ ਹਰਿ ਏਕ ਮਹਿ ਜਪ ਜਪ ਹਰਸ਼ਾਵੈ।
ਸ੍ਰੀਚੰਦਰ ਪ੍ਰਭੁ ਕਿਰਪਾ ਤੇ ਜਨ ਆਨੰਦ ਸਮਾਵੈ॥੫॥੨੩੫॥
**ਸੰਤ ਪ੍ਰਸਾਦਿ ਜਪਿਆ ਪ੍ਰਭੁ ਆਤਮ ਲਿਵ ਤਾਰਾ।**
**ਪਾਰਬ੍ਰਹਮ ਪਰਮੇਸ਼ਵਰੈ ਨਿਜ ਨਇਨ ਨਿਹਾਰਾ॥੧॥**
ਸਭੇ ਮੀਤ ਸਾਜਨ ਸਖੇ ਇਕ ਭਾਈਚਾਰਾ।
ਰਹਿਓ ਨ ਦੂਜਾ ਕੋਊ ਜਨ ਭਿੰਨ ਭੇਦ ਨਿਵਾਰਾ॥੨॥
ਹਰ ਹੀ ਇਹ ਜਗ ਹੋਇ ਕੈ ਨਿਜ ਰੂਪ ਦਿਖਾਰਾ।
ਕੋ ਪ੍ਰਕਿਰਤਿ ਪਰਿਮਿਤ ਪਰਾ ਮਾਇਆ ਵਿਸਮਾਰਾ॥੩॥
ਆਪੇ ਹੀ ਆਪ ਪਾਰਬ੍ਰਹਮ ਸਭ ਥਾਨ ਮਝਾਰਾ।
ਦੇਸ ਕਾਲ ਵਸਤੁ ਕਹਾਂ ਜਲ ਤਰੰਗ ਕਿਨਾਰਾ॥੪॥

ਸੁਰ ਨਰ ਅਸੁਰ ਬਨਾਇ ਕੈ ਕਿਅ ਯੁਧ ਨਜਾਰਾ।
ਸ੍ਰੀਚੰਦਰ ਜਗਦੀਸ਼ ਕਾ ਬੜਾ ਖੇਲ ਅਪਾਰਾ॥੫॥੨੩੬॥
**ਬਾਲ ਬੁਧਿ ਹਰਿ ਸੇਵਿਐ ਧਰੁਵ ਅਵਿਚਲ ਰਾਜਾ।**
**ਆਯੂਸ਼ ਪੰਚ ਸੋ ਵਰਸ਼ ਮਹਿ ਹਰਿ ਹਰਿ ਜਪ ਸਾਜਾ॥੧॥**
ਭਇਓ ਨ ਉਤੱਮ ਉਤੱਮਾਂ ਮਾਂ ਬਾਪ ਸੁ ਲਾਜਾ।
ਮਾਰਗ ਉਲਟ ਨ ਰੁਝਿਓ ਗ੍ਰਹਿ ਕੇਰ ਸਮਾਜਾ॥੨॥
ਭੈਅ ਭਰਮ ਭੇਦ ਵਿਹਾਇਓ ਨਾਰਦ ਮਹਾਰਾਜਾ।
ਲਾਖਹੁੰ ਤਾਰੇ ਪਚ ਰਹੈ ਥਿਰ ਨਾਹਿ ਵਿਰਾਜਾ॥੩॥
ਸਪਤ ਰਿਸ਼ੀਵਰ ਚਕਰ ਗਤਿ ਮੁਨਿ ਕੁੰਭਜ ਗਾਜਾ।
ਸਤਿਗੁਰੁ ਤੇ ਊਂਚੋ ਭਇਓ ਸਿਖ ਭਗਤੀ ਕਾਜਾ॥੪॥
ਰਾਮ ਨਾਮ ਨਿਸ਼ਚਲ ਅਟਲ ਤਿਹੁੰ ਲੋਕ ਦਰਾਜਾ।
ਸ੍ਰੀਚੰਦਰ ਚਰਣਾਵਿੰਦ ਭੰਵਰਾ ਗਣ ਰਾਜਾ॥੫॥੨੩੭॥
**ਅਸੰਖ ਨਾਮ ਪਰਮੇਸ਼ਵਰੈ ਸਿਮਰਤ ਹਰਿ ਲੋਗਾ।**
**ਜੋਊ ਜਪੈ ਗਤਿ ਪਾਇ ਹੈ ਸਦਾ ਰਹਿ ਅਸੋਗਾ॥੧॥**
ਅਸੰਖ ਭਾਖਿਆ ਦੇਸ਼ ਦੇਸ਼ ਅਸੰਖਾ ਹੀ ਯੋਗਾ।
ਅਸੰਖ ਆਚਾਰ ਵਿਹਾਰ ਹੈ ਅੰਸਖ ਸੰਯੋਗਾ॥੨॥
ਸਕਤਿ ਅਸੰਖਿਐ ਪ੍ਰਧਾਨ ਹਰਿ ਵਿਨ ਸੰਖਿਅਕ ਭੋਗਾ।

ਅਸੰਖਿ ਵਿਧਿ ਪ੍ਰਗਟਾਈਐ ਅਨਸੰਖ ਵਿਯੋਗਾ॥੩॥
ਅਸੰਖਿ ਮੇਲ ਕਰਿ ਸੰਖ ਸੋਂ ਧੁਨ ਊਚ ਸਮੋਗਾ।
ਅਸੰਖਿ ਜਾਪ ਜਪੀਐ ਪ੍ਰਭੁ ਅਨਸੰਖ ਉਦਯੋਗਾ॥੪॥
ਮੁਕਤ ਅਸੰਖਿ ਪੁਕਾਰੀਐ ਭਗਤੀ ਪਰਿ ਭੋਗਾ।
ਸ੍ਰੀਚੰਦਰ ਅਸੰਖਿ ਲਹਿ ਰੰਗ ਰਾਗ ਸਰੋਗਾ॥੫॥੨੩੮॥
**ਜਪ ਗੋਵਿੰਦ ਨਾਰਾਇਣੈ ਸੰਤਨ ਗਤਿ ਪਾਈ।**
**ਰਾਮ ਨਾਮ ਗੁਣ ਕੀਰਤਨ ਸਭ ਸ੍ਰਿਸ਼ਟ ਮੁਹਾਈ॥੧॥**
ਏਕੋ ਨਾਮ ਨਿਧਾਨ ਹਰਿ ਦੂਖ ਭੁਖ ਵਿਨਸਾਈ।
ਹਊ ਬੰਧਨ ਜਭ ਤੂਟਿਆ ਸਗਰੇ ਗੁਰੁਭਾਈ॥੨॥
ਪਾਇਆ ਲਾਹਾ ਲਾਭ ਨਾਮ ਚੂਕੀ ਅਨ ਧਾਈ।
ਰਾਖਾ ਗੋਵਿੰਦ ਰਾਇ ਹਰਿ ਸੰਤਨ ਸਭ ਥਾਈਂ॥੩॥
ਆਪੇ ਆਪ ਪ੍ਰਗਟਾਇਆ ਹਰਿ ਕਲਾ ਵਧਾਈ।
ਅਹੰਕਾਰੀ ਊਚੇ ਸਿਰੀ ਗਡ ਧਰਣਿ ਰਹਾਈ॥੪॥
ਸਦਾ ਸਿਮਰ ਪਾਰਬ੍ਰਹਮ ਗੁਰੁ ਤਨ ਮਨ ਤ੍ਰਿਪਤਾਈ।
ਸ੍ਰੀਚੰਦਰ ਹਰਿ ਹਰਿ ਜਪਤ ਹਰਿ ਰੂਪ ਸਮਾਈ॥੫॥੨੩੯॥
**ਪਾਪ ਵਿਨਾ ਧਨ ਮਿਲੈ ਨਾਹਿ ਸੋਊ ਸੰਗ ਨ ਜਾਈ।**
**ਯਤਨ ਲਾਖ ਕਰ ਸੰਚੀਐ ਤਊ ਜਾਤ ਪਰਾਈ॥੧॥**

ਰਾਜੇ ਚੌਰ ਸੈਨ ਅਰੁ ਨਾਰੀ ਖੋਸਲ ਮਿਲਿ ਭਾਈ।
ਅਗਨਿ ਰੋਗ ਧਨ ਹਰਣ ਹਿਤ ਤਨ ਮੋਹ ਉਪਜਾਈ॥੨॥
ਧਨ ਧਰਣੀ ਰਹਿ ਦਬਿਆ ਅਨ ਰਾਵ ਚੜ੍ਹਾਈ।
ਭਗਦੜ ਪੜੀ ਪਰਾਈਐ ਮਨ ਮਹਿ ਪਛਤਾਈ॥੩॥
ਸੁਖ ਸਾਧਨ ਕਰ ਮੇਲੀਐ ਦੁਖ ਸਹਹਿ ਮਹਾਈ।
ਭਾਗ ਵਿਨਾ ਸੁਖ ਕਿਹ ਮਿਲਾ ਲੱਖ ਕੀਏ ਉਪਾਈ॥੪॥
ਜਿੰਹ ਕਰਤੇ ਸਿਰ ਲਿਖਿਆ ਸਿਮਰਊ ਲਿਵ ਲਾਈ।
ਸ੍ਰੀਚੰਦਰ ਨਹੀਂ ਅੰਕ ਕੋ ਭਵ ਸਕਤ ਮਿਟਾਈ॥੫॥੨੪੦॥

**ਕਾਮ ਅਗਨਿ ਕੋ ਜਾਰਿਆ ਕਿਓਂ ਮੁੰਦਰਾਂ ਪਾਈ?**
**ਬਾਹਰ ਭੇਸ਼ ਉਦਾਸੀਆਂ ਉਰ ਕਾਲ੍ਹਾ ਭਾਈ॥੧॥**
ਜਤਿ ਵਿਹੂਨ ਕਤ ਯੋਗ ਹੈ ਬੂਝਹੁ ਮਨ ਤਾਈ।
ਚਿਤ ਵੈਰਾਗ ਨ ਉਪਜਿਓ ਮੁਖ ਤਿਲਕ ਚੜ੍ਹਾਈ॥੨॥
ਸੰਯਮ ਇੰਦਰੀਆ ਪਰਿਹਰੈ ਰਾਮ ਦਾਸ ਕਹਾਈ।
ਰਤਿ ਭਗ ਤਨ ਭਗਵੇਂ ਪਹਿਰ ਅਤਿ ਲਾਜ ਲਗਾਈ॥੩॥
ਜਟਾ ਮੁਕੁਟ ਭਸਮਾਂਗ ਯੁਤ ਨਖ ਅਧਿਕ ਬਢਾਈ।
ਪ੍ਰੇਮ ਭਗਤਿ ਬਿਨ ਭਗਵਤੀ ਭਗਤੀ ਦਿਖਰਾਈ॥੪॥
ਪਾਪ ਜਗਤ ਹਰਿ ਬਖਸ਼ਤਾ ਹਰਿ ਅਘ ਨ ਮਿਟਾਈ।

ਸ੍ਰੀਚੰਦਰ ਤੋਬਾ ਕਰਉ ਤਬ ਹੀ ਗਤਿ ਥਾਈ॥੫॥੨੪੧॥
**ਮਸਤਕ ਲੇਖ ਲਖਾਇ ਕਰਿ ਨਰ ਦੇਹੀ ਧਾਰੀ।**
**ਮਰਣੋ ਅੰਤ ਅਵਸ਼ਿਐ ਹੈ ਕੋ ਸਕਤ ਨ ਟਾਰੀ॥੧॥**
ਭਰਮ ਵਿਆਪੈ ਮਧ ਮਹਿ ਗਈ ਬੁਧਿ ਸੁ ਮਾਰੀ।
ਅਜਾ ਬਨਾਈ ਕੂਕਰੀ ਮਗ ਮਿਲਿ ਬਟਮਾਰੀ॥੨॥
ਪੰਡਿਤ ਵੇਦ ਵਖਾਣਈ ਧਨ ਹੇਤੁ ਉਚਾਰੀ।
ਆਪ ਜੋ ਡੂਬਾ ਕੁੰਭੀਅਹਿ ਅਨ ਕਉ ਕਿਮ ਤਾਰੀ॥੩॥
ਧਰਮ ਨਾਮ ਪਰਪੰਚ ਰਚਿ ਲੂਟਨ ਉਪਕਾਰੀ।
ਤੀਰਥ ਨਰਕ ਸਥਾਨ ਭਇ ਵਾਸੀ ਵਿਭਚਾਰੀ॥੪॥
ਧੋਤੀ ਕਟਿ ਤਗ ਕੰਠ ਮਹਿ ਮਗ ਨਿਰੇ ਸੰਚਾਰੀ।
ਸ੍ਰੀਚੰਦਰ ਬਿਨ ਰਾਮ ਨਾਮ ਖਲਕਤ ਪਰਿਖਾਰੀ॥੫॥੨੪੨॥
**ਕਰਮਾ ਕੇਰਾ ਮਾਰਿਆ ਕਹਿ ਬ੍ਰਹਮ ਸੁ ਪੂਤਾ।**
**ਕਰਮਾ ਗਹਿ ਪਤਰੀ ਧਾਇਆ ਭਾਗਨ ਉਦਯੂਤਾ॥੧॥**
ਕਾਂਡੀ ਗਿਣ ਮਿਣ ਭਾਖੀਆ ਗ੍ਰਹਿ ਚਾਲ ਸੰਯੂਤਾ।
ਆਪਨ ਕਰਮ ਨ ਜਾਣਈ ਅਨ ਕਉ ਕਰ ਪੂਤਾ॥੨॥
ਅਪ ਕਰਮੀ ਕਾ ਧਾਨ ਚਹਿ ਉਂਚ ਕਰਮ ਮਨੂਤਾ।
ਅੰਧੇ ਗੁਰੁ ਤੇ ਪਾਇ ਕਿਮ ਮਾਰਗ ਸੁਖ ਯੂਤਾ॥੩॥

ਕੰਟਕ ਸਿਹਜਾ ਊਪਰੈ ਕੌਨਊ ਨਰ ਸੂਤਾ।
ਸੁਤ ਆਸਾ ਤਿਹ ਵੈਦ ਸਿਓਂ ਜਾ ਕੇ ਗ੍ਰਹਿ ਊਤਾ॥੪॥
ਹਥ ਵਸ ਕਰਤੇ ਪੁਰਖ ਜਹਿ ਸੁ ਸਿਮਰਿ ਪੁਨੂਤਾ।
ਸ੍ਰੀਚੰਦਰ ਅਨ ਟੇਕ ਤਜਿ ਸੰਤਨ ਸੰਗੂਤਾ॥੫॥੨੪੩॥

**ਏਕੋ ਸਿਮਰਹੁ ਭਾਇਓ ਹਰਿ ਗੁਣੀ ਨਿਧਾਨਾ।**
**ਜਲ ਥਲ ਮਹਿਅਲ ਪੂਰਿਆ ਪੂਰਣ ਭਗਵਾਨਾ॥੧॥**
ਛਿਨ ਮਹਿ ਥਾਪ ਉਥਾਪਦਾ ਜੀਅ ਜੰਤੁਨ ਨਾਨਾ।
ਜਾ ਕਊ ਕਿਰਪਾ ਧਾਰੀਐ ਤਿਸ ਊਚ ਸਥਾਨਾ॥੨॥
ਯਤਨ ਨ ਪਾਈਐ ਪਾਰਬ੍ਰਹਮ ਲਖ ਕੋਟਿ ਵਿਧਾਨਾ।
ਜਿਹੁ ਜਨ ਹਰਿ ਪ੍ਰਭੁ ਕੀ ਮਇਆ ਤਿਨ ਹੀ ਪਹਿਚਾਨਾ॥੩॥
ਕਰਮ ਧਰਮ ਲਖ ਸੰਯਮਾ ਲਗਿ ਮੋਖ ਨ ਪਾਨਾ।
ਮਹਾ ਅਨੁਗ੍ਰਹ ਪ੍ਰਭੁ ਕਾ ਸੰਤਨ ਉਰ ਜਾਨਾ॥੪॥
ਕਾਢਿ ਗਰਤ ਤੇ ਰਾਖ ਲੇਹੁ ਦੇ ਕਰ ਨਿਜ ਪਾਨਾ।
ਸ੍ਰੀਚੰਦਰ ਦਾਮੋਦਰੈ ਆਪਨਾ ਕਰਿ ਮਾਨਾ॥੫॥੨੪੪॥

**ਅਹੋ ਉਥਾਰੇ ਦਬਿਆ ਉਠ ਜਾਗ ਸੰਭਾਰੀ।**
**ਤੋ ਤੇ ਹੀ ਹੈਂ ਉਪਜੇ ਜਿਨ ਸਿਓਂ ਭੈਅ ਧਾਰੀ॥੧॥**
ਤੁਝ ਤੇ ਬਾਹਰ ਕਿਛੁ ਨਹੀਂ ਪੇਖਊ ਘਰ ਸਾਰੀ।

ਤੇਰੇ ਭੀਤਰ ਮੂਰਤਿ ਸਭ ਗੋਰੀ ਕਾਰੀ॥੨॥
ਤੂੰ ਹੀ ਸੁਰ ਅਸੁਰਾ ਭਇਆ ਤੂ ਹੀ ਨਰ ਨਾਰੀ।
ਤੂ ਹੀ ਨਿਰਵੈਰਾ ਮਹਾਂ ਤੂ ਦੁਸ਼ਮਨ ਭਾਰੀ॥੩॥
ਜੈਸੀ ਤੁਮਰੀ ਭਾਵਨਾ ਤੈਸੋ ਦਰਸ਼ਾਰੀ।
ਜੋ ਚਾਹਹਿ ਸੋਈ ਮਿਲੈ ਧਰਿ ਉਰ ਦ੍ਰਿੜ੍ਹ ਤਾਰੀ॥੪॥
ਨਿਸ਼ਚੈ ਸਿਮਰਤ ਰਾਮ ਨਾਮ ਸੰਤਨ ਸੰਗਾਰੀ।
ਸ੍ਰੀਚੰਦਰ ਸਦ ਮੋਕਸ਼ ਕਸ਼ੇਮ ਬੰਧਨ ਮੁਕਤਾਰੀ॥੫॥੨੪੫॥

**ਜਿਨ ਕਊ ਭਾਊ ਭਗਤੀ ਪ੍ਰਭੁ ਦਈ ਕਿਰਪਾ ਧਾਰੇ।**
**ਸੋਈ ਸੁਖੀਏ ਲੋਕ ਮਹਿ ਹਰਿ ਨਾਮ ਸਮਾਰੇ॥੧॥**
ਪ੍ਰਭੁ ਪੁਰ ਬਾਸਾ ਪਾਵਹੀ ਮਗ ਖੁਲੇ ਦਵਾਰੇ।
ਸਗਲੀ ਭਾਈ ਮੀਤ ਤਿਨ ਸਾਜਨ ਮਨ ਪਿਆਰੇ॥੨॥
ਤ੍ਰਿਸ਼ਣਾ ਅਗਨਿ ਵਿਨਾਸੀਆ ਮੋਹ ਲੋਭ ਨਿਵਾਰੇ।
ਪਰ ਕਾ ਵੁਰਾ ਨ ਚਿਤਵਤੇ ਰਤਿ ਪਰ ਉਪਕਾਰੇ॥੩॥
ਸੰਤੋਸ਼ ਸਮਾਇਆ ਉਰ ਵਿਖੈ ਰਾਮ ਨਾਮ ਚਿਤਾਰੇ।
ਆਧਿ ਵਿਆਧਿ ਉਪਾਧਿ ਹਰਿ ਜੀਅ ਜੰਤੁਨ ਸਾਰੇ॥੪॥
ਲਿਵ ਲਾਗੀ ਨਿਤ ਸੰਤ ਸੰਗ ਜੀਵਨ ਮੁਕਤਾਰੇ।
ਸ੍ਰੀਚੰਦਰ ਤਿਨ ਮੇਲ ਪ੍ਰਭੁ ਪਰਸਊਂ ਚਰਣਾਰੇ॥੫॥੨੪੬॥

**ਬਿਨ ਕਿਰਪਾ ਜਗਦੀਸ਼ ਕੀ ਸਤ ਸੰਗ ਨ ਪਾਈ।**
**ਸੰਤ ਸੰਗ ਵਿਨ ਨਹਿ ਲਹਹਿ ਪ੍ਰਭੁ ਨਾਮ ਵਡਾਈ॥੧॥**
ਵਿਨ ਨਾਰਾਇਣ ਕੈ ਭਜੈ ਮਨਿ ਮਿਟੈ ਨ ਕਾਈ।
ਵਿਨ ਕਾਈ ਕੇ ਖਾਤਮੇ ਨਹਿ ਹਰਿ ਝਲਕਾਈ॥੨॥
ਹਰਿ ਝਲਕ ਕੈ ਲਖੈ ਵਿਨ ਜਗ ਬ੍ਰਹਮ ਨ ਭਾਈ।
ਜਗਤ ਬ੍ਰਹਮ ਜਾਨੈ ਵਿਨਾ ਭਰਮ ਭੇਦ ਨ ਜਾਈ॥੩॥
ਭਰਮ ਭੇਦ ਜਾਇ ਵਿਨਾ ਗਰੰਥੀ ਅਧਿਕਾਈ।
ਵਿਨ ਗਰੰਥੀ ਕੈ ਡੋਰਿਐ ਇਕੱਤਰ ਕਹਾਈ॥੪॥
ਇਕਤਰ ਤਬ ਹੀ ਪਾਈਐ ਜਭ ਆਪ ਮਿਟਾਈ।
ਸ੍ਰੀਚੰਦਰ ਆਪਾ ਹਰਿਤ ਆਪਾ ਹੋਏ ਜਾਈ॥੫॥੨੪੭॥
**ਪੂਰਵ ਭਾਗ ਜਾਗੈ ਕਹਹੁ ਪ੍ਰਭੁ ਮਇਆ ਸੋ ਕਹੀਐ।**
**ਸਾਧੁ ਸੰਗਤਿ ਕੀ ਦ੍ਰਿਸ਼ਟ ਕਹਿ ਨਿਜ ਕਿਰਪਾ ਭੀ ਲਹੀਐ॥੧॥**
ਏਕੈ ਕੈ ਹੀ ਚਾਰ ਨਾਮ ਹਰਿ ਜਨ ਭਨੈ ਹੈਂ।
ਹਰਿ ਹਰਿ ਨਾਮ ਊਚਾਰਣੋ ਸਭ ਪੁੰਨ ਸਨੈ ਹੈਂ॥੨॥
ਪ੍ਰਭੁ ਸਿਮਰਤ ਰਸ ਮਗਨ ਭਇਆ ਬਹੁ ਦ੍ਰਿਸ਼ਟ ਚਲਾਈ।
ਤੀਨ ਅਗੋਚਰ ਭਰਮ ਵਾਸੀ ਗੋਚਰ ਇਕ ਆਈ॥੩॥
ਸੋਈ ਦ੍ਰਿੜ੍ਹ ਕਰ ਬਾਂਧੀਆਂ ਗੁਰੁਮੁਖ ਨਿਜ ਪਾਲੇ।

ਤਾ ਹੀ ਕੇ ਪ੍ਰਸਾਦਿ ਤੇ ਜਪ ਤਪ ਵਰਤ ਘਾਲੇ॥੪॥
ਘਾਲ ਘਾਲ ਸ਼ਰਮ ਪਾਈਐ ਕਛੁ ਹਾਥ ਨ ਆਵੈ।
ਸ੍ਰੀਚੰਦਰ ਸੰਗ ਸਾਧੁ ਕਰਿ ਸਭ ਲੇਖੈ ਪਾਵੈ॥੫॥੨੪੮॥

**ਊਚ ਸਿੰਹਾਸਨ ਪਹਿ ਥਿਰਾ ਹਰਿ ਸੱਜਨ ਮੇਰਾ।**
**ਆਪ ਨ ਚਾਹਹਿ ਮਿਲਨ ਕਊ ਰਚਿ ਰਾਖੈ ਘੇਰਾ॥੧॥**
ਲਾਖੋਂ ਪਰਦੇਂ ਅਗਰ ਕਰਿ ਦੀਪਕ ਗੁਲ ਨੇਰਾ।
ਪੰਚ ਪੰਚ ਪੰਚ ਪੰਚ ਪੰਚ ਪੰਚ ਪੰਚ ਪੰਚੇਰਾ॥੨॥
ਜੋ ਮੇਲਨ ਹਿਤ ਚਾਹ ਹੈ ਮਿਟ ਜਾਤ ਅੰਧੇਰਾ।
ਦੀਪਕ ਤੇਲ ਨ ਬਾਤੀਆਂ ਚਾਨਣ ਅਧਿਕੇਰਾ॥੩॥
ਕਿਹ ਕਾਰਣ ਕਿਮਿ ਪ੍ਰਗਟਿਓ ਕਿਹ ਤਾਹਿ ਪਰੇਰਾ?
ਬੋਧ ਗਵਾਇਓ ਬੋਧ ਲਹਿ ਹਰਿ ਭਾਊ ਭਨੇਰਾ॥੪॥
ਅਕਸ਼ਰ ਅਪਰ ਲਖਾਇ ਕੈ ਇਕ ਅਕਸ਼ਰ ਹੇਂਰਾ।
ਸ੍ਰੀਚੰਦਰ ਸੰਤਨ ਸਭਾ ਨਿਸਿ ਅੰਤ ਉਜੇਰਾ॥੫॥੨੪੯॥

**ਬਾਵਰ ਸਾਧੁ ਸਮਾਨ ਹੈ ਨਹਿ ਮਾਨ ਅਪਮਾਨਾ।**
**ਲੋਹਾ ਕੰਚਨ ਹੀਰਾ ਕਚ ਇਕ ਸਮ ਉਰ ਜਾਨਾ॥੧॥**
ਰਾਜਾ ਰੰਕ ਬਰਾਬਰੀ ਆਨਾ ਅਰੁ ਜਾਨਾ।
ਦਿਰਗ ਹੀਨਾ ਦਿਰਗ ਧਾਰਈ ਕਛੁ ਲਖਤ ਨ ਆਨਾ॥੨॥

ਅਕਲ ਖੋਇ ਪਾਈ ਅਕਲ ਬੜ ਕੌਤੁਕ ਭਾਨਾ।
ਨਾਸ ਸ਼ਰੀਰੈ ਲਹਿ ਸ਼ਰੀਰ ਨਗਰੀ ਉਦਯਾਨਾ॥੩॥
ਵਿਨ ਬੋਲਾ ਬਹੁ ਬੋਲਤਾ ਸਰੁਤ ਸੁਨ ਸਮਾਨਾ।
ਬਹੁਤ ਭਰਮਤ ਅਨਭਰਮਈ ਗੰਧੀ ਅਨ ਘਰਾਣਾ॥੪॥
ਬਿਨ ਆਤਮ ਕੋ ਨਹਿ ਲਖਤ ਯਹ ਖੇਲ ਮਹਾਨਾ।
ਸ੍ਰੀਚੰਦਰ ਵਿਨ ਸਾਧੁ ਕੇ ਨਹਿ ਕਿਨਹੂੰ ਪਛਾਨਾ॥੫॥੨੫੦॥

**ਚਤੁਰਭੁਜਾ ਗੋਵਿੰਦ ਦੇਅ ਦਾਨ ਸਵਾਇਆ।**
**ਦੋ ਭੁਜ ਤੇ ਨ ਵਟੋਰਈ ਲਖ ਕੀਨ ਉਪਾਇਆ॥੧॥**
ਛੀਨਤ ਰੋਕ ਨ ਸਕੀਐ ਬਲ ਲਾਇ ਮਹਾਇਆ।
ਅਗਮ ਅਗੋਚਰ ਸਾਹਿਬੋ ਸੰਤਨ ਸਮਝਾਇਆ॥੨॥
ਜਊ ਦੇਹ ਨਇਨ ਅਗਮੇ ਕੈ ਤਬ ਅਗਮ ਲਖਾਇਆ।
ਅਕਥ ਕਥਾ ਕਿਮ ਬੁਝੀਐ ਸੁਰਤੀ ਸੁਰਤ ਸਮਾਇਆ॥੩॥
ਵਿਸਮਈ ਗਤਿ ਕਿਮ ਪਾਈਐ ਵਿਨ ਵਿਸਮ ਸੁਭਾਇਆ।
ਰਾਮ ਰਾਮ ਧੁਨ ਅਧੁਨ ਅਨੁਭਵ ਦਰਸ਼ਾਇਆ॥੪॥
ਉਮੜੀ ਸਾਗਰ ਲਹਰ ਧਨ ਜਲ ਦਹਿਦਿਸਿ ਛਾਇਆ।
ਸ੍ਰੀਚੰਦਰ ਰਮ ਰਾਮ ਰਾਮ ਰਾਮਹਿ ਮਿਲ ਜਾਇਆ॥੫॥੨੫੧॥

**ਪੂਰਾ ਸਤਿਗੁਰੁ ਭੇਟਿਆ ਪਾਇਆ ਪ੍ਰਭੁ ਪੂਰਾ।**

**ਸਦਾ ਸਹਾਇਕ ਸੰਗ ਹਰਿ ਕਹੂੰ ਠੌਰ ਨ ਊਰਾ॥੧॥**
ਰਾਮ ਰਾਮ ਜਿਨ ਧਿਆਇਆ ਭਰਮ ਭੇਦ ਵਿਡੂਰਾ।
ਪਾਪ ਵਿਕਾਰ ਸੁ ਭਾਗ ਗਇ ਪੰਚ ਦੂਤਨ ਚੂਰਾ॥੨॥
ਮਾਇਆ ਮੋਹ ਪਰਿਹਰ ਸਕਲ ਉਰ ਲਹਿਓ ਜਹੂਰਾ।
ਸੰਤ ਜਨਾ ਕੀ ਰੇਣੁਕਾ ਲੇ ਮਸਤਕ ਧੂਰਾ॥੩॥
ਸਭ ਮਧੇ ਏਕੋ ਨਿਰਖ ਦੁਤੀਆ ਤੇ ਦੂਰਾ।
ਸ਼ਾਂਤ ਸਮਾਣੀ ਆਤਮਾ ਹਰਿ ਜਯੋਤੀ ਨੂਰਾ॥੪॥
ਗੁਣ ਗਾਵਤ ਗੋਵਿੰਦ ਕੇ ਚਿਤ ਅਧਿਕ ਸਰੂਰਾ।
ਸਾਧੁ ਸੇਵ ਸ੍ਰੀਚੰਦਰ ਲਗਿ ਪ੍ਰਭੁ ਪੇਖ ਹਦੂਰਾ॥੫॥੨੫੨॥
**ਆਨ ਉਪਾਵ ਨ ਛੁਟੀਐ ਵਿਨ ਹਰਿ ਹਰਿ ਨਾਮਾ।**
**ਵਲ ਛਲ ਧਨ ਕਰਿ ਸੰਚੀਐ ਨਹਿ ਆਵਤ ਕਾਮਾ॥੧॥**
ਦੂਧ ਮਲਾਈ ਖੰਡ ਘਿਰਤ ਪਾਲਿਆ ਨਰ ਜਾਮਾ।
ਸੰਗ ਨ ਸੋਊ ਚਾਲਈ ਅਨ ਕੋ ਸੁਤ ਬਾਮਾ॥੨॥
ਦਿਨੇ ਰਾਤ ਸ੍ਰਮ ਕਰਿ ਰਚੇ ਗਜਗਚ ਵਰ ਧਾਮਾ।
ਰਹਿਣ ਨ ਕੋਊ ਦੇਵਈ ਦੋਇ ਚਾਰ ਭੀ ਯਾਮਾ॥੩॥
ਬਨ ਉਪਵਨ ਜਾਗੀਰ ਧਰ ਕੰਚਨ ਅਰੁ ਦਾਮਾ।
ਪਾਟ ਪਟੰਬਰ ਵਿਵਿਧ ਵਿਧਿ ਮਖਮਲ ਅਭਿਰਾਮਾ॥੪॥

ਬਟਨੇ ਅਨਿਕ ਸੁਗੰਧ ਯੁਤ ਜਲ ਸੀਤਲ ਆਮਾ।
ਸ੍ਰੀਚੰਦਰ ਤਜਿ ਚਾਲ ਹੈ ਕਰਿ ਆਗਲ ਸਾਮਾ॥੫॥੨੫੩॥
**ਰੇ ਮਨ! ਕੋ ਤੇਰੋ ਨਹੀਂ ਕਿਓਂ ਮੋਹ ਵਢਾਇਓ?**
**ਚਮਤਕਾਰ ਸਮ ਬਿਜਲੀ ਅਸਿਥਰ ਲਖ ਪਾਇਓ॥੧॥**
ਹਰਿ ਚੰਦਉਰੀ ਮਧ ਕਿਨਹੂੰ ਨਰ ਵਾਸ ਰਚਾਇਓ।
ਕਾਹੂੰ ਤਰੂਵਰ ਛਾਇ ਕੋ ਦਿਸ਼ਿ ਏਕ ਲਿਖਾਇਓ॥੨॥
ਉਪਜਤ ਰਵਿ ਜਿਹਿ ਠਾਮ ਤੇ ਪੁਨਿ ਨਾਹਿਨ ਜਾਇਓ।
ਪਿਤਾ ਪਿਤਾਮਹ ਆਦਿ ਸਭ ਪੁਨ: ਕਭ ਦਰਸ਼ਾਇਓ॥੩॥
ਸਰਿਤਾ ਜਲ ਜੋ ਬਹਿ ਗਇਓ ਪਲਟ ਸੋਊ ਨਹਿ ਆਇਓ।
ਪ੍ਰਵਾਹਿਤ ਭਵ ਕਲਪ ਗਇ ਦਿਰਸ਼ਿਐ ਨਇ ਬਨਾਇਓ॥੪॥
ਕਾਲ ਵਿਨਾਸਤ ਆਜ ਲਗ ਨਹਿ ਉਦਰ ਅਘਾਇਓ।
ਸ੍ਰੀਚੰਦਰ ਭਜ ਰਾਮ ਰਾਮ ਹੋਹ ਸੰਗ ਸਹਾਇਓ॥੫॥੨੫੪॥
**ਚਕਰ ਸੁਦਰਸ਼ਨ ਘੂਮਹੀ ਯੁਗ ਬੀਤੇ ਕੋਟਾ।**
**ਇਕ ਆਵਹਿ ਇਕ ਜਾਵਹੀ ਨਿਤ ਪ੍ਰਤਿ ਅਨਟੋਟਾ॥੧॥**
ਬਾਲ ਅਵਸਥਾ ਥਿਰ ਗਈ ਯੁਵਾ ਬੰਧ ਲੰਗੋਟਾ।
ਵਿਰਧਾਪਨ ਆ ਡੰਕ ਦਿਅ ਲੀਨਸ ਗਲ ਘੋਟਾ॥੨॥
ਉਦਰ ਮਾਤ ਕੇ ਸਵਾਸ ਅਨ ਗਤਿ ਧਰਤ ਅਮੋਟਾ।

ਜਨਮਤ ਔਰੇ ਭਾਂਤ ਹੋਏ ਭਰਮਤੇ ਲਘੂ ਮੋਟਾ॥੩॥
ਕੁਸ਼ ਤਰੁਵਰ ਲਵ ਸਰਵ ਮਹਿ ਪਵਨਾ ਅਵਰੋਟਾ।
ਪਾਵਕ ਹੂੰ ਤਨ ਮਾਹਿ ਰਹਿ ਇਕਰਸ ਨਹਿ ਓਟਾ॥੪॥
ਅਨਜਲ ਕੇਰੀ ਚਕਰਗਤਿ ਲਖ ਲੇਹੁ ਸਹੋਟਾ।
ਕਰਣਹਾਰ ਥਿਤਿ ਸ੍ਰੀਚੰਦਰ ਮਨ ਸਿਮਰਿ ਗੁਰੋਟਾ॥੫॥੨੫੫॥
**ਰਾਮ ਰਾਮ ਧੁੰਨ ਪ੍ਰਗਟ ਹੋਏ ਮਰਨੇ ਕੀ ਧਾਰਾ।**
**ਸਤ ਰਾਮ ਸਭ ਭਨਤ ਹੈ ਸ਼ਵ ਕੰਧ ਉਠਾਰਾ॥੧॥**
ਵਿਨ ਮੌਤੋਂ ਸਤ ਸਿਧਿ ਨਹਿ ਉਰ ਕਰਹੁ ਵਿਚਾਰਾ।
ਮੁਕਤ ਕਹਾਂ ਮਰਣੋਂ ਬਿਨਾ ਕੀਜੈ ਨਿਰਧਾਰਾ॥੨॥
ਪ੍ਰਥਮੈਂ ਮਰਣ ਪਛਾਣੀਐ ਸਤਿਗੁਰੁ ਕੈ ਦਵਾਰਾ।
ਮਨਮੁਖ ਮਰਣੋਂ ਡਰਤ ਹੈ ਕੂੜੈ ਕਰਿ ਪਿਆਰਾ॥੩॥
ਗੁਰੁ ਸ਼ਰਣਾਈ ਪਾਈਐ ਮਰਬੇ ਅਖਤਿਆਰਾ।
ਮਰਕੇ ਹੀ ਹੋਏ ਲੀਨ ਤਨ ਪਾਰਬ੍ਰਹਮ ਮਝਾਰਾ॥੪॥
ਜਗ ਮਹਿ ਆਇਆ ਮਰਣ ਹੇਤੁ ਸਭ ਪੁਰਸ਼ ਸੁਨਾਰਾ।
ਲਕਸ਼ਿਐ ਮੁਖ ਸ੍ਰੀਚੰਦਰ ਏਕ ਮਰਣੋਂ ਸੰਸਾਰਾ॥੫॥੨੫੬॥
**ਜਗਜੀਵਨ ਜਿਨ ਜਾਨਿਆ ਸੇਈ ਮਨਮੁਖ ਲੋਗਾ।**
**ਕੂੜ ਵਿਹਾਜਹਿ ਕੂੜ ਲਹਿ ਕੂੜੇ ਰਚਿ ਭੋਗਾ॥੧॥**

ਗੁਰੁਮੁਖ ਸੱਚ ਵਾਪਾਰੀਆ ਸੰਗ ਸੰਤ ਸੰਯੋਗਾ।
ਕੂੜਾ ਗੰਢ ਨ ਚਲਈ ਪਰਿਚਾਇਨ ਗੋਗਾ॥੨॥
ਸੱਚਾ ਨਿਸ਼ਚਲ ਥਾਨ ਹੈ ਨਹਿ ਹੋਇ ਵਿਯੋਗਾ।
ਮੁਕਤ ਪਦਾਰਥ ਰਾਮ ਰਾਮ ਸੱਚ ਗੁਰੁ ਤੇ ਹੋਗਾ॥੩॥
ਕੱਚ ਹਰਿਤ ਸਦ ਸੱਚ ਵਥੁ ਕੱਚ ਹੀਰਕ ਯੋਗਾ।
ਅੰਤਰ ਕਿਰਣ ਪ੍ਰਕਾਸ਼ਿਆ ਰਵਿ ਸੱਚ ਉਦਯੋਗਾ॥੪॥
ਸਤਿਗੁਰੁ ਸੱਚਾ ਪਾਤਿਸ਼ਾਹ ਉਰ ਨਾਸ਼ਿਤ ਸੋਗਾ।
ਸ੍ਰੀਚੰਦਰ ਹਰਿ ਰਾਮ ਨਾਮ ਗੁਰੁਮੁਖ ਹਰਿ ਰੋਗਾ॥੫॥੨੫੭॥

**ਗੁਰੁ ਕੀ ਕਾਰ ਕਮਾਵਣੀ ਸੱਚ ਕਰਣੀ ਸਾਈ।**
**ਪਰਿਹਰ ਮਾਇਆ ਮੋਹਣੀ ਸੱਚ ਨਾਮ ਸਮਾਈ॥੧॥**
ਕੂੜੇ ਲਾਲਚ ਲਗਿਆਂ ਸੱਚ ਕੀਮ ਨ ਪਾਈ।
ਧੰਧੈ ਧਾਂਵਤ ਰਹਿ ਗਇ ਮਰਣੋ ਨਿਕਟਾਈ॥੨॥
ਆਇ ਗਇਆ ਪਛਤਾਇਆ ਕਛੁ ਬੂਝ ਨ ਪਾਈ।
ਰਾਮ ਨਾਮ ਹਰਿ ਕੀਰਤਨ ਸੱਚ ਰੰਗ ਸੁਹਾਈ॥੩॥
ਪਾਜ ਮੁਲੰਮੈ ਉਘੜੈ ਕੂੜੀ ਲਿਵਲਾਈ।
ਗੁਰੁ ਸਰਾਫ ਨਦਰੀ ਧਰੇ ਕਸਵਟੀ ਕਸਾਈ॥੪॥
ਫਿਰ ਫਿਰ ਜਗ ਭਾਖਈ ਕੂੜੇ ਦਰਸ਼ਾਈ।

ਸੱਚ ਸੰਤ ਸ੍ਰੀਚੰਦਰ ਪ੍ਰਭੂ ਸੱਚੀ ਬਡਿਆਈ॥੫॥੨੫੮॥

**ਪੂਰਾ ਸਤਿਗੁਰੁ ਸੇਵੀਐ ਮਨ ਤਨ ਲਿਵ ਲਾਇ।**
**ਰਾਮ ਨਾਮ ਸੱਚ ਪੂਰਿਆ ਪੂਰਣ ਜਨ ਪਾਇ॥੧॥**
ਜਿਨੀਂ ਸੇਵਿਆ ਭਾਉ ਕਰ ਤਿਨ ਅੰਤ ਛੁਡਾਇ।
ਹਉਮੈਂ ਕੂੜਾ ਬੰਧਨਾ ਕਟਿ ਦੂਰ ਗਿਰਾਇ॥੨॥
ਸ਼ਿਲਾ ਅਲੂਣੀ ਚਟੀਐ ਅਸਿ ਧਾਰ ਚਲਾਇ।
ਸੱਚ ਹੇਤੁ ਸਿਰ ਅਰਪ ਕੈ ਗੁਰੁਮੁਖ ਵਿਗਸਾਇ॥੩॥
ਦੀਨ ਹੇਤ ਲੜਨੋ ਭਲੋ ਪ੍ਰਤਿ ਚਾਹ ਨ ਕਾਇ।
ਮਨ ਨਿਰਮਲ ਸੱਚ ਉਰ ਲਹਹਿ ਉਪਕਾਰ ਕਮਾਇ॥੪॥
ਮਨਮੁਖ ਸੱਚ ਨ ਭਾਵਈ ਕੂੜੈ ਲਪਟਾਇ।
ਸ੍ਰੀਚੰਦਰ ਸੱਚ ਸਾਧੁ ਸੰਗ ਕੋ ਵਿਰਲਾ ਪਾਇ॥੫॥੨੫੯॥

**ਜਿਨੀ ਸੱਚ ਵਿਹਾਜਿਆ ਸੰਤਨ ਲਿਵਲਾਈ।**
**ਕੂੜਾ ਲਾਲਚ ਛੋਡਿਆ ਸੱਚ ਕਾਰ ਕਮਾਈ॥੧॥**
ਸੱਚੈ ਅੰਦਰ ਚਮਕ ਹੈ ਸੱਚੀ ਪ੍ਰਭੁਤਾਈ।
ਅਗਨਿ ਤਾਉ ਕੰਚਨ ਸਹੈ ਮੁਲੰਮਾ ਨ ਸਹਾਈ॥੨॥
ਸੱਚੀ ਸੀਤਾ ਪਾਵਕਉ ਨਹਿ ਜਲੈ ਜਲਾਈ।
ਤੱਤੀ ਤਵੀ ਨ ਚਾਈਐ ਰੰਗ ਰਾਗ ਧਵਨਾਈ॥੩॥

ਸੱਚੇ ਹੀ ਸੂਲੀ ਥਿਰੇ ਸਿਰ ਭੇਟ ਚਢਾਈ।
ਸੱਚੀ ਭਗਤੀ ਸੱਚ, ਮਨ ਸੱਚ ਗੁਰੂ ਮਹਾਈ॥੪॥
ਸੱਚਾ ਮੰਤਰ ਰਾਮ ਨਾਮ ਸੁਨਿ ਭੂਤ ਭਗਾਈ।
ਸੱਚਾ ਸੌਦਾ ਸ੍ਰੀਚੰਦਰ ਕੋ ਗੁਰੁਮੁਖ ਪਾਈ॥੫॥੨੯੦॥

**ਤੱਤੇ ਤਵੇ ਅਵ ਬੂੰਦ ਧਸ ਛੇਦ ਕਰਾਵੈ।**
**ਸੱਚੇ ਅੰਦਰ ਕੂੜ ਛਿਟ ਚਿਤ ਵਿਨ ਸਿਧਾਵੇ॥੧॥**
ਕੂੜੇ ਸਿਓਂ ਮਰਨਾ ਭਲਾ ਸੱਚੇ ਉਰ ਭਾਵੈ।
ਸੱਚ ਬ੍ਰਿਛ ਫਲ ਮਿਠੜਾ ਰਸ ਅੰਮ੍ਰਿਤ ਆਵੈ॥੨॥
ਸੱਚ ਸੱਚੇ ਕਉ ਲਹਹਿ ਸੱਚ ਰਾਮ ਸਮਾਵੈ।
ਰਾਮੋਂ ਹੀ ਸੱਚ ਉਪਜੈ ਰਾਮੈ ਲਹਿਰਾਵੈ॥੩॥
ਸਾਤ ਸਮੁੰਦਰ ਵਿਰੋਲੀਐ ਮਣੀਆਂ ਸੱਚਪਾਵੈ।
ਸੱਚੀ ਕੀਮਤ ਤਾਂ ਲਹਹਿ ਸਚੇ ਪ੍ਰਗਟਾਵੈ॥੪॥
ਸੱਚੀ ਸੰਗਤਿ ਮੇਲ ਪ੍ਰਭੁ ਜੇ ਤੁਧਨੋ ਭਾਵੈ।
ਸ੍ਰੀਚੰਦਰ ਸੱਚਸੱਚ, ਨਿਤ ਸੱਚ ਰਹਾਵੇ॥੫॥੨੯੧॥

**ਪ੍ਰੀਤਿ ਸੱਚੀ ਹਰਿ ਨਾਮ ਕੀ ਸੱਚ ਸੰਗਤਿ ਮੇਲਾ।**
**ਸੱਚੇ ਗੁਰੁਮੁਖ ਸੇਂਵਦੇ ਸੱਚੇ ਰੰਗ ਕੇਲਾ॥੧॥**
ਸੱਚਾ ਸਤਿਗੁਰੁ ਪਾਈਐ ਸੱਚ ਮੰਤਰ ਸੁਹੇਲਾ।

ਸੱਚਾ ਸੇਵਕ ਭਾਉ ਸੱਚ ਸੱਚ ਅੰਦਰ ਮੇਲਾ॥੨॥
ਸੱਚੀ ਭਗਤਿ ਨਾਰਾਇਣੀ ਸੱਚਾ ਨਾਮੀ ਪੇਲਾ।
ਕਰਣੀ ਸੱਚੀ ਸੱਚ ਕੀ ਬਹੁ ਮਾਹਿ ਇਕੇਲਾ॥੩॥
ਸੱਚ ਸੂਰਾ ਘੋੜ ਚਢਾ ਗਹਿ ਹਾਥ ਸਕੇਲਾ।
ਪ੍ਰਣਵ ਧਨੁਸ਼ ਸੱਚ ਚਾਢਿਆ ਤਨ ਤਾਨ ਰੁਹੇਲਾ॥੪॥
ਬੇਧੇ ਸੱਚਾ ਯੋਧਵਰ ਮਨ ਕੂੜ ਦੁਹੇਲਾ।
ਸ੍ਰੀਚੰਦਰ ਸੱਚਾ ਸਿਥਤਿ ਦਿਗ ਵਿਜੈ ਮਹੇਲਾ॥੫॥੨੬੨॥

**ਸੱਚ ਵਿਪਰ ਸੱਚ ਤਖਤ ਬਹਿ ਸੱਚ ਪਰਜਾ ਸੁਪਾਰੀ।**
**ਸੱਚ ਗਇਆ ਅਰਹੰਤ ਯਹਿ ਤਿਨ ਲਿਓ ਸੰਭਾਰੀ॥੧॥**
ਬੁਧਹਿ ਸੱਚ ਸਮਾਲਿਆ ਧਰ ਕੀਤੀ ਸਾਰੀ।
ਵਾਰੀ ਆਈ ਸ਼ੰਕਰਹਿ ਕੀਅ ਸੱਚ ਪ੍ਰਤਿਪਾਰੀ॥੨॥
ਸੱਚ ਸਿੰਹਾਸਨ ਰਾਜਿਆ ਅਤਰ ਪਤਰ ਝੁਲਾਰੀ।
ਕੂੜ ਅਇ ਭਇ ਯਾਚਿਕੀ ਸਿਰ ਖੇਹ ਉਡਾਰੀ॥੩॥
ਸੱਚੇ ਕੀਮਤ ਸੱਚ ਹਥ ਸੋਂ ਕਰਹਿ ਸੁਮਾਰੀ।
ਸੱਚੇ ਹੀ ਮੁਖ ਉਜਲੇ ਸੱਚੇ ਦਰਵਾਰੀ॥੪॥
ਸੱਚੋ ਸੱਚ ਨਿਵਾਜਿਆ ਆਪਨ ਕਰ ਧਾਰੀ।
ਸ੍ਰੀਚੰਦਰ ਸੱਚ ਗਹਿ ਰਹਿਆ ਸੱਚ ਸੰਤ ਮੁਰਾਰੀ॥੫॥੨੬੩॥

**ਸੱਚ ਭਾਉ ਜਿਨ ਪਾਇਆ ਤਿਨ ਭਾਗ ਉਚੇਰਾ।**
**ਸੱਚੀ ਛਾਇਆ ਸੀਤਲੀ ਸੱਚ ਬ੍ਰਿਛ ਵਡੇਰਾ॥੧॥**
ਸੱਚੇ ਠੰਢ ਅਲੌਕਿਕੀ ਵੈਸੰਤਰ ਢੇਰਾ।
ਸੱਚਾ ਸਾਗਰ ਮੰਥੀਐ ਰਤਨਾ ਗਣ ਹੇਰਾ॥੨॥
ਸਿਰ ਕੀਮਤ ਦੇ ਪਾਈਐ ਮੁੱਲ ਤੁਛ ਘਨੇਰਾ।
ਚੁੰਬਕ ਸੱਚ ਵਿਖਾਲਿਆ ਲੋਹ ਸੂਚੀ ਘੇਰਾ॥੩॥
ਸੱਚ ਪਾਵਕ ਪਰਜਾਲਿਆ ਅਘ ਈਂਧਨ ਢੇਰਾ।
ਭਸਮ ਰੇਹ ਵਿਧੁ ਧਰਤੀਇ ਪ੍ਰਭੁ ਅੰਕਰੁ ਗੇਰਾ॥੪॥
ਪਰਮਾਨੰਦ ਅਨਬੋਹਲੈ ਜਾ ਆਨੰਦ ਉਜੇਰਾ।
ਸ੍ਰੀਚੰਦਰ ਸੱਚ ਮੰਦਿਰਹਿ ਲਾ ਬੈਠਾ ਡੇਰਾ॥੫॥੨੬੪॥
**ਰਾਮ ਨਾਮ ਨਿਤ ਸਿਮਰੀਐ ਮਿਲ ਸੰਤਨ ਸੰਗਾ।**
**ਕੂੜਾ ਮੋਹ ਸਭ ਵਿਨਸ ਜਾਤ ਹਰਿ ਹਰਿ ਰੰਗ ਰੰਗਾ॥੧॥**
ਸੀਤਲ ਜਲ ਹਰਿ ਨਾਮ ਮਹਿ ਮੱਜਨ ਸਤਸੰਗਾ।
ਸਗਲੇ ਪਾਪ ਉਤਾਰੀਅਹਿ ਸੱਚ ਪਾਵਨ ਗੰਗਾ॥੨॥
ਕਬਹੂੰ ਨਾਹਿ ਔਖੀਵੀਐ ਮਦ ਮਾਤੇ ਮੰਗਾ।
ਯੋਧਾ ਕੂੜ ਸੰਹਾਰਿਆ ਸੱਚ ਰਾਤਾ ਜੰਗਾ॥੩॥
ਫਤਿਹ ਭਈ ਮਨ ਜੀਤਿਆ ਸੰਗੇ ਚਤੁਰੰਗਾ।

ਸੱਚ ਸਿੰਹਾਸਨ ਥਾਪਿਆ ਸੱਚ ਨਾਮ ਉਮੰਗਾ॥੪॥
ਸਚੇ ਹੀ ਸੱਚ ਸੱਚ ਲਹਿ ਸੱਚ ਜਪ ਤਪ ਚੰਗਾ।
ਸਚਾ ਸਤਿਗੁਰੁ ਸ੍ਰੀਚੰਦਰ ਸਚੀ ਸਿਖ ਮੰਗਾ॥੫॥੨੬੫॥

**ਨਿਰਮਲ ਵ੍ਰਧਿ ਵਿਵੇਕੀਆਂ ਸੱਚ ਨਾਮ ਵਡਾਈ।**
**ਸੱਚਾ ਸਤਿਗੁਰੁ ਸੇਵੀਐ ਹਰਿ ਕੀਰਤਿ ਗਾਈ॥੧॥**
ਕਰਣੀ ਨਿਰਮਲ ਨਿਰਮਲੀ ਪੁੰਨ ਦਇਆ ਕਮਾਈ।
ਰਾਮ ਨਾਮ ਰਵਿ ਉਦੈ ਤੇ ਉਰ ਕਮਲ ਖਿੜਾਈ॥੨॥
ਮਧੁਪ ਮਨ ਮਧੁ ਸੱਚ ਮਹਿ ਘੁਲ ਆਪ ਗਵਾਈ।
ਲਬ ਲੋਭ ਕਾਮ ਕਰੋਧ ਹੂੰ ਕੂੜਾ ਘਨ ਘਾਈ॥੩॥
ਨਭ ਰਿਦ ਸਾਚੀ ਪਵਨ ਚਲਿ ਘਟ ਕੂੜ ਉਡਾਈ।
ਸਵਾਤਿ ਬੂੰਦ ਸੱਚ ਸੀਪ ਸਿਖ ਪੀਵਤ ਤਲ ਧਾਈ॥੪॥
ਮੁਕਤਾ ਮੌਤੋਂ ਪ੍ਰਗਟ ਹੋਏ ਨਕ ਨਥ ਸੁਹਾਈ।
ਸ੍ਰੀਚੰਦਰ ਪ੍ਰਭੁ ਗੋਵਿੰਦ ਪਤਿ ਗਲ ਲਾਹਿ ਮਿਲਾਈ॥੫॥੨੬੬॥

**ਅਨਿਕ ਜਨਮ ਕੀ ਵਿਛੁੜੇ ਬਹੁ ਯੋਨੀ ਧਾਇ।**
**ਤੇਲੀ ਸੰਦੇ ਵਲਦ ਜਿਓਂ ਭਰਮੈ ਭਰਮਾਇ॥੧॥**
ਦੁਖੈ ਦੁਖ ਵਿਆਪਿਆ ਮਰ ਜਨ ਸਬਾਇ।
ਯੁਗ ਕੋਟਿਨ ਕੀ ਅਵਧਿ ਮਹਿ ਨਹਿ ਥਿਰੇ ਕਦਾਇ॥੨॥

ਕੀਟ ਪਤੰਗ ਮੀਨ ਕੁਰੰਗ ਰਾਜ ਅਸ਼ਵ ਕਹਾਇ।
ਕਪਿ ਭਾਲੂ ਸਾਰਕ ਸਾਰਸੈ ਕਛੂ ਗਣਤ ਨ ਆਇ॥੩॥
ਬੜੇ ਭਾਗ ਮਾਨੁਸ਼ ਬਨੇ ਬੁਧਿਵੰਤ ਲਖਾਇ।
ਸਤਿਗੁਰੁ ਪੂਰਣ ਸੰਤ ਆਤਮ ਦਰਸ਼ਾਇ॥੪॥
ਰਾਮ ਨਾਮ ਜਪ ਜਾਪ ਕਰਿ ਨਿਸ਼ਚਲ ਪਦ ਪਾਇ।
ਸ੍ਰੀਚੰਦਰ ਸਿਥਰ ਸਾਧੁ ਸੰਗ ਨਹਿ ਚਕਰ ਚਲਾਇ॥੫॥੨੬੭॥

**ਅਵਸਰ ਮਾਨੁਸ ਦੇਹ ਕਊ ਬੀਜਉ ਹਰਿ ਬੀਜਾ।**
**ਕੋਟਿ ਯੁਗਨ ਲੌਂ ਕਾਟੀਐ ਚੌਰਾਸੀ ਕੀਜਾ॥੧॥**
ਕਰਮ ਭੂਮਿ ਰਿਤੁ ਕਲੁ ਮਾਹਿ ਚਤੁਗੁਣ ਪ੍ਰਗਟੀਜਾ।
ਰਾਮ ਨਾਮ ਵਿਨ ਮੋਕਸ਼ਪਦ ਭਵ ਆਨ ਨ ਥੀਜਾ॥੨॥
ਜੇਹੀ ਰੁੱਤ ਤੇਹਾ ਬੀਜੋ ਫਲ ਲਹਹਿ ਅਮੀਜਾ।
ਆਨ ਰੁੱਤ ਅਨ ਬੋਈਐ ਹਥ ਝਾੜ ਚਲੀਜਾ॥੩॥
ਕਰਮ ਸੋਚ ਧਨ ਦਾਨ ਕਲਿ ਨਹਿ ਫੁਲਿਤ ਕਦੀਜਾ।
ਰਾਮ ਨਾਮ ਸੰਤਨ ਸ਼ਰਣ ਭਾਵ ਭਗਤਿ ਲਹੀਜਾ॥੪॥
ਈਤ ਊਤ ਸਫਲਾ ਫਲਹਿ ਸੁਖ ਸਹਜ ਸਮੀਜਾ।
ਸ੍ਰੀਚੰਦਰ ਨਹਿ ਨਿੱਖੁਟਈ ਹਰਿ ਰਾਮ ਸੁ ਬੀਜਾ॥੫॥੨੬੮॥

**ਰੇ ਮਨ! ਜਪ ਗੋਵਿੰਦ ਨਾਮ ਪਾਵਹਿ ਉਰ ਸ਼ਾਂਤਾ।**

**ਪਾਵਕ ਤ੍ਰਿਸ਼ਨਾ ਵੁਝਈ ਹਰਿ ਰਾਮਹਿ ਕਾਂਤਾ॥੧॥**
ਹਊਮੈਂ ਰੋਗ ਨ ਲਾਗਈ ਪ੍ਰਭੁ ਨਾਮ ਚਿਤਾਰੇ।
ਜਹਿ ਤਹਿ ਸਭ ਵਿਧਿ ਸੂਖ ਲਹਿ ਅਪਗੁਣਨ ਵਿਸਾਰੇ॥੨॥
ਅਠੇ ਪਹਰ ਆਨੰਦ ਸਿਓਂ ਸਿਮਰਿਤ ਭੁਨਸਾਰੇ।
ਹੀਰੇ ਹੀਰਾ ਬੇਧਿਆ ਗੁਰੁ ਸਿਖ ਪਿਆਰੇ॥੩॥
ਆਪਨ ਰਾਮ ਧਿਆਇਆ ਉਰ ਮੇਰਾ ਦੂਖ ਨਾਸੀ।
ਆਤਮ ਪ੍ਰਕਾਸ਼ ਪਾਇਆ ਰਸ ਕਮਲ ਵਿਗਾਸੀ॥੪॥
ਕੀਰਤਿ ਗਾਈ ਰਾਮ ਨਾਮ ਸੁਖ ਸਹਜ ਸੁਹੇਲਾ।
ਸ੍ਰੀਚੰਦਰ ਆਨੰਦ ਲਹਾ ਸੰਤਨ ਕੈ ਮੇਲਾ॥੫॥੨੬੯॥
**ਹਰਿ ਹਰਿ ਨਾਮ ਧਿਆਇਐ ਸੰਤਨ ਕੈ ਸੰਗਾ।**
**ਹਊਮੈਂ ਮੇਰੀ ਸਭ ਨਾਸ਼ ਹੋਇ ਨਹਿ ਪਾਈਐ ਭੰਗਾ॥੧॥**
ਨਾਮ ਧਿਆਵਣ ਨਾਮ ਜਪ ਬਹੁ ਕਰਮ ਸੁ ਚੰਗਾ।
ਸਾਧ ਸੰਗ ਰੰਗ ਭੇਟੀਐ ਪ੍ਰਭੁ ਨਾਮ ਉਮੰਗਾ॥੨॥
ਚਾਰ ਪਦਾਰਥ ਅਸ਼ਟ ਸਿਧਿ ਕਰਤਲ ਸਰਬੰਗਾ।
ਸੁਣ ਕੀਰਤਿ ਹਰਿ ਗੁਣ ਰਵੈ ਘਨ ਤਾਲ ਮਿਰਦੰਗਾ॥੩॥
ਰਾਤ ਸੁਹਾਵੀ ਸੋਹਣੀ ਹਰਿ ਰੰਗ ਸੁ ਰੰਗਾ।
ਕਲਪ ਬ੍ਰਿਕਸ਼ ਅਰੁ ਕਾਮ ਧੇਨੁ ਪ੍ਰਭੁ ਦੇਵੇਂ ਮੰਗਾ॥੪॥

ਚਿੰਤਾਮਣਿ ਹਰਿ ਰਾਮ ਨਾਮ ਗੋਪਾਲ ਤ੍ਰਿਭੰਗਾ।
ਸ੍ਰੀਚੰਦਰ ਭਜ ਸਵਾਸ ਸਵਾਸ ਸੰਤਨ ਕੈ ਢੰਗਾ॥੫॥੨੭੦॥
**ਜਿਨ ਗੁਰਮੁਖ ਨਾਮ ਧਿਆਇਆ ਆਇ ਪਰਵਾਨਾ।**
**ਜਨਮ ਸਵਾਰਹਿ ਆਪਣਾ ਕੁਲ ਕੋ ਬਖਸ਼ਾਨਾ॥੧॥**
ਸੰਗੀ ਸਗਲੇ ਤਾਰੀਅਨ ਜਿਤ ਆਵਨ ਜਾਨਾ।
ਧਰਣਿ ਪੁਨੀਤ ਪਵਿਤਰ ਸੋਇ ਹਰਿ ਜਨ ਬਸਾਨਾ॥੨॥
ਮਹਿਲ ਸਰਾਇ ਅਟਾਰੀਆਂ ਪਾਵਨ ਅਸਥਾਨਾ।
ਪਾਵਨ ਘੋੜੇ ਰਥ ਬਹਿਲ ਜਨ ਕੇ ਅਨ ਯਾਨਾ॥੩॥
ਭੋਜਨ ਪਾਵਨ ਸੋਇ ਹੈ ਜਉ ਸਾਧਨ ਖਾਨਾ।
ਹਰਿ ਹਰਿ ਭਜਤ ਪਵਿਤਰ ਸਭ ਜੋ ਕਛੁ ਇਹ ਠਾਨਾ॥੪॥
ਪਾਵਨ ਇਕਹੁ ਰਾਮ ਨਾਮ ਅਨ ਸਰਵ ਅਪਾਨਾ।
ਸਿਮਰ ਮਨਾ ਨਾਰਾਇਣੈ ਸ੍ਰੀਚੰਦਰ ਬਖਾਨਾ॥੫॥੨੭੧॥
**ਹਰਿ ਪ੍ਰਭੁ ਕਾ ਦਰ ਛੋਡ ਕੈ ਅਨ ਮੰਗਣ ਜਾਈਐ।**
**ਪੂਰ ਮਨੋਰਥ ਹੋਤ ਨਹਿ ਤਬ ਲਾਜ ਮਰਾਈਐ॥੧॥**
ਮਾਨੁਸ਼ ਹਰਿ ਕਾ ਮੰਗਤਾ ਮੰਗੈ ਪਛਤਾਈਐ।
ਮਿਥਿਆ ਵਸਤੁ ਜੇ ਚਾਹੀਐ ਕੋ ਸਕਤ ਪੁਰਾਈਐ॥੨॥
ਆਸ਼ਾ ਤ੍ਰਿਸ਼ਣਾ ਅਗਲੀ ਮਨ ਭੁਖ ਤਿਹਾਈਐ।

ਦੂਜੀ ਵਸਤੁ ਪਾਇਕੈ ਕਭੀ ਨਹਿ ਤ੍ਰਿਪਤਾਈਐ॥੩॥
ਕਲਪ ਬ੍ਰਿਛ ਹਰਿ ਏਕ ਹੈ ਮਨਚਿੰਦਿਆ ਪਾਈਐ।
ਦੇਂਦੇ ਤੋਟ ਨ ਆਵਈ ਖਾਇ ਖਰਚ ਰਹਾਈਐ॥੪॥
ਜੀਅ ਸਕਲ ਕੋ ਦਾਨ ਦੇਅ ਦਾਤਾ ਹਰਿ ਰਾਈਐ।
ਅਨ ਦਰ ਨਹਿ ਕਬ ਸ੍ਰੀਚੰਦਰ ਫਿਰ ਮੰਗਣ ਜਾਈਐ॥੫॥੨੭੨॥

**ਲਾਜ ਪਾਤ ਹਰਿ ਰਾਇ ਹੈ ਸਭ ਹਰਿਜਨ ਕੇਰੀ।**
**ਕਿਰਪਾ ਕਟਾਕਸ਼ ਜਊ ਹੇਰਤਾ ਨਹਿ ਜਾਵਤ ਫੇਰੀ॥੧॥**
ਅਨਿਕ ਜਨਮ ਕੀ ਮੈਲ ਕਟਿ ਮਿਟਿ ਜਾਤ ਹਨੇਰੀ।
ਬੁਧਿ ਪ੍ਰਕਾਸ਼ ਵਿਕਾਸਈ ਅਘਦਾਰ ਘਨੇਰੀ॥੨॥
ਪੈਰੀ ਬੰਧਨ ਕਰਮ ਕੀ ਝਟ ਕਾਟਤ ਬੇਰੀ।
ਆਪ ਹੀ ਆਪ ਰਾਖਤਾ ਜਨ ਜਗ ਵੰਧ ਨਿਵੇਰੀ॥੩॥
ਲਾਖ ਯਤਨ ਜਊ ਹੂੰ ਕਰੈ ਚਲਤੀ ਨ ਕਿਸੇਰੀ।
ਜਨ ਕੀ ਸੁਨਤ ਪੁਕਾਰ ਕਊ ਹੋਇ ਨੇਰੇ ਨੇਰੀ॥੪॥
ਕਰਿ ਵਿਨਤੀ ਕਰਤਾਰ ਪਹਿ ਜੋ ਸਭ ਕੁਛ ਹੇਰੀ।
ਸ੍ਰੀਚੰਦਰ ਸ਼ਰਣੀ ਪਰਾਂ ਨਾਰਾਇਣ ਪੇਰੀ॥੫॥੨੭੩॥

**ਏਕੋ ਨਾਮ ਧਿਆਇਐ ਅਨ ਆਸਾ ਤਿਆਗੈ।**
**ਮਨਚਿੰਦਿਆ ਵਰ ਪਾਈਐ ਨਾਮੈ ਲਿਵ ਲਾਗੈ॥੧॥**

ਸੋਇ ਰਹੀ ਪ੍ਰਾਰਵਧ ਜੋ ਹਰਿ ਸਿਮਰਤ ਜਾਗੈ।
ਹਰਿ ਹਰਿ ਨਾਮ ਜਪੰਤਿਆਂ ਭਰਮ ਭੂਤਨ ਭਾਗੈ॥੨॥
ਤੰਤਰ ਮੰਤਰ ਯੰਤਰ ਸਕਲ ਝੁਕਤੇ ਹਰਿ ਆਗੈ।
ਡਾਕਿਨੀ ਸਾਕਿਨੀ ਕਾਕਿਨੀ ਨਹਿ ਸਕਾਤ ਖਾਗੈ॥੩॥
ਸਰਵ ਸ਼ਿਰੋਮਣਿ ਰਾਮ ਨਾਮ ਕਾਟਤ ਦੁਖ ਦਾਗੈ।
ਸਾਧੂ ਜਨਾ ਲਖ ਪਾਇਆ ਕਰਿ ਕਰਿ ਅਨੁਰਾਗੈ॥੪॥
ਇਕ ਮਨ ਜਪੀਐ ਜਾਪ ਕਊ ਹੋਈਐ ਬਡਭਾਗੈ।
ਸ੍ਰੀਚੰਦਰ ਕਾ ਏਕ ਪ੍ਰਭੁ ਜਿਨ ਕਾਰਕ ਠਾਗੈ॥੫॥੨੭੪॥

**ਨਾਮ ਅਨੰਤ ਨਾਰਾਇਣੇ ਦੇਅ ਮੋਕਸ਼ ਨਿਧਾਨਾ।**
**ਮਨ ਕੀ ਵਿਰਤਿ ਸੰਜੋਇ ਕਰ ਨਿਜ ਲਖ ਸਿਧਾਨਾ॥੧॥**
ਮੁਕਤ ਆਭਾਸੀ ਬੰਧ ਕਾ ਬੁਧਿ ਪਰਵਾਨਾ।
ਚਿਤ ਪਰਇ ਸੂਚਿਕਾ ਹਰਿ ਬ੍ਰਹਮ ਸਮਾਨਾ॥੨॥
ਘਸਿ ਪਾਹਨ ਪ੍ਰਗਟਾਈਐ ਪਾਵਕ ਰੰਗ ਨਾਨਾ।
ਪਾਰਦ ਮਨ ਥਿਰ ਹੋਤ ਹੈ ਔਸ਼ਧਿ ਸੰਧਾਨਾ॥੩॥
ਸਿਮਰਤ ਹੀ ਉਪਜਾਈਐ ਜਯੋਤੀ ਬ੍ਰਹਮਾਨਾ।
ਦੁਹੂੰ ਯੋਗਨ ਤੇ ਯੋਗ ਹੋਏ ਸੂਖਮ ਗਤਿ ਭਾਨਾ॥੪॥
ਮਨ ਮਹਿ ਰਮੀਐ ਰਾਮ ਰਾਮ ਆਪਹਿ ਰਾਮਾਨਾ।

ਸ੍ਰੀਚੰਦਰ ਅਨੁਭਵ ਲਹਹਿ ਮੁਕਤਾ ਅਨੁਮਾਨਾ॥੫॥੨੭੫॥

**ਭਿਕਸ਼ੁਕ ਭਿਕਸ਼ਾ ਮਾਂਗਈ ਨਿਜ ਉਦਰੇ ਕਾਜਾ।**
**ਅਲਖ ਨਿਰੰਜਨ ਭਾਸ਼ਤੇ ਆਵਤ ਨਹਿ ਲਾਜਾ॥੧॥**
ਸਿਰ ਪਰ ਕਰਜ ਚੜਾਇਆ ਦੇਵੇ ਗੁ ਦਰਾਜਾ।
ਸਿੰਗੀ ਸੁਰਤ ਨ ਵਾਜਈ ਨਗਰੀ ਕੇ ਬਾਜਾ॥੨॥
ਫਟਕੀ ਮੁੰਦਰਾਂ ਕਾਨ ਧਰਿ ਮੁਦਰਾ ਤੇ ਭਾਜਾ।
ਗੁਰੁ ਗੋਰਖ ਨਹਿ ਬੂਝਿਆ ਪੇਖੈ ਕਰਿ ਸਾਜਾ॥੩॥
ਯੋਗ ਯੁਕਤ ਤਬ ਪਾਈਐ ਯੋਗੀਸ਼ਵਰ ਰਾਜਾ।
ਰਾਮ ਰਸਾਇਣ ਮਤ ਹੋਏ ਦਸਮੇਂ ਦਰ ਗਾਜਾ॥੪॥
ਅਲਖ ਅਗੰਮਇ ਅਗੋਚਰਾ ਰਸ ਅਮ੍ਰਿਤ ਭਰਾਜਾ।
ਸ੍ਰੀਚੰਦਰ ਆਦੇਸ਼ ਕਰਿ ਆਦੇਸ਼ ਸਮਾਜਾ॥੫॥੨੭੬॥

**ਭਗਤੀ ਭਾਵ ਵਿਹੂਣੀਐ ਹਰਿ ਨਾਮ ਨ ਪੱਲੈ।**
**ਪਾਖੰਡ ਕਰਮ ਨ ਜਾਤਿਆ ਗੱਲੇ ਸਣ ਗੱਲੈ॥੧॥**
ਦੁਰਮਤਿ ਮੂਠੇ ਦੁਰਮਤਿ ਯਮ ਮਾਰਗ ਘੱਲੈ।
ਸਤਿਗੁਰੁ ਸੱਚ ਦ੍ਰਿੜ੍ਹਾਇਆ ਹਰਿ ਸਿਮਰਨ ਚੱਲੈ॥੨॥
ਮਾਇਆ ਲਾਹਾ ਲਾਭ ਨਾਮ ਥਿਰ ਰਾਮ ਅਚੱਲੈ।
ਪਰਮੇਸ਼ਵਰ ਮਨ ਭੂਮਿਕਾ ਗਡ ਬਡ ਥਮ ਅਹੱਲੈ॥੩॥

ਗੁਰੁਮੁਖ ਸੰਗਤਿ ਰਾਮ ਨਾਮ ਯੋਧੇ ਹਤ ਖੱਲੈ।
ਤਿੰਹੁ ਲੋਕੀ ਯਸ਼ ਗਾਵਈ ਮੁਖ ਬੱਲੇ ਬੱਲੇ॥੪॥
ਗੁਣ ਗਾਵਹੁ ਗੋਪਾਲ ਰਾਇ ਧਰ ਦਰਗਾਹ ਮੱਲੈ।
ਸ੍ਰੀਚੰਦਰ ਸਾਧੁ ਵਚਨ ਹਰਿ ਰਾਮ ਅਟੱਲੈ॥੫॥੨੭੭॥
**ਨਾਮ ਧਿਆਇਆ ਅਹਿਨਿਸ਼ਾ ਚੜ੍ਹੀਐ ਹਰਿ ਯਾਨੈ।**
**ਲਾਖੋਂ ਯੋਜਨ ਛਿਨ ਮਹਿ ਗਮਨਤ ਭਗਵਾਨੈ॥੧॥**
ਚੌਦਹੁ ਲੋਕਹੁ ਤੇ ਪਰਾ ਸਾਤਹੁ ਅਸਮਾਨੈ।
ਪਾਤਾਲਹੁ ਪਾਤਾਲ ਪਿਖਿ ਨਿਜ ਮਾਹਿ ਸਮਾਨੈ॥੨॥
ਚਮਤਕਾਰ ਲਖ ਬੀਜੁਰੀ ਚਕਚੌਂਧ ਨਇਨਾਨੈ।
ਅਸਿ ਅਨੇਕ ਚਮਕਾਵਹੀ ਸੂਰਾ ਬਲਵਾਨੈ॥੩॥
ਪੰਧੀ ਪੰਧ ਪਵਾਇਆ ਪੰਧੇ ਸੋਊ ਜਾਨੈ।
ਨਗਰ ਮਹਿਲ ਫੁਲਵਾੜੀਆਂ ਫੁਲ ਨਇ ਪੁਰਾਨੈ॥੪॥
ਰਾਮ ਨਾਮ ਸੰਗ ਸੈਨ ਸੁਰ ਦੈ ਚੜ੍ਹੈ ਨਿਸ਼ਾਨੈ।
ਸੰਤ ਸਭਾ ਸ੍ਰੀਚੰਦਰ ਬਹਿ ਕਛੁ ਕਹਿ ਵਿਖਿਆਨੈ॥੫॥੨੭੮॥
**ਨਾਮ ਜਪਤ ਨਾਰਾਇਣੈ ਸੁਖ ਸ਼ਾਂਤ ਸਰੀਰ।**
**ਰਾਮ ਨਾਮ ਰਸ ਬੇਧਿਆ ਨਾਹੀ ਯਮ ਪੀਰ॥੧॥**
ਉਲਟ ਕਮਲ ਪ੍ਰਕਾਸ਼ਿਆ ਯੁਤ ਗੰਧ ਸਮੀਰ।

ਦਹਿਦਿਸਿ ਚਾਨਣ ਨਾਮ ਕਾ ਗ੍ਰਹਿ ਗਹਿਰ ਗੰਭੀਰ॥੨॥
ਪੈਂਡਾ ਕਟਿ ਲੱਖ ਯੋਜਨੀ ਹਰਿ ਆਇਓ ਤੀਰ।
ਵਿਪਦਾ ਵਿਸ਼ਿਅਨ ਤਸਕਰੀ ਪ੍ਰਭੁ ਨਾਸੀ ਭੀਰ॥੩॥
ਦੇਹ ਨਗਰੀ ਅਗਨਿ ਲਗੀ ਦਰ ਕੜੀ ਛਤੀਰ।
ਗਹਿਮਾ ਗਹਮੀ ਦੂਰ ਗਈ ਪਾਇਆ ਪ੍ਰਭੁ ਨੀਰ॥੪॥
ਜਪਤੇ ਗੁਰੁਮੁਖ ਰਾਮ ਨਾਮ ਸੰਗ ਪਰੀ ਬਹੀਰ।
ਸੰਤ ਸੰਗ ਸ੍ਰੀਚੰਦਰ ਪ੍ਰਭੁ ਹਰਿ ਰਾਮ ਜਹੀਰ॥੫॥੨੭੯॥

**ਸਫਲ ਸੇਵਾ ਸੰਤ ਸਾਧੁ ਕੀ ਪਰਲੋਕ ਸਹਾਈ।**
**ਮਨਮੁਖ ਸੇਵਾ ਕੀਜੀਐ ਬਹੁਰੋ ਪਛਤਾਈ॥੧॥**
ਉਤਮ ਮਤਿ ਤਬ ਪਾਈਐ ਸੰਗ ਸੰਤ ਸਹਾਈ।
ਸੰਗਤਿ ਕੀਜੈ ਮਨਮੁਖੀ ਤਰਕਤ ਦੁਖ ਦਾਈ॥੨॥
ਜੜ ਤਨ ਜੜ ਵੇਸੀ ਰਚੇ ਨਰ ਹਨਤ ਕਸਾਈ।
ਮਾਨੁਸ਼ ਭੀਤਰਿ ਹਰਿ ਵਸੈ ਸੋਊ ਮਾਰ ਗਵਾਈ॥੩॥
ਬਾਂਧੇ ਕੇਤੇ ਜੂਟ ਸਿਰ ਕੇਤਿਨ ਸਿਰ ਛਾਈ।
ਕੇਤਿਨ ਦੀਰਘ ਦਾੜੀਆਂ ਮੂਛੇਂ ਕਟਵਾਈ॥੪॥
ਕੇਤੇ ਮੂਡ ਮੁੰਡਾਵਹੀ ਭਗਵਾਂ ਪਹਿਰਾਈ।
ਸ੍ਰੀਚੰਦਰ ਵਿਨ ਰਾਮ ਨਾਮ ਬਾਦਾਨ ਲਰਾਈ॥੫॥੨੮੦॥

**ਗੁਰੁਮੁਖ ਮਨਮੁਖ ਜਾਣੀਐ ਜੇ ਸੰਗਤਿ ਕੀਜੈ।**
**ਗੇਹੂੰ ਚਣਕ ਪਛਾਣੀਐ ਲਖ ਕੈ ਦਵੈ ਵੀਜੈ॥੧॥**
ਮਨਮੁਖ ਸੇਤੀ ਸੰਗਿ ਕਰ ਮਨ ਅੰਤਰ ਛੀਜੈ।
ਮਨ ਤਨ ਰਤੇ ਰਾਮ ਨਾਮ ਸੰਤਨ ਸੰਗੀਜੈ॥੨॥
ਪੰਥ ਕੋਰੜੂੰ ਜੇ ਥਿਆ ਰੜਕੀਜੈ।
ਗੁਰੁਮੁਖ ਦਾਲ ਸਵਾਦਲੀ ਖਾਧੈ ਤ੍ਰਿਪਤੀਜੈ॥੩॥
ਗੁਣ ਨਿਧਾਨ ਸੰਗ ਸਾਧੁ ਕਾ ਸੁਖੀਆ ਭਵ ਜੀਜੈ।
ਬੇਧਿਆ ਪਰਉਪਕਾਰਈਂ ਮਨ ਦੂਵੈ ਖੀਜੈ॥੪॥
ਵਿਨ ਮਨ ਦੱਰਵਹਿ ਗਮਨ ਕਿਮਿ ਪ੍ਰਭੁ ਪੂਰੀ ਕਰੀਜੈ।
ਸ੍ਰੀਚੰਦਰ ਕਲਨਿਧਿ ਸਨੇਹ ਸੰਗ ਸੰਤ ਲਹੀਜੈ॥੫॥੨੯੧॥
**ਰਾਮਹਿ ਪ੍ਰੇਮ ਸੰਦੇਸੜਾ ਕਿਹਿ ਗੁਰੁਮੁਖ ਗਾਇਆ।**
**ਅਨਹਦ ਸ਼ਬਦ ਪ੍ਰਕਾਸ਼ਿਆ ਤੂਰ ਨਾਦ ਵਜਾਇਆ॥੧॥**
ਰੰਗਾ ਰੰਗ ਅਗਛਮੀ ਇਕ ਰਸ ਧੂਪ ਛਾਇਆ।
ਤਨ ਧਨ ਦਾਸ ਨ ਟੂਟਈ ਰੰਗ ਕਰਤੇ ਲਾਇਆ॥੨॥
ਚੜ੍ਹਿਆ ਜਾਇ ਸੁਮੇਰੁ ਸਿਰ ਅਵਿਚਲ ਸਦ ਥਾਇਆ।
ਦੂਜਾ ਪਾਵ ਨ ਸੂਝਈ ਅੰਤਰ ਹਰਿ ਰਾਇਆ॥੩॥
ਪੂਰਾ ਪੂਰੇ ਪਾਇਆ ਪੂਰੇ ਕਊ ਧਾਇਆ।

ਪੂਰੇ ਪੂਰਾ ਮੇਲ ਕਰਿ ਨਾਹੀ ਨਿਕਸਾਇਆ॥੪॥
ਨਾਦਾ ਤਊ ਸੁਨੀ ਨਹੀਂ ਸੁਨੀ ਨ ਨਦਾਇਆ।
ਅਮ੍ਰਿਤ ਰਸ ਸ੍ਰੀਚੰਦਰ ਚਖ ਮੁਖ ਬੋਲ ਨ ਭਾਇਆ॥੫॥੨੯੨॥

**ਪ੍ਰੇਮ ਭਗਤਿ ਹਰਿ ਪਾਇਐ ਸਤਿਸੰਗ ਸੁਭਾਈ।**
**ਦੁਵਿਧਾ ਪ੍ਰੇਮ ਮਿਟਾਵਈ ਰੰਗ ਰੰਗ ਮਿਲਾਈ॥੧॥**
ਜਪ ਤਪ ਸੰਜਮ ਦਇਆ ਧਰਮ ਜਤ ਸਤ ਤੋਖਾਈ।
ਉਦਰ ਸੁ ਪ੍ਰੇਮ ਸਮਾਈਐ ਸਗਰੀ ਵਡਿਆਈ॥੨॥
ਵਿਛੁੜਿਆਂ ਮੇਲੇ ਹਰਿ ਕਰ ਪ੍ਰੇਮ ਸਹਾਈ।
ਦੂਖ ਭੂਖ ਨਹਿ ਜੋਹਈ ਸੱਚੀ ਲਿਵ ਲਾਈ॥੩॥
ਸੋਖਿਤ ਮੂਲ ਨ ਜਗਤ ਦੁਖ ਤਰੁਵਰ ਹਰਿਆਈ।
ਜਲ ਤਬ ਹੀ ਲਊ ਆਖੀਐ ਜਭ ਲਊ ਨ ਸੁਖਾਈ॥੪॥
ਵਿਨ ਸਨੇਹਨ ਜੀਵਨ ਧਰ ਧੂਰਿ ਧੁਮਾਈ।
ਸ੍ਰੀਚੰਦਰ ਰੁਚਿ ਰਾਮ ਰਾਮ ਰਾਮਹਿ ਹੀ ਸਮਾਈ॥੫॥੨੯੩॥

**ਅੰਤਰ ਰਾਮ ਨਾਮ ਧਨ ਪ੍ਰਗਟੈ ਸੱਚੀ ਲਿਵ ਲਾਗੈ।**
**ਜਾਗਤ ਸੋਵਤ ਸੁਪਨ ਮਹਿ ਕਬਹੂੰ ਨਹਿ ਤਿਆਗੈ॥੧॥**
ਵਿਨ ਜਿਹਵਾ ਜਪ ਜਾਪਤਾ ਵਿਨ ਘਰਾਣ ਸੂੰਘਾਗੈ।
ਵਿਨ ਸ਼ਰਵਣ ਕੈ ਸੁਣੈ ਜੋਇ ਵਿਨ ਲਾਗੈ ਲਾਗੈ॥੨॥

ਸੱਚਾ ਨੇਹੁ ਅਤੁਟ ਹੈ ਵਿਨ ਤਨਹੁੰ ਭਾਗੈ।
ਪਾਵਕ ਪ੍ਰੇਮ ਪ੍ਰਜਵਾਲ ਕੈ ਵਿਨ ਦਾਗੈ ਦਾਗੈ॥੩॥
ਨਾਚ ਨ ਚਾਵੈ ਵਿਨਾ ਸਿਰ ਠੁਮ ਠੁਮ ਧਰ ਪਾਗੈ।
ਗੋਲਾ ਸੋ ਵਿਨ ਮੋਲ ਕੈ ਉਪਜੈ ਅਨੁਰਾਗੈ॥੪॥
ਅਨੁਕੰਪਾ ਨਿਜ ਚਿਤ ਕੀ ਪ੍ਰਗਟਾਵਤ ਰਾਗੈ।
ਧੰਨ ਧੰਨ ਸ੍ਰੀਚੰਦਰ ਜਨ ਜਪਿ ਰਾਮ ਸਰਾਗੈ॥੫॥੨੯੪॥

**ਮਨ ਸਵਾਰ ਲਿਵ ਤੁਰਗ ਚੜ੍ਹਿ ਚੜ੍ਹਿ ਜਾਤ ਆਕਾਸ਼ੀ।**
**ਆਗੈ ਤੇ ਆਗੈ ਚਲੈ ਜਗ ਪੇਖ ਵਿਲਾਸੀ॥੧॥**
ਪਵਨ ਅਗੰਮੀ ਪਵਨ ਵੇਗ ਦੇਵਨ ਉਪਹਾਸੀ।
ਨੇਹੀ ਨੇਹੁ ਨਿਹਾਇਆ ਛੁਟਕਨ ਦੁਖ ਰਾਸੀ॥੨॥
ਬੰਧਾ ਲੋਕ ਨ ਜਾਣਈ ਗਲ ਕੇਹੀ ਫਾਸੀ।
ਹੇਤ ਛੁਡਾਵਨ ਬੰਧ ਕੈ ਚਰ ਰਾਮ ਪ੍ਰਭਾਸੀ॥੩॥
ਆਪੈ ਆਪ ਮਿਲਾਇਆ ਕਿਹ ਆਪ ਕਹਾਸੀ।
ਦੂਜਾ ਹੋਇ ਤਾਂ ਭਾਖੀਐ ਏਕੈ ਨ ਅਲਾਸੀ॥੪॥
ਰਾਮ ਰਾਮ ਸ੍ਰੀ ਰਾਮ ਰਾਮ ਰਮ ਰਾਮ ਰਮਾਸੀ।
ਰਾਮ ਰਾਮ ਵਿਨ ਸ੍ਰੀਚੰਦਰ ਅਨ ਬੋਲ ਲਜਾਸੀ॥੫॥੨੯੫॥

**ਕਿਆ ਗੁਣ ਤੇਰੇ ਵਰਣੀਐ ਹਰਿ ਧਰਮ ਪੁਨੀਤਾ।**

**ਤੂ ਕਾਰਣ ਮੇਰੇ ਸਾਹਿਬਾ ਹਉਂ ਤੇਰਾ ਕੀਤਾ॥੧॥**
ਤੇਰਾ ਦਿੱਤਾ ਖਾਈਐ ਦਿੱਤਾ ਹੀ ਪੀਤਾ।
ਪਹਿਰੇ ਤੇਰਾ ਹੀ ਦੀਆ ਅਨ ਨਾਹੀ ਚੀਤਾ॥੨॥
ਤੇਰੀ ਮਿਹਰ ਸੁ ਵਿਚਰਤੇ ਸਾਗਰ ਭੈ ਭੀਤਾ।
ਤੇਰੀ ਕਿਰਪਾ ਵਿਦੇਸ਼ ਮਹਿ ਨਿਜਦੇਸ਼ ਲਖੀਤਾ॥੩॥
ਵਿਨ ਸਾਕਾਂ ਤੇਰੀ ਕਿਰਪਾ ਸਭ ਸਾਕ ਰੁ ਮੀਤਾ।
ਵਿਨ ਮਹਿਲੀਂ ਮਹਿਲੀਂ ਥਿਰੇ ਤੁਧ ਕਿਰਪਾ ਵਿਨੀਤਾ॥੪॥
ਅਨਤੋਟਾ ਸਭ ਕਿਛੁ ਦੀਆ ਰਥ ਅਸ਼ਵ ਸੁਰੀਤਾ।
ਸੋ ਕਿਮ ਮਨਹੁ ਵਿਸਾਰੀਐ ਸ੍ਰੀਚੰਦਰ ਅਲੀਤਾ॥੫॥੨੯੬॥
**ਸਭ ਗੁਣ ਤੇਰੇ ਸਾਹਿਬਾ ਕੋ ਨਾਹੀ ਮੈਂਡਾ।**
**ਸਭ ਕਿਛੁ ਤੇਰਾ ਕਾਢੀਐ ਤੂੰ ਮੈਂ ਹਉਂ ਤੈਂਡਾ॥੧॥**
ਤੁਧ ਵਿਨ ਆਨ ਨ ਸੂਝਈ ਕੋ ਦੇਵਣ ਹਾਰਾ।
ਦੇਂਦੇ ਤੋਟ ਨ ਆਵਈ ਅਨੱਖੁਟ ਭੰਡਾਰਾ॥੨॥
ਇਕਨਾ ਭਗਤੀ ਪ੍ਰੇਮ ਦੇਹ ਇਕ ਦੇਵਤ ਦਾਨਾ।
ਇਕ ਲਾਗੈ ਹਰਿ ਨਾਮ ਰਤਿ ਇਕ ਯਗ ਵਿਧਾਨਾ॥੩॥
ਇਕ ਨਿਸਿਦਿਨ ਵਿਚਰਤ ਰਹਿਤ ਅਠਸਠ ਇਸਨਾਨਾ।
ਇਕਨਾ ਕਰਮ ਕਮਾਇਆ ਸੰਧਿਆ ਪਾਠਾਨਾ॥੪॥

ਇਕ ਮਨ ਧਰਮ ਧਰਾਇਆ ਪੜ੍ਹ ਪਾਠ ਪੁਰਾਨਾ।
ਸਭੈ ਜਾਣਨ ਆਪਣਾ ਸ੍ਰੀਚੰਦਰ ਮਹਾਨਾ॥੫॥੨੯੭॥

**ਜਿਤ ਲਾਇ ਤਿਤ ਹੀ ਲਗੇ ਕਿਆ ਜੰਤੁ ਵਿਚਾਰੇ।**
**ਇਕਨਾ ਚਾਨਣ ਬਖਸ਼ਿਆ ਗਾੜ੍ਹੇ ਅੰਧਿਆਰੇ॥੧॥**
ਇਕਨਾ ਮਾਰਗ ਪਾਵਹੀ ਇਕ ਜਾਹਿ ਉਜਾਰੇ।
ਇਕ ਹਰਿ ਭਗਤੀ ਲਾਈਅਨ ਇਕ ਸੋਚ ਵਿਚਾਰੇ॥੨॥
ਜਿਸ ਤੂੰ ਮੇਲਹਿ ਸੋ ਮਿਲੈ ਹਰਿ ਭਗਤ ਪਿਆਰੇ।
ਰਾਮ ਨਾਮ ਗੁਣ ਕੀਰਤਨ ਨਿਸਿ ਦਊਤ ਸਵਾਰੇ॥੩॥
ਇਕਨਾ ਆਪ ਭੁਲਾਇੰਦਾ ਮਨਮੁਖ ਸੰਗਾਰੇ।
ਹਉਮੈਂ ਮਾਇਆ ਮੋਹਿਆ ਨਰ ਮਾਨੁਸ਼ ਮਾਰੇ॥੪॥
ਕੌਨ ਜੁ ਕਿਸਹਿ ਉਬਾਰ ਹੈ ਔਰ ਕੌਨ ਵਿਗਾਰੇ?
ਕਰਤੇ ਹਥ ਸ੍ਰੀਚੰਦਰ ਸਭ ਭਵ ਕੇਰੀ ਕਾਰੇ॥੫॥੨੯੮॥

**ਜਪੁ ਤਪ ਸੰਜਮ ਸਾਧ ਕਛੁ ਇਕ ਮੀਂਹ ਪਵਾਇਆ।**
**ਅਨਿਕ ਯਤਨ ਵਰ ਦਾਨ ਦੈ ਘਰ ਪੂਤ ਜਮਾਇਆ॥੧॥**
ਮੁਖ ਬੋਲੇ ਇਸਨਾਨ ਕਰ ਭੈਅ ਭੂਤ ਮਿਟਾਇਆ।
ਕਿਰਪਾ ਦ੍ਰਿਸ਼ਟ ਕਰਿ ਊਪਰੈ ਤਨ ਰੋਗ ਗਵਾਇਆ॥੨॥
ਵਾਕਿ ਉਚਾਰਤ ਮਿਰਦੁਲ ਮੁਖ ਬਾਹਰਹੁ ਮੁੰਡਵਾਇਆ।

ਲੋਕ ਉਚਾਰਤ ਧਨ ਧਨ ਧਨ ਧਾਨ ਵਧਾਇਆ॥੩॥
ਸਨਮਾਨਤ ਅਗਰਜ ਖਿਰੇ ਯਸ਼ ਕੀਰਤਿ ਗਾਇਆ।
ਮਦ ਮਤਿ ਸੋਇ ਖੇਤ ਕੋ ਚਿੜੀਆਂ ਚੁਗਵਾਇਆ॥੪॥
ਅੰਤਰ ਸ਼ਾਂਤ ਨ ਉਪਜੀ ਮਨ ਮੋਹਿਆ ਮਾਇਆ।
ਸ੍ਰੀਚੰਦਰ ਸ੍ਰੀ ਰਾਮ ਕਹੁ ਕਿਓ ਪਗ ਕੁਰਾਹਿਆ॥੫॥੨੮੯॥
**ਅਪਨੇ ਜਪ ਤਪ ਹੇਤੁ ਕਰਿ ਕਛੁ ਸਿਧਿ ਪਾਈ।**
**ਵਸਿ ਕਰ ਲੀਨੇ ਭੂਤ ਪ੍ਰੇਤ ਯਕਿਸ਼ਣੀ ਬਲ ਲਾਈ॥੧॥**
ਆਗਿਆਕਾਰੀ ਵੀਰ ਭਇ ਸਿਹਜਾ ਊਚਵਾਈ।
ਦੇਸ਼ ਵਿਦੇਸ਼ਹੁ ਗੁਪਤ ਹੀ ਵਸਤੁ ਨਿਕਟਾਈ॥੨॥
ਜਨ ਆਵਤ ਢਿਗ ਪੇਖ ਕੈ ਦਿਲਿ ਬਾਤ ਬਤਾਈ।
ਗੁਪਤ ਪ੍ਰਗਟ ਛਿਨ ਮਹਿ ਭਇਆ ਕਿਤ ਕੇ ਕਿਤ ਜਾਈ॥੩॥
ਤਨ ਹੀਨਾ ਹੋ ਸ਼ਬਦ ਕਹਿ ਵਸ ਕਰੀ ਲੁਗਾਈ।
ਇਕ ਆਵਹਿ ਇਕ ਜਾਵਈ ਰਖ ਆਸਾ ਕਾਈ॥੪॥
ਬਹੁ ਵਰਸ਼ੋਂ ਕੀ ਆਰਜਾ ਭਵ ਮਾਹਿ ਵਿਤਾਈ।
ਸ੍ਰੀਚੰਦਰ ਇਕ ਰਾਮ ਵਿਨ ਸਿਰ ਖੇਹ ਪਵਾਈ॥੫॥੨੯੦॥
**ਮਾਰਗ ਵਿਖੜਾ ਰਾਮ ਕਾ ਕੋ ਗੁਰੁਮੁਖ ਪਾਵੈ।**
**ਦੇਵ ਦੈਤ ਨਰ ਪੁਰੀ ਤੇ ਊਂਚੋ ਦਰਸ਼ਾਵੈ॥੧॥**

ਅਸੰਖੈ ਜਪੀ ਜਨ ਸਾਧਤੇ ਤਪ ਤਪ ਲਿਵ ਲਾਵੈ।
ਯੋਗ ਧਿਆਨ ਵਿਸ਼ਰਾਮ ਕਰਿ ਉਡ ਊਰਧ ਜਾਵੈ॥੨॥
ਭਗਤੀਂ ਭਗਤਿ ਨਵਧਾ ਕਰੀ ਵਡ ਪ੍ਰੇਮ ਸੁਭਾਵੈ।
ਵੈਰਾਗੀ ਵੈਰਾਗ ਧਰਿ ਕਹੁੰ ਮੁਖ ਨ ਲਗਾਵੈ॥੩॥
ਯਗ ਕਰਮ ਰਤਿ ਹੋਇ ਕੈ ਸੁਚ ਸੰਯਮ ਰਾਵੈ।
ਧਰਮ ਕਮਾਇਓ ਧਰਮੀਐ ਜੀਅ ਦਇਆ ਮਨਾਵੈ॥੪॥
ਸੰਧਿਆ ਤ੍ਰੈਕਾਲੇਂ ਕਰੈ ਮੁਖ ਮੌਨ ਰਹਾਵੈ।
ਸਭ ਤੇ ਊਚੋ ਰਾਮ ਨਾਮ ਸ੍ਰੀਚੰਦਰ ਕਹਾਵੈ॥੫॥੨੯੧॥

**ਕਰਮ ਕਰੇ ਅਧਿਆਤਮੀ ਸਭ ਲੋਕ ਦਿਖਾਵਾ।**
**ਹਊਮੈ ਵਡਾ ਰੋਗ ਹੈ ਮਨ ਦੁਖ ਉਪਜਾਵਾ॥੧॥**
ਚਕਰ ਵਨਾਇ ਚੰਦਨਹਿ ਮਸਤਕ ਤਿਲਕਾਵਾ।
ਮੌਨ ਸਾਧ ਜਪ ਮਾਲ ਗਹਿ ਗੁਪਤੀ ਰਹਸਾਵਾ॥੨॥
ਪਰ ਉਪਕਾਰੀ ਜਾਨੀਏ ਭਲ ਭਲ ਜਸ ਗਾਵਾਂ।
ਰੇਸ਼ਮ ਪਹਿਰਤ ਤਨ ਵਿਖੇ ਸੁਚ ਸੰਯਮ ਭਾਵਾਂ॥੩॥
ਊਚੇ ਆਸਨ ਰਾਗ ਨਾਦ ਧੁਨਿ ਊਚਰਤ ਰਾਵਾ।
ਉਨਮੀਲਿਤ ਅਨਮੀਲਿਤੋ ਨਇਨਨ ਦ੍ਰਿਸ਼ਟਾਵਾ॥੪॥
ਸਿਧ ਕਹਾਇਓ ਸਿਧਿ ਲਾਇ ਸਿਰ ਛਤਰ ਫਿਰਾਵਾ।

ਸ੍ਰੀਚੰਦਰ ਇਨ ਸਾਧੀਐ ਰਸ ਰਾਮ ਨ ਆਵਾ॥੫॥੨੯੨॥

**ਰੇ ਮਨ! ਰਾਮ ਅਰਾਧੀਐ ਜੋਊ ਅੰਤ ਛੁਡਾਵੈ।**
**ਮਨ ਮੈਲਾ ਜਭ ਸ਼ੁੱਧ ਹੋਇ ਮਨ ਹੀ ਲਖ ਪਾਵੈ॥੧॥**

ਬਾਹਰ ਦੇਹ ਪਖਾਲੀਐ ਮਨ ਯੋਧੋ ਨ ਜਾਵੈ।
ਮਨ ਛੁਪ ਛੁਪ ਅਵਗੁਣ ਕਰੈ ਜਗ ਕਊ ਡਹਕਾਵੈ॥੨॥
ਅੰਤਰ ਕੀ ਮਲ ਉਤਰੈ ਸੰਤਨ ਸਰ ਨਹਾਵੈ।
ਨਿਰਮਲ ਕਾਇਆ ਉਜਲੀ ਆਪਾ ਪ੍ਰਗਟਾਵੈ॥੩॥
ਅਨਹਦ ਧੁੰਨ ਮਨ ਤੇ ਜਗੈ ਹਰਿ ਹਰਿ ਗੁਣ ਗਾਵੈ।
ਮਨ ਤੇ ਪਾਪ ਵਿਕਾਰ ਛੂਟਿ ਮੁਹ ਲੋਭ ਹਰਾਵੈ॥੪॥
ਮਨ ਜਾਨੈ ਭਗਵਾਨ ਕਉ ਤਉ ਸਹਿਜ ਸਮਾਵੈ।
ਸ੍ਰੀਚੰਦਰ ਮਨ ਮਨੈ ਕਉ ਉਚ ਸੀਖ ਪੜ੍ਹਾਵੈ॥੫॥੨੯੩॥

**ਰੇ ਮਨ! ਮਿਤਰ ਪਿਆਰਿਆ! ਭਜ ਗੋਵਿੰਦ ਸ਼ਰਣਾ।**
**ਮਨ ਆਸਾ ਸਭ ਤਿਆਗ ਕਰ ਨਿਸ਼ਚਲ ਗੁਰੁ ਪਰਣਾ॥੧॥**

ਏਕਾ ਟੇਕ ਗੋਪਾਲ ਰਾਇ ਮਨ ਰੰਜਨ ਕਰਣਾ।
ਭਾਮਿਨੀ ਮੀਤ ਸੁਹਿਰਦ ਸਖਾ ਨਾਰਾਇਣ ਚਰਣਾ॥੨॥
ਜਹਿ ਜਾਇਐ ਤਹਿ ਸੰਗ ਸਾਥ ਜੀਅਨ ਕਾ ਤਰਣਾ।
ਸਭਨਾ ਕੈ ਹਿਰਦੇ ਭਾਵਤਾ ਨਾਰੀ ਆਭਰਣਾ॥੩॥

ਅਮ੍ਰਿਤ ਸੋਮਾ ਚਿੱਤ ਮਹਿ ਪੀਵਤ ਕਿਓਂ ਡਰਣਾ।
ਦੀਨ ਦਿਆਲੁ ਦਾਮੋਦਰੈ ਮਾਧਵ ਸੰਤਰਣਾ॥੪॥
ਕਿਰਪਾ ਕਰਕੈ ਆਪਣੀ ਦੈ ਸੰਤ ਸਮਰਣਾ।
ਮਨ ਛੂਟੈ ਜੰਜਾਲ ਤੇ ਸ੍ਰੀਚੰਦਰ ਗ੍ਰਹਰਣਾ॥੫॥੨੯੪॥
**ਰਾਮ ਨਾਮ ਜੋ ਜਨ ਜਪੈ ਸੋ ਸੁਖੀਆ ਸੰਸਾਰਾ।**
**ਧਨਪਤਿ ਧਨ ਅਣਗਿਣਤ ਸੰਚਿ ਦੁਖ ਲਹਿਓ ਅਪਾਰਾ॥੧॥**
ਪੁਤਰਹੁ ਨਹਿ ਚਾਹਤੇ ਤਿਹ ਆਯੂ ਵਡਾਰਾ।
ਸਾਕ ਸਬੰਧੀ ਭਾਈਐ ਜਾਲਨ ਕਾ ਕਾਰਾ॥੨॥
ਆਦਿ ਦੁਖ ਮਧ ਦੁਖ ਲਹਿ ਅੰਤ ਦੁਖ ਅਗਾਰਾ।
ਮਰਤੋ ਜਭ ਹੀ ਪੇਖ ਕੈ ਸਗਰੋ ਪਰਿਵਾਰਾ॥੩॥
ਸਭ ਕੀ ਆਸਾ ਇਹ ਹੈ ਮੋਹ ਦੇ ਧਨ ਸਾਰਾ।
ਜੋ ਕਾਹੂੰ ਲਿਖ ਦੇਅ ਨਹਿ ਬਡ ਨਿੰਦ ਊਚਾਰਾ॥੪॥
ਕਿਰਪਣ ਨ ਕੌਡੀ ਦੇਵਈ ਆਇ ਧਿਰਗਕਾਰਾ।
ਸ੍ਰੀਚੰਦਰ ਨਾਮ ਨਾਰਾਇਣੈ ਜਗ ਪਾਰ ਉਤਾਰਾ॥੫॥੨੯੫॥
**ਪਤ ਰਾਖਤ ਗੋਵਿੰਦ ਪ੍ਰਭੁ ਜਨ ਕੀ ਸਭ ਥਾਈਂ।**
**ਔਖੀ ਘੜੀ ਨ ਦੇਖ ਹੈਂ ਹਰਿ ਜੋਤ ਸਹਾਈ॥੧॥**
ਦੁਸ਼ਟ ਦੁਰਜਨ ਜਭ ਘੇਰ ਹੈਂ ਆਯੁਧ ਉਛਲਾਈ।

ਕਰਤਾ ਕਲ ਵਰਤਾਇੰਦਾ ਰਹਿ ਹਾਥ ਉਤਾਈ॥੨॥
ਚਹੁੰਦਿਸਿ ਅਗਨਿ ਵਰਸਦੇ ਰਤੀ ਆਂਚ ਨ ਲਾਈ।
ਸਾਗਰ ਬੋਹਿਥ ਫੁਟਿਐ ਪ੍ਰਭੁ ਪਾਰ ਲੰਘਾਈ॥੩॥
ਨਿਗਲਤ ਮਛ ਜੁ ਜਨਨ ਕਊ ਰਕਸ਼ਕ ਹੋਇ ਸਾਈਂ।
ਵਨ ਮਹਿ ਭੂਤ ਪਿਸ਼ਾਚ ਲਖ ਮੁਖ ਦੇਖ ਪਰਾਈਂ॥੪॥
ਵਿਕਟਹੁ ਵਿਕਟ ਸੁ ਥਾਨ ਮਹਿ ਕਰ ਦੇਅ ਬਚਾਈ।
ਸਿਮਰ ਸਿਮਰ ਸ੍ਰੀਚੰਦਰ ਹਰਿ ਸਭ ਆਸ ਪੁਰਾਈ॥੫॥੨੯੬॥

**ਨਾਮ ਧਿਆਵਹੁ ਜੀਅਰੇ ਤਜ ਅਵਰ ਜੰਜਾਲਾ।**
**ਅੰਤਰ ਕਾਮ ਨ ਆਵਈ ਗ੍ਰਹਿ ਰਾਜ ਸੁ ਮਾਲਾ॥੧॥**
ਸੋਈ ਜਨ ਸੁਖੀਆ ਸਦਾ ਜਿਹਿ ਰਾਮ ਸਮਾਲਾ।
ਰਾਗ ਰੰਗ ਰਸ ਭੋਗ ਮਹਿ ਨਟ ਨਾਟਕ ਜਾਲਾ॥੨॥
ਰਾਜ ਪਦਾਰਥ ਸਭਾ ਸਦ ਮੰਡਪ ਚਿਤਰ ਸ਼ਾਲਾ।
ਬਾਗ ਬਗੀਚੇ ਪੁਸ਼ਪ ਗੰਧ ਮੇਵੇ ਤਰ ਆਲਾ॥੩॥
ਇਕ ਆਵਹਿ ਇਕ ਜਾਵਹੀ ਕਰ ਦੇਤ ਵਿਸ਼ਾਲਾ।
ਨਇਨ ਸੰਕੇਤੀ ਦੂਖ ਸੁਖ ਪਰਜਾ ਭੁਗਤਾਲਾ॥੪॥
ਅੰਤਰ ਵੇਦਨ ਬਹੁ ਦੁਖਿਤ ਪੇਖਹੁ ਭੂਪਾਲਾ।
ਰਾਮ ਨਾਮ ਵਿਨ ਸ੍ਰੀਚੰਦਰ ਨਹਿ ਸੁਖ ਤਿਹੁੰ ਕਾਲਾ॥੫॥੨੯੭॥

**ਕੂੜ ਪਸਾਰਾ ਜਗਤ ਕਾ ਜਾ ਸਿਓਂ ਲਪਟਾਇਓ।**
**ਕਿਸ ਹੂੰ ਸੰਗ ਨ ਆਇਓ ਨਹਿ ਸੰਗ ਸਿਧਾਇਓ॥੧॥**
ਦਮਕ ਦਾਮਿਨੀ ਛਿਨ ਭਰ ਜਿਹ ਤੁਧ ਡਹਕਾਇਓ।
ਛਾਇਆ ਤਰੁਵਰ ਨਹਿ ਥਿਰਤ ਜਾਂ ਸਿਓਂ ਵਿਰਮਾਇਓ॥੨॥
ਯੁਵਾ ਪਾਇ ਗਰਵਤ ਭਇਓ ਬਿਰਧੈ ਪਛਤਾਇਓ।
ਜੋ ਕੁਛ ਭੋਗਨ ਪਾਇਓ ਦੋਇ ਦਿਨ ਨ ਥਿਰਾਇਓ॥੩॥
ਕੋ ਗਨੀਆ ਚੜ੍ਹ ਆਵਈ ਸਭ ਤਿਆਗ ਪਰਾਇਓ।
ਜੋ ਉਪਕਾਰ ਗਰੀਬ ਪਿਖਿ ਚਿੱਤ ਮਹਿ ਨਹਿ ਭਾਇਓ॥੪॥
ਇਹ ਲੋਕਹਿ ਦੁਖ ਪਾਇਆ ਪਰਲੋਕ ਭੀ ਲਾਇਓ।
ਹਰਿ ਨਾਮੈ ਵਿਨ ਸ੍ਰੀਚੰਦਰ ਕਹੁ ਕਿਨਿ ਸੁਖ ਪਾਹਿਓ॥੫॥੨੯੮॥
**ਰੇ ਮਨ! ਅਗਰ ਸਿਧਾਵਨੋ ਜਿਹਿ ਮਾਰਗ ਭੀੜਾ।**
**ਅਭ ਮਾਨਤ ਲੱਜਾ ਘਨੀ ਤਬ ਹੋਇ ਨ ਵਰੀੜਾ॥੧॥**
ਯਮਦੂਤਨ ਤਨ ਨਗਨ ਕਰ ਦੇਨੀ ਬਡ ਪੀੜਾ।
ਸੰਤਨ ਕਹਿਓ ਪੁਕਾਰ ਕੈ ਲਾਗਿਓ ਰਸ ਕਰੀੜਾ॥੨॥
ਸੁਨ ਕੈ ਧਰਿਓ ਨਹਿ ਚਿੱਤ ਮਹਿ ਕਾਮਿਨੀ ਰੰਗ ਲੀੜਾ।
ਧਨਪਤਿ ਜਾਨਿਓ ਆਪ ਕਊ ਸਾਧੁ ਰੰਕ ਲਖੀੜਾ॥੩॥
ਇਤ ਸ਼ਰਵਣਹੁ ਉਤ ਸ਼ਰਵਣਹੁ ਕਾੜ੍ਹਿ ਧਨ ਗਾਂਠ ਜਕੀੜਾ।

ਕਹੂੰ ਜੋ ਪ੍ਰੇਰਿਓ ਦਾਨ ਹਿਤ ਵਟ ਰਖੀ ਝਪੀੜਾ॥੪॥
ਛਡਿ ਚਲਿਆ ਪਛਤਾਇਆ ਯੋਨੀ ਪਾ ਕੀੜਾ।
ਸ੍ਰੀਚੰਦਰ ਚਿਤ ਸੋਚ ਲੇ ਸਿਰ ਮੁਕਿਤ ਬੀੜਾ॥੫॥੨੯੯॥

**ਮਨ ਤਨ ਸੰਤਨ ਸਊਂਪਿਆ ਹਰਿ ਨਾਮ ਵਿਹਾਝਾ।**
**ਪਰਮੇਸ਼ਵਰ ਉਰ ਭੀਤਰੈ ਮਨ ਕੀਨਸਿ ਸਾਝਾ॥੧॥**
ਅਗਮ ਅਗੋਚਰ ਪਾਰਬ੍ਰਹਮ ਜਯੋਤੀ ਪ੍ਰਗਟਾਈ।
ਏਕੋ ਏਕ ਰਵ ਰਹਿਆ ਨਹਿ ਆਵੈ ਜਾਈ॥੨॥
ਅਲਖ ਨਿਰੰਜਨ ਸੇਵਿਆ ਫਿਰ ਭੂਖ ਨ ਲਾਗੀ।
ਅਤੁਟ ਖਜਾਨੈ ਸਾਹਿਬੈ ਮਧ ਹੋਇ ਭਾਗੀ॥੩॥
ਤ੍ਰਿਸ਼ਣਾ ਸਕਲ ਵਿਨਾਸ ਭਈ ਜਪ ਨਾਮ ਮੁਰਾਰੀ।
ਝਲਕ ਛੁਪੀ ਤਨ ਭੀਤਰੈ ਸੰਗ ਸੰਤ ਨਿਹਾਰੀ॥੪॥
ਯਮਦੂਤਨ ਕਾ ਭੈਅ ਗਇਆ ਹਰਿ ਹਰਿ ਲਿਵ ਲਾਗੀ।
ਉਰ ਨਿਰਮਲ ਸ੍ਰੀਚੰਦਰ ਸਿਓਂ ਬਡ ਊਂਚੇ ਭਾਗੀ॥੫॥੩੦੦॥

**ਰਾਮ ਨਾਮ ਜਿਹਿ ਜਾਪਿਆ ਤਿਸ ਜੇੜ ਨ ਕੋਈ।**
**ਦਾਤ ਦੀਨ ਹਰਿ ਨਾਮ ਕੀ ਕਰਤਾਰਥ ਲੋਈ॥੧॥**
ਉਲਟੈ ਮੁਖ ਕਰਾਇ ਕੈ ਆਪਾ ਅਵਲੋਈ।
ਊਰਧ ਕਮਲ ਪ੍ਰਕਾਸ਼ ਭਇਆ ਦਿਬ ਦ੍ਰਿਸ਼ਟ ਸਮੋਈ॥੨॥

ਸਭ ਮੈਂ ਏਕੋ ਪਸਰਿਆ ਨਿਜ ਪੇਖਿਓ ਸੋਈ।
ਕੀਰਤਿ ਸਾਚੇ ਨਾਮ ਕੀ ਮਨ ਪ੍ਰਗਟੀ ਖੋਈ॥੩॥
ਅਚਰਜ ਤੇ ਅਚਰਜ ਲਖਾ ਮਤਿ ਵਿਸਮਇ ਹੋਈ।
ਆਨ ਨ ਦੂਜਾ ਸੂਝਈ ਦੁਵਿਧਾ ਤਿਆਗੋਈ॥੪॥
ਸਤਿਗੁਰੁ ਪੂਰਾ ਭੇਟਿਆ ਜਿਨ ਅਲਖ ਲਖੋਈ।
ਸੰਤ ਪ੍ਰਸਾਦਿ ਸ੍ਰੀਚੰਦਰ ਹਰਿ ਮੰਤਰ ਰਟੋਈ॥੫॥੩੦੧॥

**ਹਰਿ ਹਰਿ ਨਾਮ ਨ ਜਾਪਿਆ ਆਪਾ ਵਿਰਥਾਰੀ।**
**ਵਸਤੂ ਸਵਾਸ ਅਮੂਲਿਐ ਥੀ ਐਂਵੇ ਖੋ ਡਾਰੀ॥੧॥**
ਮਿਥਿਆ ਸੇਤੀ ਉਰਝ ਕੈ ਬਾਜੀ ਜਗ ਹਾਰੀ।
ਕਭੀ ਨ ਵਚ ਹੈ ਕਾਲ ਸੇ ਨਰ ਕੱਚੀ ਧਾਰੀ॥੨॥
ਲਾਹਾ ਲਾਭ ਗਵਾਇਆ ਲਦ ਕੱਲਰ ਭਾਰੀ।
ਇਹ ਅਵਸਰ ਤੇ ਚੂਕਿਆ ਲਹਿ ਹੈਂ ਨਹਿ ਬਾਰੀ॥੩॥
ਖਾਲੀ ਰਹ ਗਈ ਕਰਮ ਭੂਮਿ ਨਹਿ ਸਮਾ ਸਮਾਰੀ।
ਦਰਗਹ ਤੋਸਾ ਨਹਿ ਲਹਾ ਮਨ ਉਧਮ ਧਾਰੀ॥੪॥
ਬਹੁ ਪਛਤਾਵਹਿ ਬਾਪੁਰਾ ਸਹਿ ਡੰਡ ਅਪਾਰੀ।
ਰਾਮ ਨਾਮ ਭਜ ਸ੍ਰੀਚੰਦਰ ਕਛੂ ਲੇਹੁ ਉਬਾਰੀ॥੫॥੩੦੨॥

**ਮਨਮੁਖ ਸੇਤੀ ਸੰਗ ਕਰਿ ਹੋਏ ਹੈ ਪਛਤਾਣਾ।**

**ਅੱਵਸ ਹੀ ਕਾਲੋ ਹੋਇਗੋ ਲਹਿ ਕਾਲ ਟਿਕਾਣਾ॥੧॥**
ਜਿਸ ਨਰ ਮਹੁਰਾ ਚਖਿਆ ਤਿਸ ਹੀ ਮਰ ਜਾਣਾ।
ਖੇਡ ਸਿਥਤਿ ਜੜ ਕਾਟੀਐ ਸਿਰ ਭਾਰ ਪਰਾਣਾ॥੨॥
ਵਿਨ ਬੋਹਿਥ ਸਾਗਰ ਧਸੈ ਕੋ ਪਾਰ ਸਿਧਾਣਾ।
ਬੁਧਿ ਵਿਹੂਣ ਵਾਪਾਰੀਐ ਧਨ ਕੈਸ਼ ਕਮਾਣਾ॥੩॥
ਭੂਖੀ ਬਿੱਲੀ ਚੂਹਿਐ ਰਾਖੀ ਕਰਵਾਣਾ।
ਬਨ ਮਹਿ ਰੰਕਹਿ ਘੇਰ ਕੈ ਚਾਰੋਂ ਕਿਆ ਪਾਣਾ॥੪॥
ਆਪਨ ਆਪ ਵਿਗਾੜਿਆ ਕਿਆ ਤਿਸ ਸਵਰਾਣਾ।
ਗੁਰਮੁਖ ਸੰਗਤਿ ਸ੍ਰੀਚੰਦਰ ਸੁਖ ਲਹਹਿ ਅਜਾਣਾ॥੫॥੩੦੩॥
**ਸਮਝ ਅਜਹੂੰ ਮਨ ਮੂਢਿਆ! ਹਰਿ ਨਾਮ ਸੰਭਾਲੇ।**
**ਏਥੇ ਓਥੈ ਸੰਗ ਪ੍ਰਭੁ ਨਿਬਹੈ ਤੁਧ ਨਾਲੇ॥੧॥**
ਜਪੁ ਜਪੁ ਨਾਮ ਗੋਵਿੰਦ ਕਾ ਨਹਿ ਵਿਆਪੈ ਕਾਲੇ।
ਜਹਾਂ ਜਹਾਂ ਦੁਖ ਭੀੜ ਹੈ ਹਰਿ ਕਰਹਿ ਸੁਖਾਲੈ॥੨॥
ਦੁਰਜਨ ਕੇਰੇ ਆਯੁਧੀ ਪ੍ਰਭੁ ਨਾਮ ਸੁ ਢਾਲੇ।
ਕਟੂ ਵਾਕਿ ਸੇ ਉਰ ਵਿਖੈ ਪਰ ਹੈਂ ਨਹਿ ਛਾਲੇ॥੩॥
ਜੋ ਆਵਹਿ ਬਧ ਹੇਤੁ ਕਰਿ ਘਰ ਮੁੜਹਿ ਉਤਾਲੇ।
ਪਾਰਬ੍ਰਹਮ ਪਰਮੇਸ਼ਵਰੋ ਜਿਨ ਕਉ ਪ੍ਰਤਿਪਾਲੈ॥੪॥

ਆਂਖ ਊਚਾਇ ਨ ਪੇਖ ਹੈ ਭੁਵੀ ਓਰ ਨਿਹਾਲੇ।
ਰਾਮ ਨਾਮ ਜਪ ਸ੍ਰੀਚੰਦਰ ਰਖਿਅਕ ਜਨ ਬਾਲੇ॥੫॥੨੦੪॥
**ਨਾਮ ਧਿਆਵਹੁ ਜੀਅੜੇ ਸੰਤਨ ਸਿਖ ਲੇਈ।**
**ਰਖਵਾਲਾ ਹਰਿ ਨਾਮ ਹੈਂ ਤਿਹੁ ਲੋਕ ਸਦੇਈ॥੧॥**
ਕਰਜ ਚੁਕਾਵਤ ਦਾਸ ਕਾ ਹਰਿ ਸ਼ਾਹ ਸੁਤੇਈ।
ਕੰਟਕ ਵਨ ਕੋ ਸਾਫ ਕਰਿ ਮਾਰਗ ਦ੍ਰਿਸ਼ਟੇਈ॥੨॥
ਜਲ ਬੂਡਤ ਕਉ ਥਲ ਕਰਤ ਥਲ ਤਪਸ ਹਰੇਈ।
ਚੰਡ ਪਰਚੰਡਿਤ ਚੰਡ ਕਰ ਛਿਨ ਮਹਿ ਵਿਸਮੇਈ॥੩॥
ਭੂਖਾ ਵੇਖ ਨ ਸਕਈ ਸਟ ਰਸ ਮੇਲੇਈ।
ਅਨਿਕ ਵਿਘਨ ਹਰਿ ਦਾਸ ਕੇ ਕਾਰਿਆ ਸਾਧੇਈ॥੪॥
ਅਪਨਾ ਕੀਨਸ ਜਾਹਿ ਕੋ ਨਹਿ ਜਾਤ ਪੁਛੇਈ।
ਸਦ ਦਿਆਲ ਸ੍ਰੀਚੰਦਰ ਪ੍ਰਭੁ ਕਟੁ ਨਾਹਿ ਬੁਲੇਈ॥੫॥੩੦੫॥
**ਪਗ ਜਿਨ ਏਕ ਉਠਾਇਆ ਹਰਿ ਪ੍ਰਭੁ ਕੀ ਓਰਾ।**
**ਹਰਿ ਪ੍ਰਭੁ ਯੋਜਨ ਕੋਟਿ ਕੋਟਿ ਆਵਤ ਜਨ ਧੋਰਾ॥੧॥**
ਗਜ ਅਰਪਿਤ ਇਕ ਕਮਲ ਗਹਿ ਪ੍ਰਭੁ ਓਰ ਨਿਹੋਰਾ।
ਜੀਵਨ ਅਰਪਿਤ ਆਪਣਾ ਹਰਿ ਨਵਲ ਕਿਸੋਰਾ॥੨॥
ਰਕਤ ਵਿੰਦੁ ਕਰ ਨਿੰਮਿਆ ਇਕ ਸਿਰ ਪਦ ਜੋਰਾ।

ਕੋਟਿ ਸੀਸ ਹਰਿ ਬਖਸ਼ਕੈ ਤਉ ਮਾਨਤ ਥੋਰਾ॥੩॥
ਕੌੜੀ ਏਕ ਜੋ ਭੇਟ ਧਰਿ ਪਦ ਪਦਿਮਨੀ ਠੌਰਾ।
ਅਰਬ ਖਰਬ ਨਵਨਿਧਿ ਯੁਤ ਸਭ ਸੌਂਪਹਿ ਕੋਰਾ॥੪॥
ਰੇ ਮਨ ਭੂਲੇ ਬਾਂਵਰੇ! ਪੇਖਉ ਹਰਿ ਓਰਾ।
ਤੁਛ ਖਰਚ ਲਾਹਾ ਘਨੋ ਸ੍ਰੀਚੰਦਰ ਬਟੋਰਾ॥੫॥੩੦੬॥

**ਕ੍ਰਿਪਾ ਕਰਿ ਕੈ ਅਪਨੀ ਹਰਿ ਦੇਹੁ ਦੀਦਾਰਾ।**
**ਮੈਂ ਅਨਾਥ ਤਬ ਚਰਣ ਸ਼ਰਣਿ ਬਡ ਅਵਗੁਣਿਆਰਾ॥੧॥**
ਤੂ ਸਰਵ ਕਲਾ ਸਮਰਥ ਹੈ ਪ੍ਰਤਿਪਾਲਨਹਾਰਾ।
ਤੋਟਾ ਕਦੇ ਨ ਆਵਈ ਤਵ ਪੂਰਿ ਭੰਡਾਰਾ॥੨॥
ਕੋਟਿ ਅਸੰਖੈ ਜਨ ਯਾਚਤੇ ਪ੍ਰਭੁ ਪੁਰਸ਼ ਦਾਤਾਰਾ।
ਮਨ ਵਾਂਛਿਤ ਫਲ ਦੇਵਹੀਂ ਘਟਿ ਘਟਿ ਕਰ ਸਾਰਾ॥੩॥
ਜਿਨ ਜਿਨ ਸੇਵਿਆ ਭਾਊ ਕਰਿ ਸੋ ਪਾਰ ਉਤਾਰਾ।
ਤੁਛ ਜੀਵ ਕਣ ਰੇਤ ਸਮ ਸਿਰ ਮੁਕੁਟ ਸਵਾਰਾ॥੪॥
ਪਹੁੰਚ ਨ ਸਾਕਹਿ ਕੋਇ ਤੁਧ ਹਰਿ ਅਗਮ ਅਪਾਰਾ।
ਸ਼ਰਣਿ ਦਾਸ ਸ੍ਰੀਚੰਦਰ ਪ੍ਰਭੁ ਅਪਨਾ ਕਰਿ ਤਾਰਾ॥੫॥੩੦੭॥

**ਹਰਿ ਹਰਿ ਨਾਮ ਧਿਆਈਐ ਹੋਈਐ ਪਰਵਾਨਾ।**
**ਅਪਨੇ ਜਨ ਕੀ ਰਾਖ ਹੈ ਹਰਿ ਪੁਰਸ਼ ਭਗਵਾਨਾ॥੧॥**

ਜਨ ਮਹਿ ਆਪਹਿ ਰਾਖਤਾ ਕਰ ਸ਼ਕਿਤ ਵਿਡਾਨਾ।
ਗੁਹਜ ਭੇਦ ਵਿਚ ਲੁਕ ਰਹਿਆ ਅਨਰੂਪ ਰੂਪਾਨਾ॥੨॥
ਰੰਗੇ ਰੰਗ ਸਮਬੰਧ ਹੈ ਰੰਗ ਰੰਗ ਪਛਾਨਾ।
ਰੂਪਵੰਤ ਕਊ ਰੂਪ ਹੀ ਕਰਿ ਸਕਤ ਸੁਭਾਨਾ॥੩॥
ਕਥਤੇ ਸੰਤ ਅਰੂਪ ਕਊ ਤਿਸ ਵੀਚਿ ਸਮਾਨਾ।
ਆਪੈ ਕਊ ਆਪਾ ਲਹਹਿ ਆਪੈ ਵਿਸਮਾਨਾ॥੪॥
ਅਕਥ ਕਥਾ ਪ੍ਰਭੁ ਕੇਰੀਆ ਕਹਿ ਸਾਧੁ ਸੁਜਾਨਾ।
ਜਪ ਜਪ ਗੋਵਿੰਦ ਸ੍ਰੀਚੰਦਰ ਸੁਖ ਕਸ਼ੇਮ ਲਹਾਨਾ॥੫॥੩੦੮॥

**ਆਇ ਮਿਲਿ ਸੰਤ ਪਿਆਰਿਓਂ ਹਰਿ ਕੀਰਤਨ ਗਾਵਹੁ।**
**ਮਨ ਨਿਰਮਲ ਪ੍ਰਭੁ ਨਾਮ ਜਪੁ ਗੁਰੁ ਪੁਰਸ਼ ਮਨਾਵਹੁ॥੧॥**
ਪ੍ਰੀਤਮ ਅਪਨਾ ਪਾਇ ਕੈ ਮਨ ਤਨ ਵਿਗਸਾਵਹੁ।
ਮਾਇਆ ਬੰਧਨ ਖੋਇ ਕਰ ਹਰਿ ਰੂਪ ਸਮਾਵਹੁ॥੨॥
ਸੰਤ ਜਨਾ ਕੀ ਰੇਣੁਕਾ ਲੇ ਮਸਤਕ ਲਾਵਹੁ।
ਹਉਮੈ ਮੇਰੀ ਪਰਿਹਰੈ ਆਤਮ ਦਰਸ਼ਾਵਹੁ॥੩॥
ਅਗਮ ਅਗੋਚਰ ਪਾਰਬ੍ਰਹਮ ਨਿਕਟੀ ਲਖ ਪਾਵਹੁ।
ਪੈਖੜ ਪੈਰੀ ਬਾਂਧਿਆ ਜਨ ਮੁਕਤ ਕਰਾਵਹੁ॥੪॥
ਪ੍ਰਭੁ ਕਿਰਪਾਲ ਕਿਰਪਾਨਿਧੇ ਸੰਗ ਸਾਧੁ ਧਿਆਵਹੁ।

ਰਾਮ ਰਾਮ ਸ੍ਰੀਚੰਦਰ ਕਰਿ ਹਰਿ ਰਾਮ ਮਿਲਾਵਹੁ॥੫॥੩੦੯॥

**ਜਿਓਂ ਜਾਨਹੁ ਤਿਓਂ ਰਾਖ ਲੇਹੁ ਹਰਿ ਅੰਤਰਯਾਮੀ।**
**ਹਮ ਤੇ ਕੁਛ ਨ ਹੋਇ ਹੈ ਉਰ ਮਹਿ ਬੜ ਖਾਮੀ॥੧॥**
ਤੁਮਰੀ ਸੇਵ ਨ ਜਾਨਊ ਮਨ ਕਪਟੀ ਕਾਮੀ।
ਲੋਭ ਲਾਗ ਅਨ ਸੇਵੀਐ ਖਟੀਐ ਪਹਿਨਾਮੀ॥੨॥
ਤੁਮਰੋ ਕਿਓ ਭੁਲਾਇ ਕੈ ਅਨ ਪੰਖਨ ਗਾਮੀ।
ਜਿਨਿ ਕੀਆ ਸੋ ਚੀਤ ਨਹਿ ਕੀਇ ਅਨੁਗਾਮੀ॥੩॥
ਸਾਧੁ ਸੰਗ ਰੰਗ ਤਿਆਗ ਕੈ ਗਇ ਸਾਕਤ ਠਾਮੀ।
ਨਾਮ ਤੁਮਾਰਾ ਨਹਿ ਲਿਆ ਪ੍ਰਤਿਪਾਲਕ ਸਵਾਮੀ॥੪॥
ਦੁਰਮਤਿ ਦੂਰਤ ਵਿਗੁਤਿਆ ਨਿਤਵਾਸਾ ਧਾਮੀ।
ਮਿਹਰ ਦ੍ਰਿਸ਼ਟ ਸ੍ਰੀਚੰਦਰ ਪਹਿ ਕਰਿ ਪਾਰਗਰਾਮੀ॥੫॥੩੧੦॥

**ਹਮ ਤੁਮਰੀ ਸ਼ਰਣਾਗਤਾ ਪ੍ਰਭੁ ਪੁਰਸ਼ ਪ੍ਰਵੀਨੈ।**
**ਏਕ ਓਟ ਤੁਮਰੀ ਗਹੀ ਜਨ ਦੀਨ ਮਲੀਨੈ॥੧॥**
ਤੁਮ ਸਭ ਗੁਣ ਭਰਪੂਰ ਹੈ ਹਮ ਅਵਗੁਣ ਪੀਨੇ।
ਪ੍ਰਤਿਪਾਲਕ ਹਰਿ ਰਾਇ ਤੁਮ ਹਮ ਯਾਚਕ ਦੀਨੇ॥੨॥
ਤੁਮ ਚਿਤਵਊ ਉਪਕਾਰ ਕਊ ਹਮ ਮੁਖ ਮੋੜੀਨੇ।
ਤੁਮਰਾ ਦਰ ਸਦਾ ਖੁਲਾ ਹੈ ਹਮ ਪਗ ਨ ਰਖੀਨੇ॥੩॥

ਹਮਰੀ ਓਰ ਤਵ ਦ੍ਰਿਸ਼ਟ ਹੈ ਹਮ ਨਾਹਿਨ ਚੀਨੇ।
ਤੂੰ ਚਾਹਤ ਨਿਤਪ੍ਰਤਿ ਹਮਹਿ ਹਮ ਭਾਵ ਵਿਹੀਨੇ॥੪॥
ਤੂੰ ਜਨ ਸਦਾ ਸੰਭਾਲਦਾ ਹਮ ਦੁਰਜਨ ਬੀਨੇ।
ਬਡ ਉਪਕਾਰੀ ਸ੍ਰੀਚੰਦਰ ਹਰਿ ਨਿਤ ਨਵੀਨੇ॥੫॥੩੧੧॥
**ਕੋ ਜਨ ਹਰਿ ਹਰਿ ਜਾਪਈ ਸੋ ਨੀਚ ਨ ਹੋਈ।**
**ਰਕਤ ਵਿੰਦੂ ਕਰਿ ਨਿਮਈ ਸਭ ਜੇਤਕ ਲੋਈ॥੧॥**
ਰਾਜਾ ਰੰਕ ਬਰਾਬਰੀ ਜਨਮਿਓ ਸਮ ਸੋਈ।
ਮਿਥਿਆ ਧਨ ਭਰਮ ਪਾਇਆ ਵਿਖਮਾ ਦ੍ਰਿਸ਼ਟੋਈ॥੨॥
ਕਰਤਾ ਸਭ ਕਾ ਨਾਇਕੋ ਜਿਨਿ ਜੋਤ ਸਮੋਈ।
ਇੰਦਰੀਆ ਮਨ ਦੇਵ ਨ ਸਕਲ ਸਮ ਏਕ ਧਰੋਈ॥੩॥
ਜਿਨ ਅਪਰੰਪਰ ਸੇਵਿਆ ਮਤਿ ਉਤਮ ਹੋਈ।
ਮਨ ਕੀ ਮੈਲ ਉਤਾਰ ਕੈ ਨਿਰਮਲ ਜਾਨੋਈ॥੪॥
ਸੇਈ ਉਤਮ ਜਗਤ ਮਹਿ ਹਰਿ ਹਰਿ ਮਨ ਪੋਈ।
ਸ੍ਰੀਚੰਦਰ ਤਿਸ ਚਰਣ ਧੂਲਿ ਪਰਸਤ ਮਲ ਧੋਈ॥੫॥੩੧੨॥
**ਦਿਵਸ ਚਾਰ ਜਗ ਖੇਲ ਹੈ ਬਹੁਰੋ ਤਜ ਜਾਣਾ।**
**ਇਹ ਥਲ ਕੋਊ ਨਹਿ ਰਹਾ ਕਿਆ ਰਾਜਾ ਰਾਣਾ॥੧॥**
ਕਰਮੀ ਦਰਗਹ ਸੁਖ ਹੈ ਕਰਮੀ ਦੁਖ ਪਾਣਾ।

ਮੰਦਾ ਮੂਲ ਨ ਕੀਜਿਐ ਹੋਇ ਹੈ ਪਛਤਾਣਾ॥੨॥
ਜੇਹਾ ਬੀਜੈ ਸੋ ਲੁਣੈ ਖੇਤੈਂ ਕਰਮਾਣਾ।
ਕਿੱਕਰ ਤੇ ਕੰਟਕ ਲਹਹਿ ਕਿਮ ਹੋਇ ਰਿਆਣਾ॥੩॥
ਦੁੱਖ ਦੀਏ ਦੁਖ ਪਾਈਅਹਿ ਸੁਖ ਸੂਖ ਸਮਾਣਾ।
ਰੁਤ ਆਈ ਹਰਿ ਨਾਮ ਕੀ ਨਹਿ ਸੋਇ ਅਨਾਣਾ॥੪॥
ਕਹੋ ਮੁਖਹੁ ਸ੍ਰੀ ਰਾਮ ਰਾਮ ਰਮ ਰਾਮ ਰਮਾਣਾ।
ਨਾਮ ਨਾਰਾਇਣ ਸ੍ਰੀਚੰਦਰ ਮਨ ਤਨ ਉਰ ਭਾਣਾ॥੫॥੩੧੩॥

**ਨਾਮ ਸਿਮਰਹੁ ਨਾਮਹਿ ਜਪੋ ਨਾਮੈਂ ਲਿਵ ਲਾਵਹੁ।**
**ਅਹਿ ਨਿਸਿ ਨਾਮ ਧਿਆਇਐ ਮਨ ਤਨ ਹਰਸ਼ਾਵਹੁ॥੧॥**
ਈਹਾਂ ਸਭ ਸੁਖ ਨਵਨਿਧਾਂ ਦਰਗਹ ਸੁਖ ਪਾਵਹੁ।
ਕਰਮ ਭੂਮਿ ਸਤ ਬੀਜ ਕੈ ਬੋਹਲ ਘਰ ਲਿਆਵਹੁ॥੨॥
ਖਾਵਹੁ ਖਰਚਹੁ ਅਨਿਕ ਵਿਧਿ ਭੁਗਤਹੁ ਭੁੰਚਾਵਹੁ।
ਕਰਜਾ ਮੂਲ ਨ ਸਿਰ ਚੜ੍ਹਹਿ ਮੁਕਤੇ ਦਿਸਿ ਆਵਹੁ॥੩॥
ਵਿਚਰਹੁ ਸੁਖ ਸੋਂ ਸੁਰਖਰੂ ਭੈ ਚੀਤ ਨ ਲਾਵਹੁ।
ਆਦਰ ਕਰਿਹੈ ਧਰਮ ਰਾਜ ਯਮ ਘੁਰਕ ਹਟਾਵਹੁ॥੪॥
ਦਿਨ ਦੂਣਾ ਨਿਸਿ ਚੌਗੁਣਾ ਮੁਖ ਤੇਜ ਲਖਾਵਹੁ।
ਸਮਤਾ ਨਾਹਿਨ ਸ੍ਰੀਚੰਦਰ ਉਪਮਾ ਕਿਮ ਗਾਵਹੁ॥੫॥੩੧੪॥

**ਥੋੜੇ ਜਲ ਕੀ ਮਾਛੁਲੀ ਕਿਆ ਮਾਣ ਕਰੇਈ।**
**ਝੀਵਰ ਪਾਇ ਜਾਲ ਕੋ ਪਕੜੇਗਾ ਬੇਈ॥੧॥**
ਨਇਨ ਸੁਲੋਨੀ ਸੁੰਦਰੀ ਰੁਦਨਾਵੇਂ ਤੇਈ।
ਕੋਊਨਾ ਸੁਨੈ ਪੁਕਾਰ ਇਸ ਹਿਤਵੰਤ ਨ ਕੇਈ॥੨॥
ਭਕਸ਼ਣ ਹਿਤ ਜੋ ਮਾਂਸ ਚਹਿ ਬੇਦਰਦੇ ਸੇਈ।
ਵਸ ਪਈ ਅਸ ਜਾਲਮਾ ਤਨ ਚਾਮ ਚਟੇਈ॥੩॥
ਪੱਥਰ ਕਿਵੇ ਪਸੀਜਈ ਉਰ ਅਗਨਿ ਮਚੇਈ।
ਔਘਟ ਰੁਧੀ ਏਕਲ ਭਾਗੈ ਸੰਗ ਜੇਈ॥੪॥
ਜੇ ਸਾਗਰ ਹਰਿ ਪਾਵਤੀ ਕੇਲਤਿ ਗੁਰਬੇਈ।
ਵਿਨ ਨਾਮੈ ਸ੍ਰੀਚੰਦਰ ਕਊ ਮਨ ਨਾਹਿ ਚੁਭੇਈ॥੫॥੩੧੫॥
**ਫੂਲ ਫੂਲ ਕਿਓਂ ਵਿਗਸਿਆ ਅਭ ਹੀ ਕੁਮਲਾਣਾ।**
**ਪਾਣੀ ਹੀ ਤਵ ਨਾਸ਼ ਹੈ ਜਾ ਮਹਿ ਲਹਿਰਾਣਾ॥੧॥**
ਕਾਲਖ ਅੰਤਰ ਵੇਧਿਆ ਅੰਧਿਆਰ ਰਮਾਣਾ।
ਪਵਨ ਵੇਗ ਤੇ ਝੜ ਗਇ ਪਰ ਭਇ ਪੁਰਾਣਾ॥੨॥
ਕਾਲੀ ਹੋਈ ਦੇਹੁਰੀ ਮਿਤ ਨਾਹਿ ਸਿੰਨਾਣਾ।
ਸੱਜਨ ਹੀ ਦੁਰਜਨ ਭਇ ਕਿਆ ਅਪਰ ਕਹਾਣਾ॥੩॥
ਸਰ ਭਰਿਆ ਜਸ ਸੁਭਰ ਸਿਓਂ ਤੂੰ ਖਰਾ ਰਿਆਣਾ।

ਅਚਰਜਮਾਨੀ ਤੂੰ ਥਿਰਾ ਦਿਨ ਚਲਣ ਜਾਣਾ॥੪॥
ਕਾਲੇ ਰੰਗ ਤਿਆਗ ਗਇ ਕਰਿ ਕਾਲਾ ਬਾਣਾ।
ਸ੍ਰੀਚੰਦਰ ਭਜ ਸਾਧੁ ਸੰਗ ਹਰਿ ਨਾਮ ਸੁਜਾਣਾ॥੫॥੩੧੬॥

**ਗੁਰਮੁਖ ਜਪੁ ਪ੍ਰਭੁ ਨਾਮ ਕਊ ਉਰ ਹਊਮੈ ਖੋਈ।**
**ਤ੍ਰਿਸ਼ਣਾ ਅਗਨਿ ਨਿਵਾਰੀਆ ਨਿਰਮਲ ਮਤ ਹੋਈ॥੧॥**
ਕਾਇਆ ਝੂਠੀ ਵਿਨਸਨੀ ਤਜਿ ਦੂਰ ਖਲੋਈ।
ਪਾਪ ਵਿਕਾਰ ਕਮਾਈਐ ਜੇ ਥਿਰਿਐ ਲੋਈ॥੨॥
ਰਾਮ ਨਾਮ ਜਪ ਦਿਨਸ ਰਾਤ ਸਗਲੀ ਮਲ ਧੋਈ।
ਹਰਿ ਪ੍ਰਭੁ ਸੱਜਨ ਸਭਸ ਦਾ ਦੂਜਾ ਨਹਿ ਕੋਈ॥੩॥
ਜਿਨ ਇਹ ਜਗਤ ਉਪਾਇਆ ਤਿਸ ਮਾਹਿ ਸਮੋਈ।
ਸਾਧੁ ਸੰਗ ਨਿਤ ਰਾਮ ਰਮਿ ਸੇਤੇ ਅਵਲੋਈ॥੪॥
ਲਿਵ ਲਾਗੀ ਗੋਵਿੰਦ ਸਿਓਂ ਗੁਣ ਹਾਰ ਪਰੋਈ।
ਹਰਿ ਗੋਪਾਲ ਸ੍ਰੀਚੰਦਰ ਜਪੁ ਹਰਿ ਦਰਗਹ ਢੋਈ॥੫॥੩੧੭॥

**ਜਨ ਕੀ ਟੇਕ ਹਰਿ ਨਾਮ ਹੈ ਜਿਸ ਜੇਡ ਨ ਆਨਾ।**
**ਨਾਮ ਪ੍ਰਤਾਪ ਜਨ ਵਿਚਰਤੇ ਸਾਤਹੁ ਅਸਮਾਨਾ॥੧॥**
ਮੁਖ ਤੇ ਬੋਲਿਆ ਸਫਲ ਹੋਏ ਹਰਿ ਹਰਿ ਰਸ ਸਾਨਾ।
ਹਰਿ ਹਰਿ ਲਿਖਤੀ ਕਲਮ ਧਨ ਕਾਗਦ ਪਰਵਾਨਾ॥੨॥

ਧਨ ਮਸੀ ਜਿਤ ਲਿਖਿਆ ਪ੍ਰਭੁ ਨਾਮ ਸੁਜਾਨਾ।
ਅਕਥ ਕਥਾ ਹਰਿ ਰਾਮ ਨਾਮ ਯੁਗ ਯੁਗ ਕਿਆ ਗਾਨਾ॥੩॥
ਜਿਤ ਸੁਣੀਐ ਮਨ ਰਹਸੀਐ ਗੁਣ ਆਨੰਦ ਨਿਧਾਨਾ।
ਧੰਨ ਧੰਨ ਜਨ ਜੱਗ ਆਇਆ ਦੈ ਚਲਹਿ ਨਿਸ਼ਾਨਾ॥੪॥
ਰਾਮ ਰਾਮ ਹਰਿ ਰਾਮ ਰਾਮ ਸੁਖ ਨਿਧਿ ਭਗਵਾਨਾ।
ਰਸਨਾ ਰਟਤੀ ਸ੍ਰੀਚੰਦਰ ਅਲਹ ਰਹਮਾਨਾ॥੫॥੩੧੮॥

**ਪ੍ਰਭੁ ਪ੍ਰਤਿਪਾਲਕ ਸਭਸ ਦਾ ਸਭ ਦਾ ਹਰਿ ਸਾਈਂ।**
**ਜਿੱਥੈ ਜਾਈਐ ਜਗਤ ਮਹਿ ਵਿਆਪਕ ਤਿਸ ਥਾਈਂ॥੧॥**
ਗੁਰੁ ਪੂਰੇ ਤੇ ਪਾਈਐ ਹਰਿ ਨਾਮ ਸਖਾਈ।
ਹਉਮੈਂ ਬੰਧ ਛੁਡਾਇ ਕੈ ਹਰਿ ਹਰਿ ਲਿਵ ਲਾਈ॥੨॥
ਰਿਧਿ ਸਿਧਿ ਨਵ ਨਿਧਿ ਸਭ ਚੌਗਿਰਦੇ ਛਾਈ।
ਹਰਿ ਜਨ ਹਰਿ ਹਰਿ ਧਿਆਇੰਦਾ ਹਰਿ ਤਿਸਹਿ ਧਿਆਈ॥੩॥
ਮਾਤਾ ਬਾਲਕ ਪਾਲਤੀ ਬਾਲਕ ਭੀ ਮਾਈ।
ਓਤ ਪੋਤ ਹਰਿ ਰਵ ਰਹਿਆ ਹਰਿਜਲ ਹਰਿ ਭਾਈ॥੪॥
ਅਨਰੂਪਾ ਰੂਪੀ ਭਇਆ ਹਿਤ ਆਪ ਜਨਾਈ।
ਸ੍ਰੀਚੰਦਰ ਸੰਤ ਚਰਣ ਸੇਵ ਕਰਿ ਮੁਕਤ ਲਹਾਈ॥੫॥੩੧੯॥

**ਨਾਮ ਜਪਤ ਗੋਵਿੰਦ ਕਾ ਨਹਿ ਵਿਆਪਤ ਪੀਰਾ।**

**ਮਨ ਤਨ ਅੰਤਰ ਸ਼ਾਂਤ ਹੋਏ ਲਹਿ ਤ੍ਰਿਵਿਧ ਸਮੀਰਾ॥੧॥**
ਰਾਮ ਨਾਮ ਰਸ ਵੇਧਿਆ ਨਹਿ ਡੋਲਤ ਧੀਰਾ।
ਗਇਆ ਵਿਰੋਧ ਵਿਵਾਦ ਸਭ ਲਖ ਸਕੇ ਸੁ ਬੀਰਾ॥੨॥
ਸ਼ਬਦ ਮੇਲ ਸੁਖ ਉਪਜੈ ਅਨਹਿਲ ਸ਼ਰੀਰਾ।
ਉਲਟਿ ਕਮਲ ਪ੍ਰਕਾਸ਼ਿਆ ਭੰਵਰਾ ਰਸ ਲੀਰਾ॥੩॥
ਵਾਜੇ ਵਜੇ ਚਹੁੰਯੁਗੀਂ ਹਰਿ ਭੇਟਿਆ ਤੀਰਾ।
ਸੰਤ ਸਹਾਈ ਨਾਮ ਕੇ ਤੁਮ ਦੀਨਸਿ ਚੀਰਾ॥੪॥
ਅਨਹਦ ਧੁਨਿ ਪ੍ਰਗਟਾਇਆ ਪ੍ਰਭੁ ਗਹਿਰ ਗੰਭੀਰਾ।
ਸ੍ਰੀਚੰਦਰ ਮਨ ਮਗਨ ਭਇਆ ਲਗ ਬਾਲਕ ਖੀਰਾ॥੫॥੩੨੦॥
**ਕਿਆ ਗੁਣ ਤੇਰੇ ਸਮਹਲਾ ਮੇਰੇ ਹਰਿ ਪਿਆਰੇ।**
**ਬਾਂਹ ਪਕੜ ਕਰ ਕਾੜ੍ਹ ਲੀਏ ਬੂਡਤ ਭਵਨਾਰੇ॥੧॥**
ਨਿਜ ਚਰਣੀ ਲਾ ਰਾਖਿਅਨ ਸਭ ਪਾਪ ਵਿਦਾਰੇ।
ਅਗਨਿ ਵਿਨਾਸੀ ਕਾਮ ਕਰੋਧ ਮੀਂਹ ਮਇਆ ਸੁ ਧਾਰੇ॥੨॥
ਅਵਗੁਣ ਨਹਿ ਚਿਤਾਰਿਅਨ ਅਪਨੇ ਕਰ ਪਾਰੇ।
ਏਤੀ ਪਾਈ ਤੁਝਹਿ ਤੇ ਅਨ ਨਾਹਿ ਸੰਸਾਰੇ॥੩॥
ਅਵਿਚਲ ਰਾਜ ਦਿਵਾਇਆ ਦੂਤ ਦੁਸ਼ਟ ਸੰਹਾਰੇ।
ਸੁਰ ਨਰ ਅਸੁਰ ਸੁ ਪਾਪ ਕੀ ਕਰਤੇ ਕਰਬਾਰੇ॥੪॥

ਕਾਲੀ ਨਿਸ਼ਾ ਵਿਨਾਸ਼ ਭਈ ਲੋਈ ਭੁਨਸਾਰੇ।
ਰਾਮ ਰਾਮ ਸ੍ਰੀਚੰਦਰ ਭਣਿ ਨਿਰਗੁਣ ਨਿਸਤਾਰੇ॥੫॥੩੨੧॥

**ਮੇਰੇ ਪ੍ਰਭੁ ਅਵਿਨਾਸ਼ੀਆ ਮੈਂ ਤੇਰਾ ਚੇਰਾ।**
**ਛਿਨ ਪਲ ਮਨਹੁ ਨ ਵਿਸਰਹਿ ਹਰਿ ਪ੍ਰੀਤਮ ਮੇਰਾ॥੧॥**

ਪਾਪ ਵਿਕਾਰ ਭਗਾਇ ਕਰ ਕੀਨੇ ਨਿਜ ਜੇਰਾ।
ਚਰਣ ਕਮਲ ਸ੍ਰੀ ਰਮਾ ਰਾਇ ਨਿਜ ਦਾਸ ਬਸੇਰਾ॥੨॥
ਸਿਰ ਸ਼ਾਹਾਂ ਪਾਤਿਸ਼ਾਹ ਤੂੰ ਠਾਕੁਰ ਸੁ ਬਡੇਰਾ।
ਜੋ ਜਨ ਤੁਝਹਿ ਨਿਵਾਜਿਆ ਤਿਸ ਊਰਧ ਡੇਰਾ॥੩॥
ਧਵਜ ਊਂਚੀ ਗੋਵਿੰਦ ਕੀ ਤਿਹੁੰ ਲੋਕਨ ਹੇਰਾ।
ਸ਼ਰਣਾਗਤ ਪ੍ਰਤਿਪਾਲਤਾ ਦੈ ਚਰਣਨ ਨੇਰਾ॥੪॥
ਨਾਰਾਇਣ ਸ੍ਰੀ ਰਾਮ ਰਾਮ ਕਹਿਐ ਲੱਖ ਵੇਰਾ।
ਸੰਤ ਸ਼ਰਣ ਸ੍ਰੀਚੰਦਰ ਗਹਿ ਹਰਿ ਰੰਗ ਰਗੇਰਾ॥੫॥੩੨੨॥

**ਜਪੁ ਜਪ ਨਾਮ ਨਾਰਾਇਣੈ ਉਤਮ ਪਦ ਪਾਇਓ।**
**ਮਾਤ ਪਿਤਾ ਨਹਿ ਸੰਗ ਜਿਹ ਧਰੁਵ ਅਚਲ ਥਿਰਾਇਓ॥੧॥**

ਪ੍ਰਹਲਾਦਹਿ ਕੇ ਬਧ ਨਿਮਿਤ ਥੰਭਾ ਤਪਤਾਇਓ।
ਤਾਤਹਿ ਕੋ ਸੰਹਾਰ ਕਿਮ ਵਰ ਕਾਮ ਨ ਆਇਓ॥੨॥
ਜਨ ਹਿਤ ਕੌਤੁਕ ਅਦਭੁਤਨ ਜਗ ਕਊ ਦਿਖਰਾਇਓ।

ਤਪਤ ਕੜਾਹੇ ਨਹਾਇ ਕਰ ਸੁੰਧਵਾ ਹਰਸ਼ਾਇਓ॥੩॥
ਧਵਜ ਮਯੂਰ ਕੋ ਪ੍ਰਗਟ ਹੋਏ ਹਰਿ ਰੂਪ ਲਖਾਇਓ।
ਰਕਸ਼ਾ ਕਰ ਚੰਦਰਹਾਸ ਪੈ ਬੁਧਿ ਧ੍ਰਿਸ਼ਟ ਲਜਾਇਓ॥੪॥
ਕਰ ਵਿਪਰ ਸੁਦਾਮੈ ਸੰਪਦੈ ਹਰਿ ਸਕੁਚ ਪਠਾਇਓ।
ਭਨ ਹਰਿ ਨਾਮਹਿ ਸ੍ਰੀਚੰਦਰ ਸਭ ਵਿਧਿ ਸਰਸਾਇਓ॥੫॥੩੨੩॥

**ਰਾਮ ਨਾਮ ਪ੍ਰਤਾਪ ਸੇ ਚਿਰਜੀਵੀ ਹੋਇ।**
**ਗੁਣ ਗਾਵਤ ਗੋਵਿੰਦ ਕੇ ਨਾਰਦ ਨਹਿ ਮੋਇ॥੧॥**

ਆਤਮ ਰਾਮ ਪ੍ਰਕਾਸ਼ਿਆ ਸਨਕਾਦਿ ਆਨੰਦੇ।
ਵਾਲਮੀਕਿ ਗੁਣ ਗਾਇ ਕੈ ਆਨੰਦ ਸੁਛੰਦੇ॥੨॥
ਵਿਆਸ ਪਰਾਸ਼ਰ ਜੈਮੁਨਿ ਹਰਿ ਰਾਮ ਧਿਆਇਆ।
ਗਿਆਨ ਪਦਾਰਥ ਪਾਇ ਕੈ ਫਿਰ ਯੋਨੀ ਨ ਧਾਇਆ॥੩॥
ਬਲਿ ਰਾਜਾ ਕੇ ਦਵਾਰ ਸਿਥਤ ਹਰਿ ਕੁਟੀਆ ਸਾਜੀ।
ਜਿਨ ਹਰਿ ਨਾਮ ਆਰਾਧਿਆ ਜਗ ਜੀਤੀ ਬਾਜੀ॥੪॥
ਚਾਰ ਪਦਾਰਥ ਪਾਇਐ ਪ੍ਰਭੁ ਨਾਮ ਆਰਾਧੈ।
ਜਨਮ ਜੀਤ ਲੈ ਸ੍ਰੀਚੰਦਰ ਮਿਲਿ ਸੰਗਤਿ ਸਾਧੈ॥੫॥੩੨੪॥

**ਜਿਨਿ ਰਸ ਹਰਿ ਹਰਿ ਨਾਮ ਕਾ ਖੀਵੇ ਸਦ ਭਾਈ।**
**ਸਤਿਗੁਰੁ ਪੂਰਾ ਪਾਇਆ ਹਰਿ ਨਾਮ ਸਮਾਈ॥੧॥**

ਇਕ ਰਸ ਅਹਿਨਿਸ ਸੇਵੀਐ ਪ੍ਰਭੁ ਰਾਮ ਸਹਾਈ।
ਅੰਤਰ ਕੀ ਮਲ ਉਤਰਹਿ ਚਮਕੇ ਹਰਿ ਰਾਈ॥੨॥
ਸਾਤ ਆਕਾਸ਼ ਪਾਤਾਲ ਕੀ ਹਰਿ ਸੋਝੀ ਪਾਈ।
ਅਗਮਇ ਗਤਿ ਹਰਿ ਨਾਮ ਕੀ ਵਿਸਮਇ ਵਿਸਮਾਈ॥੩॥
ਥੋੜਾ ਉਧਮ ਜੀਵ ਕਾ ਹਰਿ ਪ੍ਰਗਟੈ ਆਈ।
ਜਲ ਥਲ ਮਹਿਅਲ ਪੂਰਿਆ ਹਰਿ ਅਗਮ ਗੁਸਾਈ॥੪॥
ਸੰਤ ਜਨਾ ਕੀ ਟੇਕ ਗਹਿ ਪ੍ਰਭੁ ਨਾਮ ਧਿਆਈ।
ਸ੍ਰੀਚੰਦਰ ਹਰਿ ਆਇ ਕੈ ਸਭ ਪੀਰ ਮਿਟਾਈ॥੫॥੩੨੫॥

**ਜਪ ਤਪ ਨਾਮ ਗੋਵਿੰਦ ਕਾ ਅੰਤਰ ਸੁਖ ਸਾਰ।**
**ਮਨ ਤਨ ਹਲਕਾ ਹੋਇਆ ਸਭ ਲਾਥਾ ਭਾਰ॥੧॥**
ਤਪਤ ਬੁਝਾਨੀ ਅੰਤਰੀ ਹਰਿ ਵਰਸਿਆ ਬਾਰਿ।
ਮੋਹਨ ਰੂਪ ਦਿਖਾਇਆ ਕਿਰਣੋਂ ਭੁਨਸਾਰ॥੨॥
ਉਰ ਮਹਿ ਪ੍ਰਗਟ ਪ੍ਰਤਾਪ ਭਇਆ ਗਇਆ ਤਮ ਅੰਧਿਆਰ।
ਨਵਨਿਧਿ ਪਾਈ ਨਾਮ ਟੇਕ ਡੋਲਤ ਨਹਿ ਚਾਰ॥੩॥
ਸਹਜ ਸੂਖ ਮਨ ਲੀਨ ਹੋਏ ਭਇਆ ਠੰਡਾ ਠਾਰ।
ਆਪਾ ਆਪ ਮਿਲਾਇਆ ਆਤਮ ਉਜਿਆਰਾ॥੪॥
ਛੂਟੋਂ ਮਾਇਆ ਜਾਲ ਤੇ ਗੋਵਿੰਦ ਨਿਹਾਰਾ।

ਸ੍ਰੀਚੰਦਰ ਨਿਰਮਲ ਭਇਆ ਮਨ ਸੰਤ ਸੰਗਾਰ॥੫॥੩੨੬॥
**ਹਰਿ ਗੁਣ ਗਾਵਤ ਸੰਤ ਸੰਗ ਕਲਿਮਲ ਸਭ ਨਾਠੇ।**
**ਸਹਿਜ ਸੁਹੇਲੇ ਸਦ ਸੁਖੀ ਹਰਿ ਹਰਿ ਧਨ ਗਾਠੇ॥੧॥**
ਰਾਮ ਨਾਮ ਜਪ ਦਿਨਸ ਰਾਤ ਗੁਰੁਮੁਖ ਮਨ ਸਾਠੇ।
ਖੁੱਲਾ ਚਿਤ ਮੈਦਾਨ ਭਇਆ ਟੂਟੀ ਅਰਿ ਹਾਠੇ॥੨॥
ਉਂਚੀ ਵ੍ਰਿਧਿ ਵਿਕਾਸਈ ਭੇਦ ਭਰਸਹਿ ਢਾਠੇ।
ਭਾਵ ਭਗਤਿ ਉਰ ਬੇਧਿਆ ਕਾਮਾਦਿਕ ਮਾਠੇ॥੩॥
ਤਿਹੁ ਕਾਲਨ ਕੀ ਸੂਝ ਭਈ ਰਾਜੇ ਕਿਆ ਮਾਠੇ।
ਸੰਤਨ ਤੁਲ ਨ ਪੂਜਨੀ ਰਸ ਰਾਮ ਸੁਰਾਠੇ॥੪॥
ਹਰਿ ਭਗਤਿ ਸੇ ਹੀਨ ਨਰ ਜਨੁ ਸੂਕੇ ਕਾਠੇ।
ਸ੍ਰੀਚੰਦਰ ਰਤ ਰਾਮ ਰੰਗ ਸੰਤਨ ਕੀ ਚਾਠੇ॥੫॥੩੨੭॥
**ਸ਼ਾਹਾਂ ਪਾਤਿਸ਼ਾਹਾਂ ਸਿਰੇ ਹਰਿਜਨ ਸਨਮਾਨੀ।**
**ਕੁਲਵੰਤਾ ਚਤੁਰਾ ਪੰਡਿਤ ਨਹਿ ਤੁਲ ਸੁ ਗਿਆਨੀ॥੧॥**
ਛਤਰਪਤਿ ਸੂਰਾ ਵਡੋ ਜੰਗੀ ਅਭਿਮਾਨੀ।
ਵੇਤਾ ਸਟ ਸ਼ਾਸਤਰਨ ਕਊ ਚਹੁੰ ਭੇਦ ਵਿਖਿਆਨੀ॥੨॥
ਅੰਗ ਪ੍ਰਤਿਅੰਗ ਨ ਸੋਧ ਕਰ ਮੁਖ ਭਨਤੋ ਵਾਨੀ।
ਪ੍ਰਤਿਸਠਾਮਾਨ ਸੰਸਾਰ ਮਹਿ ਊਂਚੋ ਅਸਥਾਨੀ॥੩॥

ਸ਼ੁਭਾਚਾਰਵੰਤਾ ਸੁਜਨ ਰੂਪਵੰਤਾ ਪ੍ਰਾਣੀ।
ਸਭ ਜਾਨ ਮਧੇ ਪੂਜਿਅਤ ਗੁਣਵਾਨ ਪ੍ਰਧਾਨੀ॥੪॥
ਧਨਵੰਤਾ ਜਨ ਜਾਨਈ ਯਾਚਕ ਗਣ ਦਾਨੀ।
ਸੰਤ ਬਰਾਬਰ ਸ੍ਰੀਚੰਦਰ ਨਹਿ ਪਹੁੰਚਤ ਸਾਨੀ॥੫॥੩੨੮॥
**ਗੁਰੁਮੁਖ ਮਨ ਸਮਝਾਈਐ ਹਰਿ ਹਰਿ ਲਿਵ ਲਾਈ।**
**ਸਦਾ ਸਹਾਈ ਜੀਅ ਕਾ ਹਰਿ ਪੁਰਸ਼ ਸੁਭਾਈ॥੧॥**
ਕਰਤਾ ਕੈ ਹਥ ਸਰਵ ਕਿਛ ਜੋ ਚਹਹਿ ਕਰਾਈ।
ਜੈ ਭਾਵੈ ਤੈ ਮਾਨ ਦੈ ਭਾਵੈ ਤਾਂ ਰੁਲਾਈ॥੨॥
ਹੁਕਮੈ ਤਖਤ ਵੈਠਾਇੰਦਾ ਹੁਕਮੈ ਭਿਖ ਧਾਈ।
ਹੁਕਮੈ ਥਲ ਸਿਰ ਬਰ ਕਰੈ ਸਰ ਦੇਇ ਸੁਖਾਈ॥੩॥
ਹੁਕਮੈ ਜਗ ਮਹਿ ਉਸਤਤੀ ਹੁਕਮੈ ਨਿੰਦਾਈ।
ਹੁਕਮੈ ਰਾਜ ਖਵਾਇ ਹੈ ਹੁਕਮੈ ਭੂਖਾਈ॥੪॥
ਹੁਕਮ ਨ ਬੂਝੇ ਵਪੁਰੇ ਭੂਲੀ ਲੋਕਾਈ।
ਹੁਕਮ ਪਛਾਨੇ ਸ੍ਰੀਚੰਦਰ ਸਦ ਜਪੈ ਗੁਸਾਈ॥੫॥੩੨੯॥
**ਬਹੁ ਕਲਪਨ ਪਛਤਾਈਐ ਉਰ ਅਧਿਕ ਵਿਸਾਦਾ।**
**ਕਬਹੂੰ ਸਿਥਤਿ ਨ ਪਾਈਐ ਮੋਹੈ ਪ੍ਰਮਾਦਾ॥੧॥**
ਅਨਿਕ ਤਰੰਗੀ ਭਰਮ ਪਚਿ ਨਹਿ ਮਿਟਤ ਵਿਵਾਦਾ।

ਕਬਹੂੰ ਨਰ ਹੋਏ ਊਰਧੀ ਕਬਹੂੰ ਚਰ ਮਾਦਾ॥੨॥
ਕਬਹੂੰ ਪਸ਼ੂ ਪਕਸ਼ੀ ਭਇਆ ਕਬਹੂੰ ਉਨਮਾਦਾ॥੩॥
ਕਬਹੂੰ ਪਰਵਤ ਖੋਦਿਆ ਕਬਹੂੰ ਨਰ ਜਾਦਾ।
ਕਬਹੂੰ ਰੇਸ਼ਮ ਪਟ ਧਰੇ ਕਬਹੂੰ ਰੋਮਾਦਾ॥੪॥
ਰਾਮ ਨਾਮ ਵਿਨ ਭਰਮ ਭੁਲਾ ਥਿਤਿ ਨਹੀਂ ਇਰਾਦਾ।
ਸ੍ਰੀਚੰਦਰ ਦ੍ਰਿੜ੍ਹ ਕਰ ਗਹਹੁ ਹਰਿ ਹਰਿ ਰਸ ਸਵਾਦਾ॥੫॥੩੩੦॥

**ਸੁੰਦਰਿ ਨਾਰੀ ਭੋਗ ਰਸ ਲਪਟੈ ਲਪਟਾਈ।**
**ਧਨ ਸੰਚਹਿ ਲਗ ਤ੍ਰਿਸ਼ਣ ਮਹਿ ਧਰਿ ਲਿਓ ਦਬਾਈ॥੧॥**
ਨਟਿ ਨਾਟਕ ਅਖਾੜਿਆ ਕੌਤੁਕ ਸਰਸਾਈ।
ਭੂਮੀ ਖਰੀਦੀ ਅਧਿਕ ਹੀ ਹੱਦਾ ਵਰਧਾਈ॥੨॥
ਵਾਪਾਰੀ ਹੋਇ ਵਿਚਰਿਆ ਪਰਦੇਸ ਕਮਾਈ।
ਧੀਆਂ ਪੂਤ ਸੰਯੋਗ ਵਸਿ ਅਤਿ ਲਾਡ ਲਡਾਈ॥੩॥
ਹੀਰੇ ਲਾਲ ਜਵਾਹਰੀ ਘਰ ਕਮੀ ਨ ਕਾਈ।
ਦੁਰਜਨ ਜੀਤਿਓ ਡੰਕਦੈ ਸਿਰ ਛਤਰ ਢੁਕਾਈ॥੪॥
ਰਾਮ ਨਾਮ ਵਿਨ ਸੁਖ ਕਹਾਂ ਸਭ ਖੋਜ ਲੁਗਾਈ।
ਜਪ ਨਾਰਾਇਣ ਸ੍ਰੀਚੰਦਰ ਮਨ ਸ਼ਾਂਤ ਸਮਾਈ॥੫॥੩੩੧॥

**ਰਾਮ ਨਾਮ ਵਿਨ ਥਿਰ ਨਹੀ ਕੋਊ ਭਵ ਮਾਹੀਂ।**

**ਦਿਨਸ ਲੀਨ ਹੋਏ ਰੈਣ ਮਹਿ ਰੈਣੀ ਦਿਨ ਮਾਹੀਂ॥੧॥**
ਉਦਕ ਰਖੈ ਮਹਿ ਜੀਵ ਜੰਤੁ ਬਹੁ ਕੇਲ ਕਰਾਹੀ।
ਆਵਤ ਹੀ ਅਕਰਖ ਕੈ ਸਭ ਸੁੰਨ ਸਮਾਹੀ॥੨॥
ਯੁਗ ਛਤੀਹ ਅੰਧਕਾਰ ਹੈ ਪ੍ਰਲਿਐ ਵਿਦਤਾਹੀ।
ਬਹੁਰੋ ਭਵ ਉਪਰਾਜਿਆ ਧਾਰ ਪਰਵਾਹੀ॥੩॥
ਕਈ ਕੋਟਿ ਬ੍ਰਹਮਾ ਭਇ ਵਿਸ਼ਨੁ ਕੋਟਾਹੀ।
ਅੰਤ ਰੁਦਰਨ ਆਇਓ ਲਖਿ ਉਪਜ ਵਿਨਾਹੀ॥੪॥
ਥਿਰ ਨਾਰਾਇਣ ਕੇਵਲਾ ਮਰ ਜਨਮਤ ਨਾਹੀ।
ਸੰਤਨ ਕੇ ਪ੍ਰਸਾਦਿ ਸੇ ਸ੍ਰੀਚੰਦਰ ਲਖਾਹੀ॥੫॥੩੩੨॥
**ਸੱਚਾ ਨਾਮ ਧਿਆਈਐ ਮਿਲਿ ਸੰਤਨ ਸੰਗਾ।**
**ਪਾਪ ਕਸਮਲ ਉਤਰਹਿ ਜਲ ਪਰਸਤ ਗੰਗਾ॥੧॥**
ਸੱਤ ਸੰਤੋਸ਼ ਕਮਾਇਐ ਚੋਖਾ ਰੰਗ ਰੰਗਾ।
ਗੁਰੁਮੁਖ ਸੇਤੀ ਸੰਗ ਕਰ ਹਰਿ ਸਿਮਰਨ ਢੰਗਾ॥੨॥
ਤ੍ਰਿਸ਼ਣਾ ਮੇਟਿ ਸਮਾਈਐ ਹਊਮੈਂ ਕਰਿ ਭੰਗਾ।
ਦੂਜੀ ਦੁਵਿਧਾ ਪਰਿਹਰੈ ਮਨ ਨਿਰਮਲ ਚੰਗਾ॥੩॥
ਮਨਮੁਖ ਭੁਖ ਵਿਆਪਈ ਥਿਰ ਹੋਤ ਨ ਅੰਗਾ।
ਕਹੂੰ ਨ ਤੜਿਤਾ ਕਰ ਗਹੀ ਮਾਇਆ ਸਰਬੰਗਾ॥੪॥

ਮਿਰਗ ਜਿਓਂ ਧਾਵਤਾ ਕੱਲਰੈ ਤਨ ਨਾਸਤ ਨੰਗਾ।
ਰਾਮ ਨਾਮ ਤਜ ਸ੍ਰੀਚੰਦਰ ਦੁਖ ਦੂਖਨ ਰੰਗਾ॥੫॥੩੩੩॥
**ਹਰਿ ਸਿਮਰਤ ਮਨ ਤਨ ਸੁਖੀ ਉਰ ਅੰਤਰ ਸ਼ਾਂਤਾ।**
**ਦੁਖ ਵਿਨਾਸਹਿ ਸਕਲ ਹੀ ਨਾਸਤ ਭਰਮ ਭਰਾਂਤਾ॥੧॥**
ਤਮ ਮਹਿ ਕਿਰਣ ਪ੍ਰਕਾਸ਼ ਭਈ ਤੜਿਤਾ ਕੀ ਕਾਂਤਾ।
ਗਗਨ ਮੰਡਲ ਧੁਨ ਪਾਈਐ ਰੰਗ ਰਾਗ ਅਭਾਂਤਾ॥੨॥
ਸਾਤ ਆਕਾਸ਼ੀ ਵੇਧ ਕੈ ਚੰਦ੍ਰ ਚਢਿਓ ਸੁਭਾਂਤਾ।
ਸਪਤ ਰੰਗ ਪਾਤਿਸ਼ਾਹ ਕੇ ਚਮਕਤ ਦੁਤੀ ਸ਼ਾਂਤਾ॥੩॥
ਪਵਨ ਵੇਗ ਰਥ ਘੂਮਈ ਸਤ ਛਤਰ ਸੁਹਾਤਾ।
ਮਾਰਿਓ ਅਹੰਕਰਣ ਸੂਰਮਾ ਦਿਅ ਡੰਕ ਪ੍ਰਖਿਆਤਾ॥੪॥
ਵਿਨ ਜਾਨੇ ਜਾਨਿਓ ਸਕਲ ਤਿਹੁ ਲੋਕਨ ਬਾਤਾਂ।
ਪਾਰਬ੍ਰਹਮ ਭਜ ਸ੍ਰੀਚੰਦਰ ਪਦ ਸਹਿਜ ਸਮਾਤਾ॥੫॥੩੩੪॥
**ਹਮ ਬਾਲਕ ਗੋਵਿੰਦ ਕੇ ਪ੍ਰਭੁ ਪਾਲਨਹਾਰਾ।**
**ਸਵਾਸ ਸਵਾਸ ਸੰਭਾਲਦਾ ਸੱਚ ਖਸਮ ਹਮਾਰਾ॥੧॥**
ਸਰਪ ਅਗਨਿ ਤੇ ਰਾਖ ਕਰ ਨਿਤ ਕਰਦਾ ਸਾਰਾ।
ਕਾਕਿਨੀ ਸਾਕਿਨੀ ਡਾਕਿਨੀ ਕਰਿ ਦੂਰ ਨਿਵਾਰਾ॥੨॥
ਪੇਖ ਨ ਸਾਕਤ ਕਸੁਧਾ ਵੰਤ ਦੈ ਰੁਚਿਰ ਅਹਾਰਾ।

ਸਗਲੀ ਸ੍ਰਿਸ਼ਟ ਸੇਵਕ ਕਰੀ ਛਿਨ ਛਿਨ ਕਰਿ ਪਿਆਰਾ॥੩॥
ਖੇਲਹਿ ਵਿਗਸਹਿ ਆਨੰਦ ਸਿਓਂ ਸਵ ਧਰਣੀ ਮੰਝਾਰਾ।
ਬਸਨ ਓਢਾਵਤ ਸੁੰਦਰ ਮੁਖ ਚੁਮ ਸਿੰਗਾਰਾ॥੪॥
ਕਾਈ ਕਮੀ ਨ ਰਾਖਿਆ ਹਰਿ ਪ੍ਰਭੁ ਭੰਡਾਰਾ।
ਪਿਤਾ ਕਿਰਪਾਲ ਗੁਸਾਈਆਂ ਸ੍ਰੀਚੰਦਰ ਸੰਭਾਰਾ॥੫॥੩੩੦॥
**ਸ਼ਰਣ ਪਇ ਹਰਿ ਪ੍ਰਭੁ ਕੇ ਦਵਾਰੇ ਹਮ ਬਾਰਾ।**
**ਜਨ ਪਾਲਕ ਗੋਪਾਲ ਹਰਿ ਭਵ ਕਾ ਦਾਤਾਰਾ॥੧॥**
ਦੀਨ ਦਰਦ ਦੁਖ ਭੰਜਨੋ ਮਾਧਵ ਅਰਿ ਘਾਰਾ।
ਪਾਵਨ ਪਤਿਤ ਦਿਆਲ ਸੱਚ ਕਰਤਾ ਪ੍ਰਤਿਪਾਰਾ॥੨॥
ਅਗਮ ਅਗੋਚਰ ਪਾਰਬ੍ਰਹਮ ਪਰਮੇਸ਼ਵਰ ਅਪਾਰਾ।
ਪੂਰਣ ਪੁਰਸ ਸੁਜਾਨ ਜਨ ਅਵਗੁਣ ਪਰਿਹਾਰਾ॥੩॥
ਕਿਰਪਾ ਆਇਤਨ ਸਮਰੱਥ ਅਘ ਕਾਟਨ ਹਾਰਾ।
ਮਨ ਰੰਜਨ ਸੁ ਨਿਰੰਜਨੋ ਜਨ ਭਰਨ ਭੰਡਾਰਾ॥੪॥
ਭੁਜਦੰਡ ਅਖੰਡ ਪ੍ਰਚੰਡ ਘਨ ਬਲਵੰਡ ਜੁਝਾਰਾ।
ਕਰ ਸਿਰ ਧਾਰੇ ਰਾਖਤਾ ਸ੍ਰੀਚੰਦਰ ਸੰਭਾਰਾ॥੫॥੩੩੬॥
**ਆਵਹੁ ਸੰਤ ਪਿਆਰਿਓ ਕਰ ਹਰਿ ਕੀਰਤਿ ਗਾਵਹਿ।**
**ਸਤਿਗੁਰੁ ਸੇਵਹੁ ਭਾਉ ਕਰ ਪ੍ਰਭੂ ਪੁਰਖ ਮਨਾਵਹਿ॥੧॥**

ਆਠ ਪਹਿਰ ਕਰ ਜੋੜ ਰਹਿ ਮੁਖ ਓਰ ਤਕਾਵਹਿ।
ਜਹਿ ਬੈਸਾਲਹਿ ਬੈਸ ਹਾਂ ਜੋ ਕਹਹਿ ਕਮਾਵਹਿ॥੨॥
ਕਹਹਿ ਜੇ ਇਹ ਥਲ ਵੈਠੀਅਹਿ ਮਨ ਅਨਤ ਨ ਮਾਵਹਿ।
ਜੋ ਪੀਆਵਹਿ ਪੀਵ ਹੈਂ ਜੋ ਦੇਹ ਸੁ ਖਾਵਹਿ॥੩॥
ਭਾਣੈ ਆਨੰਦ ਮਨਾਇ ਹੈਂ ਦੁਖ ਭੁਖ ਸਹਾਵਹਿ।
ਚਰਣ ਕਮਲ ਆਰਾਧਤੇ ਨਿਸਿ ਸਿਮਰ ਵਿਤਾਵਹਿ॥੪॥
ਤੁਝ ਤੇ ਬਾਹਰ ਸ੍ਰੀਚੰਦਰ ਲਖ ਜਨਮ ਨ ਧਾਵਹਿ॥੫॥੩੩੭॥

**ਗੁਰੁਮੁਖ ਮਨ ਪ੍ਰਗਾਸਿਆ ਹਰਿ ਰਾਮ ਰਮਾਣਾ।**
**ਸਤਿਗੁਰੁ ਸੇਵੇ ਆਪਣਾ ਸੁਖ ਸਹਿਜ ਸਮਾਣਾ॥੧॥**
ਸੁਖ ਦੁਖ ਕਰਤੇ ਵਸ ਹੈ ਸਿਸ ਮੰਨਣ ਭਾਣਾ।
ਰਾਮੋ ਰਾਮ ਰਮੀਜਿਐ ਰਾਮੈ ਰਮ ਜਾਣਾ॥੨॥
ਆਸ਼ਾ ਤ੍ਰਿਸ਼ਣਾ ਲਾਹ ਕੈ ਹਰਿ ਯਸ਼ ਰੰਗ ਮਾਣਾ।
ਜੇ ਨਿਦਹਿ ਸਭ ਲੋਕ ਮਿਲਿ ਨਹਿ ਤਜਹੁ ਟਿਕਾਣਾ॥੩॥
ਜੇ ਸਭ ਲੋਕ ਸਰਾਹ ਹੀ ਤਉ ਆਪਨ ਜਾਣਾ।
ਅਵਿਨਾਸ਼ੀ ਸਤਿਗੁਰੁ ਚਰਣ ਮਨ ਰੰਗ ਰੰਗਾਣਾ॥੪॥
ਜਨਮ ਜਨਮ ਕਾ ਲਾਭ ਲੀਏ ਪਾਰਬ੍ਰਹਮ ਪਛਾਣਾ।
ਸਭ ਨਿਧਾਨ ਸ੍ਰੀਚੰਦਰ ਇਕ ਸਤਿਗੁਰੁ ਚਰਨਾਣਾ॥੫॥੩੩੮॥

**ਏਤ ਕਮਾਈ ਮੋਹ ਤੇ ਏਤੀ ਦ੍ਰਿੜ੍ਹਤਾਰੀ।**
**ਰਾਮ ਨਾਮ ਜਪ ਸੰਜਮੋ ਸਤਿਗੁਰੁ ਸੇਵਾਰੀ॥੧॥**
ਸੰਤ ਸ਼ਰਣ ਪਰਿਪੱਕ ਹੋਇ ਹਰਿ ਹਰਿ ਆਧਾਰੀ।
ਕਾਲਖ ਮਨ ਕੀ ਉਤਰੈ ਤੜਿਤਾ ਚਮਕਾਰੀ॥੨॥
ਗਰਜ ਗਗਨ ਵਿਨ ਬਾਦਲੋਂ ਗੈਂਬੀ ਅਵਤਾਰੀ।
ਚਤੁਰੰਗਿਣੀ ਵੀਰਨ ਚਲੀ ਦਲ ਮਲ ਦਰਬਾਰੀ॥੩॥
ਸੱਚ ਨਗਾਰਾ ਬਜਿਆ ਧੁਨਿ ਮਹਾ ਭਿਆਰੀ।
ਆਇਆ ਤਖਤ ਆਕਾਸ਼ ਤੇ ਹੂਰਨ ਪਰਿਵਾਰੀ॥੪॥
ਅਵਿਚਲ ਰਾਜ ਸੁਹਾਵਣਾ ਦੋਹੀਂ ਸੰਸਾਰੀ।
ਅਤਰ ਪਤਰ ਹਰਿ ਸ੍ਰੀਚੰਦਰ ਦਿਸਿ ਚਤੁਰ ਝੁਲਾਰੀ॥੫॥੩੩੯॥
**ਸੰਤ ਜਨਾ ਕੇ ਸੰਗ ਕਰਿ ਹਰਿ ਨਾਮ ਧਿਆਇਆ।**
**ਗੁਰੁ ਅਵਿਨਾਸ਼ੀ ਸੇਵਿਆ ਸਭ ਭਾਰ ਚੁਕਾਇਆ॥੧॥**
ਜਨਮ ਜਨਮ ਕਾ ਲਦਿਆ ਕੰਧ ਝਾੜ ਗਵਾਇਆ।
ਦੁਵਿਧਾ ਦੂਜੈ ਪਰਿਹਰੈ ਇਕ ਸੱਚ ਸਮਾਇਆ॥੨॥
ਚਾਰ ਪਦਾਰਥ ਪਾਈਅਨ ਮਨ ਤ੍ਰਿਪਤ ਅਧਾਇਆ।
ਸੰਤੋਸ਼ ਰੁੱਖ ਅਮ੍ਰਿਤ ਫਲਾ ਖਾਵਤ ਨਹਿ ਆਇਆ॥੩॥
ਪਾਰਬ੍ਰਹਮ ਪਰਮੇਸ਼ਵਰੈ ਵਿਆਪਕ ਦਰਸ਼ਾਇਆ।

ਕੋਟਿ ਯੁਗਨ ਸੋਂ ਸਉ ਰਹਿਆ ਗੁਰੁ ਟੁੰਬ ਜਗਾਇਆ॥੪॥
ਨਿਸਿ ਅੰਧਿਆਰੀ ਵਿਗਤ ਭਈ ਰਵਿ ਚੜ੍ਹਿਓ ਸਵਾਇਆ।
ਨਾਰਾਇਣ ਜਪ ਸ੍ਰੀਚੰਦਰ ਇੱਕ ਚਿਤ ਸਮਾਇਆ॥੫॥੩੪੦॥

**ਪ੍ਰਭੁ ਮਾਲੀ ਨੇ ਲਾਇਆ ਦੁਨੀਆ ਕਾ ਬਾਗ।**
**ਪਾਣੀ ਸਿੰਚਨ ਆਲ ਬਾਲ ਇਕ ਚਿਤ ਸੌਂ ਪਾਗ॥੧॥**
ਕੇਚਿਤ ਸ਼ਾਖਾ ਛਾਂਟਈ ਕੇਚਿਤ ਵੜਤਾਰਾ।
ਕੇਚਿਤ ਪੇੜਨ ਕਾਟਤਾ ਕੇਚਿਤ ਨਵ ਲਾਗ॥੨॥
ਕੇਚਿਤ ਸੁੰਦਰ ਪੁਸ਼ਪ ਵਰ ਕੇਚਿਤ ਫਲ ਸਾਗ।
ਕੇਚਿਤ ਪਾਤਨ ਪਾਂਤ ਵਰ ਕੇਚਿਤ ਕਾਂਡਾਗ॥੩॥
ਕੇਚਿਤ ਵਾੜੀ ਲਾਈਆਂ ਕੇਚਿਤ ਸੁ ਤੜਾਗ।
ਕੇਚਿਤ ਸ਼ਿਸ਼ਿਰ ਨ ਸੂਕਈ ਕੇਚਿਤ ਛਾਂਗਾਗ॥੪॥
ਜਿਓਂ ਭਾਵੈ ਤਿਓਂ ਥਾਨ ਦੇ ਜਿਓਂ ਭਾਵੈ ਕਾਗ।
ਕਰਤੇ ਹਥ ਸ੍ਰੀਚੰਦਰ ਸਭ ਅਨ ਸਕਤ ਨ ਥਾਂਗ॥੫॥੩੪੧॥

**ਮਨਮੁਖ ਹਿਰਦੈ ਨ ਭੀਜਈ ਹਰਿ ਹਰਿ ਗੁਣ ਗਾਇ।**
**ਅੰਤਰ ਕਪਟ ਕਠੋਰ ਭਵ ਨਿਜ ਕੂੜ ਕਮਾਇ॥੧॥**
ਮਾਇਆ ਮੋਹ ਚਿਤ ਧੋਹ ਰਚਿ ਸ਼ੁਭ ਵੇਸ਼ ਬਨਾਇ।
ਚੰਦਨ ਅਗਰ ਕਪੂਰ ਸਾਊ ਕਾਗੈ ਨ ਸੁਹਾਇ॥੨॥

ਵਿਸਟਾ ਸਵਾਦੇ ਮੋਹਿਆ ਵਿਸਟਾ ਹੀ ਲਪਟਾਇ।
ਕਰਤਾ ਦੂਰ ਪਛਾਣਿਆ ਕਾਲਖ ਦਾਗਾਇ॥੩॥
ਕੂੜੇ ਕਰਮ ਕਮਾਂਵਦਾ ਜਗ ਹਿਤ ਪਰਿਚਾਇ।
ਪਾਪ ਵਿਹਾਝਹਿ ਪਾਪ ਲਹਿ ਪਾਪਹਿ ਪਤਿਆਇ॥੪॥
ਈਹਾਂ ਦੂਖ ਘਨੇਰਿਆ ਊਹਾਂ ਦੁਖ ਪਾਇ।
ਸਤਿਗੁਰੁ ਬਾਝਹੁ ਸ੍ਰੀਚੰਦਰ ਲਹਿ ਨਰਕ ਸਜਾਇ॥੫॥੩੪੨॥

**ਰਾਮ ਨਾਮ ਕੀ ਗਤਿ ਨਹੀਂ ਜਾਨੀ ਮਾਇਆ ਭਰਮ ਭੁਲਾਨਾ।**
**ਜਾਂ ਸਿਓਂ ਰਾਚ ਮਾਚ ਚਿਤ ਲਾਇਆ ਅੰਤ ਸੋਊ ਤਜ ਜਾਨਾ॥੧॥**
ਜਿਸ ਕੋ ਅਪਨਾ ਕਰਿ ਕਰਿ ਰਾਖਿਆ ਓਊ ਭਇਆ ਵਿਗਾਨਾ।
ਪੇਖਤ ਚਾਖਤ ਬੋਲਤ ਚਾਲਤ ਸਮਝਾਂਤ ਤਾਹਿ ਦਿਵਾਨਾ॥੨॥
ਕਰਮ ਲਿਖਿਆ ਕਰਤੇ ਧੁਰ ਮਸਤਕ ਬਹੁਰਿ ਬਹੁਰਿ ਪਛਤਾਨਾ।
ਰੋਵਤ ਜਨਮਾ ਰੋਵਤ ਵਰਧਾ ਰੋਵਤ ਊਠ ਸਿਧਾਨਾ॥੩॥
ਕਬਹੂੰ ਊਂਚਾ ਕਬਹੂੰ ਨੀਚਾ ਡੋਲਤ ਜਨਮ ਵਿਹਾਨਾ।
ਛਿਨ ਪਲ ਘੜੀ ਹਰਸ਼ ਸੋ ਬੀਤੀ ਨਿਸ ਸੋਗ ਲਗਾਨਾ॥੪॥
ਦਿਵਸ ਉਦੈ ਤੇ ਧੰਧੇ ਲਾਗਾ ਰੈਣੀ ਸੋਇ ਵਿਤਾਨਾ।
ਭਜ ਗੋਵਿੰਦ ਸ੍ਰੀਚੰਦਰ ਕਹਿਤ ਹੈ ਜੋ ਕਛੁ ਚਾਹਤ ਪਾਨਾ॥੫॥੩੪੩॥

**ਰਾਮ ਸਿਮਰ ਲੇ ਬਾਵਰੇ ਜੋ ਸੰਗ ਸਿਧਾਰੇ।**

**ਜੇਤੇ ਮਾਇਆ ਰੰਗ ਰਸ ਕੂੜੇ ਪਾਸਾਰੇ॥੧॥**
ਦਿਨ ਦੋਇ ਚਾਰ ਸੁਹਾਵਣੇ ਬਹੁਰੋ ਪਤਝਾਰੇ।
ਭਾਈ ਮੀਤ ਨ ਕੋ ਰਹਹਿ ਪਿਖ ਨਇਨ ਉਘਾਰੇ॥੨॥
ਦ੍ਰਿਸ਼ਟਮਾਨ ਸਵ ਵਿਨਸ ਹੈ ਨਹਿ ਸੰਗ ਸਿਧਾਰੇ।
ਤਨ ਧਨ ਸਿਓਂ ਚਿਤ ਮੋਹਿਆ ਭਰਮਤ ਭਰਮਾਰੇ॥੩॥
ਕਿਸ ਹੂੰ ਸੰਗ ਨ ਚਾਲਿਆ ਤੂੰ ਨਇਓ ਨ ਆਰੇ।
ਜੈਸੇ ਆਗੇ ਗਇ ਹੈਂ ਜੈ ਹੈਂ ਮੁਖ ਕਾਰੇ॥੪॥
ਅਜਹੂੰ ਸਮਝ ਕਛੁ ਨਹਿ ਗਇਓ ਜੋਊ ਰਾਮ ਸਮਹਾਰੇ।
ਨਾਰਾਇਣ ਭਜ ਸ੍ਰੀਚੰਦਰ ਤੁਝ ਸੰਗ ਪਧਾਰੇ॥੫॥੩੪੪॥
**ਭਜਿ ਗੋਵਿੰਦ ਗੋਪਾਲਰਾਇ ਹਰਿ ਗਹਿਰ ਗੰਭੀਰਾ।**
**ਕਾਚੀ ਵੁਧਿ ਨ ਪਾਵਈ ਬੇਕੀਮਤ ਹੀਰਾ॥੧॥**
ਕਾਕਰਿ ਚੋਰ ਨ ਜਾਨਈ ਮਖਮਲ ਕੇ ਚੀਰਾ।
ਰਸ ਲੇਹੂੰ ਚਿੱਚੜ ਲਗਾ ਕਿਆ ਜਾਨੇ ਖੀਰਾ॥੨॥
ਮਦ ਰਸ ਮਾਤਾ ਅਹਿਨਿਸਾ ਪੀਵਤ ਨਹਿ ਸੀਰਾ।
ਰੁਚਿਤ ਜਾਹਿ ਇੰਦਰਾਣੀ ਆਮਹਿ ਕਬ ਲਹੀਰਾਂ॥੩॥
ਗਧੇ ਸੁਹਾਵਤ ਰੂੜੀਆਂ ਕਬ ਸਿਹਜਾ ਧੀਰਾ।
ਕਬਹੂੰ ਮਰਕਟ ਸਾਜਿਆ ਘਰ ਸਰਿਤਾ ਤੀਰਾ॥੪॥

ਨਰਹਰਿ ਮਾਧਵ ਰਾਮ ਹਰਿ ਮਧੁ ਕੈਟਭ ਚੀਰਾ।
ਸੰਤ ਵਿਨਾ ਨਹਿ ਸ੍ਰੀਚੰਦਰ ਉਰ ਸਮਝਤ ਕੀਰਾ॥੫॥੩੪੫॥
**ਅਪਨੇ ਜਾਨ ਨਿਵਾਜੀਐ ਹੇ ਗੋਵਿੰਦ ਰਾਮਾ।**
**ਤੁਝ ਤੇ ਵਿਛੁੜ ਨ ਪਾਈਐ ਇਕ ਕੌੜੀ ਦਾਮਾ॥੧॥**
ਰੇਤ ਤਪਤ ਰਵਿ ਤੇਜ ਤੇ ਕਿਆ ਗਰਵ ਗੁਲਾਮਾ।
ਸਭ ਤੇ ਵਡਾ ਤੂੰ ਧਣੀ ਹਮ ਸੇਵਕ ਸਾਮਾ॥੨॥
ਤੂੰ ਅਵਿਨਾਸ਼ੀ ਪੁਰਸ਼ ਹੈ ਹਮ ਕਾਚੇ ਖਾਮਾ।
ਅਵਿਚਲ ਤੁਧ ਵਡਿਆਈਆਂ ਹਮ ਰਾਚ ਪਹਿਨਾਮਾ॥੩॥
ਅਗਮ ਅਗੋਚਰ ਲਾਲ ਹਰਿ ਅੰਤਰ ਤੇ ਸ਼ਿਆਮਾ।
ਗੁਣ ਨਿਧਾਨਾ ਭਰਪੂਰ ਪ੍ਰਭੁ ਹਮ ਅਵਗੁਣ ਧਾਮਾ॥੪॥
ਤਰੈਗੁਣਾਤੀਤ ਅਤੁਲ ਹੈ ਹਮ ਭੂਤਕ ਜਾਮਾ।
ਸ਼ਰਣ ਸਹਾਈ ਸ੍ਰੀਚੰਦਰ ਪੂਰਹੁ ਮਮ ਕਾਮਾ॥੫॥੩੪੬॥
**ਜਿਨ ਕੀ ਲੇਖੇ ਪਤ ਪਵੈ ਸੇਈ ਪਰਵਾਨਾ।**
**ਕੋਊ ਕਮੀ ਨ ਤਾਹਿ ਗ੍ਰਿਹਿ ਜਪਤੋ ਭਗਵਾਨਾ॥੧॥**
ਸਭ ਜਗ ਯਾਚਕ ਦਰ ਤਿਨਹਿ ਜਿਹਿ ਹਰਿ ਸਿਮਰਾਨਾ।
ਕਰਾਮਾਤ ਸਾਹਿਬ ਵਡੋ ਪ੍ਰਭੁ ਤੁਲ ਨ ਆਨਾ॥੨॥
ਜਿਓਂ ਚਾਹਹਿ ਤਿਓਂ ਰਾਖ ਲੈ ਕਾਪੜ ਓਢਾਨਾ।

ਕਰਮ ਅਕਰਮ ਨ ਸੋਚਤਾ ਨਹਿ ਜਾਨ ਅਜਾਨਾ॥੩॥
ਸੋਚ ਪੋਚ ਧਨ ਨਿਰਧਨਾ ਨਹਿ ਕਰਤ ਪਛਾਨਾ।
ਨਿੰਦਕ ਦੁਸ਼ਟ ਹਰਾਮਖੋਰ ਕਬ ਤਿਆਗ ਪਰਾਨਾ॥੪॥
ਚਾਰ ਆਚਾਰ ਵਿਚਾਰ ਗਤਿ ਭਵ ਮਾਨ ਅਮਾਨਾ।
ਬੂਝਤ ਨਾਹਿਨ ਸ੍ਰੀਚੰਦਰ ਕਰ ਦ੍ਰਿਸ਼ਟ ਸੁਜਾਨਾ॥੫॥੩੪੭॥

**ਪਤਿਤ ਪੁਨੀਤ ਕਰੇ ਘਨੇ ਕਿਛੁ ਅੰਤ ਨ ਆਵੈ।**
**ਚਮਰੇਟੇ ਅਪਨੇ ਕਰਤ ਕਬ ਸਕੁਚ ਨ ਜਾਵੈ॥੧॥**

ਮੁਸਲਮਾਨ ਕੋਰੀ ਭਗਤਿ ਦੈ ਨਹਿ ਸ਼ਰਮਾਵੈ।
ਆਪ ਹਰੀ ਨਾਊ ਭਇਓ ਕਸ ਨਾਊ ਧਕਾਵੈ॥੨॥
ਕੂਕਰ ਵਿਸਟਾ ਭੋਗਈ ਪ੍ਰਭੁ ਸਵਾਨ ਸਦਾਵੈ।
ਸ਼ੂਕਰ ਪੁਰੀਸਾ ਖਾਨ ਕੋ ਹਰਿ ਵਿਨ ਕੋ ਧਾਵੈ॥੩॥
ਉਤਮ ਜਾਤਿ ਨ ਜਾਟ ਕੀ ਗਲ ਗੋਵਿੰਦ ਲਾਵੈ।
ਗਣਿਕਾ ਤਿਆਗ ਨ ਦੂਰਿ ਧਰਿ ਨਹਿ ਭੀਂਡ ਘੁਰਾਵੈ॥੪॥
ਨਾਰਾਇਣ ਤਹਿ ਨਾਮ ਹੈ ਜੋਊ ਨੀਚ ਹਿਤਾਵੈ।
ਸਿਮਰ ਸਿਮਰ ਹਰਿ ਸ੍ਰੀਚੰਦਰ ਮਨ ਮਹਿ ਵਿਸਮਾਵੈ॥੫॥੩੪੮॥

**ਕਰਣ ਕਾਰਣ ਕਰਤਾ ਪੁਰਖ ਜੋ ਚਾਹੇ ਸੋ ਕਰਣਾ।**
**ਜਲ ਥਲ ਮਹੀਅਲ ਪਾਲਈ ਜੀਆਂ ਕਾ ਪਰਣਾ॥੧॥**

ਕਬ ਹੀ ਦੂਰ ਨ ਕਰਤ ਹੈ ਜੋਊ ਆਵਤ ਸ਼ਰਣਾ।
ਮਨਮੋਹਨ ਭਵ ਸੋਹਨਾ ਭਰਿਓ ਦਿਰਗ ਕਰਣਾ॥੨॥
ਦੀਨ ਦਰਦ ਦੁਖ ਭੰਜਨਾ ਅਸ਼ਰਣ ਕੀ ਸ਼ਰਣਾ।
ਗੰਜ ਗਨੀਮਤ ਗਰਵ ਗੰਜ ਸੰਤਨ ਕਾ ਭਰਣਾ॥੩॥
ਨਰਹਿਰ ਨਵਲ ਕਿਸ਼ੋਰ ਨਾਥ ਨਰ ਨਾਰਿ ਨਿਹਰਣਾ।
ਨੀਲਕੰਠ ਨਾਰਾਇਣ ਨਿਰਰੂਪ ਨ ਵਰਣਾ॥੪॥
ਮਧੂਸੂਦਨ ਕੈਟਭਾਜਿਤ ਹਿਰਣਿਆਕਸ਼ ਹਰਣਾ।
ਮਹਾ ਜੋਧ ਸ੍ਰੀਚੰਦਰ ਪ੍ਰਭੁ ਦੈਤਨ ਦਲ ਦਰਣਾ॥੫॥੩੪੯॥

**ਕਰਣਾਮਇ ਕਰਤਾਰ ਪ੍ਰਭੁ ਹਰਿ ਸੁਣ ਵਿਨਤੀ ਦੀਨਾ।**
**ਛੁਪ ਛੁਪ ਕਰਤ ਵਿਚਾਰ ਨਿਤਪ੍ਰਤਿ ਬਹੁ ਕਰਮ ਕਮੀਨਾ॥੧॥**
ਅਪਰਾਧੀ ਬੜ ਦੁਨੀ ਮਹਿ ਹਮ ਸਰ ਨਹਿ ਚੀਨਾ।
ਲੋਭ ਲਾਗ ਹਤਿਆ ਕਰਤ ਅਤਿ ਦੀਨ ਮਲੀਨਾ॥੨॥
ਕਾਮੀ ਕਰੋਧੀ ਲੋਲੁਪੀ ਦੰਭੀ ਪਰਵੀਨਾ।
ਠਗ ਦਰੋਹੀ ਸਭ ਦੇਸ਼ ਕੇ ਛਲਬਲ ਉਰ ਪੀਨਾ॥੩॥
ਜਨ ਜਾਨੇਂ ਜੋ ਕਰਮ ਮੁਹਿ ਨਹਿ ਨਿਕਟ ਲਗੀਨਾ।
ਮਹਾ ਕੁਕਰਮੀ ਪਾਪ ਰਤਿ ਮੁਹਿ ਸਮ ਨਹਿ ਕੀਨਾ॥੪॥
ਸ਼ਰਣਿ ਚਰਣ ਕੀ ਤਾਕ ਕੈ ਆਇ ਭਵ ਬੀਨਾ।

ਕਿਰਪਾਧਾਰ ਸ੍ਰੀਚੰਦਰ ਪਹਿ ਰਾਖਹੁ ਨਿਕਟੀਨਾ॥੫॥੩੫੦॥

**ਪਰਮੇਸ਼ਵਰ ਸੰਦੇਸ਼ ਲੇ ਦੁਖ ਜਗ ਮਹਿ ਆਇਆ।**
**ਸਿਖਿਆ ਸ਼ੁਭ ਦ੍ਰਿੜਾਈਐ ਪ੍ਰਭੁ ਨਾਮ ਜਪਾਇਆ॥੧॥**
ਕਰਤਾ ਸੁਖ ਮਹਿ ਵੀਸਰੈ ਲਪਟਾਇ ਮਾਇਆ।
ਪਾਰਬ੍ਰਹਮ ਪਰਮੇਸ਼ਵਰੈ ਜਾਂ ਕਊ ਲੜਿ ਲਾਇਆ॥੨॥
ਸੋਈ ਹੋਇਆ ਤਾਹਿ ਕਾ ਜਿਸ ਨਾਮੈ ਧਿਆਇਆ।
ਮਨ ਭੀਜਾ ਗੋਵਿੰਦ ਸੰਗ ਜਲ ਜਲਹਿ ਸਮਾਇਆ॥੩॥
ਦੁਵਿਧਾ ਦੂਜੈ ਪਰਿਹਰੈ ਏਕੈ ਲਿਵ ਲਾਇਆ।
ਦੁਖ ਸੁਖ ਸਮ ਕਰ ਜਾਨਿਆ ਮਨ ਨਹਿ ਡੁਲਾਇਆ॥੪॥
ਰਾਮ ਨਾਮ ਗੁਣ ਆਨੰਦ ਸਿਓਂ ਚਿਤ ਮਹਿ ਵਸਾਇਆ।
ਪੂਰਾ ਸੋਈ ਸ੍ਰੀਚੰਦਰ ਜਿਸ ਅਵਿਚਲ ਥਾਇਆ॥੫॥੩੫੧॥

**ਚਰਣ ਕਮਲ ਨਾਰਾਇਣੈ ਲਪਟੀ ਨਿਤ ਮਾਇਆ।**
**ਨਿਜ ਪਿਤੁ ਕੇਰੇ ਧਾਮ ਮਹਿ ਹਰਿ ਘੇਰ ਵਸਾਇਆ॥੧॥**
ਸੁਖ ਸੋ ਸੋਇ ਨ ਸਾਕਈ ਸਿਹਜਾ ਸਰਪਾਇਆ।
ਸ਼ੇਸ਼ ਨਿਚਿੰਤ ਨ ਕਬਹੁ ਭਇਆ ਗਰੁੜੈ ਭੈਅ ਪਾਇਆ॥੨॥
ਮਹਾ ਦੁਖੀ ਭਗਵਾਨ ਹੈ ਨਾਭੀ ਕਮਲਾਇਆ।
ਇਕਤ ਪਾਸੇ ਲੇਟਤੇ ਯੁਗ ਕੋਟਿ ਵਿਤਾਇਆ॥੩॥

ਚਿੰਤਾ ਮਨਹੁ ਨ ਉਤਰੈ ਅਜ ਮਰਣ ਚਿਤਾਇਆ।
ਮਤ ਸਗਰੋ ਜਗ ਨਾਸ਼ ਹੋਇ ਪ੍ਰਲੈ ਉਪਜਾਇਆ॥੪॥
ਦੁਖੀ ਸਾਂਝ ਉਪਾਇ ਕੈ ਸੁਖੀਂ ਪ੍ਰਭੁ ਘਾਇਆ।
ਸਾਧੁ ਹੋਇ ਊਚ ਸ੍ਰੀਚੰਦਰ ਜਿਨਿ ਦੂਖ ਸਹਾਇਆ॥੫॥੩੫੨॥
**ਮੇਰੇ ਹਰਿ ਪ੍ਰਭੁ ਕੌਤੁਕੀ ਮਨ ਨਾਹਿਨ ਜਾਣਾ।**
**ਅਹਿਨਿਸਿ ਨਾਮ ਧਿਆਈਐ ਪ੍ਰਭੁ ਚੋਜ ਵਿਡਾਣਾ॥੧॥**
ਕਮਲਹੁ ਕਮਲਜ ਭਵ ਲਹਾ ਕਮਨਹਿ ਥਿਤ ਠਾਣਾ।
ਭੋਜਨ ਕਬਹੂੰ ਨ ਪਾਇਆ ਬਹੁ ਕਲਪ ਵਿਤਾਣਾ॥੨॥
ਸਭ ਤੇ ਉਤਮ ਵਿਦਿਮਾਨ ਨਹਿ ਸਾਗਰ ਨਹਾਣਾ।
ਨਿਤਪ੍ਰਤਿ ਡੋਲਤ ਦੁਖਿਤ ਅਤਿ ਲਹਰੀਂ ਊਚ ਤਾਣਾ॥੩॥
ਆਗਿਆਕਾਰੀ ਪੁਤਰ ਨਹਿ ਕਿਆ ਕਰਹਿ ਨਿਮਾਣਾ।
ਕੇਵਲ ਲਛਮੀ ਵਿਸ਼ਨੁ ਪਹਿ ਨਿਰਧਨ ਦੁਖ ਧਾਣਾ॥੪॥
ਉਚਤਰ ਵੇਦ ਨ ਸੁਖ ਲਹਿਓ ਸੰਖੈ ਭੈ ਮਾਣਾ।
ਸਾਧੁ ਸੰਗ ਦੁਖ ਸੰਯਮੋ ਸ੍ਰੀਚੰਦਰ ਰਮਾਣਾ॥੫॥੩੫੩॥
**ਸਰਵ ਪਦਾਰਥ ਦੇਵਈ ਸਰਵੇ ਜਗ ਤਾਈਂ।**
**ਸਿਰ ਗੰਗਾ ਜਟਾ ਜੂਟ ਮਹਿ ਸਾਇਓ ਕਭੀ ਨਾਹੀ॥੧॥**
ਕਾਪੜ ਮਿਲੈ ਨ ਪਹਿਰਬੇ ਨੰਗੇ ਅੰਗਾਹੀ।

ਬਾਘ ਮਿਰਗ ਰਾਜ ਚਰਮ ਮਹਿ ਨਿਸ ਦਿਓਸ ਬਿਤਾਹੀ॥੨॥
ਭੋਜਨ ਭੰਗ ਧਤੂਰ ਕਾ ਮਦ ਮਤ ਮਹਾਹੀ।
ਸਮਰਾਰੀ ਸਮਰਹਿ ਰਤਾ ਲਿੰਗ ਵਰਧਿਓ ਜਾਹੀਂ॥੩॥
ਤੋਲੇ ਅਮਰ ਕਰਾਵਣੀ ਮਰਤਾ ਸੋਊ ਆਹੀ।
ਚਾਂਦ ਨ ਟਾਰਤ ਮਸਤਕੋ ਗਲ ਸਾਂਪ ਰਹਾਹੀ॥੪॥
ਨੀਲ ਕੰਠ ਮਹਿ ਰਾਖਿਆ ਤਊ ਮਿਰਤਯੁ ਪਾਹੀਂ।
ਸ੍ਰੀਚੰਦਰ ਭਵ ਦੂਖ ਸਹਿ ਹਰਿ ਰਾਮ ਰਮਾਹੀ॥੫॥੩੫੪॥

**ਉਕਤ ਸਿਆਣਪ ਤਿਆਗ ਕਰਿ ਗਹੁ ਸਾਧੁ ਸ਼ਰਣਾ।**
**ਹਰਿ ਹਰਿ ਨਾਮ ਜਪਤਿਆ ਕਲਿਮਲ ਕਲਿ ਹਰਣਾ॥੧॥**
ਨਿਰਮਲ ਮਤਿ ਪ੍ਰਕਾਸ਼ ਹੋਵੇ ਅਗਿਆਨ ਨਿਦਰਣਾ।
ਜਪ ਤਪ ਸੰਯਮ ਦਇਆ ਧਰਮ ਉਰ ਭੀਤਰ ਜਰਣਾ॥੨॥
ਮਾਇਆ ਮੋਹ ਪਰਿਹਰ ਸਕਲ ਕਰਣੀ ਆਚਰਣਾ।
ਕੂੜ ਕਪਟ ਦੰਭ ਵਿਨਸ ਹੈ ਸੱਚੋ ਸੱਚ ਪਰਣਾ॥੩॥
ਦੁੱਖ ਨ ਦੇਈ ਕਿਸੇ ਜੀਅ ਦੁਖੀਅਨ ਉਬਰਣਾ।
ਚਿੱਤ ਗਰੀਬੀ ਭੂਸ਼ਣਹਿ ਪਹਿਰਤ ਜਨੁ ਤਰੁਣਾ॥੪॥
ਰਾਮ ਨਾਮ ਜਪੁ ਦਿਨਸੁ ਰਾਤ ਅਨ ਨਾਹਿ ਸਮਰਣਾ।
ਸਹਿਜ ਆਨੰਦਿਤ ਸ੍ਰੀਚੰਦਰ ਅਵਿਚਲ ਆਸ਼ਰਣਾ॥੫॥੩੫੫॥

**ਮਨਮੁਖ ਨਾਮ ਨ ਸਿਮਰਈ ਪਚਿ ਮੂਓ ਵਿਕਾਰਾ।**
**ਈਹਾਂ ਸੁਖ ਨ ਪਾਵਈ ਮਰਿ ਹੋਇ ਖੁਆਰਾ॥੧॥**
ਯਮਦਰ ਵਧੇ ਮਾਰੀਐ ਕੋ ਲਇ ਨ ਸਾਰਾ।
ਦੁਖੋ ਦੁਖ ਵਿਆਪਈ ਸਿਰ ਯੋਨਿ ਭਾਰਾ॥੨॥
ਮਨਹੁ ਕੁਸੁਧੇ ਪਾਪਮਇ ਮੋਹ ਧਰੋਹ ਵਿਚਾਰਾ।
ਦਇਆ ਵਿਨਾ ਨਰ ਮਾਰਈਂ ਮਨ ਅੰਦਰ ਕਾਰਾ॥੩॥
ਸਤਿਗੁਰੁ ਪੂਰੇ ਹੀਣਿਆਂ ਅਪਕਰਮ ਵਿਥਾਰਾ।
ਗੁਰੁਮੁਖ ਹੋਵੈ ਸਾਧੁ ਸੰਗ ਹਰਿ ਨਾਮ ਚਿਤਾਰਾ॥੪॥
ਮਨ ਉਜਲ ਦਰਗਹ ਲਹੇ ਪ੍ਰਭੁ ਪੁਰਸ਼ ਪਿਆਰਾ।
ਸਦਾ ਸੁਖ ਸ੍ਰੀਚੰਦਰ ਤਿਹ ਮੁਖ ਰਾਮ ਸਮਾਰਾ॥੫॥੩੫੬॥
**ਕੂੜ ਪਾਲ ਮਨ ਬਾਂਧਿਆ ਨਿਤ ਤ੍ਰਿਸ਼ਣਾ ਵਿਆਪੀ।**
**ਮਨਮੁਖ ਨਾਮ ਨ ਜਾਪਈ ਹਊਮੈਂ ਉਰ ਥਾਪੀ॥੧॥**
ਕਾਲ ਜਾਲ ਦਹਿਦਿਸਿ ਪਰਾ ਫਾਸਤ ਜਨ ਪਾਪੀ।
ਸਦਾ ਕੁਕਰਮ ਕਮਾਵਈ ਪ੍ਰਭੁ ਭਾਊ ਨ ਜਾਪੀ॥੨॥
ਨਿਤ ਮਾਇਆ ਕੋ ਲੋਚਦਾ ਆਸਾ ਸੰਤਾਪੀ।
ਕਰਤੇ ਪੁਰਖ ਭੁਲਾਇਆ ਜੀਵਨ ਨਿਤ ਥਾਪੀ॥੩॥
ਦੁਖ ਸੁਖ ਵਧੀ ਆਤਮਾ ਕਰਮੀ ਗਤਿ ਭਾਪੀ।

ਆਵੈ ਜਾਇ ਭਵਾਈਐ ਥਿਤਿ ਨਾਹਿ ਕਦਾਪੀ॥੪॥
ਸਤਿਗੁਰੁ ਪੂਰਾ ਭੇਟਿਆ ਹਰਿ ਹਰਿ ਪਦ ਮਾਪੀ।
ਸ੍ਰੀਚੰਦਰ ਅਨੁਭਵ ਭਇਆ ਰਸ ਰਾਮ ਸਦਾਪੀ॥੫॥੩੫੭॥
**ਧੁਰ ਪੂਰਵ ਹੋਵੈ ਲਿਖਿਆ ਸੰਤਾਂ ਸੰਗ ਪਾਈਐ।**
**ਹਉਮੈਂ ਗਰਵ ਵਨਾਇ ਕੇ ਹਰਿ ਹਰਿ ਚਿਤ ਲਾਈਐ॥੧॥**
ਸੱਚਾ ਕਰਮ ਕਮਾਈਐ ਮੁਖ ਉਜਲ ਭਾਈਐ।
ਰਾਮ ਨਾਮ ਰਸ ਆਇਆ ਹਰਿ ਰੰਗ ਸਮਾਈਐ॥੨॥
ਬਾਹੁੜ ਜਨਮ ਨ ਪਾਈਐ ਪ੍ਰਭੁ ਮੇਲ ਮਿਲਾਈਐ।
ਕੰਚਨ ਕਾਇਆਂ ਨਿਰਮਲੀ ਫਿਰ ਯੋਨਿ ਨ ਤਾਈਐ॥੩॥
ਏਕੰਕਾਰ ਪਸਾਰਿਆ ਲਿਵ ਇਕ ਰਸ ਲਾਈਐ।
ਮਨ ਮਹਿ ਪਰਮਾਨੰਦ ਰੰਗ ਸੁਖ ਕਸ਼ੇਮ ਮਨਾਈਐ॥੪॥
ਤ੍ਰਿਸ਼ਣਾ ਪਾਵਕ ਵੁਝਈ ਅਮ੍ਰਿਤ ਮੁਖ ਪਾਈਐ।
ਔਰ ਨ ਉਤਮ ਸ੍ਰੀਚੰਦਰ ਵਿਨ ਰਾਮ ਸਹਾਈਐ॥੫॥੩੫੮॥
**ਅਹੰਕਾਰ ਮੂਠੇ ਬੇਗਾਰੀ ਧਰਮ ਕਰਮ ਨ ਸੂਲਾ।**
**ਹਰਿ ਕੇ ਨਾਮ ਵਿਹੂਣਿਆ ਵਿਰਥਾ ਦੁਖ ਮੂਲਾ॥੧॥**
ਅਣਹੋਂਦਾ ਹੋਂਦਾ ਲਹੈ ਹੋਂਦਾ ਉਰ ਭੂਲਾ।
ਅਹਿਨਿਸਿ ਤ੍ਰਿਸ਼ਣਾ ਅਗਲੀ ਆਸ਼ਾ ਚਿਤ ਤੂਲਾ॥੨॥

ਅਕਖੜ ਕਹੂੰ ਸਕੀਐ ਕਰਮਨ ਕਰਿ ਪੂਲਾ।
ਮਾਨੁਸ ਜਨਮ ਗਵਾਇਆ ਵਿਸ਼ਿਆਂ ਰਸ ਘੂਲਾ॥੩॥
ਰਾਮ ਨਾਮ ਧਨ ਨਿਰਮਲਾ ਸਗਰੇ ਸੁਖ ਮੂਲਾ।
ਦਰਗਹ ਪੈਧੇ ਜਾਈਐ ਮਨ ਮਗਨਹਿ ਝੂਲਾ॥੪॥
ਸਾਧੂ ਜਨਾ ਸੰਗ ਜਾਪ ਕਰ ਵਿਨਸੇ ਅਹੰ ਹੂਲਾ।
ਗੋਵਿੰਦ ਸਿਮਰਤ ਸ੍ਰੀਚੰਦਰ ਦੀਵਾ ਨਹਿ ਗੂਲਾ॥੫॥੩੫੯॥
**ਹਰਿ ਹਰਿ ਨਾਮ ਧਿਆਇ ਕੈ ਰਸ ਅੰਮ੍ਰਿਤ ਪੀਆ।**
**ਰੰਗ ਰਾਮ ਆਨੰਦ ਮਗਨ ਕਭੀ ਨਾਹਿ ਅਉਖੀਆ॥੧॥**
ਅਮਰਾ ਪਦਵੀ ਥਿਤ ਭਇਆ ਸਦ ਹੀ ਭਵ ਜੀਆ।
ਪਾਪ ਵਿਦਾਰਤ ਅਹਿਨਿਸਾ ਸੁਰਸਰਿ ਮਜਨੀਆ॥੨॥
ਗਗਨ ਮੰਡਲ ਤੇ ਉਤਰੇ ਘਟ ਦੇਵਨ ਲੀਆ।
ਜੋਤਿ ਪ੍ਰਕਾਸ਼ੀ ਅੰਦਰਹੁ ਸਭ ਚਾਨਣ ਥੀਆ॥੩॥
ਦਹਿਦਿਸਿ ਹਰਿਆਵਲ ਘਨੀ ਮਨ ਕਮਲ ਖਿੜੀਆ।
ਆਮਿਯ ਸਰੋਵਰ ਸਾਧੂ ਸੰਗਿ ਦੁਰਮਤਿ ਵਿਨਸੀਆ॥੪॥
ਜੀਵਨ ਮੁਕਤ ਹਰਿਜਨ ਲਖੇ ਗੁਰੁਮਤਿ ਪ੍ਰਗਟੀਆ।
ਰਾਮ ਨਾਮ ਸ੍ਰੀਚੰਦਰ ਲਹਿ ਚਿਰਜੀਵਨ ਥੀਆ॥੫॥੩੬੦॥
**ਜਿਨ ਜਨ ਗੋਵਿੰਦ ਸਿਮਰਿਆ ਤਿਨ ਕੀ ਉਤਮ ਸੋਇ।**

**ਹਰਿ ਕੀਰਤਿ ਉਰ ਪ੍ਰਗਟਈ ਚਹੁੰ ਯੁਗੀਂ ਤਿਹ ਲੋਇ॥੧॥**
ਦੇਵ ਸਭ ਆਗਿਆਕਾਰੀਆ ਸਨਮੁਖ ਰਹਹਿ ਖਲੋਇ।
ਜਿਓਂ ਜਿਓਂ ਭਾਣਾ ਪ੍ਰਭੁ ਕਾ ਵਰਤਤ ਅਨੁਭਵ ਹੋਇ॥੨॥
ਗੂੜ੍ਹਾ ਚੜ੍ਹਿਆ ਲਾਲ ਰੰਗ ਉਡ ਨ ਜਾਈ ਜੋਇ।
ਰਸਨਾ ਰੰਗ ਨਾਰਾਇਣੈ ਧੁਨਿ ਵਿਸਮਾਈ ਗੋਇ॥੩॥
ਚਾਰ ਕੁੰਟ ਮਹਿ ਰਮ ਰਹਿਆ ਅਵਿਚਲ ਸੱਚ ਸਮੋਇ।
ਗੁਰੁ ਪ੍ਰਸਾਦਿ ਪ੍ਰਗਟ ਭਈ ਸੱਚ ਗਿਆਨ ਉਰ ਲੋਇ॥੪॥
ਮਨ ਲਾਗਾ ਹਰਿ ਨਾਮ ਸਿਓਂ ਮਗਨ ਆਨੰਦ ਰਸ ਚੋਇ।
ਸਾਧੂ ਚਰਣ ਸ੍ਰੀਚੰਦਰ ਪਾਪ ਕਸੱਮਲ ਖੋਇ॥੫॥੩੬੧॥
**ਦੁਰਮਤਿ ਨਾਮ ਵਿਹੂਨੜੇ ਮਨ ਖੋਟੇ ਉਰ ਧਰੋਹ।**
**ਪਾਖੰਡ ਕਰਮ ਕਮਾਵਹੀ ਅੰਤਰ ਬਾਂਧੇ ਮੋਹ॥੧॥**
ਕਾਲਖ ਚਿਤ ਮਲੀਨ ਭਇ ਲਾਗੀ ਰਾਮ ਨ ਫੋਹ।
ਜਗਤ ਦਿਖਾਵੈ ਧਰਮ ਰਤਿ ਵੁਧਿ ਅਪਮਾਨੇ ਕੋਹ॥੨॥
ਸੰਤ ਸ਼ਰਣ ਭੈਲਿਆਂ ਮੂਠੇ ਮਹਾ ਸੋ ਲੋਹ।
ਤ੍ਰਿਸ਼ਣਾ ਵਿਆਪੈ ਸਦ ਦੁਖੀ ਪੁਤਰ ਕਲਤਰਨ ਰੋਹ॥੩॥
ਜਾਲ ਫਸਾਇਆ ਮਿਰਗ ਮਨ ਛੂਟ ਨ ਸਾਕਤ ਓਹ।
ਯਮਦਰ ਬਧਾ ਮਾਰੀਐ ਪਰ ਸਿਰ ਲੇਖਾ ਜੋਹ॥੪॥

ਕਰਤੇ ਮਸਤਕ ਲਿਖਿਆ ਜਿਓਂ ਭਾਵੈ ਤਿਓਂ ਹੋਹ।
ਰਾਮ ਨਾਮ ਵਿਨ ਸ੍ਰੀਚੰਦਰ ਚਹੁੰਦਿਸਿ ਪਸਰਿਓ ਮੋਹ॥੫॥੩੬੨॥
**ਵਿਨ ਜੀਵਨ ਵਸ਼ ਕਛੁ ਨਾਹਿ ਜਿਓਂ ਪ੍ਰੇਰੇ ਤਿਓਂ ਚਾਲਹਿ ।**
**ਕਰਤੇ ਹੀ ਜਿਨ ਲਿਖਿਆ ਸੇ ਲਾਗਹਿ ਸੰਤ ਪਾਲਹਿ॥੧॥**
ਮਨ ਪਰਮੇਸ਼ਵਰ ਭਾਊ ਵਸੈ ਜਪ ਤਪ ਸੰਜਮ ਘਾਲਹਿ ।
ਗੁਣ ਗੋਵਿੰਦ ਊਚਾਰੀਆ ਰਸਨਾ ਰੰਗ ਰਸਾਲਹਿ ॥੨॥
ਮੋਹਨ ਮਾਧਵ ਸ਼ਿਆਮ ਘਨ ਹਰਿ ਪ੍ਰਭੁ ਰਾਮ ਸਮਹਾਲਹਿ ।
ਤੋਟਾ ਕਦੇ ਨ ਆਵਈ ਖਾਇ ਖਰਚ ਵੰਧ ਪਾਲਹਿ॥੩॥
ਆਪ ਤਰਹਿ ਸੰਗੀ ਤਰਾਹਿ ਕੁਲ ਭੀ ਉਧਰਹਿ ਨਾਲਹਿ ।
ਜਹਾਂ ਜਹਾਂ ਪੈਰ ਧਰਹਿ ਧਰਤੀ ਪੁਨੀਤ ਨਿਹਾਲਲਿ॥੪॥
ਤਰੁ ਪਾਹਨ ਮਿਰਗ ਪਕਿਸ਼ਅਨ ਕਾਟ ਦੇਤ ਯਮ ਜਾਲਹਿ।
ਕੁਰਵਾਨੈ ਸ੍ਰੀਚੰਦਰ ਤਿਨ ਜਿਨ ਉਰ ਨਾਹਿਨ ਕਾਲਹਿ॥੫॥੩੬੩॥
**ਹਰਿ ਪ੍ਰਭੁ ਕਰਤੇ ਜਿਨ ਕੀ ਲੇਖੈ ਪਤਿ ਪਾਈ।**
**ਸੰਤ ਦਰਸ਼ ਕਰਵਾਇ ਕੈ ਹਰਿ ਰਾਮ ਧਿਆਈ॥੧॥**
ਦਇਆ ਧਰਮ ਅਵਿਚਲ ਅਚਲ ਅਮ੍ਰਿਤ ਰਸ ਆਈ।
ਮਨ ਨਿਸ਼ਚਲ ਗੋਵਿੰਦ ਸਿਓਂ ਹਰਿ ਕੀਰਤਿ ਗਾਈ॥੨॥
ਧਰੋਹ ਮੋਹ ਵਲ ਛਲ ਗਇ ਕੂੜ ਕਪਟ ਵਿਹਾਈ।

ਗੁਹਜ ਖਜਾਨਾ ਪਾਇਆ ਮਸਤਕ ਦੀਪਾਈ॥੩॥
ਦਿਨ ਦੋਇ ਜੀਵਨ ਕਾਰਣੇ ਕਿਮੇ ਪਾਪ ਕਮਾਈ।
ਸੋਈ ਸੋਚਹੁ ਜੀਅੜੇ ਜੋਊ ਸਦਾ ਸਹਾਈ॥੪॥
ਚੋਰ ਉਚੱਕਾ ਤਾਂ ਲਗੈ ਜਾਂ ਮਿਥਿਆ ਭਾਈ।
ਰਾਮ ਨਾਮ ਸ੍ਰੀਚੰਦਰ ਗਹਿ ਰਸ ਸੁਧਾ ਰਸਾਈ॥੫॥੩੬੪॥
**ਕੁੰਭ ਏਕ ਦੋਇ ਥਾਪੀਅਹਿ ਵਿਸ਼ ਅਮ੍ਰਿਤਧਾਰਾ।**
**ਸੁਖ ਦੁਖ ਪਾਪ ਸੁ ਪੁਨਹਿ ਮਨ ਵੀਚ ਵਿਚਾਰਾ॥੧॥**
ਦੇਵ ਦੈਤ ਭਇ ਗ੍ਰਾਹਕੀ ਸੱਚ ਕੂੜ ਪਸਾਰਾ।
ਬ੍ਰਿਕਸ਼ ਸੁਹਾਵੇ ਪਕਿਸ਼ਵਰ ਚੋਗੀ ਅਨਹਾਰਾ॥੨॥
ਗੁਰੁਮਤਿ ਦੁਰਮਤਿ ਘਟ ਚਭਰਾ ਪੀਵਤ ਨਿਰਧਾਰਾ।
ਗੁਰੁਮੁਖ ਮਨਮੁਖ ਭੋਗਈ ਰਸ ਭੋਗ ਨਿਰਾਰਾ॥੩॥
ਜਿਨ ਕਊ ਮਸਤਕ ਭਾਗ ਹੈ ਲਹਿ ਸੰਤ ਸੰਗਾਰਾ।
ਚੜ੍ਹੀ ਖੁਮਾਰੀ ਨਾਮ ਕੀ ਮਦ ਕਹਾਂ ਖੁਮਾਰਾ।
ਸੰਤ ਕਲਾਲਨ ਸ੍ਰੀਚੰਦਰ ਰਸ ਸੁਧਾ ਆਗਾਰਾ॥੫॥੩੬੫॥
**ਹੇ ਪ੍ਰਭੁ ਮੇਰੇ ਗੋਵਿੰਦਾ ਗੁਣ ਕਵਨ ਵਖਾਨਾ।**
**ਅਸੰਖੈ ਦਾਨ ਹਰਿ ਦੇਵਈ ਜਿਹਿ ਤੁਲ ਨ ਆਨਾ॥੧॥**
ਲਾਖੋਂ ਧਨ ਜੇ ਮੂਲ ਦੇ ਕੋ ਲਹਹਿ ਨ ਪਾਨਾ।

ਕਰ ਰਸਨਾ ਦਿਰਗ ਪਾਦ ਸੁਤ ਅਨਮੋਲਕ ਪ੍ਰਾਣਾ॥੨॥
ਤਨ ਧਨ ਧਾਮ ਨ ਮੀਤ ਲਖ ਅਨ ਵਸਨਨ ਨਾਨਾ।
ਪਵਨ ਪਾਣੀ ਵੈਸੰਤਰੋ ਬਸੁਧਾ ਤਰੁ ਭਾਨਾ॥੩॥
ਸ਼ਸ਼ਿ ਸੂਰਜ ਦੀਪਕ ਦੀਐ ਰਸ ਸੁਧਾ ਸਮਾਨਾ।
ਦਿਨ ਕਾਰੀ ਸੋਵਨ ਨਿਸ਼ਾ ਹਰਿ ਕੀਨ ਵਿਧਾਨਾ॥੪॥
ਸਿਮਰੈ ਨਾਹੀ ਮੂੜ੍ਹ ਨਰ ਕਿਰਤਘਨ ਅਘ ਖਾਨਾ।
ਸਤਿਗੁਰੁ ਚਰਣੀ ਸ੍ਰੀਚੰਦਰ ਜਪੁ ਹਰਿ ਭਗਵਾਨਾ॥੫॥੩੯੬॥

**ਰੇ ਮਨ! ਤੂੰ ਕਿਓਂ ਸੌਹ ਰਹਾ ਉਠ ਜਾਗ ਪਿਆਰੇ।**
**ਦਿਨ ਦੋਇ ਚਾਰ ਸੁਹਾਵਨੇ ਬਹੁਰੋ ਅੰਧਿਆਰੇ॥੧॥**
ਆਗੈ ਚਲਨਾ ਅੱਵਸ ਹੈ ਦੇਖ ਨਇਨ ਪਸਾਰੇ।
ਮਿਤਰ ਭਾਈ ਸਭ ਚਲ ਗਏ ਤੁਮ ਭਇ ਕਿਨਾਰੇ॥੨
ਕੌਨ ਲੇ ਗਇਓ ਬਾਂਧ ਕੇ ਧਨ ਭਾਰ ਅਪਾਰੇ।
ਕਿਆ ਤੂੰ ਸੰਗ ਲੇ ਚਾਲ ਹੈ ਏਤੀ ਨ ਵਿਚਾਰੇ॥੩॥
ਰਾਤ ਵਿਹਾਨੀ ਧਾਇਗੋ ਹੋਵਤ ਭੁਨਸਾਰੇ।
ਸਿਰ ਪਰ ਕੇਤਕ ਲਾਦ ਹੈਂ ਕਾਲਰ ਕੇ ਭਾਰੇ॥੪॥
ਵਿਸਮ ਨਦੀ ਹੋਏ ਲੰਘਣੀ ਚਿਤ ਲੇਹੁ ਚਿਤਾਰੇ।
ਰਾਮ ਰਾਮ ਸ੍ਰੀਚੰਦਰ ਕਹੁ ਜੋਊ ਪਾਰ ਉਤਾਰੇ॥੫॥੩੯੭॥

**ਤਨ ਮਾਨੁਸ਼ ਦੁਰਲਭ ਮਿਲਾ ਨਹਿ ਖੋਇ ਅਜਾਨਾ।**
**ਜਗ ਜੀਵਨ ਦਿਨ ਚਾਰ ਹੈ ਬਹੁਰੋ ਚਲ ਜਾਨਾ॥੧॥**
ਇਸ ਹੀ ਭੀਤਰ ਉਪਜੈ ਨਿਰਮਲ ਹਰਿ ਗਿਆਨਾ।
ਚੌਰਾਸਹਿ ਲੱਖ ਯੋਨੀ ਮਹਿ ਇਸ ਤੁਲ ਨ ਆਨਾ॥੨॥
ਮੋਕਸ਼ ਦਵਾਰ ਹਰਿ ਖੋਲਿਆ ਤੂੰ ਪਾਟ ਲਗਾਨਾ।
ਹਰਿਜਨ ਸੰਗਤਿ ਪਾਪ ਕੈ ਕੁੰਜੀ ਕਰਿ ਪਾਨਾ॥੩॥
ਗੁਰੁ ਉਪਦੇਸ਼ ਕਮਾਈਐ ਕਰਿ ਯੋਗ ਵਿਧਾਨਾ।
ਅੰਤਰ ਚਾਨਣ ਉਪਜੈ ਲਹਿ ਮੁਕਤ ਨਿਧਾਨਾ॥੪॥
ਭਾਵ ਭਗਤਿ ਕਰਣੀ ਸਫਲ ਆਗੇ ਕਾ ਖਾਨਾ।
ਗੋਵਿੰਦ ਗੋਵਿੰਦ ਸ੍ਰੀਚੰਦਰ ਰਸ ਪੀ ਤ੍ਰਿਪਤਾਨਾ॥੫॥੩੯੮॥
**ਜਿਨ ਮਨ ਨਾਮ ਧਿਆਇਆ ਸੇਈ ਜਗ ਆਇ।**
**ਜਨਮ ਤਿਨਾਂ ਕਾ ਸਫਲ ਹੈ ਹਰਿ ਕੀਰਤਿ ਗਾਇ॥੧॥**
ਆਗੈ ਚਲਣ ਜਾਣਿਆ ਮਨ ਮੋਹ ਹਟਾਇ।
ਸਤਿਗੁਰੁ ਕੀ ਕਰ ਚਾਕਰੀ ਸਦਾ ਸੱਚ ਸਮਾਇ॥੨॥
ਕੂੜ ਪਾਲ ਕਟ ਡਾਰੀਆ ਨਿਰਮਲ ਦ੍ਰਿਸ਼ਟਾਇ।
ਆਵਣ ਜਾਣਾ ਜਗਤ ਹੈ ਥਿਰ ਕੋ ਨ ਰਹਾਇ॥੩॥
ਮਾਤ ਪਿਤਾ ਸੁਤ ਬੰਧੁ ਜਨ ਪੂਰਵ ਜੋ ਜਾਇ।

ਜਭ ਵੇਊ ਨਹਿ ਦੀਸਤੇ ਤੁਮ ਕਿਮਿ ਠਹਿਰਾਇ॥੪॥
ਯਹ ਪੁਰ ਪਾਦਨ ਚਲਿਤ ਕੇ ਜੈਂ ਹੈ ਵਿਨਸਾਇ।
ਦ੍ਰਿੜ੍ਹ ਨਿਸ਼ਚੈ ਧਰਿ ਸ੍ਰੀਚੰਦਰ ਹਰਿ ਹਰਿ ਨਿਤ ਧਿਆਇ॥੫॥੩੬੯॥
**ਸਤਿਗੁਰੁ ਆਗੈ ਜੋਦੜੀ ਦੀਜੈ ਹਰਿ ਨਾਮਾ।**
**ਮੋਹ ਮਲਿਨ ਮਤ ਮੇਰੀਆ ਆਇਓ ਤੁਮ ਸਾਮਾ॥੧॥**
ਤੁਧ ਜੇਵਡ ਨਹਿ ਅਵਰ ਕੋ ਫੰਧ ਕਾਟੈ ਯਾਮਾ।
ਤੂੰ ਹੀ ਮੰਤਰ ਦ੍ਰਿੜ੍ਹਾਇ ਕੈ ਹਰਿ ਹੈ ਮਨ ਕਾਮਾ॥੨॥
ਹਮ ਅਜਾਨ ਨਹਿ ਜਾਨਈ ਤੁਮ ਗਿਆਨ ਨ ਧਾਮਾ।
ਮਨਹੁ ਕੁਸੁਧੇ ਪਾਪ ਰਤਿ ਨੀਚ ਚਰਿਤ ਅਕਾਮਾ॥੩॥
ਖਤੇ ਅਸੰਖ ਕਮਾਵਤੇ ਛਿਨ ਛਿਨ ਕਾਲਾਮਾ।
ਮੋਹਿ ਨ ਕੋਈ ਰਾਖ ਹੈ ਲਖ ਚਿਤ ਪਹਿਨਾਮਾ॥੪॥
ਬਖਸ਼ ਲੇਹੁ ਅਤਿ ਵਿਸ਼ਈ ਜੀਵ ਕਾਟਹੁ ਮਗ ਬਾਮਾ।
ਤੁਮ ਕਿਰਪਾਲ ਅਤਿ ਸ੍ਰੀਚੰਦਰ ਹਮ ਅਘੀ ਹਮਾਮਾ॥੫॥੩੭੦॥
**ਸ਼ਰਣ ਗਹੀ ਕਰਣਾਨਿਧੇ ਜਿਹਿ ਸਮ ਨਹਿ ਦੂਜਾ।**
**ਕਰਤ ਨਿਤਪ੍ਰਤਿ ਆਰਤੀ ਆਰਤ ਜਨ ਰੂਝਾ॥੧॥**
ਧੂਪ ਦੀਪ ਸੇਵਾ ਕਰਹੁ ਚੰਦਨ ਘਸਿ ਪੂਜਾ।
ਫੂਲ ਸੁਗੰਧਿਤ ਅਰਪ ਕਰਿ ਮਨ ਸ਼ਾਂਤ ਉਰੂਜਾ॥੨॥

ਭੋਗ ਚਿੱਤ ਪ੍ਰਭੁ ਲਾਈਐ ਨਹਿ ਲਾਗਤ ਊਜਾ।
ਮੈਂ ਜਨ ਤੇਰਾ ਦਾਸ ਹਊਂ ਆਰਤੀ ਭਨੂਜਾ॥੩॥
ਕੋਟਿ ਜਨਮ ਕੀ ਲਾਲਸਾ ਹਰਿ ਨਾਮ ਜਪੂਜਾ।
ਪੂਰਣ ਕਰਿ ਕਰੁਣਾਪਤੇ ਗੋਪਾਲ ਤਨੂਜਾ॥੪॥
ਮੈਲ ਉਤਾਰਹੁ ਅੰਦਰਹੁ ਲਾਖਹੁ ਤੁਮ ਹੂਜਾ।
ਮਨਮੋਹਨ ਸ੍ਰੀਚੰਦਰ ਉਰ ਵਾਸਹੁ ਸਭ ਹੂਜਾ॥੫॥੩੭੧॥

**ਕਵਨ ਕਵਨ ਗੁਣ ਵਰਣੀਐ ਪ੍ਰਭੁ ਅੰਤਰਯਾਮੀ।**
**ਪਰ ਉਪਕਾਰੀ ਦਾਨੀਆ ਅਨਪੇਖਤ ਖਾਮੀ॥੧॥**
ਜੀਅ ਜੰਤੁ ਪ੍ਰਤਿਪਾਲਦਾ ਰਵਿਆ ਸਭ ਠਾਮੀ।
ਸੂਕਸ਼ਮ ਤੇ ਸੂਕਸ਼ਮ ਮਹਾ ਵਿਰਧਨ ਵੜ ਨਾਮੀ॥੨॥
ਜਿਮਿ ਜਿਮਿ ਜਨ ਗਣ ਚਿਤਵਈ ਤਿਮਿ ਤਿਮਿ ਪਰਿਣਾਮੀ।
ਨੇੜੇ ਤੇ ਨੇੜਾ ਦਿਸਹਿ ਦੂਰਹਿ ਦੂਰ ਗਾਮੀ॥੩॥
ਜਾਨੈ ਕੋਇ ਨ ਕੇਤੜਾ ਤਵ ਰੂਪ ਅਗਾਮੀ।
ਅਪਨੇ ਦਾਸ ਨਿਵਾਜਈ ਕਰ ਦੈ ਕਰਿ ਸਵਾਮੀ॥੪॥
ਅਵਗੁਣ ਕੋ ਨ ਚਿਤਾਰਈ ਹੋਏ ਅਨੁਗਾਮੀ।
ਨਿਤਪ੍ਰਤਿ ਸਿਮਰਹੁ ਸ੍ਰੀਚੰਦਰ ਵਾਸੈ ਹਰਿ ਠਾਮੀ॥੫॥੩੭੨॥

**ਪੰਚ ਤਤਵ ਕੀ ਦੇਹ ਕਾ ਕਭੀ ਨਾਹੀ ਥਿਰਨਾ।**

**ਲਾਖ ਵਰਸ ਕੀ ਆਰਬਲ ਤਬਹੂੰ ਹੋਵੇ ਖਿਰਨਾ॥੧॥**
ਕਿਆ ਹੰਕਾਰ ਤਨ ਸੁੰਦਰਹਿ ਜਿਸਿ ਕਾਲਹਿ ਘਿਰਨਾ।
ਵਾੜੀ ਰਹਸੀ ਥਿਰ ਸਦਾ ਉਠਿ ਚਾਲਹਿ ਹਿਰਨਾ॥੨॥
ਮੂਲ ਵਿਹੂਨੇ ਪੇੜ ਚੜ੍ਹਿ ਸਿਰ ਭਾਰ ਸੁ ਗਿਰਨਾ।
ਵਾਗ ਵਗੀਚੇ ਫੂਲ ਫਲ ਨਹਿ ਦੇਖਨ ਫਿਰਨਾ॥੩॥
ਕੰਘੀ ਕੇਸ ਸਵਾਰੀਐ ਅੰਤ ਹੋਗ ਵਿਖਿਰਨਾ।
ਵਿਸ਼ਮ ਨਦੀ ਅਸਗਾਹ ਪੈ ਕਛੁ ਚਹਿਅਤ ਤਿਰਨਾ॥੪॥
ਰਾਮ ਰਾਮ ਸ੍ਰੀ ਰਾਮ ਰਾਮ ਰਾਮਹਿ ਰਸ ਸਿਰਨਾ।
ਰਾਮ ਰਾਮ ਸ੍ਰੀਚੰਦਰ ਹੈ ਅਨ ਨਾਹਿਨ ਧਿਰਨਾ॥੫॥੩੭੩॥

**ਸੁਣ ਵੇਨੰਤੀ ਮੇਰੀਆ ਪ੍ਰਭੁ ਦੀਨ ਦਿਆਲਾ।**
**ਸ਼ਰਣ ਪਰੇ ਤੇਰੇ ਦਾਸ ਕੀ ਲਜ ਰਾਖ ਗੋਪਾਲਾ॥੧॥**
ਕਲਿਯੁਗ ਘੋਰ ਅੰਧਾਰ ਮਹਿ ਹਰਿ ਦੇਹੁ ਉਜਾਲਾ।
ਯਮ ਜੇਵਰ ਦਹਿਦਿਸਿ ਪਰਾ ਜੀਅ ਫਾਸੈ ਜਾਲਾ॥੨॥
ਚਿੰਤਾ ਮਿਥਿਆ ਚਿਤਵਤੇ ਗ੍ਰਹਿ ਕਾਜ ਜੰਜਾਲਾ।
ਵੇਕਾਰੀ ਚਿਤ ਵੇਡਿਆ ਨਿਕਟੀ ਅਤਿ ਕਾਲਾ॥੩॥
ਜਨਮ ਗਵਾਇਆ ਮਾਨਵੀ ਆਸ਼ਾ ਵਿਕਰਾਲਾ।
ਕਛੁ ਨ ਹਥ ਵਸ ਕੀਨ ਹਮ ਕਰਿ ਲੰਮਾ ਖਿਆਲਾ॥੪॥

ਫੇੜ ਕਮਾਇਆ ਲਹੈਂਗੇ ਜਿਮ ਘਾਲੀ ਘਾਲਾ।
ਬਖਸ਼ਿਸ਼ ਕਰਿ ਸ੍ਰੀਚੰਦਰ ਪਹਿ ਪਕੜਵਾਊ ਪਾਲਾ॥੫॥੩੭੪॥
**ਦੀਨ ਦਿਆਲੁ ਸੁਖ ਸਾਗਰ ਸਵਾਮੀ ਕਰਤਾ ਪੁਰਖ ਮੁਰਾਰੀ।**
**ਤੁਮ ਵਿਨ ਓਟ ਨ ਕੋਈ ਸੂਝੈ ਰਾਖਹੁ ਲਾਜ ਹਮਾਰੀ॥੧॥**
ਸਨਮੁਖ ਸੰਗਤ ਨਿਤ ਪ੍ਰਤਿ ਵਾਸਾ ਲਾਗੈ ਸਦਾ ਵਿਕਾਰੀ।
ਸੇਵਾ ਸਾਧੁ ਨ ਕੀਨਹੀ ਕਬਹੂੰ ਗਰਵਤ ਹਿਰਦੇ ਅਹੰਕਾਰੀ॥੨॥
ਬੁਰੇ ਕਰਮ ਕਊ ਨਿਤ ਉਠਿ ਧਾਇ ਜਾਨੀ ਨਿਸ਼ਾ ਨ ਕਾਰੀ।
ਜਪ ਤਪ ਸੰਯਮ ਦਇਆ ਧਰਮ ਸਤ ਜਤ ਸੰਤੋਸ਼ ਨ ਧਾਰੀ॥੩॥
ਹਊਮੈਂ ਬੰਧੇ ਮੋਹ ਫਾਸ ਮਹਿ ਪੇਖਤ ਦਿਰਗ ਪਰ ਨਾਰੀ।
ਸਰ ਅਪਸਰ ਕੀ ਸਾਰ ਨ ਜਾਣੀ ਕੁਕਰਮ ਰੰਗ ਮੰਝਾਰੀ॥੪॥
ਅਪਨੀ ਕਰਣੀ ਜਾਵਹੁ ਨਰਕੇ ਆਸ ਤੁਮਾਰੀ ਧਾਰੀ।
ਕਰਿ ਮਿਹਰਾਮਤਿ ਸ੍ਰੀਚੰਦਰ ਪਰ ਵਿਗੜੀ ਲੇਹ ਸਬਾਰੀ॥੫॥੩੭੫॥
**ਹਮ ਅਗਿਆਨੀ ਦੁਰਮਤਿ ਬੇਧੇ ਤੁਮਰੀ ਗਤਿ ਨਹਿ ਜਾਨੀ।**
**ਬਖਸ਼ ਲੇਹੁ ਪ੍ਰਭੁ ਬਖਸ਼ਨਹਾਰੇ ਆਸ ਤੁਮਾਰੀ ਠਾਨੀ॥੧॥**
ਜੇ ਕਰਿ ਅਵਗੁਣ ਫੋਲ ਦਿਖਾਊਂ ਥੂਕਹਿ ਲੋਗ ਸੁਜਾਨੀ।
ਕਵਨ ਕਾਗਜ ਲੇਖਾ ਲਿਖਹੈ ਊਖ ਹੋਇਗੀ ਕਾਨੀ॥੨॥
ਮਨ ਭਰਿਆ ਕਛੁ ਕਹਨ ਨ ਆਵੈ ਖੋਲਹੂੰ ਕੈਸ਼ ਜਵਾਨੀ।

ਸਭ ਹੀ ਬੁਰੇ ਕਰਮ ਮੋ ਮਾਹੀ ਪ੍ਰਗਟ ਘੋਰ ਨਿਸ਼ਾਨੀ॥੩॥
ਆਗਲ ਸੋਚ ਸੋਚ ਪਛਤਾਵੂ ਕੋ ਹੋਏ ਹੈ ਮੁਰਜਾਨੀ।
ਕਾਲਖ ਲਾਗੇ ਕਾਲਖ ਪੈ ਹੈਂ ਕਾਪੜ ਸਵੇਤ ਸੁਹਾਨੀ॥੪॥
ਕਰਣਹਾਰ ਕਿਰਪਾਲ ਗੁਸਈਆਂ ਸਿਮਰਤ ਬਾਤ ਪੁਰਾਨੀ।
ਪਾਵਨ ਪਤਿਤ ਦਿਆਲੁ ਸ੍ਰੀਚੰਦਰਹਿ ਧੂਲਿ ਦੇਹੁ ਕੰਜ ਪਾਨੀ॥੫॥੩੭੬॥

**ਤਨ ਸੁੰਦਰ ਲੱਖ ਗਰਵਤ ਮਾਟੀ ਰੁਲ ਜਾਈ।**
**ਪ੍ਰਾਣ ਵਿਛੋੜਾ ਹੋਇਗੋ ਕੋ ਰਖ ਨ ਸਕਾਈ॥੧॥**
ਮਾਤ ਪਿਤਾ ਸੁਤ ਮੀਤ ਜਨ ਪੇਖਤ ਸਭ ਭਾਈ।
ਹੰਸ ਉਡਰ ਕਹਿ ਬਾਪੁਰੋ ਏਕਲ ਜੈ ਧਾਈ॥੨॥
ਕਰਮ ਕਮਾਣੇ ਸੰਗ ਹੋਹਿ ਨੇਕੀ ਬੁਰਿਆਈ।
ਲੇਖਾ ਮੰਗੈ ਧਰਮ ਰਾਇ ਸਿਰ ਕਰਜ ਵਿਖਾਈ॥੩॥
ਛੋਟਾ ਮੂਲ ਨ ਹੋਈ ਹੈ ਤਿਲ ਰਤੀ ਰਾਈ।
ਮਿਥਿਆ ਦ੍ਰਿਸ਼ਟ ਬੰਧਾਨਿਆ ਕਿਛੁ ਬੂਝ ਨ ਪਾਈ॥੪॥
ਅਜਹੂ ਸਮਝ ਭਜ ਰਾਮ ਨਾਮ ਲਇ ਅੰਤ ਛੁਡਾਈ।
ਪਾਰਬ੍ਰਹਮ ਵਿਨ ਸ੍ਰੀਚੰਦਰ ਅਨ ਓਟ ਨ ਕਾਈ॥੫॥੩੭੭॥

**ਕਿਆ ਤੂੰ ਗਰਵਹਿ ਮਾਨ ਕਰਿ ਕੁਲ ਊਚ ਕੁਲੀਨਾ।**
**ਭਾਵਤ ਨਾਹੀ ਅੰਗ ਮਹਿ ਪਿਖ ਅਧਿਕ ਜਮੀਨਾ॥੧॥**

ਭਾਈ ਬੰਧੁ ਸਹਸਤਰੋਂ ਮਮ ਭੁਜਾ ਲੰਬੀਨਾ।
ਚਤੁਰ ਸਿਆਣਾ ਪੰਡਿਤਾ ਗਿਆਨੀ ਪ੍ਰਵੀਨਾ॥੨॥
ਚਾਰ ਦਿਵਸ ਕਾ ਚਾਨਣਾ ਅੰਧੇਰ ਬਸੀਨਾ।
ਯੁਵਾਵੰਤ ਆਚਾਰਿਓ ਊਂਚੇ ਆਸੀਨਾ॥੩॥
ਮਾਲ ਖਜਾਨਾ ਹੇਮ ਧਨ ਰੂਪੈ ਹੂੰ ਕਮੀ ਨਾ।
ਸੁੰਦਰ ਨਾਰੀ ਗ੍ਰਹਿ ਵਸੀ ਦਾਸਹਿ ਦਾਸੀਨਾ॥੪॥
ਕਿਸ ਹੀ ਸੰਗ ਨ ਚਾਲਹੀ ਯਹ ਮਹਿਲ ਜਮੀਨਾ।
ਰਾਮ ਨਾਮ ਭਜਿ ਸ੍ਰੀਚੰਦਰ ਚਹਿ ਅਵਿਚਲ ਜੀਨਾ॥੫॥੩੭੮॥
**ਤਖਤ ਥਿਰੈ ਧਰਿ ਬਾਦਸ਼ਾਹ ਸਿਰ ਚਮਰ ਢੁਲਾਰਾ।**
**ਰਾਵਤ ਸੀਸ ਨਿਵਾਵਈ ਥਿਤਿ ਖੜੇ ਕਤਾਰਾ॥੧॥**
ਚੰਦਰਮੁਖੀ ਗਜ ਗਾਮਿਨੀ ਮਹਲੀਂ ਬਹੁ ਨਾਰਾ।
ਅਸ਼ਵ ਸਇੰਦਨ ਨਾਗਨੀ ਚਤੁਰੰਗ ਸਮਾਰਾ॥੨॥
ਸੇਵਤ ਦਾਸੀ ਦਾਸ ਧਨ ਜਲ ਪਾਟ ਪਖਾਰਾ।
ਮਿਰਦੁਲ ਸੇਜ ਛਾ ਆਸਤਰਨ ਉਪਧਾਨ ਸਵਾਰਾ॥੩॥
ਪਾਨੇ ਫੂਲ ਗੰਧਨ ਮਹਾਂ ਚਹੁਦਿਸਿ ਵਿਸਤਾਰਾ।
ਸੇਵਕ ਸੇਨਾ ਸੰਗ ਲੇ ਬਲ ਖੇਲ ਸ਼ਿਕਾਰਾ॥੪॥
ਵਰਜ ਨ ਸਾਕਤ ਕੋਊ ਭਵ ਜਿਤ ਚਹਤ ਪਧਾਰਾ।

ਰਾਮ ਨਾਮ ਵਿਨ ਸ੍ਰੀਚੰਦਰ ਮਿਥਿਆ ਪਾਸਾਰਾ॥੫॥੩੭੯॥
**ਰੇ ਮਨ! ਭਜਿ ਲੇ ਰਾਮ ਨਾਮ ਜੋਊ ਸੰਗ ਸਹਾਈ।**
**ਰਾਗ ਰੰਗ ਅਠਖੇਲੀਆ ਲਗਿ ਰਹਿਓ ਭੁਲਾਈ॥੧॥**
ਦ੍ਰਿਸ਼ਟਮਾਨ ਸਭ ਵਿਨਸਿ ਹੈ ਅਵਿਚਲ ਮਤਿ ਪਾਈ।
ਕੂੜ ਪਦਾਰਥ ਮੋਹ ਵਸਿ ਸਾਚੈ ਦ੍ਰਿਸ਼ਟਾਈ॥੨॥
ਜਿਨ ਸਿਓਂ ਹੇਤ ਲਗਾਇਓ ਸਭ ਤਿਆਗ ਪਰਾਈ।
ਸਖਾ ਮੀਤ ਸਾਜਨ ਸਕਲ ਸ਼ਮਸ਼ਾਨ ਪਹੁੰਚਾਈ॥੩॥
ਬਾਹੁੜ ਬਾਤ ਨ ਪੂਛਈ ਕਿਆ ਸਿਰ ਪਰ ਆਈ।
ਕਰਮ ਕਮਾਣੇ ਲਿਖਿਆ ਫਲ ਤੈਸ ਲਹਾਈ॥੪॥
ਦੁਰਲਭ ਤਨ ਜਗ ਪਾਇ ਕੈ ਦਿਆ ਰੋੜ ਅਜਾਈ।
ਭਜੁ ਗੋਵਿੰਦ ਸ੍ਰੀਚੰਦਰ ਕਹਿ ਕਰਿ ਸਾਚ ਕਮਾਈ॥੫॥੩੮੦॥
**ਸਾਧ ਨ ਸਾਕਤ ਤਨ ਕਿਰਿਆ ਲਿਅ ਮੰਚ ਸਥਾਨਾ।**
**ਮੂਤਰ ਪੁਰੀਸਾ ਹੇਤ ਹੂੰ ਭੁਜ ਗਹੀ ਸਿਧਾਨਾ॥੧॥**
ਪਰਿਵਾਰੈ ਜਨ ਪੇਖਈ ਹਿਤ ਖਾਨਾ ਪਾਨਾ।
ਤਨ ਮਲੀਨ ਧਾਰਣ ਕੀਏ ਪਟ ਕੀਮਤ ਵਾਨਾ॥੨॥
ਨਿਕਟ ਖਲੋਇ ਬੰਧੁ ਜਨ ਨਹਿ ਪਰਤ ਪਛਾਨਾ।
ਕੰਠ ਰੋਕ ਕਫ ਦ੍ਰਿੜ੍ਹ ਭਈ ਕਰ ਪਗ ਅਚਲਾਨਾ॥੩॥

ਔਸ਼ਧਿ ਰੋਗ ਨ ਛਾਂਟਈ ਉਲਟੋ ਵਰਧਾਨਾ।
ਵਾਕਿ ਨ ਭਨਤ ਸਪੱਸ਼ਟ ਕਰਿ ਜਿਹਵਾ ਹਕਲਾਨਾ॥੪॥
ਸ਼ਕਿਤ ਨ ਪਾਸਾ ਪਲਟਬੇ ਭਇ ਲੰਮੇ ਪਰਾਣਾ।
ਪਛਤਾਵਤ ਸ੍ਰੀਚੰਦਰ ਉਠਿ ਚਾਲਹਿ ਅਨ ਥਾਨਾ॥੫॥੩੮੧॥

**ਰਕਤ ਬਿੰਦੁ ਤੇ ਨਿੰਮਿਆ ਰਤ ਬਿੰਦੁ ਲੁਭਾਇਓ।**
**ਮੂਲ ਆਕਾਸ਼ ਨ ਜਾਨਈ ਕਹਿ ਦ੍ਰਿੜ੍ਹ ਜੜ ਲਾਇਓ॥੧॥**
ਕੌਤੁਕਹਾਰਾ ਭੂਲ ਕਰਿ ਕੌਤੁਕ ਵਿਰਮਾਇਓ।
ਆਗਲ ਬਾਤ ਵਿਸਾਰ ਦਿਅ ਉਰਝਿਓ ਪ੍ਰਭੁ ਮਾਇਓ॥੨॥
ਬਵਰੇ ਨਹਿ ਉਰ ਸਮਝਿਆ ਥੰਭਾ ਇਹ ਵਾਇਓ।
ਤੇਲ ਨਿੱਖੁਟੇ ਮੂੜ੍ਹਿਆ ਕਿਹ ਦੀਪ ਦੀਪਾਇਓ॥੩॥
ਆਲ ਜੰਜਾਲ ਵਿਸ਼ਾਲ ਰਚਿ ਮਰਨਾ ਵਿਸਰਾਇਓ।
ਕੁੰਦ ਕਲੀ ਮੁਰਝਾਵਈ ਰਵਿ ਉਦੈ ਹੋ ਆਇਓ॥੪॥
ਸਿਆਂਹੁ ਸਵੇਤ ਵਨਾਇ ਕੈ ਹਰਿ ਪਤਰ ਪਾਇਓ।
ਰਾਮ ਨਾਮ ਪੜ੍ਹ ਸ੍ਰੀਚੰਦਰ ਰਾਮਹਿ ਦਰਸ਼ਾਇਓ॥੫॥੩੮੨॥

**ਵਿਨ ਸੀਖੇ ਹੀ ਸੀਖ ਹੈਂ ਰਤਿ ਤਿਰਿਅਨ ਸੰਗਾ।**
**ਜਗ ਮਹਿ ਗੁਰੂਕੁਲ ਕਹਾਂ ਹੈ ਸਿਖਵੰਤ ਕੁਢੰਗਾ॥੧॥**
ਯਾਰ ਚਾਰ ਜੁਆਰੀਏ ਬਦਪਾਰ ਨਿਸੰਗਾ।

ਪਰ ਦਰੋਹ ਕੁਟਿਲ ਕੁਨੀਤਿ ਕੈ ਹਿੰਸਾ ਨਰ ਅੰਗਾ॥੨॥
ਬਹੁਵਿਧਿ ਨਾਚ ਨਚਾਵਈ ਕਰਿ ਕਰਿ ਤਨ ਨੰਗਾ।
ਚਿਤਹੁ ਮਾਨਵ ਵੁਝਈ ਅਵਗੁਣ ਸਰਵੰਗਾ॥੩॥
ਸੰਤ ਸਿਖਾਵਤ ਰੈਣ ਦਿਨ ਉਰ ਧਾਰ ਉਮੰਗਾ।
ਰਾਮ ਰਮਹੁ ਬੜ ਭਾਗੀਓ ਜਲ ਪਾਵਨ ਗੰਗਾ॥੪॥
ਮਨਮੁਖ ਸੂਝ ਨ ਆਵਈ ਪੜ੍ਹ ਰੰਗ ਦੁਰੰਗਾ।
ਸਮਝਤ ਨਾਹਿਨ ਸ੍ਰੀਚੰਦਰ ਮਾਰਗ ਹਰਿ ਚੰਗਾ॥੫॥੩੯੩॥

**ਮਿਲਹੁ ਪਿਆਰੇ ਜੀਅ ਕੇ ਮੁਹਿ ਸੁਮਤਿ ਦ੍ਰਿੜ੍ਹਾਵਹੁ।**
**ਹਰਿ ਹਰਿ ਅਕਥ ਕਥਾਈਐ ਗੁਣ ਅਗਸ ਸਿਖਾਵਹੁ॥੧॥**
ਨਿਸਿ ਜਾਗਣ ਹਰਿ ਕੀਰਤਨ ਆਤਮ ਤ੍ਰਿਪਤਾਵਹੁ।
ਪਾਣੀ ਪਖਾ ਪੀਸ ਕੇ ਸਤਿਪੁਰੁਸ ਮਨਾਵਹੁ॥੨॥
ਸੋਗ ਵਿਯੋਗੀ ਮੋਹਿਆ ਸੰਯੋਗ ਸਮਾਵਹੁ।
ਦੁਖ ਸਾਗਰ ਮਹਿ ਬੂੜਤੋ ਤੁਲਹਾ ਹਰਿ ਪਾਵਹੁ॥੩॥
ਪਾਵਕ ਤ੍ਰਿਸ਼ਣਾ ਮਚਿਤ ਹਊਂ ਸੀਤਲ ਜਲ ਨਹਾਵਹੁ।
ਕਬਹੂੰ ਪਾਸ ਨ ਛਾੜ ਹਊਂ ਤੁਮ ਨਿਕਟ ਵਿਠਾਵਹੁ॥੪॥
ਮੈਂ ਅਜਾਨ ਮਤਿ ਥੋਰੀਆ ਕਰਿ ਮਇਆ ਬੁਝਾਵਉ।
ਮਿਲੈ ਰਾਮ ਸ੍ਰੀਚੰਦਰ ਕਊ ਭਵ ਫੇਰ ਨ ਆਵਹੁ॥੫॥੩੯੪॥

**ਮੰਗਲ ਚਾਰ ਘਣਾ ਸੰਤਨ ਘਰ ਮਾਹੀਂ।**

**ਸਦਾ ਸੂਖ ਆਨੰਦ ਹਰਿ ਹਰਿ ਗੁਣ ਗਾਹੀ॥੧॥**
ਬ੍ਰਹਮ ਪਸਾਰਾ ਪਸਰਿਆ ਜੇਤਕ ਜਗ ਆਹੀ।
ਸਾਜਨ ਮੀਤ ਸੁਜਾਨ ਗਲ ਮੇਲਊ ਕਰਿ ਬਾਹੀਂ॥੨॥
ਅਵਿਚਲ ਥਾਨ ਵੈਠਾਲੀਐ ਨਹਿ ਚਕਰ ਕਟਾਹੀ।
ਭਰਮ ਭੁਲਾਵਾ ਦੂਰ ਹੋਏ ਪੇਖਊ ਇਕ ਚਾਹੀ॥੩॥
ਮਨ ਤੇ ਭੇਦ ਗਵਾਈਐ ਹਰਿ ਬ੍ਰਹਮ ਸਬਾਹੀ।
ਚਿਤਹੁ ਨ ਵਿਸਰੈ ਰਾਮ ਰਾਇ ਪ੍ਰਭੁ ਅਗਮ ਅਥਾਹੀ॥੪॥
ਸਾਸ ਸਾਸ ਸਿਮਰਤ ਰਹਊ ਹਰਿ ਅਕਥ ਕਥਾਹੀ।
ਤਨ ਫਲ ਪਾਵੈ ਸ੍ਰੀਚੰਦਰ ਗੋਵਿੰਦ ਸ਼ਰਣਾਈ॥੫॥੩੮੫॥
**ਅਪਰਾਧੀ ਹਮ ਭੂਲਈ ਤੁਮ ਵਖਸ਼ਨ ਹਾਰੇ।**
**ਰਕਤ ਵਿੰਦੁ ਸੰਭਵ ਭਇ ਪਰ ਹਰੇ ਵਿਕਾਰੇ॥੧॥**
ਕਛੁ ਨ ਕੀਨੋ ਕਰਮ ਸ਼ੁਭ ਬਡ ਅਵਗੁਣਿਆਰੇ।
ਨਹਿ ਗੁਣ ਨਹਿ ਚੰਗਿਆਈਆਂ ਨਹਿ ਧਰਮ ਆਚਾਰੇ॥੨॥
ਮਨਮੁਖ ਸੰਗਤਿ ਦਿਨੇ ਰਾਤ ਬੁਰਿਆਈਆਂ ਧਾਰੇ।
ਕਾਮੀ ਕਪਟੀ ਲਪਟੀ ਦਰੋਹੀ ਠਗ ਭਾਰੇ॥੩॥
ਉਰ ਦੰਭੀ ਭਰਪੂਰ ਭਇਆ ਲਗ ਪਾਪਨ ਕਾਰੇ।
ਵੇਸ਼ ਧਰਹਿ ਭਲ ਮਾਨਸੀ ਤ੍ਰਿਸ਼ਣਾ ਕੇ ਮਾਰੇ॥੪॥

ਰਾਤੀਂ ਸੰਨੀ ਮਾਰਹੀਂ ਦਿਨ ਰੈਣ ਮੰਦਾਰੇ।
ਮਇਆ ਧਾਰ ਸ੍ਰੀਚੰਦਰ ਪਰ ਰਖ ਸ਼ਰਣ ਮੁਰਾਰੇ॥੫॥੩੯੬॥

**ਵਿਸ਼ੇ ਵਿਨੋਦਨ ਉਰਝਿ ਕਰ ਨਹਿ ਰਾਮ ਸਮਹਾਰਾ।**
**ਦੁਰਗੰਧਿ ਲਗ ਪ੍ਰੇਮ ਸਿਓਂ ਮਦਮਤ ਲਵਾਰਾ॥੧॥**

ਸਾਧੁ ਸੰਗ ਤਜ ਦੂਰ ਭਇ ਮਨ ਮੂੜ੍ਹ ਗਵਾਰਾ।
ਬਾਂਧ ਅਵਗੁਣ ਗੰਠੜੀ ਸਿਰ ਭਾਰ ਅਪਾਰਾ॥੧॥
ਆਲ ਜਾਲ ਜੰਜਾਲ ਮਹਿ ਫਸਿ ਜਨਮ ਵਿਗਾਰਾ।
ਵਿਨ ਅਘ ਓਘਨ ਅਪਰ ਕਛੁ ਨਹਿ ਕਿਅ ਸੰਚਾਰਾ॥੩॥
ਰੁਚਿਆਵਤ ਨਹਿ ਅਮਰ ਸਿਓਂ ਵਿਸ਼ਿਆ ਪੀ ਧਾਰਾ।
ਦਇਆ ਧਰਮ ਅਰੁ ਮੈਤਰੀ ਕਰਿ ਦੂਰਿ ਵਿਡਾਰਾ॥੪॥
ਪੇਖਊਂ ਦ੍ਰਿਸ਼ਟ ਪਿਆਰ ਜਭ ਸਭ ਕਾਰਾ ਕਾਰਾ।
ਰਾਮ ਵਿਨਾ ਸ੍ਰੀਚੰਦਰ ਚਿਤ ਨਹਿ ਅਪਰ ਸਹਾਰਾ॥੫॥੩੯੭॥

**ਰਾਚ ਮਾਚ ਜਾ ਸਿਓਂ ਹਮ ਲਾਗੇ ਤੇ ਕਾਹੂੰ ਨਹਿ ਸੰਗੇ।**
**ਬੀਜੁਲ ਚਮਤਕਾਰ ਛਿਨ ਪਲ ਕਾ ਨਇਨ ਚੁੰਧਾਵਤ ਅੰਗੇ॥੧॥**

ਰਸ ਕਸ ਓਛੇ ਸਿਓਂ ਲਪਟਾਨੇ ਤਜਿਓ ਸੁਧਾ ਰਸ ਚੰਗੇ।
ਪਾਪ ਵਿਕਾਰ ਨਿਤਹਿ ਚਿਤ ਚਿਤਵਤ ਰਾਤੇ ਵਿਸ਼ਿਆ ਰੰਗੇ॥੨॥
ਪਾਵਤ ਰਹਿਨ ਨ ਇਹ ਭਵ ਭੀਤਰ ਭਨ ਹੈ ਲੋਭ ਲਫੰਗੇ।

ਰਹਿਓ ਨ ਪਰਦਾ ਨਿਜੀ ਕੁਕਰਮਣ ਚਹੁੰਦਿਸਿ ਹੋਇ ਨੰਗੇ॥੩॥
ਨਿਸਿ ਦਿਨ ਚਾਲ ਕੁਚਾਲੀ ਚਾਲੇ ਰਚਿਤੇ ਢੰਗ ਕੁਢੰਗੇ।
ਸਾਧੁ ਸੰਗ ਤਜਿ ਰਾਮ ਨਾਮ ਹਰਿ ਲਾਗੇ ਸਵਾਨ ਕੁਰੰਗੇ॥੪॥
ਨਿਰੰਕਾਰ ਨਿਰਵੈਰ ਗੁਸਈਆਂ ਬਖਸ਼ ਲੇਹੁ ਹਰਿ ਢੰਗੇ।
ਕਾਰਣ ਕਰਣਾ ਸ੍ਰੀਚੰਦਰ ਤੁਮ ਰਚਤਾ ਰਾਚ ਸਰਵੰਗੈ॥੫॥੩੯੮॥

**ਪ੍ਰਤਿਪਾਲਕ ਅਗਮ ਗੁਸਾਈਆਂ ਅਵਗੁਣ ਨ ਚਿਤਾਰੇ।**
**ਅਪਨੀ ਸ਼ਰਣੀ ਰਾਖ ਜਨ ਕਈ ਕੋਟਿ ਉਧਾਰੇ॥੧॥**
ਗਣਿਕਾ ਔਰ ਅਜਾਮਲ ਸੇ ਬਹੁ ਲੀਏ ਸਵਾਰੇ।
ਪਤਿਤ ਕਰਮ ਜਿਹਿ ਬਹੁ ਘਨੇ ਛਿਨ ਮਹਿ ਕਟ ਡਾਰੇ॥੨॥
ਬਖਸ਼ਿਸ਼ ਤਾ ਕੀ ਨਹਿ ਲਖੀ ਕਿਹ ਜੀਵ ਵਿਚਾਰੇ।
ਅਘ ਓਘਨ ਛਿਨ ਮਹਿ ਹਰੇ ਜਿਹਿ ਚਹਤ ਉਬਾਰੇ॥੩॥
ਜਪ ਤਪ ਸੰਯਮ ਧਰਮ ਕਰਮ ਸਮ ਦ੍ਰਿਸ਼ਟ ਨ ਸਾਰੇ।
ਦਾਸ ਤੇਰੇ ਕੀ ਬੇਨਤੀ ਕਰਿ ਦਇਆ ਮੁਰਾਰੇ॥੪॥
ਕਛੂ ਨ ਕਰਣੀ ਕੀਨ ਹਮ ਮੂੜ੍ਹ ਮੁਗਧ ਅਵਾਰੇ।
ਉਰ ਨਿਹਾਰਹੁ ਆਪਣੀ ਸ੍ਰੀਚੰਦਰ ਸਮਹਾਰੇ॥੫॥੩੯੯॥

**ਹਮ ਸੇ ਕਛੂ ਨ ਹੋਵਈ ਹੇ ਕਰਤੇ ਸਾਈਂ।**
**ਤੂੰ ਹੀ ਕਰ ਮਿਹਰਮਤੀ ਹਮ ਤੁਮਰੀ ਪਾਈ॥੧॥**

ਮਨ ਵੇਕਾਰੀ ਵੇੜਿਆ ਜਪੁ ਤਪੁ ਨ ਕਮਾਈ।
ਅਨਿਕ ਯਤਨ ਕਰਿ ਥਕ ਪਰੇ ਨਹਿ ਥਿਰਤ ਕਦਾਈ॥੨॥
ਸਾਰੋ ਦਿਨ ਰਤ ਕਾਰ ਮਹਿ ਨਿਸਿ ਸੋਤ ਵਿਤਾਈ।
ਪੇਟ ਨ ਕਬਹੂੰ ਭਰ ਸਕਾ ਕਿਮਿ ਤੋਹਿ ਧਿਆਈ॥੩॥
ਪੁੱਤਰ ਕਲੱਤਰ ਕਊ ਭਰਤ ਹੀ ਸਭ ਆਯੂ ਗਵਾਈ।
ਰਾਮ ਨਾਮ ਨਹਿ ਸਿਮਰਿਓ ਸੰਗ ਸਾਧੂ ਵਿਹਾਈ॥੪॥
ਕਰਮ ਧਰਮ ਜਪ ਸੰਜਮੋਂ ਨਹਿ ਦਇਆ ਵਡਾਈ।
ਅਵਗੁਣ ਜੇਤਕ ਜਗਤ ਕੇ ਸਭ ਮੋ ਤਨ ਭਾਈ॥੪॥
ਹਰਿ ਗੋਪਾਲ ਦਇਆ ਨਿਧੇ ਉਰ ਓਟ ਤਕਾਈ।
ਮੇਲ ਲਹੁ ਸ੍ਰੀਚੰਦਰ ਕਊ ਪਰਿਹਰ ਬੁਰਿਆਈ॥੫॥੩੯੦॥

**ਲੱਖ ਚੌਰਾਸੀ ਯੋਨੀ ਮਹਿ ਭਰਮ ਭਰਮ ਆਇ।**
**ਜਹਿ ਜਹਿ ਠੌਰਹਿ ਪਗ ਧਰਾ ਕਿਅ ਪਾਇ ਸਵਾਇ॥੧॥ ॥**

ਸਿੰਹ ਸਾਂਪ ਤਨ ਧਾਰ ਕੇ ਬਹੁ ਜੰਤੁ ਹਤਾਇ।
ਮੀਨ ਭਇ ਮੀਨੇ ਭਖੀ ਬਗੁਲਾ ਡਡ ਖਾਇ॥੨॥
ਚਟਿਕਾ ਚੰਟੀ ਖਾਵਈ ਚੀਂਟੀ ਮਾਸਾਇ।
ਵਿਨ ਹੀ ਕਾਰਣ ਮਰਕਟੇ ਜੀਵਨ ਕਊ ਘਾਇ॥੩॥
ਗਨਤਿ ਨ ਆਵਤਿ ਕਹੁੰ ਵਿਘਿ ਅਘ ਜੇਤਕ ਥਾਇ।

ਕਾਗਜ ਕੋਟਿ ਨ ਅਪੜੈ ਲੇਖਾ ਲਿਖਵਾਇ॥੪॥
ਮਇਆ ਨਿਧੇ ਨਿਜ ਮਇਆ ਧਾਰਿ ਰਾਖਹੁ ਸ਼ਰਣਾਇ।
ਅਵਗੁਣਿਆਰੇ ਸ੍ਰੀਚੰਦਰ ਪ੍ਰਭੁ ਲਾਜ ਰਖਾਇ॥੫॥੫॥੩੯੧॥
**ਹਮ ਸੇ ਕਛੁ ਨ ਹੋਇ ਹੈ ਹਰਿ ਪ੍ਰਭੁ ਵਡਿਆਈ।**
**ਮਨ ਬੇਕਾਰੀ ਬੇਡਿਆ ਨਿਤ ਪਾਪ ਕਮਾਈ॥੧॥**
ਕਾਲ੍ਹ ਖੜਗ ਸਿਰ ਪਰ ਖੜਾ ਕਲਿ ਘੋਰ ਮਹਾਈ।
ਅਲਪ ਆਯੂ ਮਤਿ ਹੀਣਿਆ ਕਿਛੁ ਪੇਸ਼ ਨ ਜਾਈ॥੨॥
ਮਾਇਆ ਜਾਲ ਪਸਾਰਿਆ ਚੋਗਾ ਛਿੜਕਾਈ।
ਪਕਸ਼ੀ ਮਾਨਸ ਫਾਥਿਆ ਕਾ ਫੁਟਕਨ ਭਾਈ॥੩॥
ਮੌਤ ਵਿਨਾ ਅਭ ਸਾਮਣੇ ਕਛੁ ਦ੍ਰਿਸ਼ਟ ਨ ਆਈ।
ਵਿਨ ਕਰਤਾਰ ਨ ਸੂਝਈ ਜੋਊ ਹੋਹਿ ਸਹਾਈ॥੪॥
ਆਸ਼ਾ ਸਭ ਹੀ ਲਾਹਿ ਕੇ ਮਨ ਢੇਰੀ ਢਾਈ।
ਨਾਰਾਇਣ ਸ੍ਰੀਚੰਦਰ ਜਨ ਤੁਮਰੀ ਸ਼ਰਣਾਈ॥੫॥੩੯੨॥
**ਤੁਮਰੀ ਓਟ ਗੋਪਾਲਰਾਇ ਤੁਮ ਜੀਓ ਪਰਾਨਾ।**
**ਤੁਮਰਾ ਦੀਆ ਪਹਿਰ ਹੈ ਤੁਮਰਾ ਹੀ ਖਾਨਾ॥੧॥**
ਜਿਥੇ ਜਾਈਐ ਜਗਤ ਮਹਿ ਤੂੰ ਹੈ ਸਭ ਥਾਨਾ।
ਤੁਝ ਤੇ ਬਾਹਰ ਕਛੁ ਨਹੀ ਹਰਿ ਸਰਵ ਨਿਧਾਨਾ॥੨॥

ਤੁਝ ਭਾਵੈ ਤਾਂ ਬਖਸ਼ ਲੇਹੁ ਅਘ ਓਘ ਖਜਾਨਾ।
ਜਪ ਤਪ ਸੰਜਮ ਕਛੁ ਲਾਹਿ ਨਹਿ ਪਾਠ ਪੁਰਾਨਾ॥੩॥
ਤੀਰਥ ਮਜਨ ਨਹਿ ਕਿਓ ਨਹਿ ਸਮਝਸਿ ਗਿਆਨਾ।
ਢੂੰਢ ਸਰਵ ਵਿਧਿ ਮਨਹਿ ਕਊ ਨਹਿ ਪੁਨ ਲਖਾਨਾ॥੪॥
ਵਿਰਧ ਭਇਓ ਤਨ ਛੀਣ ਅਤਿ ਛਿਨ ਪਲਹਿ ਸਿਧਾਨਾ।
ਰਾਮ ਨਾਮ ਵਿਨ ਸ੍ਰੀਚੰਦਰ ਕਤ ਨਹੀਂ ਠਿਕਾਨਾ॥੫॥੩੯੩॥

**ਹਰਿ ਹਰਿਨਾਮ ਆਰਾਧੀਐ ਸਗਰੀ ਮਲ ਧੋਈ।**
**ਹਰਿ ਕੀਰਤਿ ਵਿਨ ਕਹੁ ਵਿਧਿ ਨਹਿ ਚਾਨਣ ਹੋਈ॥੧॥**
ਸਰਵ ਨਿਧਾਨ ਹਰਿਕੀਰਤਨ ਪਾਵੈ ਨਰ ਕੋਈ।
ਮਸਤਕ ਜਿਸ ਕੇ ਭਾਗ ਹੈ ਸਤਿਸੰਗ ਸਮੋਈ॥੨॥
ਤਿਸ ਹੀ ਕਾ ਮੁਖ ਉਜਲਾ ਜਾਪੈ ਤਿਹੁ ਲੋਈ।
ਕਮਲ ਪ੍ਰਕਾਸ਼ ਗੋਵਿੰਦ ਰਵਿ ਭਵਰੇ ਸਿਖ ਜੋਈ॥੩॥
ਮਾਰਗ ਮੁਕਤਾ ਗੁਰੁਮੁਖੀ ਅਟਕਾਵ ਗਇਓਈ।
ਦੁਵਿਧਾ ਦੂਜਾ ਭਾਉ ਤਜ ਇਕ ਚਿੱਤ ਅਲੋਈ॥੪॥
ਪੈਧਾ ਹਰਿ ਦਰਗਾਹ ਕਾ ਸੁਰ ਜਪ ਜਪ ਗੋਈ।
ਪਰਵਾਨਾ ਹਰਿ ਸ੍ਰੀਚੰਦਰ ਹਰਿ ਹਰਿ ਪਹਿ ਢੋਈ॥੫॥੩੯੪॥

**ਜਿਨਿ ਪ੍ਰਭੁ ਨਾਮ ਆਰਾਧਿਆ ਦਰਗਹਿ ਪਰਵਾਨਾ।**

**ਤੀਨ ਲੋਕ ਚੌਦਹ ਭੁਵਨ ਤਿਹ ਵਜਾ ਨਿਸ਼ਾਨਾ॥੧॥**
ਬ੍ਰਹਮਾ ਵਿਸ਼ਨੁ ਰੁਦਰ ਸ਼ਸ਼ਿ ਰਵਿ ਇੰਦਰ ਹਿਰਾਨਾ।
ਗੰਧਰਵ ਕਿੰਨਰ ਯਕਸ਼ ਗਣ ਸੁਰ ਅਸੁਰਨ ਮਾਨਾ॥੨॥
ਹਾ ਹਾ ਹੂੰ ਹੂੰ ਤੂੰਬਰੁ ਨਾਰਦ ਨਿਰਤਾਨਾ।
ਸਾਰਦ ਦੁਰਗਾ ਇੰਦਰਾ ਦਰਸ਼ਤ ਧਰ ਪਾਨਾ॥੩॥
ਕੌਨ ਵਿਸਵ ਮਹਿ ਐਸਾ ਹੈ ਜੋ ਨਾਹਿ ਝੁਕਾਨਾ।
ਪਾਤਿਸ਼ਾਹਾਂ ਪਾਤਿਸ਼ਾਹ ਸੋ ਜਿਹਿ ਰਾਮ ਹਿਤਾਨਾ॥੪॥
ਰਾਮ ਸਿੰਘਾਸਣ ਰਾਜਿਆ ਅਵਿਚਲ ਹੁਕਮਾਨਾ।
ਰਾਮ ਨਾਮ ਇਕ ਸ੍ਰੀਚੰਦਰ ਜਿਹਿ ਤੁਲ ਨ ਆਨਾ॥੫॥੩੯੫॥
**ਆਵਹੁ ਸੰਤ ਪਿਆਰਿਓ ਹਰਿ ਕਥਾ ਸੁਨਾਵਹੁ।**
**ਅੰਤਰਿ ਅਗਨਿ ਪਰਚੰਡ ਚੰਡ ਹਰਿ ਜਲ ਵਿਸਮਾਵਹੁ॥੧॥**
ਕਪਟ ਕਪਾਟੈਂ ਖੋਲ ਕੈ ਹਰਿ ਰੂਪ ਲਖਾਵਹੁ।
ਜਨਮ ਜਨਮ ਕਾ ਵਿਛੁੜਾ ਹਰਿ ਸੰਗ ਮਿਲਾਵਹੁ॥੨॥
ਅੰਧੇਰੇ ਸੇ ਦਾੜ੍ਹ ਕੈ ਚਾਨਣ ਮਗ ਪਾਵਹੁ।
ਗਈ ਬਹੋੜੋ ਨਿਧਿ ਹਰਿ ਰੰਕੀ ਵਿਹਰਾਵਹੁ॥੩॥
ਬੰਦ ਛੁੜਾਵਹੁ ਦਾਸ ਕੀ ਦੁਖੀਆ ਦੁਖ ਹਾਵਹੁ।
ਭਵ ਜਲ ਨਿਧਿ ਮਹਿ ਬੂਡਤੋ ਗਹਿ ਭੁਜ ਨਿਕਸਾਵਹੁ॥੪॥

ਮਿਹਰ ਤੁਮਾਰੀ ਹੋਇ ਹੈ ਹਰਿ ਦਰਸ਼ ਸਮਾਵਹੁ।
ਗੁਰੁ ਅਵਿਨਾਸ਼ੀ ਸ੍ਰੀਚੰਦਰ ਅਵਿਨਾਸ਼ ਕਰਾਵਹੁ॥੫॥੩੯੬॥
**ਪੰਥ ਤੁਹਾਰਾ ਪੇਖ ਹਊਂ ਕਬਿ ਪ੍ਰੀਤਮ ਆਵਹਿ।**
**ਚੋਟਾਂ ਖਾਵਤਿ ਵਿਕਲ ਅਤਿ ਗਲ ਮੇਲ ਹਮਾਵਹਿ॥੧॥**
ਮੋਹ ਅਰੁ ਸੋਗ ਵਿਯੋਗ ਗਤਿ ਸੰਯੋਗ ਸਮਾਵਹਿ।
ਆਪਹਿ ਆਪ ਅਪਾਨ ਰਤਿ ਨਹਿ ਆਪ ਲਖਾਵਹਿ॥੨॥
ਅਚਰਜ ਕੌਤੁਕ ਦੇਖ ਕਰ ਅਚਰਜ ਹੋਏ ਜਾਵਹਿ।
ਐਸੀ ਹੋਵਹਿ ਮਨਹਿ ਮਹਿ ਅਨ ਕਤਹਿ ਨ ਧਾਵਹਿ॥੩॥
ਮਨ ਭਾਵੰਦਾ ਮੀਤ ਹਰਿ ਨਿਜ ਕੰਠ ਲਗਾਵਹਿ।
ਵਿਛੁੜ ਯੋਨਿ ਨ ਧਾਵ ਹੈਂ ਹਰਿ ਹਰਿ ਗੁਣ ਗਾਵਹਿ॥੪॥
ਆਨ ਨ ਜਿਹਿ ਥਲ ਵਸ ਰਹਿਓ ਤਿਹ ਵਾਸਾ ਪਾਵਹਿ।
ਨਾਰਾਇਣ ਜਪ ਸ੍ਰੀਚੰਦਰ ਮਨ ਤਨ ਵਿਗਸਾਵਹਿ॥੫॥੩੯੭॥
**ਜਿਹ ਮਨ ਨਾਮ ਧਿਆਇਆ ਤਿਹ ਹਊਂ ਬਲਿਹਾਰੀ।**
**ਸਾਤ ਸਮੁੰਦਰ ਸਮਾਨਿਆ ਦੁਵਿਧਾ ਉਰ ਮਾਰੀ॥੧॥**
ਕੀਨੀ ਸਤਿਗੁਰੁ ਚਾਕਰੀ ਤਨ ਮਨ ਧਨ ਵਾਰੀ।
ਰਾਮ ਨਾਮ ਜਪ ਦਿਨ ਸੁ ਰਾਤਿ ਪੰਚ ਦੂਤ ਵਿਚਾਰੀ॥੨॥
ਆਤਮ ਰਾਮ ਪ੍ਰਕਾਸ਼ਿਆ ਮਨ ਮੋਹ ਨਿਵਾਰੀ।

ਜੀਵਨ ਮੁਕਤ ਸੁਹਾਵਨਾ ਭਵ ਭਾਰ ਉਤਾਰੀ॥੩॥
ਸਭੋ ਕਰਜ ਉਤਾਰਿਆ ਅਨਤੋਟ ਭੰਡਾਰੀ।
ਧੰਧਾ ਸਬਸਿ ਉਲਾਹਿਅਨ ਹਰਿ ਨਾਮ ਵਿਹਾਰੀ॥੪॥
ਸੱਚ ਪਾਤਿਸ਼ਾਹੀ ਅਮਰ ਸੱਚ ਸੱਚ ਹਿਰਦੇ ਸੰਚਾਰੀ।
ਸੱਚੋ ਸੱਚਾ ਸ੍ਰੀਚੰਦਰ ਸੱਚੈ ਵਾਪਾਰੀ॥੫॥੩੯੮॥
**ਸੰਤ ਜਨਾ ਕੀ ਧੂਲਿ ਲੇ ਨਿਜ ਮਸਤਕ ਲਾਈ।**
**ਆਤਮ ਅਨੁਭਵ ਪਾਇਆ ਮਨ ਮੋਹ ਮਿਟਾਈ॥੧॥**
ਨਿਸ਼ਚਲ ਸੁਖ ਸਥਾਨ ਲਹਿ ਵਿਨਸੀ ਅਨ ਧਾਈ।
ਅਵਰ ਨ ਦੂਜਾ ਕੋਊ ਹੈ ਸਗਰੇ ਗੁਰੁ ਭਾਈ॥੨॥
ਵਰਣਾਸ਼ਰਮ ਮਾਹਿ ਭੇਦ ਕਰਿ ਹਰਿ ਚਰਣ ਰਚਾਈ।
ਮਨਮੁਖ ਸੰਗਤਿ ਝੂਠ ਲਹਿ ਗੁਰੁਮੁਖ ਸੱਚ ਪਾਈ॥੩॥
ਚਿਤਵਤ ਮਿਥਿਆ ਚਿਤਵਨੀ ਸਭ ਜਾਤ ਗਵਾਈ।
ਸੱਚ ਰਾਮ ਸੱਚ ਸਾਧੁ ਸੰਗ ਸਾਚੀ ਲਿਵ ਲਾਈ॥੪॥
ਸੱਚ ਮੰਤਰ ਗੁਰੁ ਰਗੜਿਐ ਮਸਤਕ ਤਿਲਕਾਈ।
ਆਂਚ ਨ ਲਾਗਹਿ ਸ੍ਰੀਚੰਦਰ ਸੱਚ ਅੰਤ ਸਖਾਈ॥੫॥੩੯੯॥
**ਸੇਵਹੁ ਸਤਿਗੁਰੁ ਅਪਨਾ ਨਿਸਿ ਦੌਤ ਸਵਾਰੇ।**
**ਏਕ ਸਹਾਈ ਰਾਮ ਨਾਮ ਜੀਅ ਲੇਹੁ ਸੰਭਾਲੇ॥੧॥**

ਨੀਚੇ ਸੇ ਊਂਚਾ ਕਰਤ ਨਹਿ ਲਾਗਤਿ ਬਾਰੇ।
ਵਰਣ ਜਾਤ ਨਹਿ ਬੂਝਿਐ ਸਾਚੈ ਦਰਬਾਰੇ॥੨॥
ਜਿਨਿ ਹਰਿ ਪ੍ਰੀਤਮ ਧਿਆਇਆ ਹਰਿ ਤਿਸਹਿ ਪਿਆਰੇ।
ਹਟ ਸਰਾਫੀ ਪਰਖੀਐ ਹੇਮੇ ਨਹਿ ਕਾਰੇ॥੩॥
ਸਤਿਗੁਰੁ ਮਾਲਕ ਦਿਲੋਂ ਕਾ ਦੇ ਹਾਕ ਪੁਕਾਰੇ।
ਜਪਹੁ ਗੁਰੁਮੁਖ ਰਾਮ ਨਾਮ ਸਦ ਸੰਗ ਤਿਹਾਰੇ॥੪॥
ਮਨ ਨਿਰਮਲ ਮੁਕਰਹਿ ਲਹਹਿ ਹਰਿ ਰੂਪ ਨਿਹਾਰੇ।
ਹੀਰੇ ਹੀਰਾ ਸ੍ਰੀਚੰਦਰ ਬੇਧੇ ਹਰਿ ਦਵਾਰੇ॥੫॥੪੦੦॥

**ਓਮ ਪਾਰਬ੍ਰਹਮਣੇ ਨਮ:॥**

## ਰਾਗ ਧਨਾਸਰੀ

**ਸਤਿਗੁਰੁ ਸੇਵੇ ਸਦਾ ਸੁਖ ਦੂਖ ਨ ਕਤਹੂੰ ਥਾਇ।**
**ਰਾਮ ਨਾਮ ਉਪਦੇਸਿਐ ਅੰਦਰ ਸੱਚ ਸਮਾਇ॥੧॥**
ਏਕੋ ਸਾਹਿਬ ਮਨ ਵਸਾਇ।
ਸਫਲ ਜਨਮ ਜਗ ਆਇਆ ਵਿਨਸੈ ਦੂਜਾ ਭਾਇ॥੧॥ਰਹਾਉ॥
ਸਤਿਗੁਰੁ ਸੇਤੀ ਚਿਤ ਲਾਇ ਪਾਇਆ ਨਾਮ ਨਿਧਾਨ।
ਲਾਹਾ ਹਰਿ ਧਨ ਖਟਿਆ ਹਊਮੈਂ ਗਇਆ ਗੁਮਾਨ॥੨॥

ਸਾਚਾ ਸਾਹਿਬ ਰਵਿ ਰਹਿਆ ਚਹੁੰ ਯੁਗ ਤੀਨੋ ਲੋਗ।
ਆਵੈ ਜਾਇ ਨ ਸਾਚ ਥਿਤਿ ਜਨਮ ਮਰਣ ਹਰਿ ਸੋਗ॥੩॥
ਜੋ ਜਨ ਰਾਤੇ ਨਾਮ ਸਿਓਂ ਹਊਂ ਤਿਨ ਬਲਿਹਾਰੈ ਜਾਊਂ।
ਸਦਾ ਸੁਹੇਲੇ ਸ੍ਰੀਚੰਦਰ ਦਰਗਹਿ ਨਿਰਮਲ ਨਾਊਂ॥੪॥੧॥

**ਹਊਂ ਬਲਿਹਾਰੀ ਤਿਨਹੁੰ ਕੈ ਜਿਨ ਸੰਗ ਜਪੀਐ ਨਾਊਂ।**
**ਰਾਮ ਨਾਮ ਗੁਣ ਗਾਈਅਹਿ ਅਨਦਿਨ ਸੱਚ ਸਮਾਊ॥੧॥**

ਮਨ ਰੇ ਰਾਮ ਨਾਮ ਜਪ ਸਾਚ।
ਝੂਠੀ ਦੁਨੀਆਂ ਵਿਨਸਨੀ ਰਾਮ ਨਾਮ ਵਿਨ ਕਾਚ॥੧॥ਰਹਾਉ॥
ਕੂੜ ਪਸਾਰਾ ਮੋਹ ਕਾ ਵਿਨਸ ਜਾਇ ਦੁਖ ਰੋਇ।
ਰਾਮ ਨਾਮ ਸਦ ਸੱਚ ਹੈ ਦਰਗਹਿ ਬੇਲੀ ਜੋਇ॥੨॥
ਭੀੜੀ ਗਲੀ ਅੰਧੇਰੀਐ ਦੀਪਕ ਬਲ ਹੈ ਰਾਮ।
ਸੁਖ ਸੋ ਪੰਧ ਕਟਾਈਐ ਚਾਨਣ ਮਹਿਲ ਤਮਾਮ॥੩॥
ਸਾਧੁ ਕੀ ਮਨ ਓਟ ਗਹਹੁ ਰਾਮ ਨਾਮ ਲਿਵ ਲਾਇ।
ਮਨ ਵਾਂਛਤ ਸ੍ਰੀਚੰਦਰ ਲਹਿ ਪਤਿ ਸਿਓਂ ਸੱਚ ਸਮਾਇ॥੪॥੨॥

**ਝੂਠੀ ਕਾਰੈ ਲਗਿਆਂ ਸੁਖ ਨ ਪਾਈਐ ਮੂਲ।**
**ਫਿਰ ਪਛਤਾਵਨ ਨਾ ਪਰੈ ਅਭ ਹੀ ਲੱਖੀਐ ਭੂਲ॥੧॥**

ਪ੍ਰਾਣੀ ਹਰਿ ਹਰਿ ਨਾਮ ਸੰਭਾਲ।
ਗੁਰੁ ਪੂਰੇ ਤੇ ਪਾਈਐ ਸਦਹੀ ਨਿਵਹੈ ਨਾਲ॥੧॥ਰਹਾਉ॥

ਜਿੱਥੈ ਲੇਖਾ ਮੰਗੀਐ ਚਾਵਲ ਰਤੀ ਤੋਲ।
ਤਿੱਥੈ ਸੰਗੀ ਰਾਮ ਨਾਮ ਬਖਸ਼ਾਵੇ ਹੋਏ ਕੋਲ॥੨॥
ਔਖੀ ਘੜੀ ਜੋ ਆਇ ਹੈ ਕਰਤਾ ਰਾਮ ਸਹਾਇ।
ਭਾਈ ਬੰਧੁ ਪੁੱਤਰ ਕਲੱਤਰ ਰਹਿ ਜਾਵੈ ਮੁੰਹ ਬਾਇ॥੩॥
ਸੰਤਾ ਕੀ ਸਿਖ ਹਿਰਦੇ ਧਰਿ ਰਾਮ ਰਮਹੁ ਵੜਭਾਗ।
ਸੁਖ ਹੀ ਸੁਖ ਸ੍ਰੀਚੰਦਰ ਲਹਿ ਮੂਲ ਨ ਲਾਗੈ ਦਾਗ॥੪॥੩॥
**ਰਤੇ ਰੰਗ ਨਾਰਾਇਣੈ ਪਾਰਬ੍ਰਹਮ ਨਿਰੰਕਾਰ।**
**ਜਗ ਮਹਿ ਆਇ ਧਰਮ ਹਿਤ ਜੀਵਨ ਕਰਤ ਉਧਾਰ॥੧॥**
ਕੇਵਲ ਰਾਮ ਨਾਮ ਅਧਾਰ।
ਆਪ ਮੁਕਤ ਸੰਗੀ ਕਰਾਹਿ ਬੋਹਿਥ ਸਿੰਧੁ ਮਝਾਰ॥੧॥ਰਹਾਉ॥
ਆਸ਼ਾ ਦੂਜੀ ਤਿਆਗ ਕੈ ਚਰਣ ਕਮਲ ਰੰਗ ਲਾਇ।
ਰਸਨਾ ਉਚਰਤ ਰਾਮ ਨਾਮ ਹਰਿ ਕੀਰਤਿ ਗੁਣ ਗਾਇ॥੨॥
ਆਧਿ ਵਿਆਧਿ ਉਪਾਧਿ ਗਤਿ ਤੀਨੋਂ ਪਾਪ ਨਿਵਾਰ।
ਸ਼ਾਂਤ ਸਹਜ ਨਿਧਿ ਪਰਵਿਸ਼ੈ ਰਾਮ ਨਾਮ ਮਨ ਸਾਰ॥੩॥
ਜਗਤ ਪਿਤਾ ਪ੍ਰਤਿਪਾਲਈ ਸਰਵ ਦੇਸ਼ ਸਭ ਥਾਨ।
ਚਿੰਤ ਵਿਨਾਸ਼ੀ ਸ੍ਰੀਚੰਦਰ ਕਰਤੇ ਪੇਖ ਨਿਧਾਨ॥੪॥੪॥
**ਗੁਣ ਗਾਵਹੁ ਗੋਵਿੰਦ ਕੇ ਮਨ ਤਨ ਦੇਹ ਸਵਾਰ।**
**ਹਰਿ ਹਰਿ ਨਾਮ ਜਪਤ ਸਦ ਸੱਚਾ ਇਹ ਵਾਪਾਰ॥੧॥**

ਅਵਰ ਨ ਮਨ ਮਹਿ ਦੂਜੀ ਆਸ।
ਹਰਿ ਹਰਿ ਨਾਮ ਧਿਆਈਐ ਇਕ ਮਨ ਸਾਸ ਗਿਰਾਸ॥੧॥ਰਹਾਉ॥
ਸੰਤ ਜਨਾ ਸੰਗ ਮਿਲ ਰਹਹਿ ਨਾਮ ਵਸੈ ਮਨ ਆਇ।
ਹਉਮੈ ਮੋਹ ਵਿਸਾਰੀਐ ਦੁਖ ਵਿਸ਼ਿਆਂ ਜਲ ਜਾਇ॥੨॥
ਅਮਰਿਤ ਨਾਮ ਪਦਾਰਥੋ ਸਤਿਗੁਰੁ ਤੇ ਸਿਖ ਲੇਇ।
ਅਨਦਿਨ ਹਿਰਦੈ ਸੰਭਾਲ ਹਰਿ ਸ਼ਾਂਤ ਪਈ ਉਰ ਤੇਇ॥੩॥
ਕਰੋਧ ਲੋਭ ਸਭ ਤਜ ਗਏ ਚੋਰ ਪਹਰੂਇ ਆਗ।
ਮਨ ਸੁਤਾ ਸ੍ਰੀਚੰਦਰ ਕਾ ਸੰਤ ਸੰਗ ਉਠ ਜਾਗ॥੪॥੫॥

**ਸੰਤ ਜਨਾ ਮਿਲ ਪਾਈਐ ਹਰਿ ਹਰਿ ਅਮਰਿਤ ਨਾਮ।**
**ਸਦਾ ਸੁਖ ਹਰਿ ਮਨ ਵਸੈ ਅਮਰਾਪਦ ਵਿਸ਼ਰਾਮ॥੧॥**
ਜਪ ਮਨ ਰਾਮ ਨਾਮ ਸੁਖ ਸਾਰ।
ਜਨਮ ਪਦਾਰਥ ਜੀਤਿਐ ਨਾਹਿਨ ਦਰਗਹ ਹਾਰ॥੧॥ਰਹਾਉ॥
ਪਰਮਾਨੰਦ ਨਿਧਾਨ ਰਸ ਰਾਮ ਨਾਮ ਗੁਣ ਗਾਇ।
ਆਲ ਜੰਜਾਲ ਵਿਕਾਰ ਤਜਿ ਨਿਰਮਲ ਹੋਵੈ ਕਾਇ॥੨॥
ਨਵਨਿਧਿ ਅਠਦਸ ਸਿਧਿ ਸਭ ਹਰਿ ਕੈ ਚਰਣ ਮਝਾਰ।
ਨਊ ਤਨ ਨਾਮ ਗੋਵਿੰਦ ਕੇ ਸਿਮਰਤ ਰਸਨਾ ਚਾਰ॥੩॥
ਪ੍ਰੇਮ ਪਦਾਰਥ ਸੋ ਲਹੈ ਜਿਸ ਮਨ ਸੰਤਨ ਪ੍ਰੀਤਿ।

ਗਗਨ ਮੰਡਲ ਮਹਿ ਸ੍ਰੀਚੰਦਰ ਵਾਸਾ ਨਾਮ ਸੁ ਚੀਤਿ॥੪॥੬॥
**ਯੋਗੀ ਰੰਗ ਸੁ ਯੋਗ ਕਾ ਭੋਗੀ ਭੋਗ ਸੁ ਪਰਾਣ।**
**ਗੁਰੁਮੁਖ ਹੋਏ ਸੋ ਲਖੈ ਹਰਿ ਹਰਿ ਨਾਮ ਨਿਧਾਨ॥੧॥**
ਸੰਤ ਜਨਾ ਕੀ ਅਮ੍ਰਿਤ ਬਾਣੀ।
ਰਾਮ ਜਪਤ ਸੁਖ ਸਹਜ ਸਮਾਵੈ ਜਨਮ ਮਰਣ ਗਤਿ ਦੂਰ ਵਿਹਾਣੀ॥੧॥ਰਹਾਉ॥
ਜਲ ਥਲ ਮਹਿਅਲ ਪੂਰਿਆ ਸਾਹਿਬ ਸੱਚਾ ਸੋਇ।
ਜਿਨ ਸੇਵਿਆ ਪ੍ਰਭੁ ਆਪਣਾ ਤਿਸ ਜਨ ਦੂਖ ਨ ਹੋਇ॥੨॥
ਗੁਰੁ ਗੋਵਿੰਦ ਸਾਲਾਹੀਐ ਉਪਜੈ ਬ੍ਰਹਮ ਗਿਆਨ।
ਕਾਮ ਕਰੋਧ ਮੋਹ ਵਿਨਸ ਹੈ ਹਊਂ ਚੂਕੈ ਅਭਿਮਾਨ॥੩॥

ਜਿਨ ਜਿਨ ਨਾਮ ਧਿਆਇਆ ਤਿਨਿ ਕੇ ਹੈਂ ਸਭ ਕੋਇ।
ਤਿਹੁੰ ਕਾਲਨ ਕੀ ਸ੍ਰੀਚੰਦਰ ਅੰਤਰ ਪ੍ਰਗਟੀ ਲੋਇ॥੪॥੭॥
**ਆਵਹੁ ਸੰਤ ਪਿਆਰਿਓ ਹਰਿ ਹਰਿ ਗੁਣ ਗਾਵਹੁ।**
**ਸੱਚਾ ਸਾਹਿਬ ਸੇਵੀਐ ਮਨ ਨਿਰਮਲ ਵਿਗਸਾਵਹੁ॥੧॥**
ਸੰਤਾਂ ਸੰਗਤ ਗਿਆਨ ਪ੍ਰਕਾਸ਼।
ਦੁਰਮਤਿ ਹਊਮੈਂ ਪਾਪ ਕਸ਼ਇ ਪ੍ਰੇਮ ਪਦਾਰਥ ਭਾਸ॥੧॥ਰਹਾਉ॥
ਚਰਣ ਧੂਲਿ ਸੱਚ ਸਾਧੁ ਕੀ ਹਰਿ ਹਰਿ ਨਾਮ ਉਜੇਰ।
ਮਸਤਕ ਹੋਵੈ ਲਿਖਿਆ ਪਾਵੈ ਪ੍ਰਾਣੀ ਫੇਰ॥੨॥

ਜਨਮ ਜਨਮ ਕਾ ਵਿਛੁੜਿਆ ਸਾਧੁ ਸੰਗ ਮਿਲਾਇ।
ਆਤਮ ਭੀਤਰਿ ਪ੍ਰਗਟ ਹੋਹੇ ਹਰਿ ਹਰਿ ਹਰਿ ਰਾਇ॥੩॥
ਚਾਹਹੁ ਮੁਕਿਤ ਸੋ ਪਾਈਐ ਸੰਤ ਸੰਗ ਕਰ ਵਾਸ।
ਸਰਵ ਪਦਾਰਥ ਸ੍ਰੀਚੰਦਰ ਸੰਤਨ ਚਰਣ ਨਿਵਾਸ॥੪॥੮॥
**ਓਟ ਗਹੀ ਹਰਿ ਨਾਮ ਕੀ ਸੰਤਾ ਕੀ ਸਿਖ ਲੇਇ।**
**ਸਦ ਸੇਵਉ ਗੁਰੁ ਆਪਣਾ ਤਨ ਮਨ ਆਗੈ ਦੇਇ॥੧॥**
ਦੁਰਮਤਿ ਦੁਵਿਧਾ ਦਈ ਗਵਾਇ।
ਉਤਰ ਆਕਾਸ਼ੋ ਆਇਆ ਸਾਹਿਬ ਸੱਚਾ ਰਾਇ॥੧॥ਰਹਾਉ॥
ਥਾਨ ਸੁਹਾਵਾ ਸੋਹਣਾ ਜਿਤ ਪ੍ਰੀਤਮ ਕਾ ਵਾਸ।
ਕਸ਼ੇਮ ਕਲਿਆਣ ਤਿਤ ਦਿਨ ਕਮਲ ਹੋਇਆ ਪ੍ਰਗਾਸ॥੨॥

ਚਹੁੰਦਿਸਿ ਠੰਡੀ ਮਾਰੁਤਹਿ ਪਰਮਾਨੰਦ ਵਿਥਾਰ।
ਮਨ ਕੀ ਅਖੀਂ ਵੇਖਿਆ ਹਰਿ ਪ੍ਰੀਤਮ ਨਿਰੰਕਾਰ॥੩॥
ਤਖਤ ਸੱਚਾ ਪਾਤਿਸ਼ਾਹ ਥਿਰ ਕਰਤਾ ਸਦਾ ਨਿਆਊਂ।
ਹੁਕਮ ਚਲਾਵੈ ਸ੍ਰੀਚੰਦਰ ਦੇ ਦੇ ਆਪਣਾ ਨਾਊਂ॥੪॥੯॥
**ਹਰਿ ਗੋਪਾਲ ਨਾਰਾਇਣੈ ਡੇਰਾ ਪਾਇਆ ਆਇ।**
**ਦਹਿਦਿਸਿ ਭੀ ਹਰਿਆਵਲੀ ਸੂਕੇ ਤਰੁ ਲਹਰਾਇ॥੧॥**
ਗਾਵਹੁ ਗਾਵਹੁ ਅਮ੍ਰਿਤ ਬਾਣੀ।

ਪਰਮਾਨੰਦ ਸਮਾਧਿ ਸਾਧ ਹਰਿ ਹਰਿ ਨਾਮ ਸਮਾਣੀ॥੧॥ਰਹਾਉ॥
ਦਰਸ਼ਨ ਡਿਠਾ ਪਾਰਬ੍ਰਹਮ ਨਇਨ ਸਿਰਾਨੈ ਸੀਰ।
ਮਨ ਮਹਿ ਆਇਆ ਸਹਜ ਰਸ ਸਕਲ ਵਿਲਾਨੀ ਪੀਰ॥੨॥
ਦਹਦਿਸਿ ਚੌਦਹ ਭਵਨ ਮਹਿ ਏਕ ਜੋਤਿ ਮੁਰਾਰਿ।
ਪਸ਼ੂਆਂ ਪਕਸ਼ੀ ਵਣ ਤਿਰਣ ਸਕਲ ਏਕੰਕਾਰ ਪੁਕਾਰਿ॥੩॥
ਅਨਹਦ ਵਾਣੀ ਉਪਜੀ ਸੁੰਨ ਸਮਾਧਿ ਸਮਾਇ।
ਸ੍ਰੀਚੰਦਰ ਮਨ ਉਜਲਾ ਪਾਇਆ ਪ੍ਰੀਤਮ ਰਾਇ॥੪॥੧੦॥
**ਰਾਮ ਨਾਮ ਰੰਗ ਰਤਿਆ ਸਕਲ ਮੇਟਿਆ ਭਾਰ।**
**ਨਿਤ ਸੁਖ ਸੱਚਾ ਸੇਵਿਆ ਤਜ ਹਊਮੈਂ ਅਹੰਕਾਰ॥੧॥**
ਧੁਨਿ ਅਨਹਦ ਹਰਿ ਨਾਮ।
ਸੁਣ ਤ੍ਰਿਪਤ ਅਥਾਈਐ ਨਿਸ਼ਚਲ ਪਾਈਐ ਠਾਮ॥੧॥ਰਹਾਉ॥
ਜਿਨ ਜਿਨ ਹਰਿ ਹਰਿ ਧਿਆਇਆ ਭਵ ਜਲਨਿਧਿ ਗੋਪਾਂਦ।
ਛਿਨ ਮਹਿ ਪਾਰ ਪਰਾਨਿਆ ਮਨ ਸਾਚਾ ਵਿਸਮਾਦ॥੨॥
ਹਰਿ ਪ੍ਰੀਤਮ ਸਾਲਾਹਿ ਉਰ ਸਹਜ ਆਨੰਦ ਵਿਰਾਗ।
ਭਰਿਆ ਪਿਆਲਾ ਪ੍ਰੇਮ ਰਸ ਅਚਰਜ ਤਾ ਕਾ ਰਾਗ॥੩॥
ਗਈ ਉਪਾਧਿ ਵਿਆਧਿ ਸਭ ਸਾਚੈ ਸੁਖ ਭਰਪੂਰ।
ਨਾਮ ਜਪਤ ਸ੍ਰੀਚੰਦਰ ਜਨ ਠਾਢੈ ਪ੍ਰਭੁ ਹਜੂਰ॥੪॥੧੧॥
**ਨਾਮ ਆਰਾਧਤ ਸਦਾ ਸੁਖ ਮਨ ਤਨ ਸ਼ਾਂਤ ਸਰੀਰ।**

**ਸਾਧੂ ਸੰਗ ਹਰਿ ਗੁਣ ਰਵਹਿ ਵਿਨਸੀ ਦੂਤੀਆ ਪੀਰ॥੧॥**
ਹਰਿ ਹਰਿ ਨਾਮ ਜਪਤ ਆਨੰਦ।
ਸਦਾ ਸੁਹੇਲੇ ਸਹਿਜ ਰਸ ਨਿਵਰੈ ਹਉਮੈ ਫੰਦ॥੧॥ਰਹਾਉ॥
ਰਤੇ ਸਾਚੇ ਨਾਮ ਸਿਓਂ ਦੁਖ ਵਿਖਿਆ ਪਰਿਹਾਰ।
ਆਠ ਪਹਿਰ ਹਰਿ ਸਿਮਰਨਾ ਸਾਚਾ ਇਹੁ ਆਧਾਰ॥੨॥
ਤ੍ਰਿਸ਼ਣਾ ਭੂਖ ਨ ਲਾਗਈ ਜਪ ਜਪ ਨਾਮ ਗੋਪਾਲ।
ਮਾਇਆ ਬੰਧਨ ਕਾਟਿਆ ਨਦਰੀ ਨਦਰਿ ਨਿਹਾਲ॥੩॥
ਨੇੜੈ ਦਿਸੈ ਪਾਰ ਬ੍ਰਹਮ ਪਰਮੇਸ਼ਵਰ ਭਗਵਾਨ।
ਸਭ ਘਟ ਪੂਰਣ ਸ੍ਰੀਚੰਦਰ ਜਲ ਥਲ ਏਕ ਸਮਾਨ॥੪॥੧੨॥
**ਮਨ ਕੀ ਮੈਲ ਉਤਾਰੀਐ ਸਾਧੂ ਸੰਗ ਲਿਵ ਲਾਇ।**
**ਜਨਮ ਪਦਾਰਥ ਸਫਲ ਹੋਇ ਗਿਆਨ ਪਦਾਰਥ ਪਾਇ॥੧॥**
ਭਾਈ ਰੇ! ਹਰਿ ਗੁਣ ਸਦਾ ਵਿਚਾਰ।
ਸਿਮਰਤ ਸਿਮਰਤ ਚਾਨਣ ਪਾਈਐ ਗੁਰਮਤਿ ਸਾਰ॥੧॥ਰਹਾਉ॥
ਜਨਮ ਮਰਣ ਦੁਖ ਕਾਟੀਐ ਪ੍ਰੇਮ ਪਦਾਰਥ ਸੰਗ।
ਹਉਮੈ ਚੂਕਾ ਮੋਹੜਾ ਰਾਮ ਨਾਮ ਇਕ ਰੰਗ॥੨॥
ਗੁਰਮੁਖ ਹੋਏ ਰਸ ਲਹਹਿ ਹਰਿ ਗੁਣ ਹਰਿਦੈ ਸਮਾਰ।
ਅਗਿਆਨਹਿ ਪ੍ਰਤਿਪਾਲ ਹਰਿ ਪ੍ਰਭੁ ਪੇਖੇ ਨਿਰਧਾਰ॥੩॥
ਧਨਵੰਤੇ ਮੈ ਜਾਨੀਐ ਰਾਮ ਨਾਮ ਚਿਤ ਲੀਨ।

ਮਿਥਿਆ ਮਾਇਆ ਸ੍ਰੀਚੰਦਰ ਸੰਤਨ ਉਰ ਸੇ ਛੀਨ॥੪॥੧੩॥

**ਜਗ ਮਿਥਿਆ ਮਤ ਭਰਮੀਐ ਦਿਨ ਦਸ ਖੇਲ ਪਸਾਰ।**

**ਕਛੁ ਚਾਲੈ ਕਛੁ ਚਾਲਸਹਿ ਅਪਨੀ ਅਪਨੀ ਵਾਰ॥੧॥**

ਥਿਰ ਨਾਹੀ ਕੋਊ ਸੰਸਾਰ।

ਜੋ ਆਇਆ ਸੋ ਜਾਇਸੀ ਕੌਤੁਕ ਕੂੜ ਅਪਾਰ॥੧॥ਰਹਾਉ॥

ਜਿਨ ਸਿਓਂ ਚੀਤ ਲਗਾਇਆ ਰਾਤ ਦਿਨਸੁ ਇਕ ਰੰਗ।

ਤਿਨਹੀ ਕਊ ਤਜ ਚਾਲਣਾ ਪਰਿਹਰ ਕਾਪੜ ਨੰਗ॥੨॥

ਜੇ ਕਛੁ ਲੈ ਕੇ ਆਇਆ ਪ੍ਰਾਣੀ ਇਹ ਜਗ ਮਾਹਿ।

ਤਊ ਹੀ ਕਛੁ ਲੈ ਜਾਇਗਾ ਸਮਝਤ ਉਰ ਮਹਿ ਨਾਹਿ॥੩॥

ਸਾਧੁ ਸੰਗਤਿ ਕੈ ਵਾਰਨੈ ਜਿਨਹੀ ਦ੍ਰਿੜ੍ਹਾਇਆ ਨਾਮ।

ਰਾਮ ਬਿਨਾ ਸ੍ਰੀਚੰਦਰ ਸਭ ਦੁਖ ਦਾਇਕ ਪਰਿਣਾਮ॥੪॥੧੪॥

**ਕੂੜੈ ਰੰਗਨ ਰੰਗੀਐ ਮਨ ਤਨ ਫੀਕਾ ਹੋਇ।**

**ਪਛਤਾਵਨ ਉਠਿ ਚਾਲਸੀ ਮਨਮੁਖ ਦਰਗਹਿ ਰੋਇ॥੧॥**

ਗੁਰੁਮੁਖ ਰਾਮ ਨਾਮ ਗੁਣ ਗਾਇ।

ਪਤਿ ਪਰਮੇਸ਼ਵਰ ਪਾਈਐ ਦਰਗਹ ਪੈਧਾ ਜਾਇ॥੧॥ਰਹਾਉ॥

ਕੂੜੈ ਸਭੈ ਸਾਕ ਹਹਿ ਸੁਤ ਭਾਈ ਮਿਤ ਨਾਰਿ।

ਇਨ ਕੀ ਸੰਗਤਿ ਲਗਿਆਂ ਨਿਤ ਨਿਤ ਹੋਹਿ ਖੁਆਰ॥੨॥

ਭਾਰ ਨ ਕੋਇ ਵੰਡਾਇਸੀ ਤਿਤ ਸਾਚੈਂ ਦਰਵਾਰ।

ਪਾਪ ਚੜ੍ਹਾਵਹਿ ਬਹੁਵਿਧਿ ਮਨਮੁਖ ਨਰ ਪੁਚਕਾਰ॥੩॥
ਚਿਤ ਚੇਤਹੁ ਹਰਿ ਰਾਮ ਨਾਮ ਸੁਖ ਸਿਓਂ ਆਗੇ ਜਾਇ।
ਅਵਿਚਲ ਵਾਸਹਿ ਸ੍ਰੀਚੰਦਰ ਜਨਮ ਮਰਣ ਨਹਿ ਪਾਇ॥੪॥੧੫॥
**ਸੰਤਾ ਸੰਗਤਿ ਪਾਇਐ ਰਾਮ ਨਾਮ ਪ੍ਰਕਾਸ਼।**
**ਉਲਟ ਕਮਲ ਪ੍ਰਕਾਸ਼ੀਐ ਤੂਟੈ ਮਾਇਆ ਫਾਸ॥੧॥**
ਦੁਖ ਵਿਸ਼ਿਆਂ ਰਸ ਮਾਹਿ।
ਛਿਨ ਪਲ ਸੁਖ ਕੈ ਕਾਰਣੈ ਜਨਮ ਜਨਮ ਪਛਤਾਹਿ॥੧॥ਰਹਾਉ॥
ਚਮਤਕਾਰ ਤੜਿਤਾ ਵਿਸ਼ੈ ਕਿਨਿ ਲੀਏ ਮਹਿਲ ਉਸਾਰ।
ਕੋਠੇ ਛਤੀ ਦੌੜਤਾ ਨਹਿ ਗਿਰਿਓ ਸਿਰ ਭਾਰ॥੨॥
ਮੂਠੀ ਭੀਤਰ ਕਿਹ ਧਰੀ ਸੂਰਜ ਕਿਰਨ ਸੰਭਾਰ।
ਬਾਦਿਸ਼ਾਹਿ ਕੋ ਜਗਤ ਮਹਿ ਜਾਹਿ ਨ ਵਿਆਪਿਓ ਕਾਲ॥੩॥
ਮੂਰਖ ਮੁਗਧ ਅਇਆਣਿਆ ਸਾਚ ਪਦਾਰਥ ਨਾਮ।
ਸਾਧੁ ਸੰਗਿ ਸ੍ਰੀਚੰਦਰ ਲਹਿ ਰਾਮ ਨਾਮ ਜੀਅ ਕਾਮ॥੪॥੧੬॥
**ਬਡਭਾਗੀ ਤੇ ਸੰਤ ਜਨ ਜਿਨ ਪ੍ਰਭੁ ਨਾਮ ਧਿਆਇਆ।**
**ਹਰਿ ਦਰਗਹਿ ਮੁਖ ਉਜਲਾ ਤਿਆਗੀ ਪਰਿਹਰ ਮਾਇਆ॥੧॥**
ਰਾਮ ਰਾਮ ਜਪਿਆ ਦਿਨ ਰਾਤ।
ਵਰਸਾਨੇ ਹਰਿਦਵਾਰ ਤੇ ਪਾਈ ਅਮ੍ਰਿਤਦਾਤ॥੧॥ਰਹਾਉ॥
ਕਿਰਪਾ ਕਟਾਕਸ਼ ਵਿਲੋਕਤੇ ਜਨ ਹਿਰਦੇ ਨਾਮ ਸਮਾਇ।

ਮਾਇਆ ਕਾ ਭਰਮ ਦੂਰ ਕਰ ਗਿਆਨ ਪਦਾਰਥ ਦਾਇ॥੨॥
ਅੰਤਰ ਪਟਲ ਵਿਨਾਸ ਕੈ ਚਾਨਣ ਕੀਐ ਤਹਿ ਲੋਇ।
ਚਿੰਤਾ ਸਗਲ ਵਿਸਾਰੀਆ ਕਰਤਾ ਕਰੇ ਸੁ ਹੋਇ॥੩॥
ਸੱਚ ਨਾਮ ਉਰ ਉਪਜੈ ਸ਼ਾਂਤ ਸਹਜ ਨਿਰਵਾਣ।
ਗੋਵਿੰਦ ਨਾਮਹਿ ਸ੍ਰੀਚੰਦਰ ਸਦਾ ਕਸ਼ੇਮ ਕਲਿਆਣ॥੪॥੧੭॥

**ਚਿੰਤਾ ਘੁੰਮਣ ਘੇਰੜੀ ਭਵ ਜਲਨਿਧਿ ਮਾਹੀ।**
**ਮਨ ਗੋਤੇ ਬਹੁ ਖਾਵਈ ਕੋ ਗਹੈ ਨ ਬਾਹੀ॥੧॥**
ਸਤਿਗੁਰੁ ਦਇਆ ਕਰਹੁ ਮਮ ਆਈ।
ਮੈਂ ਅਨਾਥ ਗਰੀਬ ਅਨ ਆਸਰ ਕੋ ਨਾਹੀ॥੧॥ਰਹਾਉ॥
ਲਹਰੀਂ ਅਧਿਕ ਪਛਾੜਿਆ ਬਲ ਸਭ ਨਿਖੁਟਾਈ।
ਕੂਕ ਪੁਕਾਰ ਤਬ ਹੀ ਕਰਉ ਜਉ ਕਹੂੰ ਲਖਾਈ॥੨॥
ਨੇੜਾ ਕੋਊ ਦਿਸਤ ਨਾਹਿ ਜਲ ਹੀ ਜਲ ਮਾਹੀਂ।
ਮਰਨੋ ਹੀ ਸਨਮੁਖ ਲਖਊਂ ਅਨ ਸੂਝ ਨ ਪਾਹੀ॥੩॥
ਦੀਜੈ ਜੀਵਨ ਦਾਨ ਕਊ ਨਭ ਮਾਰਗ ਆਹੀ।
ਰਾਮ ਨਾਮ ਕਹਿ ਸ੍ਰੀਚੰਦਰ ਗਤਿ ਅੰਤ ਲਹਾਹੀ॥੪॥੧੮॥

**ਅਵਰ ਓਟ ਨਹਿ ਸੂਝਈ ਕਲਿ ਘੋਰ ਅੰਧਾਰੇ।**
**ਕਰਮ ਧਰਮ ਵਰਣਾਸ਼੍ਰਮੀ ਕੋ ਕਾਰ ਨ ਸਾਰੇ॥੧॥**

ਏਕੋ ਰਾਮ ਨਾਮ ਹੈ ਸਾਰ।
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਭਵਨਿਧਿ ਉਤਰੇ ਪਾਰ॥੧॥ਰਹਾਉ॥
ਰੁੱਤ ਹੋਏ ਬੀਜ ਬੀਜਿਐ ਫਲ ਪਾਵੈ ਅਨ ਖੇਤ।
ਵਿਨ ਰੁੱਤਾਂ ਕਛੁ ਹੋਈ ਨਹਿ ਲਹਹਿ ਸ਼ਰਮ ਵਿਨ ਹੇਤ॥੨॥
ਚੱਕੀ ਕਲੀ ਚਲਾਈਆ ਪੀਸੈ ਕਰਮ ਸਬਾਇ।
ਤਨ ਧਰ ਭੀਤਰਿ ਜਮਤ ਨਹਿ ਬਹੁਰ ਬਹੁਰ ਪਛਤਾਇ॥੩॥
ਵਿਨ ਪਾਹੈ ਕੋਰੇ ਵਸਨ ਰੰਗ ਚਢਈ ਕੋਇ।
ਸਤਿਗੁਰੁ ਸੇਵੇ ਸ੍ਰੀਚੰਦਰ ਰਾਮ ਰਾਮ ਮੁਖ ਗੋਇ॥੪॥੧੯॥

**ਦੰਭ ਪਸਾਰਾ ਚਹੁਦਿਸਿ ਕਲਿਯੁਗ ਮਾਇਆ ਹੇਤ।**
**ਤਨ ਧਰਮੀ ਮਨ ਪਾਪ ਰਤਿ ਕੂੰਜ ਚੁਗਤਿ ਨਿੱਤ ਖੇਤ॥੧॥**
ਇਨ ਵਿਧਿ ਭਗਤਿ ਨ ਹੋਈ।
ਤਿਲਕ ਜਨੇਊ ਧੋਤੀਆਂ ਜਖ ਜਟ ਵੇਸ ਕਿਓਇ॥੧॥ਰਹਾਉ॥
ਲੰਮੀ ਦਾੜ੍ਹੀ ਜਾਲ ਰਚਿ ਫਾਸਤ ਲੋਗ ਸ਼ਿਕਾਰ।
ਸਦਾਵਰਤ ਦੇਵਾਲਿਆਂ ਵੇਦੈਂ ਪਾਠ ਵਿਕਾਰ॥੨॥
ਬਾਹਰ ਯਤੀ ਸਦਾਂਵਦੇ ਅੰਦਰ ਨਾਰਿ ਪ੍ਰੀਤਿ।
ਭਗਤਿ ਕਰਤ ਨਿਸਿ ਜਾਗਈ ਊਂਚੇ ਗਾਵਤ ਗੀਤ॥੩॥
ਠਗਣ ਹਿਤ ਉਪਦੇਸ਼ ਤੇ ਮੱਜਨ ਕੀਜੈ ਕੁੰਡ।
ਰਾਮ ਨਾਮ ਵਿਨ ਸ੍ਰੀਚੰਦਰ ਰੰਗ ਰੰਗ ਚੁਲੁੰਭ॥੪॥੨੦॥

**ਕਾਜੀ ਮੁਲਾਂ ਏਕਠੇ ਠਾਟ ਜਮਾਤੀ ਸੰਗ।**
**ਮੁੱਛਾਂ ਕਟਾਈਆਂ ਮੂੰਹ ਸਿਓਂ ਲਿੰਗ ਕਟਾਇਆ ਅੰਗ॥੧॥**
ਚਢਹਿ ਮਸੀਤੀਂ ਮੁਨਾਰੇ ਧਾਇ।
ਊਚੀ ਬਾਂਗ ਪੁਕਾਰਈ ਜੁੰਮੈਂ ਇਕੱਠ ਕਰਾਇ॥੧॥ਰਹਾਉ॥
ਮੁਸਲਿਮ ਜਾਇ ਬਹਿਸ਼ਤ ਮਹਿ ਅਗਨਿ ਜਲਾਵੈ ਹਿੰਦੁ।
ਮੂਰਖ ਮਨ ਡਹਕਾਵਈ ਮਿਰਤਕ ਤਨ ਕਹਿ ਜਿੰਦ॥੨॥
ਕਾਬੈ ਹਜ ਪ੍ਰਵਾਣ ਹੋਏ ਜਮ ਜਮ ਨੀਰ ਪਿਆਇ।
ਨਾਮ ਖੁਦਾਇ ਭੁਲਿਆ ਅਸਵਦ ਸੰਗ ਚੁਮਾਇ॥੩॥
ਪੱਥਰ ਮਾਰੇ ਖੋਲਿਆਂ ਮਨ ਮਹਿ ਰਹਿਆ ਸ਼ੈਤਾਨ।
ਨਾਮ ਵਿਹੂਣੇ ਸ੍ਰੀਚੰਦਰ ਲਹਹਿ ਨ ਕਹੂੰ ਅਮਾਨ॥੪॥੨੧॥
**ਅੰਧੁਲੇ ਭਰਮ ਭੁਲਾਣਿਆ ਨਾਮ ਨ ਪਾਇਆ ਚੀਤ।**
**ਕੂਕੈ ਮੁਲਾਂ ਭੁਖੜਾ ਘਰ ਮੇਰਾ ਹੀ ਮਸੀਤ॥੧॥**
ਦਿਲ ਮਹਿ ਨਹੀਂ ਯਕੀਨ ਖੁਦਾਇ।
ਉਦਰ ਭਰਨ ਹਿਤ ਜਗਤ ਮਹਿ ਪੜ੍ਹ ਕੁਰਾਣ ਡਹਕਾਇ॥੧॥ਰਹਾਉ॥
ਜੇ ਪੈਗਬੰਰ ਅਭ ਨਹੀਂ ਭਰਹਿ ਉਗਾਹੀ ਕੌਨ।
ਕਾਜੀ ਠਗ ਘਰ ਪੈਸਿਆ ਫਾਸ ਮੁਰੀਦਾ ਧੌਣ॥੨॥
ਗ੍ਰਹਿ ਖੁਦਾਇ ਕੋ ਜੰਦਰਾ ਗਇਆ ਰਸੂਲ ਲਗਾਇ।
ਸੌਂਪੀ ਕੁੰਜੀ ਕਿਸੈ ਨਾਹਿ ਉਮਤਿ ਦੋਜਖ ਜਾਇ॥੩॥

ਘਤ ਭੁਲੇਖਾ ਮੂੜ੍ਹਿਆ ਪੰਜ ਨਿਵਾਜੀ ਠਾਟ।
ਵਿਨ ਅਲਹਿ ਕੀ ਬੰਦਗੀ ਸ੍ਰੀਚੰਦਰ ਘਟ ਘਾਟ॥੪॥੨੨॥
**ਵੇਦ ਪੁਰਾਣ ਕੁਰਾਣ ਮਿਲਿ ਊਂਚੀ ਕਹਿਓ ਪੁਕਾਰ।**
**ਕਛੁ ਕਾਜ ਨਹਿ ਅਵਰ ਸਭ ਰਾਮ ਨਾਮ ਸੱਚ ਸਾਰ॥੧॥**
ਦਾਤਾ ਅਲਹ ਰਾਮ ਨਾਮ।
ਜਗ ਮਹਿ ਕੋਊ ਨ ਦੀਸਈ ਭੇਖੀਂ ਲਹਿ ਪਹਿਨਾਮ॥੧॥ਰਹਾਉ॥
ਊਂਚੀ ਕੁਲ ਸਇਦ ਕਹੀ ਬ੍ਰਾਹਮਣ ਮੁਖ ਭਗਵਾਨ।
ਗੌਂਸ ਪੀਰ ਵੈਰਾਗੀਅਹਿ ਸਨਿਆਸਹਿ ਪਰਮਾਨ॥੨॥
ਯੋਗੀ ਬ੍ਰਹਮਚਾਰੀ ਜਤਿ ਤਪੀ ਉਦਾਸੀ ਘੋਰ।
ਹਰਿ ਕੀ ਭਗਤਿ ਵਿਹੂਨ ਸਭ ਵਿਚਰਤ ਮਾਇਆ ਚੋਰ॥੩॥
ਭੇਖ ਧਰੈ ਨਹਿ ਪਾਈਐ ਕਰਤਾ ਪੁਰਖ ਮੁਰਾਰਿ।
ਵਿਨਾ ਰਾਮ ਸ੍ਰੀਚੰਦਰ ਜਗ ਮਰਿ ਮਰਿ ਹੋਇ ਖੁਆਰਿ॥੪॥੨੩॥
**ਛਿਨ ਲਾਹੂੰ ਕਾਂਬੇ ਥਿਰੈ ਦਵਾਰਹਿ ਬੰਦ ਕਰਾਇ।**
**ਏਕ ਘੜੀ ਮਹਿ ਹਾਜੀਆਂ ਲਾਰਾ ਬਹਿਸ਼ਤ ਲਗਾਇ॥੧॥**
ਅਭ ਲੌਂ ਕਾਬਾ ਗਇਆ ਬਹਿਸ਼ਤ।
ਤੁਮ ਕਉ ਕੈਸ ਪੁਜਾਵਹੀ ਨਾਕਸ਼ ਖੁਦਾ ਸ਼ਿਕਸਤ॥੧॥ਰਹਾਉ॥
ਦਿਲ ਸਾਬਤ ਗ੍ਰਹਿ ਅਲਹ ਕਾ ਪੇਸ਼ ਪੈਗੰਬਰ ਤਾਕ।
ਖੁਸ਼ਬੂ ਵਾਇਦ ਬੰਦਗੀ ਖੁਸ਼ ਨਿਸ਼ਸ਼ਤ ਉਤਾਕ॥੨॥

ਕਬਹੂੰ ਰਸੂਲ ਨ ਆਇਆ ਬੁਰਗੂ ਕਬਰੋਂ ਦੇਇ।
ਨਾਕਸ਼ ਅਕਲ ਨ ਜਾਣਈ ਕਾਤਲ ਅਲਹ ਹੇਇ॥੩॥
ਜੁਹਦ ਮੁਨਾਸਬ ਦਿਲ ਦਰੂੰ ਸਾਹਿਬ ਦਿਲੇ ਕੁਨੀਦ।
ਸਾਹਿਬ ਦਿਲ ਦਰ ਦੀਦਨਾ ਸ੍ਰੀਚੰਦਰ ਤਾਗੀਦ॥੪॥੨੪॥
**ਧਰਣੀ ਪੁਕਾਰੇ ਰੋਇ ਕੈ ਹਰਿ ਪ੍ਰਭੁ ਕੇ ਦਰਬਾਰ।**
**ਪਾਰਬ੍ਰਹਮ ਕਰਤਾ ਪੁਰਖ ਕੰਨ ਧਰ ਸੁਨਹੁ ਗੁਹਾਰ॥੧॥**
ਨਿਘਰਤ ਜਾਤ ਗਰੀਬ ਪਤਾਰ।
ਮੈਂ ਤੇ ਚੁਕਿਓਂ ਨ ਜਾਵਈ ਅਘ ਓਘਨ ਕਾ ਭਾਰ॥੧॥ਰਹਾਉ॥
ਮੰਦਿਰ ਰਚੈ ਸੁਹਾਵਣੇ ਦੇਵ ਮੂਰਤਿ ਧਾਰ।
ਚਰਣਾਮਿਰਤ ਭੁੰਚਾਵਹੀ ਵੇਸ਼ ਪਾਵਨੀ ਚਾਰ॥੨॥
ਕੂੜੈ ਜਾਲ ਪਸਾਰਿਆ ਨੈਵੇਦਹਿ ਆਹਾਰ।
ਨੀਰ ਗੰਧ ਦਧਿ ਦੂਧ ਘਿਰਤ ਚੰਦਨ ਕਾਪਰ ਸਾਰ॥੩॥
ਭੁਗ ਰੁਚਿਰ ਪੂਜਾ੍ਰਤੇ ਪਾਹਨ ਹਿਰਦੈ ਵਿਚਾਰ।
ਦੰਭ ਵਿਗੂਤੇ ਸ੍ਰੀਚੰਦਰ ਲੇ ਬੂਡੇ ਸੰਸਾਰ॥੪॥੨੫॥
**ਸੁਣ ਬੇਨੰਤੀ ਮੇਰੀਆ ਹਰਿ ਪ੍ਰਭੁ ਨੇੜਾ ਹੋਇ।**
**ਕੀਜੈ ਆਪਨ ਹੀ ਮਇਆ ਉਰ ਭੀਤਰਿ ਰਖ ਛੋਹਿ॥੧॥**
ਕੋਊ ਸਾਧ ਮਿਲਾਇ।

ਕਿਰਪਾ ਕਰ ਕੈ ਜੋ ਹਿਰਦੈ ਦੇਵੈ ਰਾਮ ਬਸਾਇ॥੧॥ਰਹਾਉ॥

ਜਹਿ ਭੇਟਤ ਦੁਰਮਤਿ ਹਿਰੈ ਸੁਧਿ ਬੁਧਿ ਪ੍ਰਗਟਾਇ।
ਧਰੋਹ ਮੋਹ ਕਾਲਖ ਲਹੈ ਨਿਰਮਲ ਹੋਵੈ ਕਾਇ॥੨॥
ਸੱਤ ਸੰਤੋਸ ਸਮਾਈਐ ਜਪ ਤਪ ਲਖੀਅਹਿ ਨਾਲ।
ਰਾਮ ਨਾਮ ਰੰਗ ਰਤਿਆ ਨਹਿ ਪੋਹੈ ਯਮਕਾਲ॥੩॥
ਮੁਕਤ ਪਦਾਰਥ ਪਾਹੀਐ, ਸਿਮਰਤ ਹਰਿ ਕੇ ਚਰਣਿ
ਸਫਲ ਜਨਮ ਜਗ ਸ੍ਰੀਚੰਦਰ ਰਾਮ ਰਾਮ ਮਨ ਧਰਣਿ॥੪॥੨੬॥
**ਹਰਿ ਹਰਿ ਨਾਮ ਜਪਤ ਜਨ ਸਾਧੁ ਕਾਨਹਿ ਸਾਰ ਵਿਦਾਰੈ।**
**ਮੁਕਤ ਦਵਾਰਾ ਹਰਿ ਹਰਿ ਰਸ ਮਹਿ ਹਊਮੈਂ ਅੰਕ ਨਿਵਾਰੈ॥੧॥**
ਰਾਮ ਰਾਮ ਲਾਗੀ ਲਿਵਤਾਰ।
ਉਨਮਤ ਭਇ ਰਾਮ ਰੰਗ ਰਾਤੇ ਚਢੈ ਅਪਾਰ ਖੁਮਾਰ॥੧॥ਰਹਾਉ॥
ਸਦਾ ਸੁਹੇਲੇ ਸਬਨੀ ਥਾਈਂ ਸਰਵੈ ਦੇਸ਼ਨ ਮਾਹੀਂ।
ਓਟ ਗਹੀ ਪਾਰਬ੍ਰਹਮ ਸਵਾਮੀ ਬਹੁ ਲੰਬੀ ਤਨ ਬਾਹੀ॥੨॥
ਅਖੁਟ ਖਜਾਨਾ ਸੰਤੀਂ ਪਾਇਆ ਵਰਸਾਵਤ ਜਨ ਹੇਰੇ।
ਖਾਵਤ ਖਰਚਤ ਭੁੰਜਾਵਤ ਹੈ ਨਇਨ ਨ ਕਬਹੂੰ ਫੇਰੇ॥੩॥
ਰਾਮ ਨਾਮ ਕੀ ਗਤਿ ਜਿਹਿ ਜਾਨੀ ਪਾਇਓ ਸਰਵ ਨਿਧਾਨਾ।
ਜਨਮ ਜਨਮ ਕਾ ਸ੍ਰੀਚੰਦਰ ਸੋਇਆ ਭੁਜ ਗਹਿ ਟੂੰਬ ਉਠਾਨਾ॥੪॥੨੭॥

**ਵਿਸਵਤ ਯਹ ਸੰਸਾਰ ਪਦਾਰਥ ਪੇਖਤ ਹੋਏ ਮਨ ਕਾਲਾ।**
**ਜੋ ਨਰ ਭੁੰਚ ਭੁੰਜ ਨਹਿ ਥਾਕੈ ਤਿਨ ਕੇਰਾ ਕਿਆ ਹਾਲਾ॥੧॥**

ਪ੍ਰਭੂ ਜੀ! ਬਖਸ਼ਹੁ ਅਪਨੇ ਦਾਸ।
ਕਿਰਪਾ ਕਟਾਕਸ਼ ਕਰੋ ਅਵਲੋਕਨ ਕਾਟਹੁ ਮਾਇਆ ਫਾਸ॥੧॥ਰਹਾਉ॥
ਰਵਿ ਪ੍ਰਤਿਬਿੰਬ ਮੁਕਰਿ ਦਿਰਗ ਹੇਰੈ ਅੰਧ ਭਵਤ ਜਨ ਤੇਈ।
ਜਿਨ ਜਿਨ ਕੰਚਨ ਥੈਲੀ ਪੇਖੀ ਨਇਨਹੀਨ ਭਇ ਸੇਈ॥੨॥
ਮਾਤ ਪਿਤਾ ਸੁਤ ਸਾਜਨ ਹੁੰਤੇ ਧਨ ਲਹਿ ਕਰਤ ਕਿਨਾਰਾ।
ਸੰਗ ਨ ਕਾਹੂੰ ਚਾਲਿਓ ਦਰਗਹ ਧਰਮ ਕਰਮ ਦੇ ਹਾਰਾ॥੩॥
ਧਿਰਗ ਧਿਰਗ ਖਾਇਆ ਪੀਆ ਭੋਗਾ ਧਿਰਗ ਧਿਰਗ ਅੰਗ ਚਢਾਇਆ।
ਰਾਮ ਨਾਮ ਤਜ ਸ੍ਰੀਚੰਦਰ ਨਰ ਅਹਿਲਾ ਜਨਮ ਗਵਾਇਆ॥੪॥੨੮॥
**ਲਾਖ ਕਰੋੜ ਜੋੜ ਸ਼੍ਰਮ ਕੀਨਾ ਅਰਬ ਖਰਬ ਲੌ ਧਾਇਓ।**
**ਦੇਸ਼ ਵਿਦੇਸ਼ ਗਇਓ ਤਜਿ ਘਰ ਵਰ ਸਾਗਰ ਸਾਤ ਅਥਾਹਿਓ॥੧॥**
ਤ੍ਰਿਸ਼ਣਾ ਅਧਿਕ ਅਧਿਕ ਅਧਿਕਾਇਓ।
ਗਇਓ ਆਕਾਸ਼ ਪੇਖ ਦਿਗਮੰਡਲ ਦੂਵਿਐ ਗੰਠ ਕਰਿ ਲਿਆਇਓ॥੧॥ਰਹਾਉ॥
ਕਰਿ ਚੋਰੀ ਠਗੀ ਬੁਰਿਆਈ ਬਦਪਾਰੀ ਜੀਏ ਧਾਇਆ।
ਧਨ ਧਰਤੀ ਮਹਿ ਗੜਹਿ ਦਵਾਇਓ ਚਾਹਨ ਅਨਤ ਸਿਧਾਇਆ॥੨॥
ਗਗਨ ਕੁੰਭ ਕਬ ਨੀਰ ਭਰੋ ਹੈ ਮਿਰਗ ਤ੍ਰਿਸ਼ਣਾ ਕੇ ਥਾਇਓ।

ਪਰ ਤੇ ਪਰੇ ਪਰੇ ਪਰ ਪਰ ਤੇ ਥਾਂਹ ਨ ਕਿਨਹੂੰ ਪਾਇਓ॥੩॥
ਭੋਗ ਭੋਗ ਕਾਮਿਨੀ ਨਹਿ ਤ੍ਰਿਪਤੇ ਬਾਦ ਗਵਾਈ ਕਾਇਓ।
ਸਾਧੁ ਸੰਗ ਸ੍ਰੀਚੰਦਰ ਭਜਹੁ ਹਰਿ ਨਿਤ ਪਦਾਰਥ ਆਇਓ॥੪॥੨੯॥

**ਦੁਰਲਭ ਮਾਨੁਸ ਜਨਮ ਹੈ ਹਰਿ ਭਜ ਲੇ ਭਾਈ।**
**ਲੱਖ ਚੌਰਾਸੀ ਯੋਨਿ ਮਹਿ ਮਿਲਿ ਹੈ ਵਡਿਆਈ॥੧॥**
ਦਰ ਗੋਵਿੰਦ ਕਾ ਅੰਧੇ ਆਇਆ।
ਭਾਗ ਬੁਰੇ ਸਿਰ ਖੁਰਕਨ ਲਾਗਾ ਆਗੇ ਆਗੈ ਧਾਇਆ॥੧॥ਰਹਾਉ॥
ਪਾਇ ਗੇੜ ਫਿਰ ਕੋਟਿ ਯੁਗਨ ਲੋਂ ਸਿਰ ਧੁਨਿ ਧੁਨਿ ਪਛਤਾਇ।
ਹਰਿ ਹਰਿ ਨਾਮ ਨ ਜਾਪਈ ਮਰ ਜਨਮੈ ਦੁਖ ਪਾਇ॥੨॥
ਪਾਹਨ ਯੋਨਿ ਕਠੋਰ ਤਨ ਵਿਨ ਪਰਲੈ ਨਹਿ ਅੰਤ।
ਕਾਕ ਸਰਪ ਮਾਰੇ ਵਿਨਾ ਕਬਹੂੰ ਨਾਹਿ ਮਰੰਤ॥੩॥
ਸੰਤਨ ਕਹਿਓ ਪੁਕਾਰ ਕੈ ਅਬ ਭਜ ਨਾਮ ਮੁਰਾਰਿ।
ਰਾਮ ਨਾਮ ਵਿਨ ਸ੍ਰੀਚੰਦਰ ਬੂਡਹਿ ਕਾਲੀ ਧਾਰਿ॥੪॥੩੦॥
**ਸਤਿਗੁਰੁ ਸੇਵਹਿ ਅਪਨਾ ਸੇ ਵਡਭਾਗੀ ਮਾਇ।**
**ਜਨਮ ਮਰਣ ਗਤਿ ਨਾਸ਼ ਭਈ ਨਿਸ਼ਚਲ ਪਾਈ ਥਾਇ॥੧॥**
ਰਾਮਹਿ ਰਾਮ ਰਮਤ ਗੁਣ ਗਾਇ।
ਅੰਤਰਿ ਗਿਆਨ ਚਿਰਾਗ ਤੇ ਤਮ ਅਗਿਆਨ ਨਸਾਇ॥੧॥ਰਹਾਉ॥

ਸੇਵਾ ਸਾਧੁ ਪੁਰੁਸ ਕੀ ਦੁਰਮਤਿ ਮੈਲ ਹਰੰਤ।
ਅਠਸਠ ਤੀਰਥ ਪੁੰਨ ਫਲ ਸੰਤਨ ਚਰਣ ਵਸੰਤ॥੨॥
ਪੂਰਵ ਹੋਵੈ ਲਿਖਿਆ ਮਸਤਕ ਉਤਮ ਭਾਗ।
ਸਾਧੁ ਸੰਗ ਤਬ ਭੇਟੀਐ ਜਾਗੈ ਉਰ ਵੈਰਾਗ॥੩॥

ਰਾਮ ਨਾਮ ਹਿਰਦੈ ਵਸੈ ਧੁਨ ਉਪਜੈ ਮਨ ਮੋਹਿ।
ਹਰਿ ਮੇਲੇ ਸ੍ਰੀਚੰਦਰ ਚਿਤ ਵਿਨਸੈ ਮਾਇਆ ਧੋਹਿ॥੪॥੩੧॥
**ਸੋਗ ਵਿਯੋਗ ਸੁਖ ਉਰ ਦੂਖਾ ਮਾਇਆ ਮੋਹ ਅਪਾਰ।**
**ਕਾਮ ਕਰੋਧ ਅਰੁ ਲੋਭ ਮੋਹ ਵਸਿ ਮਨ ਮਹਿ ਥਿਤ ਅੰਹਕਾਰ॥੧॥**
ਮਾਇਆ ਕੇਰੇ ਰੂਪ ਅਪਾਰ।
ਹਿਰਦੇ ਭੀਤਰ ਹਰਿ ਪ੍ਰਭੁ ਬੈਠਾ ਦਹਿਦਿਸਿ ਕਰਿ ਅੰਧਿਆਰ॥੧॥ਰਹਾਉ॥
ਕਾਗਜ ਕੇਰੀ ਹਸਿਤਨੀ ਮੂਰਖ ਗਜ ਨ ਸਮਾਰ।
ਦੁੰਭੀ ਮੁਖ ਮਹਿ ਨਿਗਲਈ ਮੀਨਾ ਮਾਂਸ ਵਿਚਾਰ॥੨॥
ਲਾਗਿ ਵਾਸਨਾ ਕਮਲ ਮਹਿ ਭੰਵਰਾ ਮਰਣ ਵਿਸਾਰ।
ਕਾਲ ਨ ਸੂਝਤਿ ਹਰਿਣੀ ਮਨ ਨਾਦ ਰੰਗਿ ਮਤਿ ਮਾਰ॥੩॥
ਆਪਨ ਆਪ ਭੁਲਾਇ ਕੈ ਪਰ ਰੰਗ ਗਹਿਤ ਗਵਾਰ।
ਪਾਰਬ੍ਰਹਮ ਸ੍ਰੀਚੰਦਰ ਇਹ ਉਰ ਤੇ ਦੇਤ ਵਿਡਾਰ॥੪॥੩੨॥
**ਸਗਲੀ ਸ੍ਰਿਸ਼ਟ ਨਾਸ਼ਵੰਤ ਅਵਿਕਤਾ ਅਵਿਨਾਸ਼।**

**ਮਾਇਆ ਅਰੁ ਪਾਰਬ੍ਰਹਮ ਕਾ ਏਤਾ ਅੰਤਰ ਭਾਸ॥੧॥**
ਮਨ ਮਹਿ ਅਨਿਕ ਪ੍ਰਕਾਰ ਤਰੰਗ।
ਮੂਰਤਿ ਉਰ ਮਹਿ ਪੇਖਿਅਤ ਸੁੰਦਰ ਰੂਪ ਸੁਰੰਗ॥੧॥ਰਹਾਉ॥
ਆਪਨ ਆਪ ਉਪਾਈਐ ਆਕਾਸ਼ੀ ਵਰ ਫੂਲ।
ਧਨੁਸ ਚੜ੍ਹਾਇਓ ਸਸੇ ਸਰਿਗ ਬਾਂਝ ਸੁੰਤਹਿ ਗਹਿ ਤੂਲ॥੨॥

ਪਰਵਤ ਖਾਇਓ ਚੀਟੀਅਹਿ ਅਜਹੂੰ ਭੂਖੀ ਧਾਇ।
ਸੀਤ ਵਿਆਪਿਓ ਕੂਰਮਹਿ ਪਾਵਕ ਚੰਡ ਤਪਾਇ॥੩॥
ਅਨਹੋਂਦਾ ਹੋਂਦਾ ਭਇਆ ਹੋਂਦਾ ਭਾਜਾ ਦੂਰਿ।
ਪਰਮੇਸ਼ਵਰ ਤਜਿ ਸ੍ਰੀਚੰਦਰ ਫਿਰ ਹੈਂ ਛਾਨਤ ਧੂਰਿ॥੪॥੩੩॥
**ਵਾਕਿਅ ਜਾਲ ਮਾਇਆ ਮਹਾਂ ਨਿਰਮਲ ਰਸਨਾ ਚਾਰ।**
**ਸਾਰਦ ਰਸਵਤ ਪਾਈਐ ਹਿਤੁ ਮੋਹਨ ਸੰਸਾਰ॥੧॥**
ਮਾਇਆ ਰੂਪ ਸੁ ਬਹੁਤ ਪ੍ਰਕਾਰ।
ਕਈ ਕੋਟਿ ਗਿਣ ਹਾਰੀਐ ਪਾਈਐ ਨਾਹਿਨ ਪਾਰ॥੧॥ਰਹਾਉ॥
ਰਿਸ਼ਿਰਾਜਨ ਜੀਵਨ ਲਖਾ ਲੱਖ ਚੌਰਾਸੀ ਯੋਨਿ।
ਚਾਰਹੁ ਖਾਣੀ ਵਾਣੀਐ ਤ੍ਰੀਦੇਵ ਰਚਿ ਭੌਨ॥੨॥
ਕੁੰਡਲ ਤੇ ਕੁੰਡਲ ਪਰੈ ਗੋਰਖ ਧੰਧੈ ਮਾਇ।
ਉਰਝ ਉਰਝ ਕੇ ਪਚ ਮੂਆ ਸੁਲਝਾ ਕਬਹੂੰ ਨਾਹਿ॥੩॥

ਯੁਗਾ ਚਾਰ ਵੇਦਨ ਪੜ੍ਹੈ ਅਨਿਕ ਵਿਧਿਨ ਮਤ ਸਾਰ।
ਭਰਮ ਵਿਨਾ ਸ੍ਰੀਚੰਦਰ ਉਰ ਪੂਰਣ ਬ੍ਰਹਮ ਵਿਚਾਰ॥੪॥੩੪॥
**ਜਨਮ ਨ ਜਾਣਹਿ ਆਪਣਾ ਮਰਣਾ ਨਾਹਿਨ ਸੂਝ।**
**ਜਭ ਹੀ ਦੀਨਨ ਕਛੁ ਲਹਹਿ ਤਬ ਕਛੁ ਪਾਵਹਿ ਬੂਝ॥੧॥**
ਸੰਤ ਕਥਿਤ ਯਾਹੀ ਵਿਆਖਿਆਨ।
ਅਗਿਆਨੀ ਨਰ ਮੂੜ੍ਹ ਮਤਿ ਜਨਮ ਮਰਣ ਲਹਿ ਗਿਆਨ॥੧॥ਰਹਾਉ॥

ਜੀਵ ਦਿਆ ਜਿਹਿ ਪਾਰਬ੍ਰਹਮ ਸਾਰ ਕਰੇਸੀ ਸੋਇ।
ਕੋ ਭੂਖੇ ਤ੍ਰਿਪਤਾਵ ਹੈ ਜਿਹਿ ਗ੍ਰਿਹਿ ਅੰਨ ਨ ਹੋਇ॥੨॥
ਰਚ ਰਾਖੀ ਪ੍ਰਾਰਬਧ ਤਿਹ ਪ੍ਰਥਮੇ ਬਹੁਰਿ ਸ਼ਰੀਰ।
ਨਿਖੁਟੀ ਰਾਸ਼ਿ ਪ੍ਰਾਣਯੁਤ ਕੋਇ ਨ ਬਨਹੈ ਧੀਰ॥੩॥
ਚਲਿਤ ਪਛਾਨਹੁ ਹਿਰਦੇ ਮਹਿ ਰਾਮ ਨਾਮ ਵਿਨ ਤੋਲ।
ਭਜ ਗੋਵਿੰਦ ਸ੍ਰੀਚੰਦਰ ਮਨ ਲਹੀਐ ਪੂਰਣ ਮੋਲ॥੪॥੩੫॥
**ਏਕੰਕਾਰ ਆਰਾਧ ਮਨ ਸਤਿਗੁਰੁ ਚਰਣੀ ਲਾਗ।**
**ਨਿਰਮਤਿ ਮਹਿ ਵਿਗਸਈ ਅੰਤਰ ਗਿਆਨ ਚਿਰਾਗ॥੧॥**
ਗੁਰੁ ਪੂਰੇ ਕੀ ਪਊ ਸ਼ਰਣਾਈ।
ਅਗਿਆਨੀ ਅੰਧੇਰਾ ਦੂਰ ਕਰੇਸੀ ਵਥੁ ਅਮੋਲ ਲਖਾਈ॥੧॥ਰਹਾਉ॥
ਜਿਨ ਕੇ ਮਨ ਮਹਿ ਭੈਅ ਨਹੀਂ ਭਗਤਿ ਕਰਹਿ ਕਿਮਿ ਸੋਇ।

ਬਤੀ ਦੀਪਕ ਤੇਲ ਆਗ ਸਾਮਗਰੀ ਤੇ ਲੋਇ॥੨॥
ਪੂੰਜੀ ਸਾਚ ਸਮਹਾਲ ਕੈ ਲਾਹਾ ਲੈ ਪਰਥਾਇ।
ਵਿਨ ਰਾਸੀ ਵਾਪਾਰੀਆ ਦਿਰਗ ਤਾ ਕੇ ਮੁੰਹ ਬਾਇ॥੩॥
ਗੁਰਮੁਖ ਸੱਚ ਵਿਹਾਝਿਆ ਰਾਮ ਨਾਮ ਲੇ ਪਾਲ।
ਉਰ ਪਰਮਾਨੰਦ ਸ੍ਰੀਚੰਦਰ ਨਦਰੀ ਨਦਰ ਨਿਹਾਲ॥੪॥੩੬॥
**ਸਿਥਰ ਰਹਨਾ ਤੋ ਹੈ ਨਹੀਂ ਜੇ ਜੀਵਹਿ ਯੁਗ ਕੋਟਿ।**
**ਪਰਮੇਸ਼ਵਰ ਸੇ ਭੁਲਿਆਂ ਸਿਰ ਸਹਿ ਹੈ ਯਮ ਚੋਟਿ॥੧॥**

ਜਲਤੇ ਪੇਖ ਲੇਹੁ ਸ਼ਮਸ਼ਾਨ।
ਮੰਡਪ ਮਹਿਲੀਂ ਤਿਆਗ ਕੈ ਇਹੀ ਕਰਮ ਨਿਦਾਨ॥੧॥ਰਹਾਉ॥
ਖੇਹੂ ਖੇਹ ਮਿਲਾਈਆ ਗੋਰ ਚਿਤਾ ਦੋਇ ਰਾਹ।
ਲੇਖਾ ਸਭਨਾ ਕੈ ਸਿਰੈ ਪੇਖਹੁ ਮਨ ਅਵਗਾਹ॥੨॥
ਜਲ ਮਹਿ ਧਰਣੀ ਵਿਚਰਤੀ ਉਰ ਮਹਿ ਪਾਵਕ ਧਾਰ।
ਪਵਨਾ ਜਾਇ ਆਕਾਸ਼ ਕੋ ਕੋਇ ਨ ਸਾਕਸ ਟਾਰ॥੩॥
ਰਾਵ ਰੰਗ ਪਾਤਿਸ਼ਾਹ ਕਊ ਮਾਰਗ ਚਾਲਣ ਇਹੁ।
ਨਾਮ ਵਿਹੂਣੇ ਸ੍ਰੀਚੰਦਰ ਪਿਖਿਅਤ ਊਚੇ ਥੇਹੁ॥੪॥੩੭॥
**ਖਾਇ ਰਸਾਇਣ ਅਨਿਕ ਵਿਧਿ ਭੋਗੈ ਨਾਰਿ ਕੁਮਾਰਿ।**
**ਰਹਿਣਾ ਨਾਹੀ ਇਤ ਜਗ ਜਹ ਨਿਸ਼ਚੇ ਜੀਅ ਧਾਰਿ॥੧॥**

ਪ੍ਰਾਣੀ ਰਾਮ ਨਾਮ ਚਿਤ ਸਾਰ।
ਦਰਗਹ ਅੰਦਰ ਜਾਇ ਕੈ ਪੜੈ ਨ ਕਰਨ ਪੁਕਾਰ॥੧॥ਰਹਾਉ॥
ਜਿਹਿ ਪ੍ਰਭੁ ਉਦਰ ਲਗਾਇਆ ਸੋਈ ਦੇਅ ਆਧਾਰ।
ਜੀਵਨ ਭੀ ਤਿਸ ਹਥ ਵਸਿ ਚਿੰਤਾ ਚਿੱਤ ਵਿਕਾਰ॥੨॥
ਮਾਨੁਸ ਗਣਤ ਨ ਆਵਈ ਕੇਤੇ ਦਾਣੈ ਖਾਇ।
ਕਿਹ ਜਨਮਾ ਕਿਹ ਪਾਲਿਓ ਕਿੱਥੈ ਜਾਇ ਸਮਾਇ॥੩॥
ਸੰਯੋਗ ਵਿਯੋਗ ਅਰੁ ਸੂਖ ਦੂਖ ਪ੍ਰਭੁ ਧੁਰਿ ਸੋਂ ਕਰਿ ਦੀਨ।
ਹਰਿ ਵਡਿਆਈ ਸ੍ਰੀਚੰਦਰ ਮਾਨਵ ਸਕਤ ਨ ਚੀਨ॥੪॥੩੮॥

**ਸੱਚ ਲਹਿਆ ਸਚਿਆਰੀਆਂ ਸੱਚੇ ਸਿਓਂ ਕਰਿ ਮੇਲ।**
**ਸੱਚੇ ਹੀ ਵਡਿਆਈਆਂ ਸੱਚੋ ਸੱਚਾ ਖੇਲ॥੧॥**
ਸੰਤਾਂ ਸੰਗਤਿ ਗੁਰੁਮੁਖ ਪਾਇ।
ਸੱਚਾ ਸੌਦਾ ਰਾਮ ਨਾਮ ਲਾਹਾ ਅਗਮ ਅਮਾਇ॥੧॥ਰਹਾਉ॥
ਜਿਨੀਂ ਸੱਚ ਵਿਹਾਝਿਆ ਪੂਰੇ ਸੇਈ ਲੋਗ।
ਅਨਦਿਨ ਸਦਾ ਆਨੰਦ ਰਹਹਿ ਕਬਹੂੰ ਨ ਵਿਆਪੈ ਸੋਗ॥੨॥
ਭਾਉ ਭਗਤਿ ਗੋਪਾਲ ਕੀ ਰਤੇ ਸਦਾ ਨਿਹਾਲ।
ਵਿਸ਼ਿਆਂ ਪੋਹ ਨ ਸਕਈ ਸੱਚਾ ਨਾਮ ਸੰਮਾਲ॥੩॥
ਸਤਿਗੁਰੁ ਤੇ ਸੱਚ ਪਾਈਐ ਤਜਿ ਕੂੜਾ ਅਭਿਮਾਨ।

ਸੱਚੀ ਸੰਗਤਿ ਵੈਸਣਾ ਸੱਚੀ ਪਤਿ ਪਰਵਾਨ॥੩॥
ਸੱਚੇ ਜੇਡ ਨ ਪੂਜਈ ਨਵਖੰਡੀ ਤਿਹੁੰ ਲੋਇ।
ਸੱਚੋ ਸੱਚੇ ਸ੍ਰੀਚੰਦਰ ਸੱਚੋ ਸੱਚੀ ਸੋਇ॥੪॥੩੯॥
**ਕੂੜੀਂ ਮਤੀ ਮਨਮੁਖੀ ਆਪਣ ਸੁਆਇ ਮਿਲੰਤ।**
**ਕੂੜੀ ਵਡਿਆਹੀ ਕਰਨਿ ਹਿਤੁ ਮੋਹਨ ਜੀਅ ਜੰਤੁ॥੧॥**
ਕੂੜੈ ਗੰਢਣ ਰਹੈ ਗੰਢਾਇ।
ਮੁਖ ਮੀਠੇ ਪਰਚਾਇੰਦੇ ਕੂੜ ਪਦਾਰਥ ਭਾਇ॥੧॥ਰਹਾਉ॥
ਅੰਤਰ ਅਗਨਿ ਨ ਵੁਝਈ ਤ੍ਰਿਸ਼ਣਾ ਲਹਿ ਅਸਮਾਨ।
ਕੂੜੈ ਲਾਲਚ ਲਗਿਆ ਕੂੜ ਦਿਵਾਵਹਿ ਮਾਨ॥੨॥

ਸੰਚਿ ਕੂੜ ਕਾਲਖ ਲਗੀ ਜਗਤ ਪਛਾਨੈ ਭੂਰਿ।
ਕੂੜਾ ਦਰਗਹਿ ਮਾਰੀਅਹਿ ਉਤਰੈ ਨਾਹਿ ਵਿਸੂਰਿ॥੩॥
ਸੱਚੇ ਕੂੜੇ ਨਹਿ ਮਿਲੈ ਤਮ ਚਾਨਣ ਇਕ ਸੰਗ।
ਸ੍ਰੀਚੰਦਰ ਸੱਚ ਰਾਮ ਨਾਮ ਰੰਗਿਓ ਗੂੜ੍ਹੈ ਰੰਗ॥੪॥੪੦॥
**ਮਨ ਸਾਕਸ਼ੀ ਕਰਿ ਬੂਝ ਲੇਹੁ ਸੱਚਾ ਨਾਮ ਹਰਿ ਵਥ।**
**ਊਹਾਂ ਕੂੜ ਨ ਗਡਈ ਜਹਾਂ ਸੱਚ ਅਕੱਥ॥੧॥**
ਅੰਦਰ ਸੰਤਾਂ ਸੱਚ ਸਮਾਇ।
ਮਰਣਾ ਮੂਲ ਪਛਾਨਿਆਂ ਸੱਚੈ ਸਿਓਂ ਚਿਤ ਲਾਇ॥੧॥ਰਹਾਉ॥

ਸੱਚ ਕਰਣੀ ਕਰਿ ਪਾਈਐ ਸਤ ਸੰਤੋਸ਼ ਸੋ ਗਿਆਨ।
ਸੱਚ ਰਮਾ ਭਰਪੂਰ ਹੋਏ ਆਤਮ ਸੱਚ ਪਛਾਨ॥੨॥
ਸੱਚ ਸਰੋਵਰ ਸੁਧਾ ਕਾ ਕੂੜ ਵੰਧਾਨੀ ਪਾਲ।
ਮਨ ਪਾਇਨ ਉਲਘਾਵਈ ਗੁਰੁਮੁਖ ਸ਼ਬਦ ਰਸਾਲ॥੩॥
ਸੱਚਾ ਸਤਿਗੁਰੁ ਸੱਚ ਨਾਮ ਸੱਚ ਸਾਧ ਸੱਚ ਦੇਵ।
ਉਰ ਨਿਜ ਪਾਇਆ ਸ੍ਰੀਚੰਦਰ ਅਗਮ ਅਗੋਚਰ ਭੇਵ॥੪॥੪੧॥
**ਏਕ ਟੇਕ ਗੋਪਾਲ ਕੀ ਅਵਰੈ ਆਸ ਨਿਰਾਸ਼।**
**ਜਿਹਿ ਜਨ ਉਰ ਨਿਜ ਰਾਖੀਐ ਆਵਤ ਨਾਹੀਂ ਪਾਸ॥੧॥**
ਮਨ ਰੇ! ਰਾਮ ਨਾਮ ਕਰਿ ਆਸ।
ਪਾਛੈ ਨਹਿ ਪਛਤਾਈਐ ਖਾਲੀ ਹਾਥ ਕਰ ਜਾਸ॥੧॥ਰਹਾਉ॥

ਜਲ ਥਲ ਮਹੀਅਲ ਪੂਰਿਆ ਪ੍ਰਤਿਪਾਲਕ ਗੋਵਿੰਦ।
ਕਿਓਂ ਡੋਲਤ ਹੈ ਮਨਹਿ ਮਾਹਿ ਸਰਵ ਜਿਆਂ ਜਿਸ ਚਿੰਦ॥੨॥
ਪਾਹਨ ਅੰਦਰ ਕੀਟ ਕਰਿ ਭੋਜਨ ਦੀਨ ਸਵਾਰ।
ਸਰਵੇ ਉਦਰ ਭਰੰਤ ਹੈ ਭੂਖੇ ਦੇਤ ਨ ਮਾਰ॥੩॥
ਮੁਕਤਾ ਹੰਸਹਿ ਦੇਵਈ ਨਾਗਨ ਦਾਦਰ ਮੀਨ।
ਚਿੰਤਾ ਤਜਿ ਸ੍ਰੀਚੰਦਰ ਮਨ ਰਾਮ ਨਾਮ ਚਿਤ ਚੀਨ॥੪॥੪੨॥
**ਸਫਲ ਸੇਵ ਸਤਿਗੁਰੁ ਕੀ ਗੋਵਿੰਦ ਦੇਤ ਜਨਾਇ।**

**ਆਨ ਸੇਵ ਸਭ ਵਿਰਥੀਆਂ ਬਹੁਰਿ ਬਹੁਰਿ ਪਛਤਾਇ॥੧॥**
ਭਾਈ ਰੇ! ਸਾਚੋ ਸੁਖ ਸਤਿਸੰਗ।
ਪਰਮਾਨੰਦ ਨਿਧਾਨ ਰਸ ਕਬਹੂੰ ਨ ਹੋਵਹਿ ਭੰਗ॥੧॥ਰਹਾਉ॥
ਰਾਮ ਨਾਮ ਜਪ ਦਿਨਸੁ ਰਾਤ ਸਾਸ ਗਿਰਾਸੀ ਢੋਇ।
ਸੱਚ ਖਜਾਨਾ ਨਾਮ ਧਨ ਤੋਟਾ ਕਬਹੂੰ ਨ ਹੋਇ॥੨॥
ਦਿਨ ਦੂਣਾ ਨਿਸਿ ਚੌਗੁਣਾ ਲਾਹਾ ਲਾਭ ਅਪਾਰ।
ਈਹਾਂ ਲਹਿ ਵਡਿਆਈਆਂ ਆਗੇ ਪਰਮ ਸੁਖਾਰ॥੩॥
ਮਨ ਨਿਰਮਲ ਮਤ ਉਜਲੀ ਸਤਿਗੁਰੁ ਚਰਣੀ ਲਾਗ।
ਹਰਿ ਰੰਗ ਰੰਗੇ ਸ੍ਰੀਚੰਦਰ ਜਿਨ ਕੇ ਉਜਲ ਭਾਗ॥੪॥੪੩॥
**ਸਭ ਜਗ ਕੇਰੀ ਓਟ ਤਜਿ ਪਾਰਬ੍ਰਹਮ ਮਨ ਧਿਆਇ।**
**ਸਰਵੇ ਦੇਸ਼ ਸੁਹਾਵਨੇ ਜਿੱਥੇ ਧਰੀਐ ਪਾਇ॥੧॥**

ਪਰਮੇਸ਼ਵਰ ਸੇ ਊਨ ਨ ਕਾਇ।
ਪਰੰਪਰਾ ਅਪੰਰਪਰੋ ਪਰਿਪੂਰਣ ਸਭ ਥਾਇ॥੧॥ਰਹਾਉ॥
ਅਨਿਕ ਯਤਨ ਰਚ ਪਾਲਦਾ ਸਵਾਦਲ ਸੰਗ ਆਹਾਰ।
ਚੌਰਾਸੀਹ ਲੱਖ ਯੋਨਿ ਮਹਿ ਜੀਅ ਅਗਣਤ ਅਪਾਰ॥੨॥
ਭਿੰਨ ਭਿੰਨ ਰਸ ਸਰਵ ਮਹਿ ਨਿਜ ਮਨ ਜਾਨੈ ਜੀਵ।
ਸਭ ਘਟ ਵੈਠਾ ਭੋਗਈ ਕਰਤਾ ਪੁਰਖ ਅਥੀਵ॥੩॥

ਚਾਕਰ ਸੱਚੇ ਸਾਹਿਬੈ ਦੇਨ ਦੁਹਾਈ ਨਿਤ।
ਨਦਰ ਕਰੇਂਦਾ ਸ੍ਰੀਚੰਦਰ ਢਾਹੈ ਨਾਹੀ ਚਿਤ॥੪॥੪੪॥
**ਜਿਨ ਮਨਿ ਰਾਮ ਸਮਾਰਿਆ ਸੁਖੀਏ ਸੇਈ ਲੋਗ।**
**ਚਿੰਤਾ ਮੂਲ ਨ ਵਿਆਪਈ ਸੋਗ ਵਿਯੋਗੀ ਰੋਗ॥੧॥**
ਪਰਮਾਨੰਦ ਗੋਵਿੰਦ ਗੁਣ ਗਾਇ।
ਪਰਮ ਪਦਾਰਥ ਪਾਇ ਕੈ ਈਤ ਊਤ ਤ੍ਰਿਪਤਾਇ॥੧॥ਰਹਾਉ॥
ਨਵਨਿਧਿ ਪਾਈ ਰਾਮ ਨਾਮ ਖੋਲਿਆ ਅਤੁਟ ਭੰਡਾਰ।
ਜੋ ਆਵੈ ਸੋ ਭੁੰਚਈ ਪਰਮ ਭੋਗ ਦਰਬਾਰ॥੨॥
ਪਟਾ ਲਿਖਾਇਓ ਨਾਮ ਪ੍ਰਭੁ ਸਤਿਗੁਰੁ ਕੀ ਛਾਪ।
ਅੱਗੇ ਅਟਕ ਨਾ ਹੋਵਈ ਗੋਬਿੰਦ ਰੱਖੈ ਆਪ॥੩॥
ਜਿਨ ਜਿਨ ਨਾਮ ਧਿਆਇਆ ਤਿਨ ਸਿਰ ਛਤਰ ਫਿਰਾਇ।
ਸਾਹਿਬ ਸੱਚਾ ਸ੍ਰੀਚੰਦਰ ਸਰਵ ਵਿਆਪਕ ਰਾਇ॥੪॥੪੫॥

**ਪਾਤਿਸ਼ਾਹ ਹਰਿ ਪਾਰਬ੍ਰਹਮ ਕਰਤਾ ਪੁਰਖ ਮੁਰਾਰ।**
**ਚਾਰ ਪਦਾਰਥ ਨਵਨਿਧਿ ਸਿਧਿ ਸਰਵ ਭੰਡਾਰ॥੧॥**
ਤਾਂ ਕੇ ਸੇਵਕ ਕੋ ਕਾ ਕੀ ਤੋਟ।
ਮਨ ਤਨ ਜਹਿ ਜਨ ਅਰਪਿਆ ਤਾ ਕੈ ਪਰਤ ਨ ਖੋਟ॥੧॥ਰਹਾਉ॥
ਪਰਮੇਸ਼ਵਰ ਸਭ ਤੇ ਵਡਾ ਊਚੇ ਤੇ ਅਤਿ ਊਚ।

ਤਾ ਕੀ ਵਸਤੁ ਭੁਚਾਵਈ ਜਗ ਜਨ ਕਰਮ ਸੁਮੂਚ॥੨॥
ਬਡਿ ਪਾਤਸ਼ਾਹੀ ਅਮਰ ਸੱਚ ਸੱਚ ਮਹਲੀਂ ਸੱਚ ਥਾਨ।
ਚਤੁਰੰਗਿਣੀ ਸੱਚ ਨਾਮ ਕੀ ਦੁਸ਼ਟਨ ਹਰਤਿ ਗੁਮਾਨ॥੩॥
ਜਿਤ ਵਲ ਵੇਖੈ ਨਦਰਿ ਕਰਿ ਕਰਮੀ ਹੋਹਿ ਵਿਸ਼ਾਲ।
ਸਭ ਯਾਚਕ ਦਰ ਸ੍ਰੀਚੰਦਰ ਨਦਰੀ ਨਦਰਿ ਨਿਹਾਲ॥੪॥੪੬॥
**ਸਾ ਵੇਲਾ ਧੰਨ ਧੰਨ ਹੈ ਜਿਤ ਡਿਠਾ ਗੁਰੁ ਦਰਸਾਰ।**
**ਮੂਹੂਰਤ ਘੜੀ ਸੁਹਾਵਣੀ ਛਿਨ ਪਲ ਨਾਮ ਆਧਾਰ॥੧॥**
ਜਪ ਜਪ ਰਾਮ ਰਾਮ ਨਿਰਧਾਰ।
ਮਾਨੁਸ ਤਨ ਸਫਲਾਇਆ ਭੇਟਿਆ ਪ੍ਰਭੁ ਮੁਰਾਰਿ॥੧॥ਰਹਾਉ॥
ਸੇਜ ਸੁਹਾਵੀ ਪੁਸ਼ਪ ਗੰਧ ਉਜਲ ਹਿਰਦੈ ਸੁਧਾਰ।
ਪੰਚ ਸ਼ਬਦ ਧੁਨ ਵਜੀਆ ਆਗਮ ਹਰਿ ਪੁਕਾਰ॥੨॥
ਮੰਗਲ ਗਾਠ ਸੁਰਾਂਗਣਾ ਪਤਿ ਪਾਇਆ ਦਰਬਾਰ।
ਨਿਰਤ ਨਚਾਵਣ ਆਈਆਂ ਰਾਗ ਨਾਦ ਧੁਨ ਚਾਰ॥੩॥

ਸ਼ਬਦ ਸੁੰਨ ਪ੍ਰਗਟਾਇਆ ਕਮਲ ਖਿੜੇ ਮਨਸਾਰ।
ਆਨੰਦ ਭਇਆ ਮਨ ਸ੍ਰੀਚੰਦਰ ਭੇਟਿਆ ਅਪਰ ਅਪਾਰ॥੪॥੪੭॥
**ਪੂਰਵ ਪੁਨ ਪ੍ਰਤਾਪ ਹਰਿ ਸਤਿਗੁਰੁ ਮਿਲਾਇਆ।**
**ਕਿਰਪਾ ਕਰਿ ਕੇ ਆਪਣੀ ਹਰਿ ਨਾਮ ਦ੍ਰਿੜਾਇਆ॥੧॥**

ਅੰਤਰ ਆਤਮ ਸਾਂਤ ਵਸਾਈ।
ਭਟਕਣ ਸਗਰੀ ਦੂਰ ਭਈ ਹਰਿ ਚਿਤ ਸਮਾਈ॥੧॥ਰਹਾਉ॥
ਕਾਲਖ ਲਾਥੀ ਬੁਧ ਕੀ ਰਵਿ ਕਿਰਣ ਪ੍ਰਕਾਸ਼ੀ।
ਚਿੜੀਆ ਚੁਹਕੀ ਪਊ ਫੁਟੀ ਪ੍ਰਭੁ ਆਇਆ ਰਾਸੀ॥੨॥
ਆਨੰਦ ਮੰਗਲ ਗੁਣ ਗਾਈਐ ਦਿਨਿ ਰਾਤ ਸੁਹੇਲੇ।
ਮਗਨ ਭਇ ਰਸ ਰਾਮ ਸਿਓਂ ਰੰਗ ਰਲੀਆਂ ਕੇਲੇ॥੩॥
ਜਪ ਜਪ ਨਾਮ ਨਾਰਾਇਣੈ ਗਗਨਿ ਚੜ੍ਹ ਧਾਇ।
ਸਹਿਜ ਭਇਓ ਸ੍ਰੀਚੰਦਰ ਮਨਿ ਗੋਵਿੰਦ ਪ੍ਰਗਟਾਇ॥੪॥੪੮॥
**ਵਿਸਰੈ ਇਕ ਛਿਨ ਰਾਮ ਨਾਮ ਦੁਖ ਅਧਿਕ ਸ਼ਰੀਰੀ।**
**ਆਧਿ ਵਿਆਧਿ ਉਪਾਧਿ ਕੀ ਮਨ ਭਈ ਤਗੀਰੀ॥੧॥**
ਸਹੀ ਨ ਜਾਈ ਅੰਤਰ ਪੀਰ।
ਦਹਿਦਿਸ ਚਿਤਵਤ ਕਸ਼ਟ ਅਤਿ ਵੈਦ ਨ ਲਹਿ ਤਦਗੀਰ॥੧॥ਰਹਾਉ॥
ਆਸਵ ਰਸ ਚੂਰਣ ਘਨੈ ਕਵਾਥ ਕਲਕ ਅਰੁ ਮਾਂਡ।
ਧਾਤੁ ਅਪਰ ਰਸਾਇਣੈ ਸਹਿਓ ਸੀਸ ਨਿਜ ਡਾਂਡ॥੨॥

ਕਾਲ ਧਨੁਸ ਸਰ ਸਾਧਿਆ ਰਹੀ ਨ ਉਰ ਮਹਿ ਧੀਰ।
ਸਤਿਗੁਰੁ ਆਵਹੁ ਦਇਆ ਕਰ ਮਨ ਮਹਿ ਉਪਜੈ ਸੀਰ॥੩॥
ਏਕੰਕਾਰੈ ਮੰਤਰ ਸਿਓਂ ਝਾੜਾ ਕੀਨਸਿ ਝਭ।

ਪਾਪ ਤਾਪ ਸ੍ਰੀਚੰਦਰ ਕਾ ਦੂਰ ਪਰਾਇਓ ਹਭ॥੪॥੪੯॥
**ਕੀਨੀ ਮਇਆ ਗੁਰੁਦੇਵ ਸਵਾਮੀ ਮੇਟਿਆ ਸਕਲ ਅੰਧੇਰਾ।**
**ਦੂਰਹਿ ਦੂਰ ਦੂਰ ਅਤਿ ਦੂਰੀ ਨਿਕਟ ਦਿਖਾਇਓ ਨੇਰਾ॥੧॥**
ਅਵਿਨਾਸ਼ੀ ਸਤਿਗੁਰੁ ਕਾ ਦਾਸ।
ਚੌਂਦਹ ਭੁਵਨ ਤੀਨ ਲੋਕ ਮਹਿ ਚਹੁਕੁੰਟੀ ਦਹਿਦਿਸ ਹਰਿ ਭਾਸ॥੧॥ਰਹਾਉ॥
ਜਿਓਂ ਜਿਓਂ ਪੇਖਨ ਹਿਤ ਭਵ ਦੌਰਿਓ ਤਿਓਂ ਤਿਓਂ ਬਹੀ ਅੰਧੇਰੀ।
ਭੂਤਨ ਬਾਵਰੋਲੇ ਚਾਇਓ ਪਟਕਾਇਓ ਅਨ ਨੇਰੀ॥੨॥
ਕਾਂਹੂ ਕਰਮ ਧਰਮ ਯਗ ਹੋਮਾ ਮੌਨ ਗੌਨ ਆਚਾਰਾ।
ਕਾਂਹੂ ਤੀਰਥ ਪਾਠ ਪੁਰਾਣਾ ਮਤ ਕੁਰਾਨੀ ਸਾਰਾ॥੩॥
ਰਾਮ ਨਾਮ ਤਜ ਭਰਮ ਭੁਲਾਨੈ ਫਾਥੈ ਮਾਇਆ ਜਾਲਾ।
ਸਤਿਗੁਰੁ ਪੂਰੇ ਸ੍ਰੀਚੰਦਰ ਕੋ ਗੋਵਿੰਦ ਦੀਨੋ ਮਾਲਾ॥੪॥੫੦॥
**ਮੋਹਿ ਨ ਰਾਖਤ ਪਾਸ ਨਿਜ ਅਵਗੁਣ ਜਾਨ ਧਿਕਾਰੈਂ।**
**ਭਟਕਿ ਭਟਕਿ ਦਰ ਦਰ ਰਹਾ ਨਹਿ ਲਹਿਓ ਸਹਾਰੈ॥੧॥**
ਹਾਰ ਪਰਿਓ ਸਤਿਗੁਰੁ ਸ਼ਰਣਾਇ।
ਅਵਗੁਣ ਨਾਹਿ ਵਿਚਾਰਿਓ ਰਾਖਿਓ ਚਰਣੀ ਲਾਇ॥੧॥ਰਹਾਉ॥

ਕੋਟਿ ਅਪਰਾਧ ਭਰੇ ਪਰੇ ਧਰੋਹ ਮੋਹ ਮਨ ਕਰੂਰਿ।
ਲੋਭ ਕਪਟ ਕੌਟਿਲਅਤਾ ਪਰ ਦਰੋਹ ਠਗੀ ਭੂਰਿ॥੨॥

ਵਿਸ਼ਵਾਸਘਾਤੀ ਕਿਰਤਘਨ ਹਊਂ ਹਰਾਮਖੋਰ ਬਟਪਾਰ।
ਲੂਣ ਹਰਾਮੀ ਗੁਣਹਗਾਰ ਕਾਮੀ ਲੋਲੁਪ ਸਾਰ॥੩॥
ਚੋਰ ਜੁਆਰੀ ਜਾਨ ਭੀ ਚਿਤ ਨ ਆਨੈ ਸੋਇ।
ਸਤਿਗੁਰੁ ਪੂਰਣ ਸ੍ਰੀਚੰਦਰ ਮਨਦਰਵ ਬਖਸ਼ ਲਿਓਇ॥੪॥੫੧॥
**ਕੇਤੀ ਵਖਸ਼ਸ਼ ਹਰਿ ਪ੍ਰਭੁ ਕੋ ਜਾਨੈ ਪ੍ਰਕਾਰ।**
**ਅਸੰਖਿ ਖਤੇ ਛਿਨ ਮਾਫ ਕਰ ਰਾਖੈ ਅਪਨੈ ਦਵਾਰ॥੧॥**
ਐਸੋ ਸਤਿਗੁਰੁ ਕੋ ਦਰਬਾਰ।
ਜਾਹਿ ਨ ਰਾਖਤ ਕੋਊ ਜਗ ਮਹਿ ਕਰਤ ਨ ਸੋ ਤਿਰਸਕਾਰ॥੧॥ਰਹਾਉ॥
ਪਾਪ ਵਿਕਾਰ ਮਿਟਾਇ ਕੈ ਕੀਨੇ ਅਨਿਕ ਮਹਾਨ।
ਬਹੁ ਯੋਨਿਨ ਮਹਿ ਭਰਮਤ ਜੋ ਕਿਐ ਕਸ਼ੇਮ ਕਲਿਆਣ॥੨॥
ਨਰਕ ਘੋਰ ਮਹਿ ਬੂਡਤੇ ਲੁਬਧ ਅਗਿਆਨ ਲਵਾਰ।
ਚਰਣੀ ਲਗਾਇ ਅਪਨੇ ਸਾਗਰ ਪਾਰ ਉਤਾਰ॥੩॥
ਮੋ ਸਮਾਨ ਅਧਰਾਧ ਰਤ ਭਵ ਮੇਂ ਨਾਹੀ ਕੋਇ।
ਮਇਆ ਕੀਨ ਸ੍ਰੀਚੰਦਰ ਪੈ ਅਪਨਾਇਓ ਬਹਿ ਗੋਇ॥੪॥੫੨॥
**ਸਦਾ ਸਹਾਈ ਸੰਗ ਪ੍ਰਭੁ ਸ਼ਰਣਿ ਸੂਰ ਗੋਪਾਲ।**
**ਪੈਜ ਜਨ ਕੀ ਰਾਖਤਾ ਨਦਰੀ ਨਦਰਿ ਨਿਹਾਲ॥੧॥**

ਮਿਰਹਬਾਨ ਰਹਿਮਾਨ ਕਿਰਪਾਲ।

ਦਾਸਨ ਦਾ ਹਿਤਕਾਰੀਆ ਦੁਸਟ ਦਲਨ ਕਾ ਕਾਲ॥੧॥ਰਹਾਉ॥
ਮਹਿਸਾਸੁਰ ਮਧੁ ਕੈਟਭੈ ਚੰਡ ਮੁੰਡ ਧੂਮਰਾਕਸ਼।
ਸ਼ੁੰਭ ਨਿਸ਼ੁੰਭ ਰਕਤਵੀਜ ਦੁਰਗ ਜੰਭ ਹਿਰਣਿਐਕਸ਼॥੨॥
ਕੇਸੀ ਕੰਸ ਚਾਣੂਰ ਅਘ ਬਕ ਅਰੁ ਬਕੀ ਬਿਆਲ।
ਜਰਾ ਸੰਧ ਧੇਨੁਕ ਸਕਟ ਹਨਤ ਨ ਲਾਗਿਓ ਕਾਲ॥੩॥
ਕੁੰਭ ਅਕੁੰਭ ਸੇ ਕੋਲ ਤ੍ਰਿਮੰਡ ਸਟਮੁੰਡ।
ਸੰਤਨ ਹਿਤ ਸ੍ਰੀਚੰਦਰ ਪ੍ਰਭੁ ਮਾਰੇ ਝੁੰਡਨ ਝੁੰਡ॥੪॥੫੩॥

**ਦਾਸਨ ਕੀ ਸੁਣ ਬੇਨਤੀ ਦੇਹੁ ਦਰਸ਼ ਗੋਪਾਲ।**
**ਤੁਮ ਤੇ ਹਰਿ ਪ੍ਰਭੁ ਵਿਛੁੜੇ ਵਿਚਰਤ ਭਵ ਦੂਰ ਹਾਲ॥੧॥**
ਅਪਨੇ ਦਾਸਹਿ ਲੀਜੇ ਮੇਲ।
ਹਮ ਸੇ ਕਛੁ ਨ ਹੋਇ ਹੈ ਕਰ ਕਿਰਪਾ ਨਹਿ ਪੇਲ॥੧॥ਰਹਾਉ॥
ਸਭ ਵਿਧਿ ਕਰ ਥਕੇ ਗਈ ਨ ਕਛੂਹੂੰ ਪੇਸ਼।
ਸ਼ਰਣ ਪਰੇ ਕੀ ਰਾਖ ਲੇਹੁ ਤੁਮ ਆਗੈ ਅਰਦੇਸ਼॥੨॥
ਤੀਰਥ ਵਰਤ ਸੰਯਮ ਕੀਏ ਅੰਤਰਿ ਮੋਹ ਭਰਪੂਰ।
ਜਪ ਤਪ ਕਰਮ ਕਮਾਇਆ ਹਰਿ ਪ੍ਰਭੁ ਜਾਨਿਓ ਦੂਰ॥੩॥
ਮਿਹਰ ਕਰੋ ਪ੍ਰਭੁ ਅਪਨੀ ਕੰਠ ਲਗਾਓ ਦਾਸ।
ਜਨਮ ਮਰਣ ਕਟ ਸ੍ਰੀਚੰਦਰ ਹਰਿਜਨ ਕੀ ਅਰਦਾਸ॥੪॥੫੪॥

**ਮਇਆ ਕਰਹੁ ਪ੍ਰਭੁ ਅਪਨੀ ਦਾਸਹਿ ਲੇਹੁ ਮਿਲਾਇ।**
**ਕਰਮ ਧਰਮ ਅਰੁ ਨੇਮ ਵਰਤ ਨਾਹਿਨ ਜਾਤ ਕਮਾਇ॥੧॥**
ਵਿਨਉ ਸੁਨਹੁ ਹਰਿ ਦੀਨ।
ਮਨ ਲੋਭੀ ਕਪਟ ਮਹਾਂ ਤੁਮ ਕਊ ਸਕਤ ਨ ਚੀਨ॥੧॥ਰਹਾਉ॥
ਜੋ ਕਛੁ ਕਰਮ ਕਮਾਇਆ ਦੰਭ ਧਾਰ ਹਿਤ ਲੋਭ।
ਜਉ ਕਾਹੂੰ ਸੱਚ ਭਾਖਿਆ ਹਿਰਦੈ ਉਪਜਿਆ ਕਸ਼ੋਭ॥੨॥
ਤੀਰਥ ਨਹਾਤੇ ਮਲ ਮਲ ਨਾਹਿ ਉਤਾਰੀ ਭੂਰਿ।
ਉਲਟੇ ਵਿਸ਼ੈ ਵਿਕਾਰ ਭਇ ਉਰ ਭੀਤਰ ਬਡ ਕਰੂਰ॥੩॥
ਤੁਮ ਵਿਨ ਸੁਨਨੇਹਾਰ ਭੀ ਭਵ ਮਹਿ ਨਾਹਿਨ ਕੋਇ।
ਹਿਰਦੇ ਮਹਿ ਮੇਹਰ ਉਪਾਇ ਕੈ ਸ੍ਰੀਚੰਦਰ ਲਿਹੁ ਢੋਇ॥੪॥੫੫॥
**ਮਧੁਸੂਦਨ ਹਰਿ ਮਿਹਰਵਾਨ ਪ੍ਰਭੁ ਗੋਪਾਲ ਗੋਵਿੰਦ।**
**ਮਇਆ ਧਾਰ ਕਰਿ ਅਪਨੀ ਰਾਖ ਚਰਣ ਅਰਵਿੰਦ॥੧॥**
ਪਾਓ ਨ ਯੋਨਿਨ ਗੇੜ।
ਸੱਚੇ ਸਾਹਿਬ ਵਖਸ਼ ਲੇਹੁ ਪੇਖਹੁ ਨਾਹਿਨ ਫੇੜ॥੧॥ਰਹਾਉ॥
ਕਾਮੀ ਕਰੋਧੀ ਲਾਲਚ ਚੋਰ ਯਾਰ ਠਗ ਧਾਮ।
ਵਿਭਚਾਰੀ ਦੁਰਿਤਾਨ ਰਤਿ ਨਿੰਦਕ ਲੂਣ ਹਰਾਮ॥੨॥
ਜੁਆਰੀ ਪਰਵਾਦੀਅਹਿ ਥਾਉਂ ਨਹੀਂ ਭਵ ਕੋਇ।
ਸਭ ਅਵਗੁਣ ਭਰਪੂਰ ਮੁਹਿ ਗੁਣ ਕਾ ਨਾਮ ਨ ਹੋਇ॥੩॥

ਜੇ ਭਾਵੈ ਤਾਂ ਬਖਸ਼ ਲੇਹੁ ਕਰਿ ਕਿਰਪਾ ਕਿਰਪਾਲ।
ਤੁਮ ਵਿਨ ਕਰਤੇ ਸ੍ਰੀਚੰਦਰ ਕੋਊ ਨ ਲਾਵੈ ਪਾਲ॥੪॥੫੬॥
**ਮੋ ਅਨਾਥ ਕਾ ਕੋਊ ਨਹਿ ਭਵ ਮਹਿ ਰਾਖਨਹਾਰ।**
**ਸਭ ਅਵਗੁਣ ਲਖ ਮੋਹਿ ਕਊ ਦੇਵਤ ਦੂਰ ਵਿਡਾਰ॥੧॥**
ਸ਼ਰਣ ਤੁਮਰੀ ਪ੍ਰਭੁ ਗੋਪਾਲ।
ਵਿਸ਼ੇ ਵਿਕਾਰੀ ਵੇਡਿਆ ਲੀਜੈ ਆਪ ਸੰਭਾਲ॥੧॥ਰਹਾਉ॥
ਦੂਜੀ ਥਾਊਂ ਨ ਸੂਝਈ ਜਿਸ ਪਹਿ ਕਹਊਂ ਪੁਕਾਰ।
ਮੋ ਕਊ ਸਨਮੁਖ ਪੇਖ ਕਰ ਪੀਠ ਦੇਤ ਸੰਸਾਰ॥੨॥
ਕਰਣ ਕਾਰਨ ਕਿਰਪਾ ਨਿਧਾਨ ਵਿਨ ਕਾਰਣ ਕਿਰਪਾਲ।
ਸ਼ਰਣ ਪਰੇ ਕੀ ਰਾਖ ਲੇਹੁ ਗੋਵਿੰਦ ਦੀਨ ਦਿਆਲ॥੩॥
ਮੋਹ ਮਾਇਆ ਕਾ ਮਾਰਿਆ ਆਇਓ ਤੁਮਰੇ ਦਵਾਰ।
ਰਾਖ ਲੇਹੁ ਸ੍ਰੀਚੰਦਰ ਕਊ ਅਪਨੇ ਚਰਣ ਮਝਾਰ॥੪॥੫੭॥
**ਕਾਰਣ ਕਰਣ ਕਿਰਪਾਲ ਪ੍ਰਭੁ ਰਾਖਹੁ ਅਪਨੇ ਦਵਾਰ।**
**ਮੈਂ ਨਿਰਗੁਣ ਮਤਿ ਥੋਰੀ ਆ ਕਰ ਨ ਸਕਤ ਉਪਚਾਰ॥੧॥**
ਆਪਹਿ ਹੀ ਤੁਮ ਲੇਹੁ ਉਬਾਰ।
ਚਿੰਤਾ ਘੁੰਮਨ ਘੇਰੜੀ ਸਾਗਰ ਇਹ ਸੰਸਾਰ॥੧॥ਰਹਾਉ॥
ਆਸਾ ਲਹਿਰ ਪਛਾੜਈ ਲੀਜੈ ਪਾਰ ਉਤਾਰ।

ਨਹਿ ਬੇੜੀ ਨਹਿ ਤੁਲਹੜਾ ਨਹਿ ਬੋਹਿਥ ਨਹਿ ਤਾਰ॥੨॥
ਵੰਝੂ ਖੇਵਟ ਚੱਪੂਅਨ ਨਾਹੀ ਸਾਧਨ ਚਾਰ।
ਭਵਜਲ ਥਾਕਾ ਮੁਖ ਭਰਾ ਪਾਣੀ ਗੋਤੇ ਮਾਰ॥੩॥
ਚਾਰਾ ਸਭ ਹੀ ਰਹਿ ਗਇਆ ਪੂਤ ਮੀਤ ਪਿਤੁ ਨਾਰਿ।
ਸ਼ੀਘਰ ਆਓ ਸ੍ਰੀਚੰਦਰ ਬੂਡਤ ਕੰਢੇ ਚਾਰ॥੪॥੫੮॥
**ਚੀਤ ਆਪਣੇ ਸਮਝ ਮਤ ਯਤਨ ਕੀਏ ਹੋਏ ਕਾਜ।**
**ਲਖ ਸਿਆਣਪ ਚਾਤੁਰੀ ਛਿਨ ਮਹਿ ਹੋਤ ਅਕਾਜ॥੧॥**
ਪਰਮੇਸ਼ਰ ਕੈ ਸਭ ਵਸ।
ਜਿਓਂ ਭਾਵੈ ਤਿਓਂ ਹੀ ਕਰਹਿ ਹੋਏ ਹੈ ਤੈਸੇ ਅਵੱਸ਼॥੧॥ਰਹਾਉ॥
ਦੇਸ਼ ਵਿਦੇਸ਼ੀਂ ਧਾਇਆ ਵਸਤੁ ਲਦ ਜਹਾਜ।
ਧਨ ਖੱਟੈ ਗ੍ਰਹਿ ਕੋ ਚਲਾ ਮਾਰਗ ਚੋਰ ਹਰਾਜ॥੨॥
ਰੋਵਤ ਜਾਵਤ ਜੰਗਲੀ ਨਖ ਧਰ ਖੋਦੀ ਛਾਇ।
ਮੋਹਰਨ ਕੰਚਨ ਗਾਗਰੈ ਪਾਇ ਸੁ ਹਸਤੋ ਆਇ॥੩॥
ਅਨ ਹਤਨੇ ਕੋ ਜਾਈਐ ਲੌਟ ਨ ਆਵੈ ਗੇਹ।
ਵਡਿਆਈ ਸ੍ਰੀਚੰਦਰ ਹਰਿ ਜਹਿ ਚਾਹੈ ਤਹਿ ਦੇਹ॥੪॥੫੯॥
**ਸੁਣ ਬੇਨਤੀ ਮੇਰੀਆ ਸਾਜਨ ਮੀਤ ਸੁਜਾਨ।**
**ਤੂੰ ਹੀ ਮੇਰਾ ਆਸਰਾ ਤੂ ਹੀ ਮੇਰਾ ਤਾਣ॥੧॥**
ਈਤ ਊਤ ਤੂ ਹੀ ਗੋਪਾਲ।

ਜਿਓਂ ਤੁਧ ਭਾਵੈ ਤਿਓਂ ਭਲਾ ਦਾਸਹਿ ਕਰੋ ਸੰਭਾਲ॥੧॥ਰਹਾਉ॥
ਜਿੱਥੈ ਜਾਈਐ ਜਗਤ ਮਹਿ ਤਿੱਥੈ ਤੇਰੀ ਮਾਇ।
ਖਾਲੀ ਨਾਹੀ ਕੋ ਜਗਹ ਜਲ ਥਲ ਰਹਿਆ ਸਮਾਇ॥੨॥
ਭੂਖੇ ਰਹਿਣ ਨ ਦੇਵਈ ਬਨ ਸਾਗਰ ਮਹਿ ਸੋਈ।
ਕਬਹੂੰ ਪਵਨ ਭਰਵਾਵਹੀ ਕਬਹੂੰ ਧਾਨ ਸਮੋਈ॥੩॥
ਹਾਥੀ ਸਿੰਹ ਪਹੁੰਚਾਵਤੀ ਵਿਵਿਧ ਪ੍ਰਕਾਰੀ ਭੋਜ।
ਸਦਾ ਸਾਲਾਹਹਿ ਸ੍ਰੀਚੰਦਰ ਨਾਰਾਇਣ ਲਖਿ ਚੋਜ॥੪॥੬੦॥

**ਰਾਮਹਿ ਨਾਮ ਜਪੰਦਿਆ ਭਰਮ ਭੈ ਸਗਲਾ ਨਾਸ।**
**ਪਾਰਬ੍ਰਹਮ ਪਰਮੇਸ਼ਵਰਹਿ ਮਨ ਮਹਿ ਧਰੀਐ ਆਸ॥੧॥**
ਤਿਸ ਬਿਨ ਦੂਜਾ ਨਾਹੀ ਕੋਇ।
ਜਲ ਥਲ ਮਹੀਅਲ ਏਕ ਪ੍ਰਭੁ ਜਿਓਂ ਭਾਵੈ ਤਿਓਂ ਹੋਇ॥੧॥ਰਹਾਉ॥
ਚੰਡ ਅਗਨਿ ਸੀਤਲ ਕਰੈ ਸਾਗਰ ਦੇਤ ਸੁਕਾਇ।
ਠੰਡੀ ਸੂਰਜ ਕਿਰਣ ਹੋਏ ਸ਼ਸ਼ਿ ਅਗਨਿ ਵਰਸਾਇ॥੨॥
ਨਿਧਰ ਰਸਾਤਲ ਜਾਵਤੇ ਊਚੈ ਚੜ੍ਹੇ ਆਕਾਸ਼।
ਆਕਾਸ਼ੈ ਲਹਿ ਸੁਧਾ ਘਰ ਜਨਮ ਮਰੈ ਮਰਿ ਜਾਸ॥੩॥
ਰਾਜੇ ਰੰਕ ਘਨੇ ਕਰੇ ਰੰਕਨ ਦੈ ਹੈ ਰਾਜ।
ਨਾਰਾਇਣ ਚਰਿਤ ਸ੍ਰੀਚੰਦਰ ਲਖ ਨਹਿ ਸਕਤ ਸਮਾਜ॥੪॥੬੧॥

**ਬਖਸ਼ਣਹਾਰੇ ਬਖਸ਼ਿਆ ਅਪਨੇ ਬੇੜੇ ਚਾੜ੍ਹ।**

**ਭਵਸਾਗਰ ਮਹਿ ਬੂਡਤੇ ਕੰਢੇ ਦੀਨਸਿ ਕਾੜ੍॥੧॥**
ਸੱਚੇ ਸਾਹਿਬ ਕੇਰੇ ਤਾਣ।
ਸਗਰੀ ਚਿੰਤ ਵਿਨਾਸੀਆ ਖਾਲ ਪਾਨ ਪਹਿਰਾਣ॥੧॥ਰਹਾਉ॥
ਬਨ ਗਹਿਬਰ ਮਹਿ ਆਗ ਤੇ ਆਪਹਿ ਰਖ ਕਰਾਇ।
ਨਿਗਲਤ ਹੀ ਨਿਕਸਾਇਓ ਅਜਗਰ ਉਦਰ ਫਰਾਇ॥੨॥
ਤੇਰੀ ਮਿਹਰ ਦਿਆਲੁ ਪ੍ਰਭੁ ਸਾਗਰ ਥਾਹ ਕਿਓਇ।
ਪਾਰ ਉਤਾਰਨੈ ਕਾਰਣੇ ਕਾਸਟ ਦੀਨੋ ਢੋਇ॥੩॥
ਨਦਰ ਤੇਰੀ ਵਿਗਸਾਨੀਆ ਭਾਗੈ ਜਾਤ ਵਿਤਾਲ।
ਪਾਰ ਨ ਪਾਵਤ ਸ੍ਰੀਚੰਦਰ ਬਖਸ਼ਿਸ਼ ਹਰਿ ਪ੍ਰਭੁ ਲਾਲ॥੪॥੬੨॥
**ਹਮ ਗੋਲੇ ਹਰਿ ਖਸਮ ਕੇ ਸਾਚਾ ਸਾਈਂ ਸੋਹਿ।**
**ਦਾਸਨ ਤਖਤ ਵੈਠਾਵਈ ਸਦ ਕਿਰਪਾਲ ਪ੍ਰਭੁ ਹੋਇ॥੧॥**
ਜਨ ਕਊ ਪਹੁੰਚ ਨ ਸਾਕਸ ਕੌਇ।
ਕਰਤੇ ਕਾ ਹਥ ਸਿਰੈ ਪਰ ਯੁਗ ਯੁਗ ਅਸਥਿਰ ਲੋਇ॥੧॥ਰਹਾਉ॥
ਬ੍ਰਹਮਾ ਵਿਸ਼ਨੁ ਮਹੇਸ਼ ਯਕਸ਼ ਕਿੰਨਰ ਗੰਧਰਵ ਦੇਵ।
ਇੰਦਰ ਉਪਿੰਦਰ ਨਰਿੰਦਰ ਸਭ ਜਨ ਕੇ ਚਰਣ ਪੂਜੇਵ॥੨॥
ਰਮਾ ਉਮਾ ਸਾਰਦ ਸ਼ਚੀ ਰਾਮ ਕ੍ਰਿਸ਼ਣ ਅਵਤਾਰ।
ਸੰਤ ਪਾਦ ਰਜ ਵਾਂਛਈ ਸਿਮਰਤ ਨਾਮ ਮੁਰਾਰ॥੩॥
ਸਭਨਾ ਸਿਰ ਸਾਧੁ ਜਨ ਥਾਪੈ ਸਾਚ ਪਹਿਚਾਨ।

ਵਿਨਾ ਸੰਤ ਸ੍ਰੀਚੰਦਰ ਕਿਹ ਹੋਤ ਨਹੀਂ ਕਲਿਆਣ॥੪॥੬੩॥

**ਸ਼ਰਣ ਲਹੈ ਸਿਮਰਨ ਸਜੈ ਤਬ ਕਛੁ ਪਾਵੈ ਭੇਦ।**

**ਸਿਮਰਨ ਹੀ ਸਾਧੁ ਜਨ ਪਾਇ ਅਲਖ ਅਛੇਦ॥੧॥**

ਸੰਤ ਸੰਗ ਵੈਕੁੰਠ ਨਿਵਾਸ।

ਜਨਮ ਮਰਣ ਦੁਖ ਕਟੀਅਹਿ ਪੂਰਣ ਸਗਰੀ ਆਸ॥੧॥ਰਹਾਉ॥

ਗਿਆਨ ਪਦਾਰਥ ਪਾਈਅਹਿ ਭਰਮ ਭੇਦ ਕਰ ਦੂਰਿ।

ਮੋਹ ਅਗਿਆਨ ਵਿਕਾਰ ਗਤਿ ਪਾਰਬ੍ਰਹਮ ਭਰਪੂਰ॥੨॥

ਸਾਧੁ ਸੰਗ ਮਨ ਨਿਰਮਲੇ ਸੂਝੇ ਹਰਿ ਦਰਵਾਰ।

ਦੂਤ ਦੁਸਟ ਨਹਿ ਵਿਆਪਈ ਅੰਤਰ ਸੱਚ ਸਮਹਾਰ॥੩॥

ਰਾਮ ਨਾਮ ਰੰਗ ਰਤਿਆਂ ਉਨਮਤਿ ਮਦ ਰਸ ਪਾਇ।

ਆਪੇ ਆਪ ਮਹਿ ਸ੍ਰੀਚੰਦਰ ਰਮਿਆ ਗੋਵਿੰਦ ਰਾਇ॥੪॥੬੪॥

**ਜਿਨਹੀ ਨਾਮ ਵਿਸਾਰਿਆ ਤਿਨ ਕਾ ਗਇਆ ਮੂਲ।**

**ਮਰ ਜਨਮੈ ਨਿਤ ਖਵਾਰ ਹੋਏ ਕਬਹੂੰ ਨ ਉਤਰੈ ਸੂਲ॥੧॥**

ਅਹਿਨਿਸ ਵਿਆਪੈ ਮਾਇਆ ਕਾਮ।

ਮਨਮੁਖ ਸੰਗਤਿ ਲਗਿਆਂ ਕਹੂੰ ਨ ਸੁਖ ਵਿਸ਼ਰਾਮ॥੧॥ਰਹਾਉ॥

ਜਿਨ ਕਉ ਯਾਚਹਿ ਸਦ ਸਦਾ ਸੋਈ ਥਿਰਤੋ ਜਾਇ।

ਪੁਨ: ਪੁਨ: ਮਨ ਪਛਤਾਵਈ ਕਿਛੁ ਨ ਪੱਲੈ ਪਾਇ॥੨॥

ਕੋਇਲੇ ਕੈ ਵਾਪਾਰੀਆ ਮੁੰਹ ਕਾਲਾ ਤਨ ਸਿਆਹਿ।

ਜਲ ਮਲ ਹਸਤੀ ਨਹਾਇਆ ਨਿਜ ਸਿਰ ਡਾਰੀ ਸਵਾਹ॥੩॥
ਆਇ ਗਇਆ ਝੁਰ ਝੁਰ ਮੁਆ ਪਰਿਆ ਵਸਿ ਜੰਦਾਰ।
ਹਰਿ ਨਾਮੈ ਵਿਨ ਸ੍ਰੀਚੰਦਰ ਨਿਤ ਨਿਤ ਹੋਹਿ ਖੁਆਰ॥੪॥੬੫॥
**ਜਿਨ ਕਊ ਸਾਧੁ ਭੇਟੀਐ ਸੇਈ ਸੁਖੀਏ ਲੋਕ।**
**ਦਰਗਹ ਪੈਧੇ ਜਾਵਹੀ ਕਤਹੂੰ ਨ ਹੋਵੈ ਟੋਕ॥੧॥**
ਪਰਵਾਨਾ ਹਰਿ ਨਾਮ।
ਤਿਨਹਾਂ ਪ੍ਰਾਪਤ ਭਾਈਆ ਜਿਨ ਸਤਿਗੁਰੁ ਸਿਓਂ ਕਾਮ॥੧॥ਰਹਾਉ॥
ਸਾਕਤ ਨਿਗੁਰੇ ਬੇਮੁਖੀ ਲਾਗੀ ਮਾਇਆ ਕੂਰ।
ਕੂੜਾ ਸੌਦਾ ਰਾਸ ਕੂੜ ਕੂੜੋ ਲਾਭ ਹਦੂਰ॥੨॥
ਕੂੜੀ ਖੇਤੀ ਬੀਜਿਐ ਬੋਹਲ ਕੂੜ ਜਮਾਇ।
ਵਾਪਾਰੀ ਨਹਿ ਵਣਜਈ ਸਿਰ ਧੁਣ ਧੁਣ ਪਛਤਾਇ॥੩॥
ਸੰਸਾਰੈ ਕੀ ਵਸਤੁ ਸਭ ਅਗੈ ਸਾਥ ਨ ਹੋਇ।
ਰਾਮ ਨਾਮ ਧਨ ਸ੍ਰੀਚੰਦਰ ਸੱਚਾ ਬੇਲੀ ਸੋਇ॥੪॥੬੬॥
**ਬਡਿਆਈ ਹਰਿ ਨਾਮ ਕੀ ਨਿਤ ਨਿਤ ਵਧਹਿ ਉਤਾਹਿ।**
**ਸਦਾ ਸੂਖ ਹਰਿ ਮਨ ਵਸੈ ਥੰਭੈ ਦਰਗਹਿ ਬਾਂਹਿ॥੧॥**
ਭਾਈ ਰੇ! ਰਾਮ ਨਾਮ ਜਪ ਸਾਰ।
ਅਹਿਨਿਸ ਹਿਰਦੈ ਸੰਭਾਲ ਤੂੰ ਕਦੈ ਨ ਆਵੈ ਹਾਰ॥੧॥ਰਹਾਉ॥
ਜਗ ਜੁਆਰੀ ਨਾਮ ਵਿਹੂਨੜੇ ਉਠਿ ਤੁਰੇ ਹਥ ਝਾਰ॥੨॥

ਸਤਿਗੁਰੁ ਮਿਲਿਆ ਜਿਨਹਾਂ ਕੋ ਯੁਕਿਤ ਦ੍ਰਿੜਾਈ ਨਾਮ।
ਮਨ ਜੀਤੇ ਲਾਹਾ ਲਹਿਓ ਸੂਖ ਸਹਿਜ ਵਿਸ਼ਰਾਮ॥੩॥
ਵਾਪਾਰੀ ਗੁਰੁਮੁਖ ਜਨਾ ਹਰਿ ਹਰਿ ਨਾਮ ਖਰੀਦ।
ਲਾਭ ਮੋਕਸ਼ ਸ੍ਰੀਚੰਦਰ ਗਹਿ ਭਵ ਸੋਂ ਲਈ ਰਸੀਦ॥੪॥੬੭॥

**ਮਾਨੁਸ ਤਨ ਦੁਰਲਭ ਲਹਿਓ ਰਾਮ ਨਾਮ ਜਪ ਚੀਤ।**
**ਸਾਧੁ ਸੰਗ ਬੈਸਣ ਮਿਲੈ ਸੱਚੇ ਸੱਚ ਪ੍ਰੀਤ॥੧॥**
ਏਕ ਓਂਕਾਰ ਸੰਭਾਲ।
ਚਹੁੰ ਯੁਗ ਤਰੈ ਕਾਲਨ ਵਿਖੈ ਨਹਿ ਵਿਆਪਹਿ ਕਭੀ ਕਾਲ॥੧॥ਰਹਾਉ॥
ਅਮ੍ਰਿਤ ਨਾਮ ਪਦਾਰਥੋ ਵਡੇ ਭਾਗ ਤੈ ਪਾਇ।
ਅਮਰਾਪਦ ਹਰਿ ਪਾਈਐ ਸਦਾ ਸਦ ਵਿਗਸਾਇ॥੨॥
ਜੋਤਿ ਸਮਾਣੀ ਜੋਤਿ ਮਹਿ ਜਲ ਜਲ ਏਕੈ ਰੰਗ।
ਚੌਰਾਸੀਹ ਨਹਿ ਧਾਈਐ ਰਾਮ ਨਾਮ ਪਰਸੰਗ॥੩॥
ਅਵਿਚਲ ਰਾਜ ਸੁਹਾਵਣਾ ਡੋਲਤ ਕਤਹੂੰ ਨਾਹਿ।
ਅਤਰ ਪਤਰ ਸਿਰ ਸ੍ਰੀਚੰਦਰ ਦਹਿਦਿਸ ਠੰਡੀ ਛਾਹਿ॥੪॥੩੮॥

**ਸੁਖ ਨ ਕਤਹੂੰ ਪੇਖੀਐ ਜਨਮ ਮਰਣ ਕੈ ਗੇੜ।**
**ਦੁਖ ਸਾਗਰ ਧਕ ਡਾਰਿਆ ਮਾਇਆ ਚਹੁੰਦਿਸਿ ਵੇੜ॥੧॥**
ਗੁਰੁ ਗੋਵਿੰਦ ਧਿਆਇ।
ਮਾਇਆ ਜਾਲੀ ਕਾਟ ਕੈ ਸਾਚੈ ਸੁਖ ਭੁੰਚਾਇ॥੧॥ਰਹਾਉ॥

ਤ੍ਰਿਸ਼ਣਾ ਵੈਤਾਲੀ ਗ੍ਰਸਾ ਰੂਪ ਅਨੇਕ ਅਸੰਖ।
ਅਣਹੋਂਦੇ ਨਿਸਿ ਪੇਖੀਐ ਸੁਪਨ ਪਦਾਰਥ ਲੰਖ॥੨॥
ਜਾਗਤ ਹੀ ਸਭ ਛੀਣ ਹੋਏ ਰੂਪ ਰੇਖ ਗਈ ਖੋਇ।
ਇਹ ਜਗ ਕੇਰੇ ਵਿਸ਼ੇ ਭੋਗ ਆਗੇ ਚਲਿਆ ਰੋਇ॥੩॥
ਸਤਿਗੁਰੁ ਚਰਣੀ ਲਾਗਈ ਮਨ ਸੂਤੈ ਜਾਗਾਇ।
ਰਾਮ ਨਾਮ ਜਪ ਸ੍ਰੀਚੰਦਰ ਅਵਿਚਲ ਸੂਖ ਸਮਾਇ॥੪॥੬੯॥

**ਖਾਇ ਅਮਲ ਰੰਗ ਰੰਗਿਆਂ ਪਰ ਨਾਰੀ ਰਸ ਮੂੜ੍ਹ।**
**ਛਿਨ ਪਲ ਕਾਮ ਸਵਾਦ ਲੈ ਪਛਤਾਇਓ ਮਨ ਗੂੜ੍ਹ॥੧॥**

ਰਾਮ ਨਾਮ ਰਸ ਪਾਇ।
ਅਉਖੀਵਾ ਨਹਿ ਥੀਵਈ ਮਨ ਮਤਾ ਗੁਣ ਗਾਇ॥੧॥ ਰਹਾਉ॥
ਬੁਧਿਮਟਕੀ ਕਸ ਦੀਖਿਆ ਜਪ ਖਮੀਰ ਗੁਣ ਧਾਮ।
ਨਾਲੀ ਸੁਲੱਖਣ ਉਤਰੀ ਸੂਰਾ ਪੀਵ ਨਿਸ਼ਕਾਮ॥੨॥
ਪਿਆਲੇ ਮਨ ਮਹਿ ਦਲਮਲੈ ਪੋਸਤ ਦੋਸਤ ਰਾਮ।
ਮਹਾਂ ਆਨੰਦ ਸੋ ਮਗਨ ਮਤ ਹਰਿ ਨਾਮੈ ਨਿਸਿ ਜਾਮ॥੩॥
ਅਨੁਭਵ ਸਵਾਦ ਨ ਕਹਿ ਸਕਤ ਰੰਗਾ ਰੰਗ ਅਨਾਦਿ।
ਵਿਸ਼ਮ ਸੂਰਤ ਸ੍ਰੀਚੰਦਰ ਕੀ ਕਰਣੀ ਅਨਹਦ ਨਾਦਿ॥੪॥੭੦॥

**ਸਾਜਨ ਮਿਤਰ ਸੁਜਾਨ ਸੋਇ ਜਿਨ ਧਿਆਇਆ ਹਰਿ ਨਾਊਂ।**
**ਜਿਨ ਮਨ ਨਾਮ ਨ ਉਪਜੈ ਤਿਨਹਾਂ ਕਤਹੂੰ ਨ ਥਾਊਂ॥੧॥**

ਜਿਓਂ ਆਵਹਿ ਤਿਓਂ ਜਾਹਿ।
ਅੰਤਰ ਅਗਨਿ ਨ ਬੂਝਈ ਤ੍ਰਿਸ਼ਣਾ ਕੀਏ ਸਵਾਹਿ॥੧॥ਰਹਾਉ॥
ਕਾਲਖ ਜਨਮ ਜਨਮਾਂਤਰੀ ਲਾਗੀ ਅੰਧ ਅੰਧਾਰ।
ਆਗਲ ਭਾਉ ਨ ਸੂਝਈ ਠਗ ਮੁਠਾ ਸੰਸਾਰ॥੨॥
ਕੂੜੀ ਵਡਿਆਈ ਲਗਾ ਅਹੰਮੇਵ ਲਗਿ ਚੋਰ।
ਵਸਤੁ ਗਵਾਈ ਬੁਧਿ ਕੀ ਸਾਕਿਓ ਨਾਹਿਨ ਹੋਰ॥੩॥
ਪੂਰਣ ਸਤਿਗੁਰੁ ਆਇਓ ਨਾਦ ਵਜਾਇਓ ਜਾਗ।
ਰਾਮ ਨਾਮ ਧਨ ਸ੍ਰੀਚੰਦਰ ਰਾਖਿਓ ਉਤਮਭਾਗ॥੪॥੭੧॥

# ਓਮ ਪਾਰਬ੍ਰਹਮਣੇ ਨਮ: ॥ਸ਼ਲੋਕ॥

ਏਕ ਓਂਕਾਰ ਆਰਾਧ ਮਨ ਪਾਰਬ੍ਰਹਮ ਨਿਰੰਕਾਰ।
ਹਰੇ ਰਾਮ ਨਾਰਾਇਣੇ ਗੋਵਿੰਦ ਪੁਰਸ਼ ਮੁਰਾਰਿ॥੧॥

ਹਰਿ ਹਰ ਰਾਮ ਅਰੁ ਸ਼ਿਆਮ ਸਭ, ਸਰਗੁਣ ਰੂਪ ਧਰਿ ਆਪ।
"ਸ੍ਰੀਚੰਦਰ" ਨਿਰਗੁਣ ਬ੍ਰਹਮ ਹੀ, ਹਰਹਿ ਜਗਤ ਸੰਤਾਪ॥੨॥

"ਸ੍ਰੀਚੰਦਰ" ਰਾਮ ਰਹੀਮ ਮੇਂ, ਜੋ ਕੋਈ ਮਾਨਤ ਭੇਦ।
ਤੇ ਸਭ ਨਰ ਮਤਿ ਮੰਦ ਹੈਂ, ਭਾਸ਼ਤ ਸਿਮਰਿਤ ਵੇਦ॥੩॥

ਧਨ-ਮਦ, ਕੁਲ-ਮਦ, ਰਾਜਿ-ਮਦ, ਵਿਦਿਆ-ਮਦ ਅਰੁ ਕਾਮ।
"ਸ੍ਰੀਚੰਦਰ" ਜਭ ਲਗ ਮਦ ਰਹੇ, ਕੌਨ ਮਿਲਾਇ ਰਾਮ॥੪॥

"ਸ੍ਰੀਚੰਦਰ" ਸਾਚੇ ਗੁਰੁ ਕੀ, ਜੋ ਜਨ ਸ਼ਰਣ ਪੜੇ।
ਦੁਖ ਵਿਸਾਦ ਅਰੁ ਹਾਨਿ, ਮਦ, ਸਤਿਗੁਰੁ ਆਪ ਹਰੇ॥੫॥

ਅਵਿਨਾਸ਼ੀ ਗੁਰੁ ਆਪ ਹੈਂ, ਆਦਿ ਪੁਰਸ਼ ਭਗਵਾਨ।
"ਸ੍ਰੀਚੰਦਰ" ਤਾਕੋ ਸਿਮਰੀਐ, ਹੋਤ ਨਿਮਿਸ਼ ਕਲਿਆਣ॥੬॥

"ਸ੍ਰੀਚੰਦਰ" ਜਾਕਾ ਰਾਮ ਹੈ, ਬੂੜ੍ਹਤ ਪਾਰ ਭਇ।
ਅਨਹਦ ਸ਼ਬਦ ਗੁੰਜਾਰ ਸੋਂ, ਕੋਟਿਨ ਪਾਪ ਗਇ॥੭॥

ਭਗਤਿ, ਨਾਮ ਅਰੁ ਸੰਤ ਜਨ, "ਸ੍ਰੀਚੰਦਰ" ਪਾਰ ਕਰੇ।
ਪਰ ਅਗਿਆਨੀ ਭਰਮਿਤ ਹੈ, ਦੁਵਿਧਾ ਗਰਤ ਪੜੇ॥੮॥

ਬਿਨੁ ਗੁਰੁ ਕਿਰਪਾ ਨ ਤਜ ਸਕੇ, ਵਿਸ਼ੇ ਵਾਸਨਾ ਫੇਲ।
ਸਹਜ ਅਵਸਥਾ ਗਿਆਨ ਬਿਨ, ਦੁਰਲਭ ਹਰਿ ਸੰਗ ਮੇਲ॥੯॥

ਪਰਮ ਪੁਰੁਸ ਭਗਵਾਨ ਕੋ, ਢੂੰਢ ਰਹਾ ਸੰਸਾਰ।
ਅੰਤਰ ਮਨ ਸਭ ਕੇ ਰਹੇ, ਵਹ ਕਰਤਾ ਕਰਤਾਰ॥੧੦॥
ਜੈਸੇ ਸੂਰਜ ਪ੍ਰਕਾਸ਼ ਮਹਿ, ਦੀਪਕ ਪੜਤ ਹੈ ਮੰਦ।
ਤਿਮ ਤੁਛ ਹੋਤ ਆਨੰਦ ਸਭੀ, ਬ੍ਰਹਮਾਨੰਦ ਕੇ ਸੰਗ॥੧੧॥
ਸੁਤ, ਦਾਰਾ, ਗ੍ਰਹਿ ਸੰਪਤਿ, ਦੁਖਦ ਰੂਪ ਜਗ ਮਾਹਿ।
"ਸ੍ਰੀਚੰਦਰ" ਆਤਮ ਗਿਆਨ ਧਨ, ਹੈ ਸੁਖ ਵੇਦ ਬਤਾਹੀਂ॥੧੨॥
ਏਕਹੁ ਬ੍ਰਹਮ ਸਰਵਤਰ ਹੈ, ਤੀਨਹੁ ਲੋਕ ਮਝਾਰ।
"ਸ੍ਰੀਚੰਦਰ" ਚਰ ਅਚਰ ਮਹਿ, ਤਾਕਾ ਹੀ ਵਿਸਤਾਰ॥੧੩॥
ਤ੍ਰਿਸ਼ਣਾ ਹੀ ਜਾ ਜਗਤ ਮੇਂ, ਸਭ ਦੁਖੋ ਕੀ ਮੂਲ।
"ਸ੍ਰੀਚੰਦਰ" ਤ੍ਰਿਸ਼ਣਾ ਤਿਆਗ ਬਿਨੁ, ਹੋਇ ਨ ਹਰਿ ਅਨੁਕੂਲ॥੧੪॥

ਜਭ ਲਗ ਤ੍ਰਿਸ਼ਣਾ ਪਾਸ ਹੈ, ਤਬ ਲਗ ਰਾਮ ਨ ਪਾਸ।
ਤ੍ਰਿਸ਼ਣਾ ਅਭਿਲਾਸ਼ਾ ਗਈ, ਰਾਮ ਭਇਓ ਫਿਰ ਦਾਸ॥੧੫॥

ਅਲਖ, ਅਗਮ, ਅਨਾਮ ਕਹੂੰ, ਅਗਿਣਤ ਤਾਕੋ ਨਾਮ।
"ਸ੍ਰੀਚੰਦਰ" ਤਾਕਾ ਵਾਸ ਹੈ, ਘਟ ਘਟ ਸਕਲ ਜਹਾਨ॥੧੬॥

ਪਾਂਚ ਤੱਤਵ ਕੇ ਕੋਸ਼ ਮੇਂ, ਨਿਸਿਦਿਨ ਜਯੋਤੀ ਜਗੇ।
ਬਿਨੁ ਗੁਰੁ ਜਗਤ ਜਾ ਵਾਪੁਰੋ, ਮਾਇਆ ਸੰਗ ਪਗੇ॥੧੭॥

ਸਤ, ਅਹਿੰਸਾ, ਸ਼ੀਲ, ਤਪ, ਦਇਆ, ਕਸ਼ਮਾ, ਮ੍ਰਿਦੁ ਦਾਨ।
ਸ਼ੁਧ ਵਿਚਾਰ ਅਰੁ ਤੋਸਣਾ, "ਸ੍ਰੀਚੰਦਰ" ਧਰਮ ਪਹਿਚਾਨ॥੧੮॥

ਸਿਮਰਨ ਤਾਕਾ ਕੀਜੀਏ, ਜੋ ਘਟ ਭੀਤਰ ਮਾਹੀਂ।
ਸੋਹੰ ਸਾਚਾ ਜਾਪ ਹੈ, ਸਤਿਗੁਰੁ ਆਪ ਬਤਾਹੀਂ॥੧੯॥

ਸੁਤ-ਦਾਰਾ-ਧਨ-ਮਾਨ ਤਜ, ਜਪ-ਮਨ, ਨਾਮ, ਆਧਾਰ।
"ਸ੍ਰੀਚੰਦਰ" ਜਾ ਹੀ ਨਾਮ ਸੰਗ ਮਿਲਹਿ ਆਪ ਕਰਤਾਰ॥੨੦॥

ਨਾਤਾ ਬ੍ਰਹਮ ਅਰੁ ਜੀਵ ਕਾ, ਜਿਮਿ ਰਵਿ, ਰਵਿ ਪ੍ਰਕਾਸ਼।
ਹਰਿ ਕਿਰਪਾ ਸੋ ਪਾਈ ਹੈਂ,"ਸ੍ਰੀਚੰਦਰ" ਵਾਕੋ ਵਾਸ॥੨੧॥

ਚੰਚਲ ਚਿਤ ਥਿਰ ਨ ਕਿਓ, ਸ਼ਾਂਤ ਕਾਮ ਨਹੀਂ ਕੀਨ।
"ਸ੍ਰੀਚੰਦਰ" ਬਿਨੁ ਸੰਤੋਸ਼ ਕੇ, ਰਹਿਓ ਰਾਮ ਰਸਹੀਨ॥੨੨॥

"ਸ੍ਰੀਚੰਦਰ" ਰਾਮ ਆਰਾਧੀਐ, ਅਹੰਭਾਵ ਕਰ ਦੂਰ।
ਆਤਮ ਨਿਰਗੁਣ ਪੇਖੀਏ, ਬ੍ਰਹਮ ਜੀਵ ਇਕ ਨੂਰ॥੨੩॥

ਅੰਤਰਾਤਮਾ ਅਮਰ ਹੈ, ਨਸ਼ਵਰ ਸਕਲ ਸ਼ਰੀਰ।
ਇਕ ਚੇਤਨ, ਜੜ ਦੂਸਰੋ, "ਸ੍ਰੀਚੰਦਰ" ਕਹਤ ਫਕੀਰ॥੨੪॥

ਜਾ ਤਨੁ ਭੀਤਰ ਵਸਤੁ ਸਤ, ਸੂਕਸ਼ਮ ਤਨੁ ਕਹਲਾਇ।
ਜਨਮ ਮਰਣ ਸੋ ਰਹਿਤ ਵਹ, "ਸ੍ਰੀਚੰਦਰ" ਨਿਗਮ ਬਤਾਇ॥੨੫॥

ਭਗਿਤ ਅਰੁ ਸਤ ਗਿਆਨ ਹੀ, ਦੋਨਹੁੰ ਮੋਕਸ਼ ਦਵਾਰ।
"ਸ੍ਰੀਚੰਦਰ" ਦੋ ਕੋ ਯੋਗ ਸੋਂ, ਮਾਇਆ ਪਰਤ ਉਤਾਰ॥੨੬॥

"ਸ੍ਰੀਚੰਦਰ" ਨਿਰਗੁਣ ਬ੍ਰਹਮ ਹੀ, ਧਰਤ ਰੂਪ ਸਾਕਾਰ।
ਹਿਤ ਸਜਨ ਅਰੁ, ਦਮਨ ਅਘ, ਦੁਸ਼ਟ ਅਸੁਰਨ ਸੰਹਾਰ॥੨੭॥

ਧਨ ਕਾ ਭੂਖਾ ਜੀਵ ਜਹ, ਭਾਵ ਕੇ ਭੂਖੇ ਰਾਮ।
"ਸ੍ਰੀਚੰਦਰ" ਜਭ ਲਗ ਭਾਵ ਹੈ, ਹੀਅ ਰਾਮ ਕੂੰ ਧਾਮ॥੨੮॥

ਸ਼ਰਧਾ ਪ੍ਰੇਮ ਅਰੁ ਭਗਤਿ ਬਿਨ, ਮਿਲੇ ਨ ਨਿਰਗੁਣ ਰਾਮ।
ਜਾਕੋ ਰੂਪ ਨ ਰੇਖ ਹੈਂ, "ਸ੍ਰੀਚੰਦਰ" ਨ ਕੋਈ ਧਾਮ॥੨੯॥

ਗੰਗਾ, ਯਮੁਨਾ, ਸਰਸਵਤੀ, ਸਤਿਸੰਗ ਮਧ ਬਹੇ।
ਮਜਨ ਕਰਤ ਹੈ ਪਾਰਖੂ, "ਸ੍ਰੀਚੰਦਰ" ਸੱਚ ਕਹੇ॥੩੦॥

ਸਤਿਸੰਗ ਰਾਮ ਕਾ ਧਾਮ ਹੈਂ, ਓਸਰ ਨਾਹੀਂ ਵਿਸਾਰ।
"ਸ੍ਰੀਚੰਦਰ" ਜਨਮ ਅਮੋਲ ਹੈ, ਮਿਲਤ ਨ ਬਾਰੰਬਾਰ॥੩੧॥

ਸੁਖ, ਸਵਰਗ, ਅਪਵਰਗ ਕੇ, ਸਤਿਸੰਗ ਸਮ ਨ ਜਾਨ।
"ਸ੍ਰੀਚੰਦਰ" ਨਾਮ ਅਰੁ ਰਾਮ ਕਾ, ਸੰਤ ਬਤਾਵਹਿ ਗਿਆਨ॥੩੨॥

ਸਤਿਸੰਗ ਅਰੁ ਸੰਤ ਜਨ, ਹਰਹਿ ਕੋਟਿ ਅਪਰਾਧ।
ਪਰ-ਨਿੰਦਕ ਅਰੁ ਦੁਸ਼ਟਗਣ, "ਸ੍ਰੀਚੰਦਰ" ਨਿਤ ਉਪਾਧਿ॥੩੩॥

"ਸ੍ਰੀਚੰਦਰ"ਹੀਰੇ ਲਾਲੋਂ ਕਾ, ਸਤਿਸੰਗ ਬੜਾ ਬਾਜਾਰ।
ਬਿਨਾ ਦਾਮ ਨਿਤ ਬਿਕਤ ਹੈਂ, ਜੌਹਰੀ ਜਾਨੇ ਸਾਰ॥੩੪॥

ਕੰਚਨ ਕਾਇਆ ਕਾਮਨੀ, ਸਦਾ ਨ ਸੰਗ ਰਹੀ।
"ਸ੍ਰੀਚੰਦਰ" ਅਬ ਤੋਂ ਚੇਤ ਮਨ, ਔਸਰ ਏਕ ਜਹੀ॥੩੫॥

"ਸ੍ਰੀਚੰਦਰ" ਗਿਆਨ ਵੈਰਾਗ ਕਾ, ਜੋ ਚਾਹੇ ਵਰਦਾਨ।
ਸੰਤ ਜਨੋ ਕੇ ਚਰਣ ਕੀ, ਧੂਲੀ ਕਰੇ ਇਸਨਾਨ॥੩੬॥

ਸੁਤ ਦਾਰਾ ਅਰੁ ਬੰਧੁ ਜਨ, ਸਵਾਰਥ ਕੇ ਹੈਂ ਮੀਤ।
"ਸ੍ਰੀਚੰਦਰ" ਜਭ ਲਗਿ ਗਾਂਠ-ਧੰਨ, ਤਬ ਲਗ ਤਾਕੋ ਪ੍ਰੀਤ॥੩੭॥

ਅੰਤਰ ਬਾਹਰ ਏਕ ਹੀ, ਲੋਕਤ ਆਦਿ ਅਨੰਤ।
"ਸ੍ਰੀਚੰਦਰ" ਸੋਹੰ ਜਾਪ ਜਪ, ਕਰੇ ਪਾਰ ਭਗਵੰਤ॥੩੮॥

ਮੁਕਿਤ ਚਾਹੇ ਨਰ ਬਾਪੁਰੋ, ਅਰੁ ਚਾਹੇ ਮੋਕਸ਼ ਦਵਾਰ।
ਜੀਨਾ-ਭਗਤਿ ਗਿਆਨ ਚੜ੍ਹ, "ਸ੍ਰੀਚੰਦਰ" ਉਤਰਹਿ ਪਾਰ॥੩੯॥

"ਸ੍ਰੀਚੰਦਰ" ਬ੍ਰਹਮ ਆਰਾਧੀਐ, ਅਹੰਭਾਵ ਸਭ ਖੋਇ।
ਤੁਰਿਆਵਸਥਾ ਜਭ ਭਈ, ਮੈਂ ਤੂੰ ਰਹਾ ਨ ਕੋਇ॥੪੦॥

॥ਇਤਿ॥

## ।ਓਮ ਪਾਰਬ੍ਰਹਮਣੇ ਨਮ:॥

# ਗੁਰੂ ਮਹਿਮਾ

* ਮਹਾਮੂੜ੍ਹ ਤੇ ਕਿਓ ਗਿਆਨੀ, ਗੁਰੂ ਪੂਰੇ ਕੀ ਅਕਥ ਕਹਾਨੀ,
ਸੂਖੇ ਤੇ ਮਨ ਹਰਿਆ ਕੀਨ, ਅਭਰ ਭਰੇ ਸੁਭਰ ਰਸ ਦੀਨ॥੧॥
ਗੁਰੂ ਗੁਰੂ ਗੁਰ ਜਪ ਮਨ ਮਾਹਿ,ਫਿਰ ਫਿਰ ਆਵਣ ਜਾਵਣ ਨਾਹਿ॥੧॥ਰਹਾਉ॥
ਕਾਟੀ ਸਿਲਕ, ਮਾਇਆ ਮਨ ਵੇੜੀ, ਬਹਤੇ ਜਾਤ ਚੜ੍ਹਾਏ ਬੇੜ੍ਹੀ।
ਗਗਨ ਮੰਡਲ ਮਹਿ ਚਾੜ੍ਹੇ ਆਪ, ਅੰਧਕਾਰ ਵਿਨਸਿਓ ਪ੍ਰਤਾਪ॥੨॥
ਦੁਰਜਨ ਸੱਜਨ ਏਕ ਸਮਾਨ, ਵਿਆਪਤ ਨਾਹਿਨ ਮਾਨ ਅਮਾਨ।
ਸਦਾ ਸੁਹੇਲੇ ਸੂਖ ਅਨੰਤ, ਸਤਿਗੁਰ ਨਾਮ ਦੀਨ ਭਗਵੰਤ॥੩॥

ਗਾਂਢੇ ਜਨਮ ਜਨਮ ਕੇ ਟੂਟੇ, ਸਗਰੇ ਅਵਗੁਣ ਮਨ ਤੇ ਛੂਟੇ।
ਗੁਰੂ ਅਵਿਨਾਸ਼ੀ ਕਾਰਣ ਕਰਣ, ਸ੍ਰੀਚੰਦਰ ਗਹੀ ਚਰਣਨ ਸ਼ਰਣ॥੪॥੧੯॥

* ਮੁਹਿ ਨਿਰਗੁਣ ਅਤਿ ਨੀਚ ਅਯਾਨਾ, ਗੁਰੂ ਪੂਰੇ ਨਿਜ ਚਰਣੀ ਲਾਨਾ।
ਰਾਮ ਨਾਮ ਦੀਨੋ ਉਪਦੇਸ਼ਾ, ਰਾਗ ਦਵੈਸ਼ ਸਭ ਹਰੇ-ਕਲੇਸ਼ਾ॥੧॥
ਸਦ ਬਲਿਹਾਰੀ ਸਤਿਗੁਰ ਦੇਵ, ਆਪਹਿ ਅਪਨੀ ਲਾਇਓ ਸੇਵ॥੧॥ਰਹਾਉ॥
ਉਕਤ ਸਿਆਣਪ ਸਗਰ ਮਿਟਾਈ, ਹਰਿ ਹਰਿ ਰਾਮ ਨਾਮ ਗੁਣ ਗਾਈ।
ਕਰਣਹਾਰ ਕਰਤਾ ਕਰਤਾਰ, ਸਰਵ ਭਾਂਤਿ ਜਗ ਰਹਿਓ ਸੰਭਾਰ॥੨॥
ਜਿਓਂ-ਭਾਵੇ ਤਿਓਂ ਜੀਅ ਚਲਾਵੈ, ਜਿਓਂ ਭਾਵੇ ਤਿਓਂ ਖੇਲ ਖਿਲਾਵੈ।
ਮੇਲ ਵਿਛੋੜੇ ਆਪਹਿ ਸੋਇ, ਕੀਤੈ ਕੈ ਕਛੁ ਕਰੈ ਨ ਹੋਇ॥੩॥
ਮਾਰਨਹਾਰ ਜੀਵਾਲਨਹਾਰਾ, ਪਾਰਬ੍ਰਹਮ ਪ੍ਰਭੁ ਅਗਮ ਅਪਾਰਾ।
ਸ੍ਰੀਚੰਦਰ ਕੋ ਦੀਨੋ ਨਾਮ, ਸਤਿਗੁਰ ਪੂਰੇ ਕੋ ਕੁਰਬਾਨ॥੪॥੨੨॥

## ੳਮ ਪਾਰਬ੍ਰਹਮਣੇ ਨਮ :

ਘਰ ਸਾਡੇ ਅੱਜ ਆਏ ਸੱਜਣਾਂ, ਸ਼ਰਧਾ ਨਾਲ ਸੇਜ ਬਿਛਾਈ॥
ਮਨ ਵਿਚ ਚਾਓ ਹੁਲਾਰੇ ਮਾਰਨ, ਕਣ ਕਣ ਹੋਈ ਰੁਸ਼ਨਾਈ॥ਰਹਾਓ॥
ਜੁੱਗੋ ਜੁੱਗੋ ਕੀ ਪਿਆਸ ਮਿਟਾਈ, ਗ੍ਰਹਿ ਪਾਏ ਚਰਣ ਕਮਲਾਰੇ॥
ਤਨ ਮਨ ਧਨ ਪ੍ਰਭੁ ਸੱਭ ਕੁਝ ਤੇਰਾ ਕੁੱਛ ਪਾਸ ਹਮਾਰੇ॥
ਰੁਖੀ ਸੁਖੀ ਆ ਭੋਗ ਲਗਾਵੋ, ਸ੍ਰੀ ਚੰਦ੍ਰ ਪ੍ਰਭੁ ਰਾਮ ਮੁਰਾਰੇ॥

## ॥ਸ੍ਰੀਚੰਦ੍ਰ ਸਿਧਾਂਤ ਸਾਗਰ ਗ੍ਰੰਥ ਸੰਪੂਰਣਮ॥

# "ਸ੍ਰੀਚੰਦ੍ਰ ਸਿਧਾਂਤ ਸਾਗਰੌ ਗ੍ਰੰਥ ਡੇਰੇ ਵਿੱਚ ਰੱਖਣ ਤੇ ਪ੍ਰਕਾਸ਼ ਕਰਵਾਉਣ ਦੀ ਵਿਧੀ"

1. ਪ੍ਰਕਾਸ਼ ਕਰਨ ਲਈ ਸ੍ਰੀਚੰਦਰ ਸਿਧਾਂਤ ਸਾਗਰ ਗ੍ਰੰਥ ਲਈ ਵੱਖਰਾ ਕਮਰਾ ਹੋਣਾ ਚਾਹੀਦਾ ਹੈ। ਛੱਤ ਤੇ ਚਾਨਣੀ (ਚੱਦੋਆਂ) ਦਾ ਹੋਣਾ ਜਰੂਰੀ ਹੈ। ਹੇਠਾ ਫਰਸ਼ ਤੇ ਦਰੀ ਅਤੇ ਦਰੀ ਉੱਤੇ ਪਾਲਕੀ ਤੇ ਪਾਲਕੀ ਤੇ ਗ੍ਰੰਥ ਸਾਹਿਬ ਪ੍ਰਕਾਸ਼ ਕਰੋ। ਪ੍ਰਕਾਸ਼ ਤਖਤ ਪੋਸ਼ ਜਾਂ ਬੈਡ ਤੇ ਵੀ ਕੀਤਾ ਜਾ ਸਕਦਾ ਹੈ। ਅਖੰਡ ਪਾਠ ਸਮੇ ਦੇਸੀ ਘੀ ਦੀ ਜੋਤ ਹਰ ਵੇਲੇ ਤੇ ਬਿਨਾ ਅਖੰਡ ਪਾਠ ਦੇ ਸਵੇਰੇ ਸ਼ਾਮ ਜਗਾਓ।
2. ਦੋਵੇ ਵਕਤ ਆਰਤੀ ਕਰੋ। ਪ੍ਰਕਾਸ਼ ਕਰਨ ਤੋਂ ਪਹਿਲਾਂ ਆਰਤੀ ਫੇਰ ਅਰਦਾਸ ਫੇਰ ਵਾਕ ਲੈ ਕੇ ਪਾਠ ਸ਼ੁਰੂ ਕਰੋ। ਰੋਟ ਪ੍ਰਸਾਦਿ ਦਾ ਭੋਗ ਪਹਿਲੇ ਦਿਨ ਦੂਜੇ ਦਿਨ ਮਧ ਤੀਜੇ ਦਿਨ ਭੋਗ ਤੇ ਭੋਗ ਲਗਾਓ। ਭੋਗ ਪੈਣ ਤੋਂ ਬਾਅਦ ਆਰਤੀ ਫੇਰ ਅਰਦਾਸ ਤੇ ਫੇ ਰ ਵਾਕ ਲਵੋ।
3. ਭੋਗ 48 ਘੰਟੇ ਵਿੱਚ ਪਾਓ। ਪਾਠੀ ਭਗਤ 25 ਪੰਨੇ 1 ਘੰਟੇ ਦੇ ਕਰਨ।
4. ਪਾਠ ਕਰਨ ਵਾਲੇ ਭਗਤ ਕਿਸੇ ਨਸ਼ੇ ਦੇ ਆਦੀ ਨਾ ਹੋਣ, ਤੇ ਸੁੱਚੇ ਕੱਪੜੇ ਇਸ਼ਨਾਨ ਕਰਕੇ ਰੋਲ (ਡਿਊਟੀ) ਲਾਉਣ।
5. ਸ੍ਰੀਚੰਦਰ ਸਿਧਾਂਤ ਸਾਗਰ ਗ੍ਰੰਥ ਦੇ ਨੇੜੇ ਕੋਈ ਨਸ਼ਾ (ਤਮਾਕੂ ਵਗੈਰਾ) ਨਾ ਵਰਤੇ।
6. ਪਾਣੀ ਦਾ ਘੜਾ (ਕੁੰਭ) ਰੱਖਣਾ ਜਰੂਰੀ ਹੈ। ਕੁੰਭ ਦੇ ਉੱਤੇ ਨਾਰਿਅਲ ਲਾਲ ਕੱਪੜੇ ਵਿੱਚ ਲਪੇਟ ਕੇ ਰੱਖੋ।ਸੈਂਟ ਦੀ ਵਰਤੋਂ ਕਰੋ।
7. ਤਿੰਨ ਦਿਨਾਂ ਵਿੱਚ ਇੱਕ ਵਾਰੀ ਹਵਨ ਜਰੂਰ ਕਰਾਓ।
8. ਪਾਠ ਕਰਨ ਵਾਲੇ ਪ੍ਰੇਮੀਆ ਤੋਂ ਭੇਟਾ ਪਹਿਲਾ ਪੁੱਛ ਲਵੋ ਤਾਂ ਕਿ ਮੌਕੇ ਤੇ ਕੋਈ ਨਿਰਾਸ਼ ਨਾ ਹੋਵੇ।
9. ਭੋਗ ਰੋਟ ਪ੍ਰਸਾਦਿ ਦਾ ਲਗਾਉਣਾ ਹੈ। ਦੇਸੀ ਘੀ ਦਾ ਹੋਮ ਪਾ ਕੇ।
10. ਪਾਠ ਕਿਸੇ ਵੀ ਧਰਮ ਨਾਲ ਸਬੰਧਤ ਵਿਅਕਤੀ ਕਰਵਾ ਸਕਦਾ ਹੈ।
11. 593 ਪੰਨੇ ਤੇ ਮੱਧ ਭੋਗ ਲਗਾਓ ॥
12. ਸ੍ਰੀਚੰਦਰ ਗਾਇਤਰੀ ਮੰਤਰ – ਓਮ ਓਂਕਾਰ ਵਿਧ ਮਹਿ ਨਿਰਾਕਾਰ ਦੀ ਮਈ, ਤੰਨੋ ਬਾਲ ਸਰੂਪੇ ਸ੍ਰੀਚੰਦਰ, ਪ੍ਰਚੋਦਿਆਤ ਨਮੋ ਸੁਵਾਹਾ॥